# ਗੁਰੁਮਤ ਪ੍ਰਭਾਕਰ




ਭਾਈ ਕਾਨ੍ਹ ਸਿੰਘ ਨਾਭਾ


ੴ ਸਤਿਗੁਰਪ੍ਰਸਾਦਿ ॥


# ਗੁਰਮਤ ਪ੍ਰਭਾਕਰ

ਅਰਥਾਤ

## ਸਿੱਖ ਧਰਮ ਦੇ ਨਿਯਮਾਂ ਦਾ ਪ੍ਰਕਾਸ਼ਕ ਅਰ ਅਵਿਦ੍ਯਾ ਅੰਧਕਾਰ ਵਿਨਾਸ਼ਕ ਸੂਰਯ

ਭਾਈ ਕਾਨ੍ਹ ਸਿੰਘ 'ਨਾਭਾ'




ਪ੍ਰਕਾਸ਼ਕ
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

# Gurmat Prabhakar

*by*

Bhai Kahan Singh 'Nabha'

---

ISBN : 81-7601-687-X

ਪਹਿਲੀ ਐਡੀਸ਼ਨ : ਨਾਨਕਸ਼ਾਹੀ ਸੰਮਤ ੪੨੯ ਮੁਤਾਬਿਕ ਈਸਵੀ ਸੰਨ 1898

ਨਵੀਂ ਸੋਧੀ ਐਡੀਸ਼ਨ : ਮਾਰਚ 2005

ਭੇਟਾ : 250-00




ਪ੍ਰਕਾਸ਼ਕ-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ/ਫੈਕਸ : (0183) 2542346, 2547974, 2557973

Email : csjs@vsnl.com—csjsexports@vsnl.com

Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ ਅੰਮ੍ਰਿਤਸਰ । ਫ਼ੋਨ: 5095774, 3094012

# ਦੋ ਸ਼ਬਦ

ਗੁਰੁਮਤ ਪ੍ਰਭਾਕਰ ਨਾਮੀ ਇਹ ਗ੍ਰੰਥ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਸਿੱਖ ਧਰਮ ਦੇ ਨਿਯਮਾਂ ਨੂੰ ਪ੍ਰਕਾਸ਼ਮਾਨ ਕਰਨ ਅਤੇ ਅਵਿਦਿਆ ਦੇ ਹਨੇਰੇ ਨੂੰ ਦੂਰ ਕਰਨ ਵਾਸਤੇ ਇਕ ਸੂਰਜ ਦੇ ਰੂਪ ਵਿਚ ਲਿਖਿਆ ਹੈ। ਇਸ ਦੀ ਪਹਿਲੀ ਐਡੀਸ਼ਨ ਨਾਨਕ ਸ਼ਾਹੀ ਸੰਮਤ ੪੨੯ ਅਤੇ ਈਸਵੀ ਸੰਨ ਮੁਤਾਬਕ ੧੮੯੮ ਵਿਚ ਛਪੀ ਸੀ। ਭਾਵ ਇਸ ਸੂਰਜ ਨੂੰ ਉਦੇ ਹੋਏ ਨੂੰ ੧੦੭ ਸਾਲ ਹੋ ਗਏ ਹਨ। ਇਹ ਗ੍ਰੰਥ ਕਾਫੀ ਦੇਰ ਤੋਂ ਉਪਲਬਧ ਨਹੀਂ ਹੈ। ਕਈ ਸੰਤਾਂ ਮਹਾਤਮਾਵਾਂ ਅਤੇ ਸਿੱਖ ਧਰਮ ਦੇ ਵਿਦਿਆਰਥੀਆਂ ਨੇ ਬਾਰ-ਬਾਰ ਸਾਨੂੰ ਪ੍ਰੇਰਨਾ ਕੀਤੀ ਹੈ ਕਿ ਇਸ ਨਾਯਾਬ ਗ੍ਰੰਥ ਨੂੰ ਮੁੜ ਛਾਪਿਆ ਜਾਵੇ ਤਾਂਕਿ ਸਿੱਖ ਜਗਤ ਇਸ ਤੋਂ ਲਾਭ ਪ੍ਰਾਪਤ ਕਰ ਸਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਯਥਾਰਥ ਗਿਆਨ ਦਾ ਭੰਡਾਰ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਦੀ ਪਦਵੀ ਦੇ ਕੇ ਯੁਗਾਂ ਯੁਗਾਂਤਰਾਂ ਤੱਕ ਅਮਰ ਕਰ ਦਿੱਤਾ ਹੈ। ਸਾਡਾ ਹੁਣ ਇਹ ਧਰਮ ਬਣਦਾ ਹੈ ਕਿ ਅਸੀਂ ਹੁਣ ਆਪਣੇ ਸਾਰੇ ਕਾਰਜ ਗੁਰਬਾਣੀ ਅਨੁਸਾਰ ਕਰੀਏ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣੇ ਧਰਮ ਦਾ ਆਧਾਰ ਮੰਨੀਏ।

ਗੁਰੂ ਰਾਮਦਾਸ ਜੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਲਿਖਦੇ ਹਨ :-

*ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥*
*ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥*
*ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥*
*ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥*

*(੪੪੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਹੀਰੇ ਜਵਾਹਰਾਤ ਦੀ ਵੱਡੀ ਦੌਲਤ ਨਾਲ ਭਰਿਆ ਇਕ ਸਾਗਰ ਹੈ। ਜਿਹੜੇ ਗੁਰੂ ਜੀ ਦੀ ਬਾਣੀ ਨਾਲ ਜੁੜੇ ਹਨ, ਉਹ ਇਨ੍ਹਾਂ ਹੀਰੇ ਜਵਾਹਰਾਤ ਨੂੰ ਪ੍ਰਾਪਤ ਕਰ ਲੈਂਦੇ ਹਨ, ਜਿਨ੍ਹਾਂ ਨੇ ਵਾਹਿਗੁਰੂ ਦੇ ਅਤੋਲ ਨਾਮ ਨੂੰ ਪਾ ਲਿਆ ਹੈ, ਉਨ੍ਹਾਂ ਦੇ ਖਜ਼ਾਨੇ ਸਦਾ ਭਰੇ ਰਹਿੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਰਬਗੁਣ ਭਰਪੂਰ ਮਹਾਨ ਸਾਗਰ ਹੈ, ਜਿਸ ਵਿਚ ਸਭ ਉਪਦੇਸ਼ ਅਮੋਲਕ ਰਤਨ ਹਨ, ਪਰ ਉਨ੍ਹਾਂ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇ ? ਉਨ੍ਹਾਂ ਦੀ ਪ੍ਰਾਪਤੀ ਦ੍ਰਿੜ੍ਹ ਅਤੇ ਪੂਰਨ ਅਭਿਆਸ ਅਤੇ ਮਿਹਨਤ ਤੋਂ ਬਗੈਰ ਮੁਸ਼ਕਿਲ ਹੈ। ਸਾਧਾਰਣ ਲੋਕਾਂ ਦੀ ਇਸ ਮੁਸ਼ਕਲ ਨੂੰ ਦੂਰ ਕਰਨ ਵਾਸਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਅੱਖਰ ਕ੍ਰਮ ਅਨੁਸਾਰ ਗੁਰਬਾਣੀ ਵਿਚੋਂ ਪ੍ਰਸੰਗ ਚੁਣ ਕੇ **'ਗੁਰਮਤ ਪ੍ਰਭਾਕਰ'** ਗ੍ਰੰਥ ਵਿਚ ਇਕੱਤਰ ਕੀਤੇ ਹਨ ਅਤੇ ਉਸ ਸ਼ਬਦ ਦੇ ਅਰਥ ਅਤੇ ਟਿੱਪਣੀ ਦੇ ਕੇ ਗੁਰਮਤਿ ਦਾ ਸਿਧਾਂਤ ਸਪੱਸ਼ਟ ਕੀਤਾ ਹੈ, ਇਸ ਤੋਂ ਉਪ੍ਰੰਤ ਜਿਹੜੇ ਕਠਨ ਸ਼ਬਦ ਹਨ ਉਨ੍ਹਾਂ ਦੀ ਫੁੱਟ ਨੋਟਾਂ ਵਿਚ ਵਿਆਖਿਆ ਵੀ ਕੀਤੀ ਗਈ ਹੈ, ਜਿਸ ਨਾਲ ਪ੍ਰੇਮੀ ਖੋਜੀ ਸੱਜਣਾਂ ਦਾ ਗੁਰੂ ਜੀ ਦੇ ਅਮੋਲਕ ਬਚਨਾਂ ਦੇ ਚਮਤਕਾਰ ਨੂੰ ਪਹਿਚਾਣ ਕੇ ਅਧਿਆਤਮਕ ਅੰਧਕਾਰ ਦੂਰ ਹੋਵੇਗਾ।

ਅਸੀਂ ਇਸ ਗ੍ਰੰਥ ਦੀ ਪ੍ਰਸਿੱਧ ਵਿਦਿਵਾਨਾਂ ਪਾਸੋਂ ਸੁਧਾਈ ਕਰਵਾਈ ਹੈ ਅਤੇ ਆਧੁਨਿਕ ਵਿਧੀਆਂ ਅਨੁਸਾਰ ਛਾਪਿਆ ਹੈ। ਸਾਨੂੰ ਬੜੀ ਖੁਸ਼ੀ ਹੈ ਕਿ ਵਿਦਵਾਨ ਪੁਰਸ਼ ਇਸ ਅਮੋਲਕ ਗ੍ਰੰਥ ਨੂੰ ਪੜ੍ਹ ਕੇ ਲਾਭ ਪ੍ਰਾਪਤ ਕਰਨਗੇ।

ਮਾਰਚ ੨੦੦੫

ਪ੍ਰਕਾਸ਼ਕ

੧ੴ ਸਤਿਗੁਰਪ੍ਰਸਾਦਿ ।

# ਗੁਰੁਮਤ ਪ੍ਰਭਾਕਰ ਦਾ ਤਤਕਰਾ[1]



੧. ਪਾਠਕ ਜੀ! ਤਤਕਰੇ ਵਿੱਚ ਦਿੱਤੇ ਹੋਏ ਪ੍ਰਕਰਣ ਲੱਭਣ ਲਈ ਪੰਨੇ ਦਾ ਅੰਗ ਨਾ ਦੇਖਣਾ, ਕਿੰਤੂ ਸਿਰਲੇਖ ਅਤੇ ਸ਼ਬਦਾਂ ਦੇ ਮੁੱਢ ਦਿੱਤੇ ਹੋਏ ਅੰਗ, ਜੋ ੧ ਤੋਂ ੮੪੩ ਤੀਕ ਸਿਲਸਿਲੇਵਾਰ ਚਲਦੇ ਹਨ, ਫ਼ੁਟ ਨੋਟਾਂ ਸਮੇਤ ਦੇਖਣੇ.

# ਸਮਰਪਣ

ਪ੍ਰਮੋਦਕ

ਗੁਰੁਬਾਣੀ ਬਿਨ ਹੋਰ ਗ੍ਰੰਥ ਤੇ
ਸ਼੍ਰੱਧਾ ਨਾ ਮਨ ਧਰਦਾ ਹੈ,
ਤ੍ਯਾਗ ਸਭਿਨ ਦਾ ਆਸ
ਭਰੋਸਾ ਸੇਵਕ ਇਕੋ ਦਰਦਾ ਹੈ,
ਪਰਉਪਕਾਰ ਵਾਸਤੇ ਜੀਵੇ
ਦੇਸ ਕੌਮ ਹਿਤ ਮਰਦਾ ਹੈ,
ਐਸੇ ਪੰਥ ਅਕਾਲੀ ਦੀ ਇਹ
ਗ੍ਰੰਥ ਭੇਟ ਕਵਿ ਕਰਦਾ ਹੈ.

ਪੰਥ ਸੇਵਕ--
ਕਾਨ ਸਿੰਘ

# ੧ਓ ਸ਼੍ਰੀ ਅਕਾਲ ਜੀ ਸਹਾਯ.

## ਮਨਹਰ

ਸੀਸ ਪੈ ਹਮਾਰੇ ਸਦਾ ਰਹੈ ਦੈਵੀ ਹਾਥ,—
ਜੋਊ ਭੁਜਾ ਗਹਿ ਕਾਢੈ ਅੰਧਕੂਪ ਤੇਂ ਸਰਬ ਕੋ,
ਤੇਰਾ ! ਤੇਰਾ ! ਸੰਖ੍ਯਾ ਸੇ ਤਰਾਜ਼ੂ ਤੁਲ੍ਯ ਤੋਲ੍ਯੋ
ਅਰ ਖਾਲੀ ਨਹਿ ਫੇਰ੍ਯੋ ਆਯੋ ਯਾਚਨ ਦਰਬ ਕੋ,
ਹਸਨ ऽ ਬਦਾਲ* ਵਿਖੇ ਰੋਕਕੈ ਗਿਰਤ ਗਿਰਿ,
ਗੰਜਕ ਕੰਧਾਰੀਵਲੀ ਪੀਰ ਕੇ ਗਰਬ ਕੋ,
ਰਾਗ ਔ ਵੈਰਾਗ ਭਰੀ ਤਾਰ ਮਰਦਾਨਾ ਸਾਥ,
ਮੇਲਤ ਹੈ ਹਰਿ ਵ੍ਰਿਜਈਸ਼ ਕੀ ਤਰਬ ਕੋ.

* ਹਸਨ ਅਬਦਾਲ

ਪਜਾਰੇ ਪਾਠਕ ਜੀ ! "੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰੁ ਪ੍ਰਸਾਦਿ" ਦੀ ਪ੍ਰੇਰਣਾਸ਼ਕਤੀ ਕਰਕੇ ਸ਼੍ਰੀ ਗੁਰੁ ਨਾਨਕਦੇਵ ਅਰ ਉਨ੍ਹਾਂ ਦੇ ਸਰੂਪ ਸਤਗੁਰਾਂ ਨੂੰ ਅਨੁਭਵ ਹੋਯਾ[1] ਯਥਾਰਥਗਜਾਨ ਦਾ ਭੰਡਾਰ "ਸ਼੍ਰੀ ਗੁਰੁ ਗ੍ਰੰਥਸਾਹਿਬ" ਹੈ, ਜਿਸ ਨੂੰ ਕਲਗੀਧਰ ਸ੍ਵਾਮੀ ਨੇ "ਗੁਰੁ" ਪਦਵੀ ਦੇਕੇ ਸਨਮਾਨਿਤ ਕੀਤਾ ਹੈ. ਸਾਡਾ ਧਰਮ ਹੈ ਕਿ ਅਸੀਂ ਆਪਣੇ ਵਜਵਹਾਰ ਅਰ ਪਾਰਮਾਰਥਿਕ ਕਾਰਯ ਗੁਰੁਬਾਣੀ ਅਨੁਸਾਰ ਕਰੀਏ[2] ਅਰ ਕੇਵਲ ਗੁਰੁ ਗ੍ਰੰਥਸਾਹਿਬ ਨੂੰ ਆਪਣੇ ਧਰਮ ਦਾ ਆਧਾਰ ਮੰਨੀਏ.[3]

ਸ਼੍ਰੀ ਗੁਰੁਸਾਹਿਬ ਅਰ ਭਾਈ ਗੁਰੁਦਾਸ ਜੀ ਦੇ ਇਨ੍ਹਾਂ ਵਚਨਾਂ ਅਨੁਸਾਰ:—

ਰਤਨਾ ਰਤਨ ਪਦਾਰਥ ਬਹੁ ਸਾਗਰ ਭਰਿਆ ਰਾਮ,
ਬਾਣੀ ਗੁਰੁਬਾਣੀ ਲਾਗੇ ਤਿਨ ਹਥ ਚੜਿਆ ਰਾਮ.[4]

ਜੈਸੇ ਤੌ ਸਕਲਨਿਧਿ ਪੂਰਨ ਸਮੁਦ੍ਰ ਬਿਖੈ
ਹੰਸ ਮਰਜੀਵਾ ਨਿਸਚੈ ਪ੍ਰਸਾਦ ਪਾਵਈ,
ਤੈਸੇ ਗੁਰੁਬਾਨੀ ਬਿਖੈ ਸਗਲ ਪਦਾਰਥ ਹੈਂ,
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ.[5]

ਸ਼੍ਰੀ ਗੁਰੁ ਗ੍ਰੰਥਸਾਹਿਬ ਸਰਵਣ ਭਰਪੂਰ ਮਹਾਨ ਸਮੁਦ੍ਰ ਹੈ, ਜਿਸ ਵਿੱਚ ਸ਼ੁਭਉਪਦੇਸ਼ ਅਮੋਲਕ ਰਤਨ ਹਨ.[6] ਪਰੰਤੁ ਉਨ੍ਹਾਂ ਦੀ

---

੧ ਸਤਿਗੁਰੁ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ!
ਹਰਿ ਕਰਤਾ ਆਪ ਮੁਹਹੁ ਕਢਾਏ ." (ਮਹਲਾ ੪, ਵਾਰ ਗਉੜੀ ੧)

੨ "ਗੁਰੁਬਾਣੀ ਕਹੈ ਸੇਵਕ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ." (ਨਟ ਅਸਟਪਦੀ ਮਹਲਾ ੪)

੩ "ਗੁਰੁ ਕੀ ਪਾਹੁਲ ਸਿੱਖ ਲੇ ਰਹਿਤ ਕਮਾਵੈ ਗ੍ਰੰਥ,
ਜਿਸ ਬੇੜੇ ਚੜ ਸੇਵ ਸੋ ਭਰਮੈ ਅਪਰ ਨ ਪੰਥ." (ਮੁਕਤਿ ਨਾਮਾ)

੪ ਆਸਾ ਛੰਤ ਮਹਲਾ ੪

੫ ਕਬਿੱਤ ੫੪੬.

੬ "ਉਤਮ ਸਲੋਕ ਸਾਧ ਕੇ ਬਚਨ, ਅਮੁਲੀਕ ਲਾਲ ਇਹੁ ਰਤਨ". (ਸੁਖਮਨੀ)

ਪ੍ਰਾਪਤੀ ਪੂਰਣ ਅਭ੍ਯਾਸ ਅਰ ਮਿਹਨਤ ਬਿਨਾਂ ਹੋਣੀ ਅਤਿ ਕਠਿਨ ਹੈ. ਸਰਵ ਸਾਧਾਰਣ ਦੀ ਇਸ ਮੁਸ਼ਕਲ ਨੂੰ ਆਸਾਨ ਕਰਣ ਵਾਸਤੇ ਅੱਖਰਕ੍ਰਮ ਅਨੁਸਾਰ ਗੁਰੁਬਾਣੀ ਵਿਚੋਂ ਪ੍ਰਸੰਗ ਚੁਣਕੇ ਇਸ—'ਗੁਰੁਮਤ ਪ੍ਰਭਾਕਰ' ਗ੍ਰੰਥ ਵਿੱਚ ਇਕਤ੍ਰ ਕੀਤੇ ਗਏ ਹਨ, ਅਰ ਟਿੱਪਨੀ ਵਿਖੇ ਗੁਰੁਮਤ ਦਾ ਸਿੱਧਾਂਤ ਸਪਸ਼ਟ ਕਰਕੇ, ਫੁਟਨੋਟਾਂ ਵਿੱਚ ਕਠਿਨ ਪਦਾਂ ਦੀ ਵ੍ਯਾਖ੍ਯਾ ਕਰੀ ਗਈ ਹੈ, ਜਿਸ ਤੋਂ ਪ੍ਰੇਮੀ ਸਤ੍ਯਖੋਜਕਾਂ ਨੂੰ ਗੁਰੁਵਚਨਾਂ ਦੇ ਚਮਤਕਾਰ ਦ੍ਵਾਰਾ ਅਵਿਦ੍ਯਾ ਅੰਧਕਾਰ ਦੇ ਨਾਸ਼ ਕਰਣ ਹਿਤ ਸਹਾਯਤਾ ਮਿਲੇ.

ਗੁਰੁ ਪ੍ਰੇਮੀਆਂ ਦੀ ਚਰਣਰਜ—

**ਕਾਨ ਸਿੰਘ**

ਨਾਭਾ

ਸਾਲ ਨਾ: ੪੨੯

ਤੀਜੀ ਵਾਰ ੪੫੩

ੴ ਸਤਿਗੁਰੁ ਪ੍ਰਸਾਦਿ.

# ਗੁਰੁਮਤ ਪ੍ਰਭਾਕਰ

ਆਦਿ ਗੁਰੁਏ ਨਮਹ, ਜੁਗਾਦਿ ਗੁਰੁਏ ਨਮਹ,
ਸਤਿਗੁਰੁਏ ਨਮਹ, ਸ੍ਰੀਗੁਰੁਦੇਵਏ ਨਮਹ.

## (੧) ਉਸਤਤਿ

ਵਾਹਗੁਰੂ ਦੀ ਮਹਿਮਾ ਪੂਰਣਰੀਤਿ ਕਰਕੇ ਕੋਈ ਨਹੀਂ ਕਰ ਸਕਦਾ, ਪਰ ਕ੍ਰਿਤਗ੍ਯਤਾ ਗੁਣ ਨੂੰ ਮਨ ਵਿੱਚ ਵਸਾਕੇ ਔਰ ਵਿਦ੍ਯਾ ਬੁੱਧੀ ਬਾਣੀ ਨੂੰ ਸਫਲ ਕਰਣ ਲਈ ਕਰਤਾਰ ਦੀ ਉਸਤਤਿ ਕਰਣੀ ਸਾਡਾ ਪਰਮਧਰਮ ਹੈ.

(੨) ਗਉੜੀ ਬੈਰਾਗਣ ਮਹਲਾ ੧

ਬਿਨ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ.[੧]

(੩) ਗਉੜੀ ਬਾਵਨਅਖਰੀ ਮਹਲਾ ੫

ਖਖਾ, ਖਰਾ ਸਰਾਹਉ ਤਾਂਹੂੰ, ਜੋ ਖਿਨ ਮਹਿ ਊਨੇ ਸੁਭਰ ਭਰਾਹੂ.[੨]

(੪) ਗਉੜੀ ਸੁਖਮਨੀ[੩] ਮਹਲਾ ੫

---

੧ ਅਗ੍ਯਾਨ. ਮਨ ਦੀ ਮਲੀਨਤਾ.

੨ ਜੋ ਖਾਲੀਆਂ ਨੂੰ ਚੰਗੀ ਤਰਾਂ ਭਰਦਾ ਹੈ.

੩ ਜਿਸ ਮਨ ਬਸੈ ਸੁਨੈ ਲਾਇ ਪ੍ਰੀਤ, ਤਿਸੁ ਜਨ ਆਵੈ ਹਰਿਪ੍ਰਭੁ ਚੀਤ. ਜਨਮ ਮਰਨ ਤਾਕਾ ਦੂਖ ਨਿਵਾਰੈ, ਦੁਲਭ ਦੇਹ ਤਤਕਾਲ ਉਧਾਰੈ. ਨਿਰਮਲ ਸੋਭਾ ਅੰਮ੍ਰਿਤ ਤਾਂਕੀ ਬਾਨੀ, ਏਕਨਾਮ ਮਨਮਾਹਿ ਸਮਾਨੀ. ਦੂਖ ਰੋਗ ਬਿਨਸੇ ਭੈ ਭਰਮ, ਸਾਧੁਨਾਮ ਨਿਰਮਲ ਤਾਂਕੇ ਕਰਮ. ਸਭ ਤੇ ਊਚ ਤਾਂਕੀ ਸੋਭਾ ਬਨੀ, ਨਾਨਕ ਇਹ ਗੁਣ ਨਾਮ "ਸੁਖਮਨੀ."

ਸਭ ਘਟ[1] ਤਿਸਕੇ ਓਹ ਕਰਨੈਹਾਰ,
ਸਦਾ ਸਦਾ ਤਿਸ ਕਉ ਨਮਸਕਾਰ.
ਪ੍ਰਭੁ ਕੀ ਉਸਤਤਿ ਕਰਹੁ ਦਿਨ ਰਾਤ,
ਤਿਸਹਿ ਧਿਆਵਹੁ ਸਾਸ ਗਿਰਾਸ.[2]

(੫) ਆਸਾ ਪਟੀ, ਮਹਲਾ ੧

ਊੜੇ, ਉਪਮਾ ਤਾਕੀ ਕੀਜੈ, ਜਾਂਕਾ ਅੰਤ ਨ ਪਾਇਆ.

(੬) ਸਲੋਕ ਮਹਲਾ, ੧, ਵਾਰ ਆਸਾ.

ਮੁਸਲਮਾਨਾ ਸਿਫਤ ਸਰੀਅਤ ਪੜ ਪੜ ਕਰਹਿ ਵਿਚਾਰ,
ਬੰਦੇ ਸੇ, ਜਿ ਪਵਹਿ ਵਿਚ ਬੰਦੀ ਵੇਖਣ ਕਉ ਦੀਦਾਰ.
ਹਿੰਦੂ ਸਾਲਾਹੀ ਸਾਲਾਹਨ ਦਰਸਨ ਰੂਪ ਅਪਾਰ,
ਤੀਰਥ ਨਾਵਹਿ ਅਰਚਾ ਪੂਜਾ ਅਗਰਵਾਸ ਬਹਕਾਰ
ਜੋਗੀ ਸੁੰਨ ਧਿਆਵਨ ਜੇਤੇ ਅਲਖ ਨਾਮ ਕਰਤਾਰ,
ਸੂਖਮ ਮੂਰਤਿ ਨਾਮ ਨਿਰੰਜਨ ਕਾਇਆ ਕਾ ਆਕਾਰ.
ਸਤੀਆ ਮਨ ਸੰਤੋਖ ਊਪਜੈ ਦੇਣੈਕੈ ਵੀਚਾਰ,
ਦੇ ਦੇ ਮੰਗਹਿ ਸਹਿਸਾਗੂਣਾ ਸੋਭ ਕਰੇ ਸੰਸਾਰ.
ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ.
ਇਕ ਹੋਦਾ ਖਾਇ ਚਲਹਿ ਐਥਾਊ, ਤਿਨਾਭਿ ਕਾਈ ਕਾਰ?
ਜਲ ਥਲ ਜੀਆ ਪੁਰੀਆ ਲੋਆ ਆਕਾਰਾਆਕਾਰ,
ਓਇ ਜਿ ਆਖਹਿ ਸੋ ਤੂਹੈ ਜਾਣਹਿ ਤਿਨਾਭੀ ਤੇਰੀ ਸਾਰ.
ਨਾਨਕ ਭਗਤਾ ਭੁਖ ਸਾਲਾਹਣ ਸਚਨਾਮੁ ਆਧਾਰ,

---

੧ ਸ਼ਰੀਰ, ਜੀਵ.
੨ ਹਰਦਮ, ਸ੍ਵਾਸ ਦੇ ਅੰਦਰ ਬਾਹਰ ਆਉਂਦੇ ਜਾਂਦੇ.

**ਸਦਾ ਅਨੰਦ ਰਹਹਿ ਦਿਨ ਰਾਤੀ ਗੁਣਵੰਤਿਆ ਪਾਛਾਰ.[1]**

---

੧ ਇਸ ਸਲੋਕ ਦਾ ਭਾਵ ਏਹ ਹੈ ਕਿ:—

ਮੁਸਲਮਾਨ ਆਪਣੀ ਸ਼ਰਾ ਦੀ ਮਹਿਮਾ ਗਾਉਂਦੇ ਅਰ ਸ਼ਰਾ ਦੀਆਂ ਪੁਸਤਕਾਂ ਪੜ੍ਹਕੇ ਉਨ੍ਹਾਂ ਅਨੁਸਾਰ ਵਿਚਾਰ ਅਤੇ ਅ਼ਮਲ ਕਰਦੇ ਹਨ, ਅਰ ਮੰਨਦੇ ਹਨ ਕਿ ਖ਼ੁਦਾ ਦਾ ਦੀਦਾਰ ਪਾਉਣ ਲਈ ਜੋ ਲੋਕ ਹਜ਼ਰਤ ਮੁਹੰਮਦ ਦੀ ਸ਼ਰਾ ਦੀ ਬੰਦਸ਼ ਵਿੱਚ ਪੈਂਦੇ ਹਨ, ਓਹੀ ਖ਼ੁਦਾ ਦੇ ਬੰਦੇ ਹਨ.

ਹਿੰਦੂ ਸ਼ਲਾਘਾ ਯੋਗਯ ਵਹਿਗੁਰੂ ਦੇ ਅਨੇਕ ਦਰਸ਼ਨ ਅਰ ਬੇਅੰਤ ਰੂਪ ਕਲਪਕੇ ਉਸਦੀ ਉਸਤਤਿ ਕਰਦੇ ਹਨ. ਅਰ ਤੀਰਥਸਨਾਨ, ਮੂਰਤੀਪੂਜਾ ਧੂਪ ਧੁਖਾਉਣਾ ਆਦਿਕ ਕਰਮਾਂ ਵਿੱਚ ਪ੍ਰਵਿਰਤਦੇ ਹਨ. ਜੋਗੀ ਕਰਤਾਰ ਦਾ "ਅਲੱਖ" ਨਾਮ ਕਲਪਕੇ ਦਸਮਦ੍ਵਾਰ ਵਿੱਚ ਧ੍ਯਾਨ ਕਰਦੇ ਹਨ, ਅਰ ਮੰਨਦੇ ਹਨ ਕਿ ਜਿਸ ਦਾ ਨਾਮ ਨਿਰੰਜਨ ਹੈ ਉਸ ਦੀ ਅੰਤਹਕਰਣ ਵਿੱਚ ਆਰਾਧੀ ਹੋਈ ਸੂਖਮਮੂਰਤੀ, ਧ੍ਯਾਨ ਤੋਂ ਉੱਥਾਨ ਹੋਣਪਰ, ਧ੍ਯਾਤਾ ਦੇ ਸ਼ਰੀਰ ਪ੍ਰਮਾਣ ਆਕਾਸ ਮੰਡਲ ਵਿੱਚ ਨਜ਼ਰ ਆਉਂਦੀ ਹੈ. ਦਾਨੀਆਂ ਦੇ ਮਨ ਨੂੰ ਦਾਨ ਦਾ ਵਿਚਾਰ ਕਰਕੇ ਹੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ. ਔਰ ਦਾਨ ਦੇਕੇ ਉਸ ਦਾ ਹਜ਼ਾਰ ਗੁਣਾਂ ਫਲ ਕਰਤਾਰ ਤੋਂ ਮੰਗਦੇ ਹਨ. ਔਰ ਸੂਖਮ ਇੱਛਾ ਮਨ ਵਿੱਚ ਏਹ ਉਪਜਦੀ ਹੈ ਕਿ ਸੰਸਾਰ ਸਾਡੀ ਸੋਭਾ ਗਾਵੇ. ਚੋਰ ਜਾਰ, ਝੂਠੇ ਔਰ ਪਾਮਰ ਜੀਵ, ਵਿਕਾਰਾਂ ਨੂੰ ਹੀ ਮਿੱਠਾ ਮੰਨਦੇ ਹਨ. ਇੱਕ ਨਾਸਤਿਕ "ਇਹ ਜਗ ਮਿੱਠਾ, ਅੱਗੇ ਕਿਨ ਡਿੱਠਾ" ਆਖਕੇ, ਪੂਰਬਕਰਮਾਂ ਦਾ ਸੰਚਿਤ ਪੁੰਨ ਇਸ ਲੋਕ ਵਿੱਚ ਖਾਕੇ ਚਲਦੇ ਬਣਦੇ ਹਨ, ਔਰ ਤਿਨ੍ਹਾਂ ਦੇ ਮਨ ਅਨੁਸਾਰ ਕ੍ਯਾ ਕੋਈ ਕਾਰ ਹੈ? ਭਾਵ ਏਹ ਕਿ ਸਭ ਧਰਮ ਕਰਮ ਕਰਣੇ ਨਿਸਫਲ ਹਨ, ਕ੍ਯੋਂਕਿ ਓਹ ਪਰਲੋਕ ਔਰ ਪਰਮਾਤਮਾ ਦੋਹਾਂ ਨੂੰ ਨਹੀਂ ਮੰਨਦੇ. ਜਲ ਥਲ ਅਤੇ ਪੁਰੀਆਂ ਵਿੱਚ ਤੇਰੇ ਕੀਤੇ ਹੋਏ ਜੋ ਜੀਵਾਂ ਦੇ ਬੇਅੰਤ ਆਕਾਰ ਹਨ—

(੭) ਗੂਜਰੀ ਮਹਲਾ ੫

ਪਿਤਾ ਮੇਰੋ ਬਡੋ ਧਨੀ ਅਗਮਾ,[੧]
ਉਸਤਤਿ ਕਵਨ ਕਰੀਜੈ ਕਰਤੇ? ਪੇਖ ਰਹੇ ਬਿਸਮਾ.[੨]
ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਿਨ ਮਹਿ ਭੂਮਾ,[੩]
ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰ ਕੋਮਾ,
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰ ਦਾਤਾ,
ਤੇਜਨ ਮਹਿ ਤੇਜਵੰਸੀ[੪] ਕਹੀਅਹਿ ਰਸੀਅਨ ਮਹਿ ਰਾਤਾ,[੫]
ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਿਨ ਮਹਿ ਭੋਗੀ,
ਗ੍ਰਿਸਤਨ ਮਹਿ ਤੂੰ ਬਡੋ ਗ੍ਰਿਸਤੀ, ਜੋਗਿਨ ਮਹਿ ਜੋਗੀ,
ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ,
ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ,
ਦਰਬਾਰਨ ਮਹਿ ਤੇਰੋ ਦਰਬਾਰਾ, ਸਰਨਪਾਲਨ ਟੀਕਾ,[੬]
ਲਖਮੀ ਕੇਤਨ ਗਨੀ ਨ ਜਾਈਐ ਗਨ ਨ ਸਕਉ ਸੀਕਾ,[੭]

---

— ਓਹ ਜੋ ਆਪਣੇ ਆਪਣੇ ਨਿਸਚੇ ਅਤੇ ਮਤ ਅਨੁਸਾਰ ਕਹਿੰਦੇ ਹਨ, ਅਰ ਜੋ ਉਨਾਂ ਨੂੰ ਤੇਰੀ ਬਾਬਤ ਖ਼ਬਰ ਹੈ, ਉਸ ਨੂੰ, ਹੇ ਕਰਤਾਰ! ਤੂੰਹੀ ਜਾਣਦਾ ਹੈਂ. ਭਾਵ ਏਹ ਕਿ ਮੈਂ ਕੁਛ ਵਰਣਨ ਨਹੀਂ ਕਰਸਕਦਾ. ਪਰ ਤੇਰੇ ਭਗਤਾਂ ਨੂੰ (ਸਭ ਮਤ ਮਤਾਂਤਰਾਂ ਦੇ ਝਗੜੇ ਛੱਡਕੇ) ਕੇਵਲ ਤੇਰੇ ਸਲਾਹੁਣ ਦੀ ਭੁੱਖ ਹੈ. ਅਰ ਉਨ੍ਹਾਂ ਨੇ ਸਤਿਨਾਮ ਨੂੰ ਆਪਣਾ ਆਧਾਰ ਬਣਾਯਾ ਹੈ. ਅਰ ਇਸ ਵਿੱਚ ਉਹ ਸਾਰਾ ਸਮਾਂ ਆਨੰਦ ਸਾਥ ਵਿਤਾਉਂਦੇ ਹਨ, ਅਰ ਓਹ ਗੁਣਵਾਨਾਂ ਦੀ ਚਰਨਧੂੜਿ ਹੋਗਏ ਹਨ, ਕਯੋਂਕਿ ਉਨਾਂ ਦੀ ਸੰਗਤਿ ਤੋਂ ਤੇਰੀ ਉਸਤਤਿ ਦਾ ਦ੍ਰਿੜ੍ਹ ਅਭਯਾਸ ਹੁੰਦਾ ਹੈ.

੧ ਜਿਸ ਵਿੱਚ ਮਨ ਬਾਣੀ ਦੀ ਪੂਰਣ ਗਮਯਤਾ ਨਹੀਂ.
੨ ਆਸ਼ਚਰਯ. ੩ ਵਡਿਆਂ ਤੋਂ ਵਡਾ, ਪ੍ਰਿਥਵੀਪਤੀਆਂ ਵਿਚੋਂ ਸਿਰੋਮਣੀ.
੪ ਤੇਜਸ੍ਵੀ. ੫ ਰਸ ਦੇ ਪ੍ਰੇਮੀਆਂ ਵਿੱਚ ਤੂੰ ਰਸਾਂ ਦਾ ਅਧਿਸ਼ਠਾਨ ਰੂਪ ਹੈਂ
੬ ਸ਼ਰਣਾਗਤਾਂ ਦੀ ਪਾਲਨਾ ਕਰਣ ਵਿੱਚ ਮੁੱਖ.
੭ ਤੇਰੇ ਪ੍ਰਚਲਿਤ ਸਿੱਕੇ ਗਿਣਨ ਵਿੱਚ ਨਹੀਂ ਆਉਂਦੇ.

ਨਾਮਨ ਮਹਿ ਤੇਰੋ ਪ੍ਰਭੁ ਨਾਮਾ, ਗਿਆਨਨ ਮੈ ਗਿਆਨੀ,
ਜੁਗਤਿਨ ਮਹਿ ਤੇਰੀ ਪ੍ਰਭੁ ਜੁਗਤਾ, ਇਸਨਾਨਨ ਮਹਿ ਇਸਨਾਨੀ,
ਸਿਧਨ ਮਹਿ ਤੇਰੀ ਪ੍ਰਭੁ ਸਿਧਾ, ਕਰਮਨ ਸਿਰ ਕਰਮਾ,
ਆਗਿਆ ਮਹਿ ਤੇਰੀ ਪ੍ਰਭੁ ਆਗਿਆ, ਹੁਕਮਨ ਸਿਰ ਹੁਕਮਾ.

(੮) ਸੂਹੀ ਮਹਲਾ ੩

ਦੁਨੀਆ ਨਾ ਸਾਲਾਹ ਜੋ ਮਰ ਵੰਞਸੀ,[1]
ਲੋਕਾ ਨਾ ਸਾਲਾਹ ਜੋ ਮਰ ਖਾਕੁ ਥੀਈ.[2]
ਵਾਹ ਮੇਰੇ ਸਾਹਿਬਾ, ਵਾਹੁ.[3]
ਗੁਰੁਮੁਖ ਸਦਾ ਸਾਲਾਹੀਐ ਸਚਾ ਵੇਪਰਵਾਹ.

(੯) ਬਿਲਾਵਲ ਮਹਲਾ ੧

ਤੂ ਸੁਲਤਾਨ ਕਹਾ ਹਉ ਮੀਆ, ਤੇਰੀ ਕਵਨ ਵਡਾਈ?[4]

(੧੦) ਬਿਲਾਵਲ ਮਹਲਾ ੫

ਕਿਆ ਹਮ ਜੀਅ ਜੰਤੁ ਬੇਚਾਰੇ?
ਬਰਨ ਨ ਸਾਕਹਿ ਏਕ ਰੋਮਾਈ.[5]
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ,

---

੧ ਚਲੀ ਜਾਵੇਗੀ. ਭਾਵ ਏਹ ਹੈ ਕਿ ਇੱਕਰਸ ਨਹੀਂ ਰਹੇਗੀ.
੨ ਜਿਨਾਂ ਨੇ ਮਰਕੇ ਮਿੱਟੀ ਹੋ ਜਾਣਾ ਹੈ.
੩ ਵਾਹਗੁਰੂ ਨੂੰ ਹੀ ਨਿੱਤ ਧੰਨਯ ਧੰਨਯ ਕਹਿਕੇ ਸਲਾਹੁਣਾ ਚਾਹੀਏ.
੪ ਹੇ ਵਾਹਿਗੁਰੂ, ਤੂੰ ਚਕ੍ਰਵਰਤੀ ਮਹਾਰਾਜਾ ਹੈਂ, ਜੇ ਮੈਂ ਤੈਨੂੰ "ਮੀਆਂ" ਆਖਾਂ, ਤਾਂ ਤੇਰੀ ਕੀ ਵਡਿਆਈ ਹੈ? ਸਗੋਂ ਛੁਟਿਆਈ ਹੈ. ਭਾਵ ਏਹ ਹੈ ਕਿ ਜੋ ਸਰਬਸ਼ਕਤਿਮਾਨ ਕਰਤਾਰ ਨੂੰ ਗੋਵਰਧਨਧਾਰੀ-ਰਾਵਣਾਰੀ ਆਦਿ ਨਾਮਾਂ ਨਾਲ ਵਡਿਆਉਂਦੇ ਹਨ, ਓਹ ਵਾਸਤਵ ਵਿੱਚ ਉਸਦੇ ਨਿੰਦਕ ਹਨ.
੫ ਰੋਮਮਾਤ੍ਰ ਭਾਵ ਏਹ ਹੈ ਕਿ ਥੋੜਾਜੇਹਾ ਭੀ ਵਰਣਨ ਨਹੀਂ ਕਰਸਕਦੇ.

ਬੇਅੰਤ ਠਾਕਰ, ਤੇਰੀ ਗਤਿ[1] ਨਹੀ ਪਾਈ.

(੧੧) ਬਿਲਾਵਲ-ਰਵਦਾਸ

ਕਹਿ ਰਵਦਾਸ ਅਕਥ ਕਥਾ ਬਹੁ ਕਾਇ ਕਰੀਜੈ,
ਜੈਸਾ ਤੂੰ, ਤੈਸਾ ਤੂੰਹੀ, ਕਿਆ ਉਪਮਾ ਦੀਜੈ?

(੧੨) ਮਾਰੂ ਮਹਲਾ ੧ ਅਸਟਪਦੀ

ਕੀਤਾ ਕਿਆ ਸਾਲਾਹੀਐ? ਕਰ ਦੇਖੈ ਸੋਈ,
ਜਿਨ ਕੀਆ ਸੋ ਮਨ ਵਸੈ, ਮੈ ਅਵਰ ਨ ਕੋਈ.
ਸੋ ਸਾਚਾ ਸਾਲਾਹੀਐ ਸਾਚੀਪਤ ਹੋਈ.[2]

(੧੩) ਭੈਰਉ ਮਹਲਾ ੫

ਸਭ ਤੇ ਊਚ ਜਾਕਾ ਦਰਬਾਰ, ਸਦਾ ਸਦਾ ਤਾਕੋ ਜੋਹਾਰ.[3]
ਦੇਦੇ ਤੋਟ ਨਹੀਂ ਭੰਡਾਰ, ਖਿਨ ਮਹਿ ਥਾਪ ਉਥਾਪਨਹਾਰ.[4]
ਜਾਕਾ ਹੁਕਮ ਨ ਮੇਟੈ ਕੋਇ, ਸਿਰ ਪਤਸਾਹਾ ਸਾਚਾ ਸੋਇ.
ਜਿਸ ਕੀ ਓਟ ਤਿਸੈ ਕੀ ਆਸਾ, ਦੁਖ ਸੁਖ ਹਮਰਾ ਤਿਸਹੀ ਪਾਸਾ.
ਰਾਖਲੀਨੋ ਸਭ ਜਨ ਕਾ ਪੜਦਾ,[5] ਨਾਨਕ ਤਿਸਕੀ ਉਸਤਤਿ ਕਰਦਾ,

(੧੪) ਸਲੋਕ-ਕਬੀਰ

ਸਾਤ ਸਮੁੰਦਹਿ ਮਸਿ[6] ਕਰਉ ਕਲਮ ਕਰਉ ਬਨਰਾਇ,[7]
ਬਸੁਧਾ ਕਾਗਦ[8] ਜਉ ਕਰਉ, ਹਰਿਜਸ ਲਿਖਣ ਨ ਜਾਇ.

---

੧ ਕਰਤਾਰ ਦੀ ਮਹਿਮਾ ਦਾ ਪੂਰਣਗ੍ਯਾਨ, ਬ੍ਰਹਮਾਦਿਕ ਦੇਵਤਿਆਂ ਦੀ ਬੁੱਧੀ ਤੋਂ ਭੀ ਪਰੇ ਹੈ.

੨ ਸ਼ਬਦ ਦਾ ਭਾਵ ਏਹ ਹੈ ਕਿ ਕਰਤਾਰ ਦੀ ਸ਼ਲਾਘਾ ਕਰੋ, ਉਸ ਦੇ ਕੀਤੇ ਹੋਏ ਨੂੰ ਉਸ ਦੀ ਥਾਂ ਸਮਝਕੇ ਨਾ ਸਲਾਹੋ.

੩ ਨਮਸਕਾਰ ਕਰ. ੪ ਉਤਪੰਨ ਅਤੇ ਲਯ ਕਰਣਵਾਲਾ.

੫ ਜੋ ਦੋਸ਼ ਅਤੇ ਅਪ੍ਰਾਧਾਂ ਨੂੰ ਨਜ਼ਰ ਵਿੱਚ ਨਹੀਂ ਲਿਆਉਂਦਾ.

੬ ਸੱਤ ਸਮੁੰਦਰਾਂ ਦੀ ਸਿਆਹੀ. ੭ ਸਾਰੇ ਜੰਗਲਾਂ ਦੀ ਕਲਮ,

੮ ਸਾਰੀ ਪ੍ਰਿਥਵੀ ਨੂੰ ਕਾਗ਼ਜ਼.

# (੧੫) ਉਸਤਤਿ ਨਿੰਦਾ

ਨਿੰਦਿਆ ਪਦ ਨਾਲ ਮਿਲਿਆਹੋਯਾ ਜਦ ਉਸਤਤਿ ਪਦ ਆਉਂਦਾ ਹੈ, ਤਦ ਇਸ ਦੇ ਅਰਥ ਹੁੰਦੇ ਹਨ, ਔਗੁਣਾਂ ਵਿੱਚ ਗੁਣ ਅਰੋਪਣੇ, ਐਸੇਹੀ ਨਿੰਦਾ ਦਾ ਅਰਥ ਗੁਣਾਂ ਵਿੱਚ ਦੋਸ਼ ਥਾਪਣੇ ਹੁੰਦਾ ਹੈ, ਗੁਰੁਮਤ ਵਿੱਚ ਐਸੀ ਉਸਤਤਿ ਅਤੇ ਨਿੰਦਾ ਦਾ ਤ੍ਯਾਗ ਕੀਤਾ ਗਿਆ ਹੈ. ਝੂਠੀ ਉਸਤਤਿ ਕਰਣਵਾਲੇ ਖੁਸ਼ਾਮਦੀ, ਔਰ ਪਰਦੋਸ਼ ਅਤੇ ਛਿਦ੍ਰ ਦੇਖਣਵਾਲੇ ਨਿੰਦਕ, ਨਿਰਾਰਥਕ ਪਾਪ ਸਿਰਲੈਕੇ ਕਲੰਕਿਤ ਹੋਂਦੇ ਹਨ.

(੧੬) ਗਉੜੀ ਮਹਲਾ ੯

ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ ਪਦ ਨਿਰਬਾਨਾ.[੧]

(੧੭) ਸੋਰਠ ਮਹਲਾ ੯

ਨਹਿ ਨਿੰਦਿਆ ਨਹਿ ਉਸਤਤਿ ਜਾਕੈ ਲੋਭ ਮੋਹ ਅਭਿਮਾਨਾ,
ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ,
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ,
ਕਾਮ ਕ੍ਰੋਧ ਜਿਹ ਪਰਸੈ ਨਾਹਨ ਤਿਹਘਟ ਬ੍ਰਹਮ ਨਿਵਾਸਾ.

(੧੮) ਧਨਾਸਰੀ ਮਹਲਾ ੯

ਪਰਨਿੰਦਾ ਉਸਤਤਿ ਨਹਿ ਜਾਕੈ ਕੰਚਨ ਲੋਹ ਸਮਾਨੋ,
ਹਰਖ ਸੋਗ ਤੇ ਰਹੈ ਅਤੀਤਾ[੨] ਜੋਗੀ ਤਾਹਿ ਬਖਾਨੋ.

(੧੯) ਮਾਰੂ ਸੋਲਹੇ ਮਹਲਾ ੧

ਗੁਰੁਮੁਖ ਬੂਝੈ ਸਬਦ ਪਤੀਜੈ, ਉਸਤਤਿ ਨਿੰਦਾ ਕਿਸਕੀ ਕੀਜੈ?
ਚੀਨਹੁ ਆਪ ਜਪਹੁ ਜਗਦੀਸੁਰ, ਹਰਿ ਜਗੰਨਾਥ ਮਨ ਭਾਇਆ.

(੨੦) ਬਸੰਤ ਮਹਲਾ ੯

ਉਸਤਤਿ ਨਿੰਦਾ ਦੋਊ ਪਰਿਹਰ[੩] ਹਰਿਕੀਰਤਿ ਉਰ ਆਨੋ.

---

੧ ਅਚਲ ਅਰ ਅਵਿਨਾਸ਼ੀਪਦ.
੨ ਨਿਰਲੇਪ, ਹਰਖ ਸ਼ੋਕ ਦੇ ਅਸਰ ਤੋਂ ਬਿਨਾਂ. ੩ ਛੱਡ ਕੇ.

## (੨੧) ਉਜਾੜ

ਮਾਝ ਮਹਲਾ ੫

ਜਿਥੈ ਨਾਮ ਨ ਜਪੀਐ ਮੇਰੇ ਗੋਬਿੰਦਾ[1] ਸੇਈ ਨਗਰ ਉਜਾੜੀ ਜੀਉ.

ਵਾਰ ਜੈਤਸਰੀ ਮਃ ੫

ਕੌਤਕ ਕੋਡ[2] ਤਮਾਸਿਆ ਚਿਤ ਨ ਆਵਸ ਨਾਉ,
ਨਾਨਕ ਕੋੜੀ[3] ਨਰਕ ਬਰਾਬਰੇ ਉਜੜ ਸੋਈ ਥਾਉ.

## (੨੨) ਉਦਾਸੀ

ਜਗਤ ਤੋਂ ਉਦਾਸੀਨ ਹੋਕੇ ਘਰਬਾਰ ਤਯਾਗਣਵਾਲੇ ਦਾ ਨਾਮ ਉਦਾਸੀ ਨਹੀਂ, ਕਿੰਤੂ ਸਭਕੁਝ ਕਰਦਾਹੋਯਾ ਭੀ ਜੋ ਮਨ ਨੂੰ ਮਾਯਾ ਵਿੱਚ ਖਚਿਤ ਨਹੀਂ ਕਰਦਾ ਗੁਰਮਤ ਵਿੱਚ ਉਸਦੀ ਉਦਾਸੀ ਸੰਗ੍ਯਾ ਹੈ.

(੨੩) ਆਸਾ ਮਹਲਾ ੧, ਛੰਤ

ਹਰਿ ਕੀ ਭਗਤਿ ਰਤੇ ਬੈਰਾਗੀ, ਚੂਕੇ ਮੋਹ ਪਿਆਸਾ,
ਨਾਨਕ, ਹਉਮੈ ਮਾਰ ਪਤੀਣੇ ਵਿਰਲੇ ਦਾਸ ਉਦਾਸਾ.

(੨੪) ਮਾਰੂ ਮਹਲਾ ੧

ਗੁਰਬਚਨੀ ਬਾਹਰ ਘਰ ਏਕੋ ਨਾਨਕ ਭਇਆ ਉਦਾਸੀ.

(੨੫) ਮਾਰੂ ਸੋਲਹੇ ਮਹਲਾ ੪

ਵਿਚੇ ਗ੍ਰਿਹਿ ਸਦ ਰਹੇ ਉਦਾਸੀ ਜਿਉ ਕਮਲ ਰਹੈ ਵਿਚ ਪਾਣੀ ਹੇ.

(੨੬) ਪ੍ਰਭਾਤੀ ਮਹਲਾ ੧

ਸੋ ਗਿਰਹੀ ਸੋਦਾਸ ਉਦਾਸੀ ਜਿਨ ਗੁਰਮੁਖ ਆਪ ਪਛਾਨਿਆ,[4]
ਨਾਨਕ ਕਹੈ ਅਵਰ ਨਹੀ ਦੂਜਾ ਸਾਚਸਬਦ ਮਨ ਮਾਨਿਆ.

---

੧ ਮੇਰੇ ਗੋਵਿੰਦ ਦਾ.
੨ ਕ੍ਰੋੜਾਂ ਹੀ.
੩ ਵੀਹ, ਅਠਾਰਾਂ ਨਰਕਾਂ ਤੁੱਲ ਨਹੀਂ, ਕਿੰਤੂ ਬੀਸ ਨਰਕਾਂ ਜੇਹਾ ਹੈ.
੪ ਆਪਣੀ ਅਸਲੀਯਤ ਸਮਝੀ ਹੈ. ਆਤਮਸ੍ਵਰੂਪ ਨੂੰ ਪਛਾਣਿਆ ਹੈ.

# (੨੭) ਉਦਾਰ

ਉਦਾਰ ਹੋਣਾ, ਅਰਥਾਤ ਦਾਨੀ ਬਣਨਾ, ਸਿੱਖੀ ਦਾ ਨਿਯਮ ਹੈ. ਜੋ ਧਰਮਕਿਰਤ ਨਾਲ ਪਦਾਰਥ ਪੈਦਾ ਕਰਦੇ, ਔਰ ਉਸ ਨੂੰ ਸ਼ੁਭ ਕੰਮਾਂ ਵਿੱਚ ਯੋਗਰੀਤਿ ਨਾਲ ਖਰਚਦੇ ਹਨ, ਉਹ ਉਦਾਰ ਗਿਣੇ ਜਾਂਦੇ ਹਨ. ਪਾਠਕਾਂ ਨੂੰ ਮਲੂਮ ਰਹੇ ਕਿ ਫਜ਼ੂਲਖ਼ਰਚੀ ਦਾ ਨਾਉਂ ਉਦਾਰਤਾ, ਔਰ ਬਿਤ ਅਨੁਸਾਰ[੧] ਜੁਗਤ ਨਾਲ ਵਰਤਣ ਦਾ ਨਾਉਂ ਕ੍ਰਿਪਣਤਾ ਨਹੀਂ ਹੈ.

(੨੮) ਗਉੜੀ ਸੁਖਮਨੀ ਮਹਲਾ ੫

ਬ੍ਰਹਮਗਿਆਨੀ ਅਨਾਥ ਕਾ ਨਾਥ,
ਬ੍ਰਹਮਗਿਆਨੀ ਕਾ ਸਭ ਊਪਰ ਹਾਥ[੨]

(੨੯) ਸੂਹੀ ਮਹਲਾ ੫

ਕਾਮ ਕ੍ਰੋਧ ਲੋਭ ਮੋਹ ਤਜਾਰੀ,
ਦ੍ਰਿੜ ਨਾਮ ਦਾਨ ਇਸਨਾਨ ਸੁਚਾਰੀ[੩],
ਕਹੁ ਨਾਨਕ ਇਹ ਤਤੁ ਬੀਚਾਰੀ.

(੩੦) ਮਹਲਾ ੧, ਵਾਰ ਸਾਰੰਗ

ਘਾਲ ਖਾਇ[੪] ਕਿਛੁ ਹਥਹੁ ਦੇਇ,
ਨਾਨਕ, ਰਾਹ[੫] ਪਛਾਣਹਿ ਸੇਇ.

---

੧. "ਜੈਸਾ ਬਿਤ ਤੈਸਾ ਹੁਇ ਬਰਤੈ, ਅਪਨਾ ਬਲ ਨਹੀ ਹਾਰੈ."
(ਧਨਾਸਰੀ ਮਹਲਾ ੫)

੨. ਕਰਤਾਰ ਦੇ ਨਿਯਮਾਂ ਦੇ ਗਯਾਤਾ ਪੁਰੁਸ਼ ਦਾ ਹੱਥ, ਸਭ ਦੇ ਹੱਥ ਉੱਤੇ ਰਹਿੰਦਾ ਹੈ, ਭਾਵ ਇਹ ਕਿ ਦਾਨ ਕਰਦਾ ਹੈ. ਉਸ ਦਾ ਹੱਥ, ਲੈਣ ਵਾਸਤੇ ਕਿਸੇ ਦੇ ਹੱਥ ਹੇਠ ਨਹੀਂ ਆਉਂਦਾ.

੩. ਉੱਤਮ ਆਚਾਰ. ਸੁਚਰਯਾ.

੪. ਮੇਹਨਤ ਮੁਸ਼ੱਕਤ ਨਾਲ ਕਮਾਕੇ.

੫. ਵਾਹਿਗੁਰੂ ਦਾ ਮਾਰਗ.

## (੩੧) ਉੱਦਮ

ਸਿੱਖਮਤ ਵਿੱਚ ਉੱਦਮ (ਪੁਰਸ਼ਾਰਥ) ਦੀ ਭਾਰੀ ਮਹਿਮਾ ਹੈ. ਜੋ ਧਰਮਕਿਰਤ ਨਾਲ ਨਿਰਵਾਹ ਨਹੀਂ ਕਰਦੇ, ਅਤੇ ਆਲਸੀ ਹੋਕੇ ਜੀਵਨ ਬਿਤਾਉਂਦੇ ਹਨ ਓਹ ਗੁਰੁਮਤ ਤੋਂ ਅਗ੍ਯਾਤ ਹਨ.

(੩੨) ਮਹਲਾ ੫, ਵਾਰ ਗੂਜਰੀ ੨

ਉਦਮ ਕਰੇਂਦਿਆਂ ਜੀਉ ਤੂੰ[੧] ਕਮਾਵਦਿਆ ਸੁਖ ਭੁੰਚ,[੨]
ਧਿਆਇਦਿਆ ਤੂੰ ਪ੍ਰਭੂ ਮਿਲ, ਨਾਨਕ ਉਤਰੀ ਚਿੰਤ.[੩]

(੩੩) ਮਹਲਾ ੫, ਵਾਰ ਮਾਰੂ ੨

ਅਗਾਹਾਂ ਕੂ ਤ੍ਰਾਂਘ, ਪਿਛਾ ਫੇਰ ਨ ਮੋਹਡੜਾ.[੪]

(੩੪) ਸਲੋਕ-ਕਬੀਰ.

ਕਾਲ ਕਰੰਤਾ ਅਬਹਿ ਕਰ, ਅਬ ਕਰਤਾ ਸੁ ਇਤਾਲ.[੫]

## (੩੫) ਉੱਦਿਆਨਭ੍ਰਮਣ

ਗੁਰੁਮਤ ਦੇ ਸੱਚੇ ਮਾਰਗ ਤੋਂ ਭੁੱਲਕੇ ਅੰਧਪਰੰਪਰਾ ਕਰਕੇ ਜੋ ਅਗ੍ਯਾਨ ਕਰਮਾਂ ਵਿੱਚ ਪ੍ਰਵਿਰਤਦੇ ਹਨ, ਗੁਰੁ ਸਾਹਿਬ ਉਨਾਂ ਨੂੰ ਔਝੜ ਭ੍ਰਮਣਵਾਲੇ ਸੱਦਦੇ ਹੈਨ.

(੩੬) ਸਲੋਕ ਮਹਲਾ ੫, ਵਾਰ ਜੈਤਸਰੀ

---

੧ ਤੂੰ ਆਪਣਾ ਜੀਵਨ ਉੱਦਮ ਕਰਦਾਹੋਯਾ ਵਿਤੀਤ ਕਰ.
੨ ਧਰਮਕ੍ਰਿਤ ਨਾਲ ਧਨ ਪਦਾਰਥ ਕਮਾਕੇ ਸੰਸਾਰ ਦੇ ਸੁਖ ਭੋਗ.
੩ ਪ੍ਰਭੂ ਨੂੰ ਸਿਮਰਣ ਕਰਦਾਹੋਯਾ ਉਸਨੂੰ ਮਿਲ-ਇਸਤਰਾਂ ਕਰਣ ਨਾਲ ਤੂੰ ਦੋਹਾਂ ਲੋਕਾਂ ਵਿੱਚ ਨਿਸਚਿੰਤ ਹੋਜਾਵੇਂਗਾ.
੪ ਤਰੱਕੀ ਲਈ ਜ਼ੋਰ ਮਾਰ, ਪਿੱਛੇ ਨੂੰ ਪਾਸਾ ਨਾ ਪਰਤ.
੫ ਤੁਰਤ. ਇਸੇਕਾਲ.

ਬਸੰਤ ਸ੍ਵਰਗ ਲੋਕਹਿ, ਜਿਤਤੇ ਪ੍ਰਿਥਵੀ ਨਵ ਖੰਡਣਹ,[੧]
ਬਿਸਰੰਤ ਹਰਿ ਗੋਪਾਲਹਿ, ਨਾਨਕ, ਤੇ ਪ੍ਰਾਣੀ ਉਦਿਆਨਭਰਮਣਹ.

(੩੭) ਸੂਹੀ ਮਹਲਾ ੪, ਛੰਤ.

ਕੂੜ ਕਪਟ ਕਮਾਵੈ ਮਹਾਂ ਦੁਖ ਪਾਵੈ, ਵਿਣ ਸਤਗੁਰੁ ਮਗ ਨ ਪਾਇਆ,
ਉਝੜਪੰਥ ਭ੍ਰਮੈ ਗਾਵਾਰੀ, ਖਿਨ ਖਿਨ ਧਕੇ ਖਾਇਆ.

(੩੮) ਪ੍ਰਭਾਤੀ ਮਹਲਾ ੪

ਕਾਇਆਂਨਗਰਿ ਨਗਰਹਰਿ ਬਸਿਓ, ਮਤਿ ਗੁਰੁਮਤਿ ਹਰਿ ਹਰਿ ਸਹੇ,
ਸਰੀਰਸਰੋਵਰ ਨਾਮਹਰਿ ਪ੍ਰਗਟਿਓ ਘਰਮੰਦਰ[੨] ਹਰਿ ਪ੍ਰਭੁ ਲਹੇ.
ਜੋ ਨਰ ਭਰਮ ਉਦਿਆਨੇ, ਤੇ ਸਾਕਤ ਮੂੜ ਮੁਹੇ,[੩]
ਜਿਉ ਮ੍ਰਿਗਨਾਭਿ ਬਸੈ ਬਾਸੁ ਬਸਨਾ, ਭ੍ਰਮ ਭ੍ਰਮ ਓਝਾਰ ਗਹੇ.[੪]

## (੩੯) ਉਪਦੇਸ਼

ਸਾਡੇ ਹਿਤ ਲਈ ਜਗਤਗੁਰੂ ਨੇ ਆਪਣੀ ਪਵਿੱਤ੍ਰ ਬਾਣੀ ਵਿਖੇ ਪਦਪਦ ਵਿਚ ਜੋ ਉਪਦੇਸ਼ ਕਰੇ ਹਨ, ਉਨਾਂ ਦੀ ਗਿਣਤੀ ਕਰਣੀ ਅਸੰਭਵ ਹੈ, ਪਰੰਤੁ ਪ੍ਰੇਮੀਆਂ ਦੇ ਹਿਤ ਵਾਸਤੇ ਕੁਛਇਕ ਉਪਦੇਸ਼-ਪੂਰਿਤ ਸ਼ਬਦ ਲਿਖਦੇ ਹਾਂ.

(੪੦) ਸਿਰੀ ਰਾਗ ਮਹਲਾ ੫

ਕਿਆ ਤੂੰ ਰਤਾ ਦੇਖਕੈ ਪੁਤ੍ਰ ਕਲਤ੍ਰ[੫] ਸੀਗਾਰ?

---

੧ ਪ੍ਰਾਚੀਨ ਵਿਦ੍ਵਾਨਾਂ ਨੇ ਪ੍ਰਿਥਵੀ ਨੂੰ ਇਨ੍ਹਾਂ ਨੌ ਹਿੱਸਿਆਂ ਵਿੱਚ ਵੰਡਿਆ ਹੈ, ਕੁਰੁ, ਹਿਰੰਨਯਮਯ, ਇਲਾਵ੍ਰਤ, ਕੇਤੁਮਾਲ, ਹਰਿਵਰਸ਼, ਰੰਮਯਕ, ਕਿੰਪੁਰਸ਼, ਭਦ੍ਰ ਔਰ ਭਾਰਤ.

੨ ਮਨਰੂਪੀ ਮੰਦਿਰ ਵਿੱਚ.

੩ ਅਗ੍ਯਾਨ ਕਰਕੇ ਠਗੇ ਗਏ.

੪ ਜੈਸੇ ਸੁਗੰਧਿਤ ਕਸਤੂਰੀ ਮ੍ਰਿਗ ਦੀ ਹੀ ਨਾਭੀ ਵਿੱਚ ਵਸਦੀ ਹੈ, ਪਰ ਅਗ੍ਯਾਨ ਕਰਕੇ ਮ੍ਰਿਗ ਉਸਦੀ ਖੋਜ ਲਈ ਉਜਾੜ ਵਿੱਚ ਨੱਠਿਆ ਫਿਰਦਾ ਹੈ.

੫ ਇਸਤ੍ਰੀ.

ਰਸ ਭੋਗਹਿ, ਖੁਸੀਆਂ ਕਰਹਿ, ਮਾਣਹਿ ਰੰਗ ਅਪਾਰ,[੧]
ਬਹੁਤ ਕਰਹਿ ਫੁਰਮਾਇਸੀ,ਵਰਤਹਿ ਹੋਇ ਅਫਾਰ,[੨]
ਕਰਤਾ ਚਿਤ ਨ ਆਵਈ ਮਨਮੁਖ ਅੰਧ ਗਵਾਰ.
ਮੇਰੇ ਮਨ, ਸੁਖਦਾਤਾ ਹਰਿ ਸੋਇ,
ਗੁਰਪਰਸਾਦੀ ਪਾਈਐ, ਕਰਮਿ[੩] ਪਰਾਪਤ ਹੋਇ.
ਕਪੜ ਭੋਗ ਲਪਟਾਇਆ, ਸੁਇਨਾ ਰੁਪਾ[੪] ਖਾਕ,
ਹੈਵਰ[੫] ਗੈਵਰ[੬] ਬਹੁਰੰਗੇ, ਕੀਏ ਰਥ ਅਥਾਕ,[੭]
ਕਿਸਹੀ ਚਿਤ ਨ ਪਾਵਈ ਬਿਸਰਿਆ ਸਭ ਸਾਕ,
ਸਿਰਜਣਹਾਰ ਭੁਲਾਇਆ, ਵਿਣ ਨਾਵੈ ਨਾਪਾਕ.
ਲੈਦਾ ਬਦਦੁਆਇ ਤੂੰ ਮਾਇਆ ਕਰਹਿ ਇਕਤ,
ਜਿਸਨੋ ਤੂੰ ਪਤਿਆਇਦਾ ਸੋ ਸਣ ਤੁਝੈ ਅਨਿਤ.[੮]

(੪੧) ਸਿਰੀ ਰਾਗ ਮਹਲਾ ੫

ਗੋਇਲ[੯] ਆਇਆ ਗੋਇਲੀ, ਕਿਆ ਤਿਸ ਡੰਫ[੧੦] ਪਸਾਰ?
ਮੁਹਲਤ ਪੁੰਨੀ ਚਲਣਾ, ਤੂੰ ਸੰਮਲ[੧੧] ਘਰਬਾਰ.
ਹਰਿਗੁਣ ਗਾਉ ਮਨਾ, ਸਤਗੁਰੁ ਸੇਵ ਪਿਆਰ.

---

੧ ਹੁਕੂਮਤ. ੨ ਅਹੰਕਾਰ ਨਾਲ ਆਕੜਿਆ ਹੋਯਾ.
੩ ਸ਼ੁਭ ਕਰਮਾਂ ਦ੍ਵਾਰਾ. ੪ ਚਾਂਦੀ
੫ ਸੁੰਦਰ ਘੋੜੇ. ੬ ਸੁੰਦਰ ਹਾਥੀ.
੭ ਅਥਕ, ਬੜੀ ਮੰਜਲ ਤਯ ਕਰਣ ਵਾਲੇ
੮ ਜਿਸਨੂੰ ਤੂੰ ਇਸਥਿਤ ਮੰਨਕੇ ਪੱਕਾ ਭਰੋਸਾ ਕਰਦਾ ਹੈਂ, ਓਹ ਤੇਰੇ ਸਮੇਤ ਬਿਨਸਨਹਾਰ ਹੈ.
੯ ਚੰਗਾ ਘਾਹ ਦੇਖਕੇ ਗਾਈਆਂ (ਆਦਿਕ ਪਸ਼ੂ) ਚਾਰਣ ਲਈ ਗਵਾਲੇ ਜਿਸ ਥਾਂ ਚਾਰ ਦਿਨਾਂ ਵਾਸਤੇ ਜਾ ਰਹਿੰਦੇ ਹਨ, ਉਸਨੂੰ "ਗੋਇਲਵਾਸਾ" ਆਖੀਦਾ ਹੈ. ਸੰਸਾਰ ਵਿੱਚ ਰਹਿਣਾ ਗੋਇਲਵਾਸੇ ਦੇ ਤੁੱਲ ਹੈ.
੧੦ ਆਡੰਬਰ. ੧੧ ਯਾਦ ਕਰ

ਕਿਆ ਥੋੜੜੀ ਬਾਤ ਗੁਮਾਨ?
ਜੈਸੇ ਰੈਣਪਰਾਹੁਣੇ ਉਠ ਚਲਸਹਿ ਪਰਭਾਤ,
ਕਿਆ ਤੂੰ ਰਤਾ ਗ੍ਰਿਹਸਤ ਸਿਉ? ਸਭ ਫੁਲਾਂ ਕੀ ਬਾਗਾਤ[1]
ਮੇਰੀ ਮੇਰੀ ਕਿਆ ਕਰਹਿ? ਜਿਨ ਦੀਆ ਸੋ ਪ੍ਰਭੁ ਲੋੜ.
ਸਰਪਰ[2] ਉਠੀ ਚਲਣਾ ਛਡ ਜਾਸੀ ਲਖ ਕਰੋੜ,

(੪੨) ਸਿਰੀ ਰਾਗ ਮਹਲਾ ੫

ਸੰਚ ਹਰਿਧਨ, ਪੂਜ ਸਤਗੁਰੁ, ਛੋਡ ਸਗਲ ਵਿਕਾਰ,
ਜਿਨ ਤੂੰ ਸਾਜ ਸਵਾਰਿਆ ਹਰਿ ਸਿਮਰ, ਹੋਇ ਉਧਾਰ,
ਸਤ ਸੰਤੋਖ ਦਇਆ ਕਮਾਵੈ, ਏਹ ਕਰਣੀ ਸਾਰ,
ਆਪ ਛੋਡ ਸਭ ਹੋਇ ਰੇਣਾ ਜਿਸ ਦੇਇ ਪ੍ਰਭੁ ਨਿਰੰਕਾਰ.

(੪੩) ਮਹਲਾ ੪, ਵਾਰ ਮਾਝ

ਪਰਹਰ[3] ਕਾਮ ਕ੍ਰੋਧ ਝੂਠ ਨਿੰਦਾ, ਤਜ ਮਾਇਆ, ਅਹੰਕਾਰ ਚੁਕਾਵੈ,
ਤਜ ਕਾਮ, ਕਾਮਨੀਮੋਹ ਤਜੈ, ਤਾ ਅੰਜਨ ਮਾਹਿ ਨਿਰੰਜਨ ਪਾਵੈ[4]
ਤਜ ਮਾਨ ਅਭਿਮਾਨ ਪ੍ਰੀਤਿ ਸੁਤਦਾਰਾ,
ਤਜ ਪਿਆਸ[5] ਆਸ ਰਾਮਲਿਵ[6] ਲਾਵੈ,
ਨਾਨਕ ਸਾਚਾ ਮਨ ਵਸੈ, ਸਾਚਸ਼ਬਦ ਹਰਿਨਾਮ ਸਮਾਵੈ.

(੪੪) ਗਉੜੀ ਮਹਲਾ ੧

ਸੁਣ ਸੁਣ, ਸਿਖ ਹਮਾਰੀ,
ਸੁਕ੍ਰਿਤ[7] ਕੀਤਾ ਰਹਿਸੀ, ਮੇਰੇ ਜੀਅੜੇ, ਬਹੁਰ ਨ ਆਵੈਂ ਬਾਰੀ.

---

੧ ਸਭ ਰਚਨਾ, ਫੁੱਲਾਂ ਦੀ ਬਗੀਚੀਆਂ ਦੀ ਤਰਾਂ ਛੇਤੀ ਮੁਰਝਾਉਣ ਵਾਲੀ ਹੈ.
੨ ਜ਼ਰੂਰ. ਨਿਸ਼ਚਯ ਕਰਕੇ. ੩ ਤਯਾਗ ਕਰਕੇ.
੪ ਮਾਯਾਰੂਪ ਪ੍ਰਪੰਚ ਵਿੱਚ ਵਰਤਦਾਹੋਯਾ, ਸ਼ੁੱਧ ਨਿਰਵਿਕਾਰ ਕਰਤਾਰ ਨੂੰ ਪਾਉਂਦਾ ਹੈ.
੫ ਤ੍ਰਿਸ਼ਨਾ,
੬ ਮਨ ਦੀ ਅਖੰਡ ਵ੍ਰਿੱਤੀ. ੭ ਸ਼ੁਭਕਰਮ.

(੪੫) ਗਉੜੀ ਮਹਲਾ ੫

ਰੇ ਮਨ ਮੇਰੇ ਤੂੰ ਤਾਕੋ ਆਹਿ[੧], ਜਾਂਕੈ ਊਣਾ ਕਛਹੂ ਨਾਹਿ.
ਹਰਿਸਾ ਪ੍ਰੀਤਮ ਕਰ, ਮਨ ਮੀਤ, ਪ੍ਰਾਨ ਅਧਾਰ ਰਾਖਹੁ ਸਦ ਚੀਤ.
ਰੇ ਮਨ ਮੇਰੇ, ਤੂੰ ਤਾਕੋ ਸੇਵ, ਆਦਿਪੁਰਖ ਅਪਰੰਪਰ ਦੇਵ.
ਤਿਸ ਊਪਰ ਮਨ, ਕਰ ਤੂੰ ਆਸਾ, ਆਦਿ ਜੁਗਾਦਿ ਜਾਕਾ ਭਰਵਾਸਾ.
ਜਾਕੀ ਪ੍ਰੀਤਿ ਸਦਾਸੁਖੁ ਹੋਇ, ਨਾਨਕ ਗਾਵੈ ਗੁਰੁਮਿਲ ਸੋਇ.

(੪੬) ਸਿਰੀ ਰਾਗ ਮਹਲਾ ੫

ਛੋਡ ਛੋਡ ਰੇ, ਬਿਖਿਆ ਕੇ ਰਸੂਆ,
ਉਰਝ ਰਹਿਓ ਰੇ ਬਾਵਰ ਗਾਵਰ, [੨]ਜਿਉ ਕਿਰਖੈ ਹਰਿਆਇਓ ਪਸੂਆ[੩]
ਜੋ ਜਾਨੈ ਤੂੰ ਅਪਨੈਕਾਜੈ, ਸੋ ਸੰਗ ਨ ਚਾਲੈ ਤੇਰੇ ਤਸੂਆ.[੪]
ਨਾਂਗੋ ਆਇਓ ਨਾਂਗ ਸਿਧਾਸੀ, ਫੇਰ ਫਿਰਿਓ ਅਰ ਕਾਲ ਗਰਸੂਆ.
ਪੇਖ ਪੇਖ ਰੇ ਕਸੁੰਭ ਕੀ ਲੀਲਾ, ਰਾਚ ਮਾਚ ਤਿਨਹੂੰ ਲਉ ਹਸੂਆ,[੫]
ਛੀਜਤ ਡੋਰਿ[੬] ਦਿਨਸ ਅਰੁ ਰੈਨੀ, ਜੀਅ ਕੋ ਕਾਜ ਨ ਕੀਨੋ ਕਛੂਆ,
ਕਰਤ ਕਰਤ ਇਵਹੀ ਬਿਰਧਾਨੋ, ਹਾਰਿਓ ਉਕਤੇ[੭] ਤਨ ਖੀਨਸੂਆ,
ਜਿਉ ਮੋਹਿਓ ਉਨ ਮੋਹਨੀਬਾਲਾ, [੮]ਉਸਤੇ ਘਟੈ ਨਾਹੀਂ ਰੁਚਿ ਚਸੂਆ,[੯]
ਜਗ ਐਸਾ ਗੁਰਹਿ ਦਿਖਾਇਓ, ਤਉਸਰਣ ਪਰਿਓ ਤਜ ਗਰਬਸੂਆ,

---

੧ ਚਾਹ, ਉਸ ਨਾਲ ਪ੍ਰੇਮ ਕਰ. ੨ ਗਾਵਾਰ. ਭਾਰੀ ਮੂਰਖ.

੩ ਜਿਸ ਤਰ੍ਹਾਂ ਖੇਤੀ ਨੂੰ ਦੇਖਕੇ ਹਰੀਚੁਗ ਪਸੂ, ਇਹ ਨਹੀਂ ਜਾਣਦਾ ਕਿ ਇਸ ਖੇਤੀ ਵਿੱਚ ਮੇਰਾ ਕੋਈ ਹੱਕ ਨਹੀਂ, ਔਰ, ਮਾਲਿਕ ਆਕੇ ਸੋਟਿਆਂ ਦੀ ਮਾਰ ਕਰੇਗਾ.

੪ ਇੰਚ ਦਾ ਚੌਬੀਹਵਾਂ ਹਿੱਸਾ ਭਾਵ ਥੋੜ੍ਹਾਜੇਹਾ ਭੀ.

੫ ਸੰਸਾਰ ਦੇ ਅਨਿੱਤ ਭੋਗ ਵਿਲਾਸ ਕਸੁੰਭੇ ਦੇ ਰੰਗ ਦੀ ਤਰਾਂ ਫਿੱਕੇ ਹੋ ਜਾਣ ਵਾਲੇ ਹਨ, ਉਨਾਂ ਵਿੱਚ ਮਗਨ ਹੋਕੇ ਪ੍ਰਸੰਨਹੋਯਾ ਫਿਰਦਾ ਹੈ.

੬ ਅਵਸਥਾਰੂਪੀ ਡੋਰ.

੭ ਕਹਿਣ ਤੋਂ.

੮ ਮਾਯਾ. ੯ ਥੋੜ੍ਹਾਕਾਲ ਭੀ.

ਮਾਰਗ ਪ੍ਰਭੁ ਕੋ ਸੰਤ ਬਤਾਇਓ, ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ.

(੪੭) ਸਿਰੀ ਰਾਗ ਮਹਲਾ ੫

ਪਾਰਬ੍ਰਹਮ ਪੂਰਨ ਪਰਮੇਸੁਰ, ਮਨ, ਤਾਂਕੀ ਓਟ ਗਹੀਜੈ ਰੇ,
ਜਿਨ ਧਾਰੇ ਬ੍ਰਹਮੰਡ ਖੰਡ ਹਰਿ, ਤਾਕੋ ਨਾਮ ਜਪੀਜੈ ਰੇ,
ਮਨ ਕੀ ਮਤਿ ਤਿਆਗਹੁ ਹਰਿਜਨ, ਹੁਕਮ ਬੂਝ ਸੁਖ ਪਾਈਐ ਰੇ,
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ, ਸੁਖ ਦੁਖ ਓਹੀ ਧਿਆਈਐ ਰੇ,
ਕੋਟ ਪਤਿਤ ਉਧਾਰੇ ਖਿਨ ਮਹਿ, ਕਰਤੇ ਬਾਰ ਨ ਲਾਗੈ ਰੇ,[1]
ਦੀਨ ਦਰਦ ਦੁਖ ਭੰਜਨ ਸੁਆਮੀ, ਜਿਸ ਭਾਵੈ ਤਿਸਹਿ ਨਿਵਾਜੈ ਰੇ,
ਸਭ ਕੋ ਮਾਤ ਪਿਤਾ ਪ੍ਰਤਿਪਾਲਕ, ਜੀਅ ਪ੍ਰਾਨ ਸੁਖਸਾਗਰ ਰੇ,
ਦੇਦੇ ਤੋਟ ਨਹੀ ਤਿਸ ਕਰਤੇ, ਪੂਰਰਹਿਓ ਰਤਨਾਗਰ[2] ਰੇ,
ਜਾਚਕ ਜਾਚੈ ਨਾਮ ਤੇਰਾ ਸੁਆਮੀ, ਘਟ ਘਟ ਅੰਤਰ ਸੋਈ ਰੇ,
ਨਾਨਕ ਦਾਸ ਤਾਂਕੀ ਸਰਣਾਈ ਜਾਤੇ ਬ੍ਰਿਥਾ[3] ਨ ਕੋਈ ਰੇ.

(੪੮) ਸਿਰੀ ਰਾਗ ਮਹਲਾ ੫

ਮੇਰੇ ਮਨ, ਸਰਣਪ੍ਰਭੂ ਸੁਖਪਾਏ,
ਜਾਦਿਨ ਬਿਸਰੈ ਪ੍ਰਾਨ ਸੁਖ ਦਾਤਾ, ਸੋ ਦਿਨ ਜਾਤ ਅਜਾਏ.
ਏਕ ਰੈਣ ਕੇ ਪਾਹੁਨ ਤੁਮ ਆਏ, ਬਹੁ ਜੁਗ ਆਸ ਵਧਾਏ,
ਗ੍ਰਿਹ ਮੰਦਰ ਸੰਪੈ[4] ਜੋ ਦੀਸੈ ਜਿਉ ਤਰਵਰ ਕੀ ਛਾਏ.
ਤਨ ਮੇਰਾ ਸੰਪੈ ਸਭ ਮੇਰੀ, ਬਾਗ ਮਿਲਖ ਸਭਜਾਏ,[5]
ਦੇਵਨਹਾਰ ਬਿਸਾਰਿਓ ਠਾਕੁਰ, ਖਿਨ ਮਹਿ ਹੋਤ ਪਰਾਏ.
ਪਹਿਰੈ ਬਾਗਾ[6] ਕਰ ਇਸਨਾਨਾ ਚੋਆ ਚੰਦਨ[7] ਲਾਏ,

---

੧ ਪਵਿਤ੍ਰ ਕਰਦੇ ਔਰ ਨੀਚੋਂ ਊਚ ਬਣਾਉਂਦੇ ਚਿਰ ਨਹੀਂ ਲਗਦਾ.
੨ ਰਤਨਾਂ ਦੀ ਖਾਨ ਗੁਣ ਸਮੁੰਦ੍ਰ.
੩ ਖਾਲੀ, ਨਿਰਾਸ. ੪ ਸੰਪਦਾ.
੫ ਸਭ ਜਗਾ, ਹਰੇਕ ਵਸਤੁ. ੬ ਵਸਤ੍ਰ.
੭ ਅਤਰ. ਚੰਦਨ ਦਾ ਸਾਰ ਅਥਵਾ ਖੁਸ਼ਬੂਦਾਰ੍ ਅਰਕ ਔਰ ਚੰਦਨ.

ਨਿਰਭਉ ਨਿਰੰਕਾਰ ਨਹਿ ਚੀਨਿਆ, ਜਿਉ ਹਸਤੀ ਨਾਵਾਏ.[੧]
ਜਉ ਹੋਇ ਕ੍ਰਿਪਾਲੁ, ਤ ਸਤਗੁਰੁ ਮੇਲੈ ਸਭ ਸੁਖ ਹਰਿ ਕੈ ਨਾਏ,
ਮੁਕਤ ਭਇਆ ਬੰਧਨ ਗੁਰੁ ਖੋਲੇ, ਜਨ ਨਾਨਕ ਹਰਿਗੁਣ ਗਾਏ.

(੪੯) ਗਉੜੀ ਮਹਲਾ ੯

ਸਾਧੋ, ਮਨ ਕਾ ਮਾਨ ਤਿਆਗੋ,
ਕਾਮ ਕ੍ਰੋਧ ਸੰਗਤ ਦੁਰਜਨ ਕੀ ਤਾਤੇ ਅਹਿਨਿਸ ਭਾਗੋ,
ਦੁਖ ਸੁਖ ਦੋਨੋ ਸਮਕਰ ਜਾਨੈ ਅਉਰ ਮਾਨ ਅਪਮਾਨਾ,
ਹਰਖ ਸੋਗ ਤੇ ਰਹੈ ਅਤੀਤਾ, ਤਿਨ ਜਗ ਤਤੁ ਪਛਾਨਾ,
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦ ਨਿਰਬਾਨਾ,
ਜਨ ਨਾਨਕ ਇਹੁ ਖੇਲ ਕਠਨ ਹੈ ਕਿਨਹੂੰ ਗੁਰੁਮੁਖ ਜਾਨਾ.

(੫੦ ਗਉੜੀ ਮਹਲਾ ੫

ਮਨ ਰੇ, ਕਹਾ ਭਇਓ ਤੈ ਬਉਰਾ?
ਅਹਿਨਿਸ ਅਉਧ ਘਟੈ ਨਹਿ ਜਾਨੈ, ਭਇਓ ਲੋਭ ਸੰਗ ਹਉਰਾ.[੨]
ਕਹੁ ਨਾਨਕ ਸੋਈ ਨਰ ਸੁਖੀਆ ਰਾਮਨਾਮ ਗੁਨ ਗਾਵੈ,
ਅਉਰ ਸਗਲ ਜਗ ਮਾਇਆ ਮੋਹਿਆ, ਨਿਰਭੈਪਦ[੩] ਨਹਿ ਪਾਵੈ.

(੫੧) ਗਉੜੀ ਬਾਵਨ ਅਖਰੀ ਮਹਲਾ ੫

ਰੋਸ ਨ ਕਾਹੂੰ ਸੰਗ ਕਰਹੁ ਆਪਨਆਪ ਬੀਚਾਰ,[੪]

---

੧ ਹਾਥੀ ਇਸ਼ਨਾਨ ਕਰਣ ਪਿੱਛੋਂ ਤੁਰਤ ਹੀ ਸ਼ਰੀਰ ਉੱਤੇ ਮਿੱਟੀ ਪਾ ਲੈਂਦਾ ਹੈ, ਤਿਵੇਂ ਸਾਕਤਨਰ ਥੋੜਾਜੇਹਾ ਸੁਕਰਮ ਕਰਕੇ ਅਹੰਕਾਰ ਦੀ ਖੇਹ ਨਾਲ ਮਲੀਨ ਬਣਬੈਠਦੇ ਹਨ.

੨ ਹਲਕਾ, ਵਜਨ ਛਡਕੇ.

੩ ਜਿਸ ਪਦ ਨੂੰ ਪਾਕੇ ਜਨਮ ਮਰਣ ਔਰ ਡਿਗਣ ਦਾ ਭੈ ਨਾ ਰਹੇ.

੪ ਸਭ ਨੂੰ ਆਪਣੇ ਜਿਹਾ ਵਿਚਾਰੋ. ਜਿਨ੍ਹਾਂ ਬਾਤਾਂ ਤੋਂ ਤੁਹਾਨੂੰ ਆਨੰਦ ਸ਼ੋਕ, ਲਾਭ ਔਰ ਹਾਨੀ ਹੁੰਦੀ ਹੈ, ਓਨਾਂ ਤੋਂ ਹੋਰਨਾਂ ਨੂੰ ਓਹੋਜੇਹਾ ਹੀ ਅਸਰ ਹੁੰਦਾ ਸਮਝੋ.

ਹੋਇ ਨਿਮਾਨਾ[1] ਜਗ ਰਹਉ, ਨਾਨਕ ਨਦਰੀ ਪਾਰ[2]

(੫੨) ਗਉੜੀ ਥਿਤੀ ਮਹਲਾ ੫

ਦੁਤੀਆ, ਦੁਰਮਤਿ ਦੂਰਕਰ, ਗੁਰੁਸੇਵਾ ਕਰ ਨੀਤ,
ਰਾਮਰਤਨ ਮਨ ਤਨ ਬਸੈ, ਤਜ ਕਾਮ ਕ੍ਰੋਧ ਲੋਭ, ਮੀਤ.
ਮਰਨ ਮਿਟੈ ਜੀਵਨ ਮਿਲੈ, ਬਿਨਸੈ ਸਗਲ ਕਲੇਸ,
ਆਪ ਤਜਹੁ ਗੋਬਿੰਦ ਭਜਹੁ, ਭਾਉ ਭਗਤਿ ਪਰਵੇਸ,
ਲਾਭ ਮਿਲੈ ਤੋਟਾ ਹਿਰੈ, ਹਰਿਦਰਗਹਿ ਪਤਵੰਤ,
ਰਾਮਨਾਮ ਧਨ ਸੰਚਵੈ ਸਾਚਸਾਹ ਭਗਵੰਤ.[3]
ਊਠਤ ਬੈਠਤ ਹਰਿ ਭਜਹੁ, ਸਾਧੂ ਸੰਗ ਪਰੀਤਿ,
ਨਾਨਕ ਦੁਰਮਤਿ ਛੁਟਗਈ, ਪਾਰਬ੍ਰਹਮ ਬਸੇ ਚੀਤ.

(੫੩) ਮਹਲਾ ੫, ਵਾਰ ਗਉੜੀ

ਜਿਸ ਸਰਬਸੁਖਾ ਫਲ ਲੋੜੀਅਹਿ, ਸੋ ਸਚ ਕਮਾਵਉ,
ਨੇੜੇ ਦੇਖਉ ਪਾਰਬ੍ਰਹਮ ਇਕਨਾਮ ਧਿਆਵਉ,
ਹੋਇ ਸਗਲ ਕੀ ਰੇਣੁਕਾ, ਹਰਿ ਸੰਗ ਸਮਾਵਉ,
ਦੂਖ ਨ ਦੇਈ ਕਿਸੈ ਜੀਅ, ਪਤ ਸਿਉ ਘਰ ਜਾਵਉ.

(੫੪) ਆਸਾ ਮਹਲਾ ੫

ਪੂਤਰੀ ਤੇਰੀ ਬਿਧਕਰ ਥਾਟੀ,[4] ਜਾਨ ਸਤਿਕਰ, ਹੋਇਗੀ ਮਾਟੀ.
ਮੂਲ[5] ਸਮਾਲਹੁ ਅਚੇਤ ਗਵਾਰਾ. ਇਤਨੇ ਕਉ ਤੁਮ ਕਿਆ ਗਰਬੇ?
ਤੀਨ ਸੇਰ ਕਾ ਦਿਹਾੜੀ ਮਿਹਮਾਨ,[6] ਅਵਰ ਵਸਤੁ ਤੁਝਪਾਹਿ ਅਮਾਨ.[7]

---

੧ ਨਿਰਮਾਨ.
੨ ਕਰਤਾਰ ਦੀ ਕ੍ਰਿਪਾਦ੍ਰਿਸ਼ਟੀ ਨਾਲ ਪਾਰਨਿਸਤਾਰਾ ਹੋਵੇਂਗਾ.
੩ ਭਾਗਜਵੰਤ.
੪ ਤੇਰੀ ਪੁਤਲੀ (ਦੇਹ) ਵਿਚਿਤ੍ਰ ਵਿਧੀ ਨਾਲ ਬਣਾਈ ਹੈ.
੫ ਸਭ ਦੀ ਬੁਨਿਆਦ. ਕਾਰਣ.
੬ ਤੂੰ ਤਿੰਨ ਸੇਰ ਰੋਜ ਦੀ ਮਜੂਰੀ ਲੈਣ ਵਾਲਾ ਪਰਾਹੁਣਾ ਹੈਂ.
੭ ਇਮਾਨਤ.

ਬਿਸਟਾ ਅਸਤਿ ਰਕਤ ਪਲੇਟੇ ਚਾਮ, ਇਸ ਊਪਰ ਲੇ ਰਾਖਿਓ ਗੁਮਾਨ ?
ਏਕੁਵਸਤੁ[੧] ਬੂਝਹਿ ਤਾਂ ਹੋਵਹਿ ਪਾਕ, ਬਿਨ ਬੂਝੇ ਤੂੰ ਸਦਾ ਨਾਪਾਕ.

(੫੫) ਆਸਾ ਮਹਲਾ ੫

ਮੂੜੇ, ਲਾਹੇ ਕਉ ਤੂੰ ਢੀਲਾ ਢੀਲਾ, ਤੋਟੇ ਕਉ ਬੇਗ ਧਾਇਆ,
ਸਸਤ ਵਖਰ[੨] ਤੂੰ ਘਿੰਨਹਿ[੩] ਨਾਹੀ, ਪਾਪੀ ਬਾਧਾ ਰੇਨਾਇਆ[੪].
ਸਤਗੁਰੁ, ਤੇਰੀ ਆਸਾਇਆ,
ਪਤਿਤਪਾਵਨ ਤੇਰੋ ਨਾਮ, ਪਾਰਬ੍ਰਹਮ, ਮੈ ਏਹਾ ਓਟਾਇਆ.
ਗੰਧਣ ਵੈਣ ਸੁਣਹਿ ਉਰਝਾਵਹਿ, ਨਾਮ ਲੈਤ ਅਲਕਾਇਆ[੫].
ਨਿੰਦਚਿੰਦ[੬] ਕਉ ਬਹੁਤ ਉਮਾਹਿਓ, ਬੂਝੀ ਉਲਟਾਇਆ.
ਪਰਧਨ ਪਰਤਨ[੭] ਪਰਤੀ ਨਿੰਦਾ, ਅਖਾਧ ਖਾਹਿ ਹਰਕਾਇਆ.[੮]
ਸਾਚਧਰਮ ਸਿਉ ਰੁਚਿ ਨਹਿ ਆਵੈ, ਸਤ ਸੁਨਤ ਛੋਹਾਇਆ.[੯]
ਦੀਨਦਿਆਲੁ ਕ੍ਰਿਪਾਲੁ ਪ੍ਰਭੁ ਠਾਕੁਰ, ਭਗਤਟੇਕ ਹਰਿਨਾਇਆ,
ਨਾਨਕ ਆਹਿ ਸਰਨਪ੍ਰਭੁ ਆਹਿਓ, ਰਾਖ ਲਾਜ ਅਪਨਾਇਆ.

(੫੬) ਆਸਾ ਮਹਲਾ ੫

ਸੋਈ ਕੰਮ ਕਮਾਇ, ਜਿਤ ਮੁਖ ਉਜਲਾ.

---

੧ ਵਾਹਿਗੁਰੂ. ਸਿਰਜਨਹਾਰ.
੨ ਸੌਦਾ. ਵਣਿਜ. ੩ ਲੈਂਦਾ.
੪ ਹੇ ਪਾਪੀ, ਤੂੰ ਖ਼ਾਕ (ਮਾਯਾ) ਦੇ ਮੋਹ ਵਿਚ ਬੰਧਾਯਮਾਨ ਹੈਂ ਅਥਵਾ ਤੂੰ ਪਾਖੰਡੀਆਂ ਦੇ ਹੱਥਪੈਕੇ ਕਲਪਿਤ ਪਿਤ੍ਰਿਰਿਣ ਆਦਿਕ ਬੰਧਨਾਂ ਵਿੱਚ ਬੰਨ੍ਹਿਆਗਿਆ ਹੈਂ.
੫ ਕਾਮਾਦਿਕ ਵਿਕਾਰ ਉਤਪੰਨ ਕਰਣਵਾਲੇ ਪਦ ਗੀਤ ਸੁਣਕੇ ਮੋਹਿਤ ਹੋਜਾਂਦਾ ਹੈਂ, ਵਾਹਿਗੁਰੂ ਦਾ ਨਾਮ ਲੈਣ ਵੇਲੇ ਆਲਸ ਕਰਦਾ ਹੈਂ.
੬ ਨਿੰਦਾ ਦਾ ਚਿਤਵਨ.
੭ ਪਰਾਈ ਸੰਤਾਨ. ਪਰਤਨਯ.
੮ ਤੂੰ ਲੋਭ ਨਾਲ ਹਲਕਿਆ ਹੋਯਾ ਅਭੱਖ ਖਾਂਦਾ ਹੈਂ.
੯ ਕ੍ਰੋਧ ਕਰਦਾ ਹੈਂ.

(੫੭) ਮਹਲਾ ੩, ਵਾਰ ਬਿਹਾਗੜਾ

ਸਤਗੁਰੂ ਫੁਰਮਾਇਆ, ਕਾਰੀ ਏਹੁ ਕਰੇਹੁ,
ਗੁਰੂਦੁਆਰੈ ਹੋਇਕੈ ਸਾਹਿਬ ਸੰਮਾਲੇਹੁ[੧],
ਸਾਹਿਬ ਸਦਾ ਹਜ਼ੂਰ ਹੈ, ਭਰਮੈ ਕੇ ਛਉੜ[੨] ਕਟਕੈ ਅੰਤਰ ਜੋਤਿ ਧਰੇਹੁ,
ਹਰਿ ਕਾ ਨਾਮ ਅੰਮ੍ਰਿਤ ਹੈ ਦਾਰੂ ਏਹੁ ਲਾਇਹੁ,
ਸਤਗੁਰੁ ਕਾ ਭਾਣਾ ਚਿਤ ਰਖਹੁ, ਸੰਜਮ[੩] ਸਚਾਨੇਹੁ.
ਨਾਨਕ, ਐਥੈ ਸੁਖੈ ਅੰਦਰ ਰਖਸੀ, ਅਗੈ ਹਰਿ ਸਿਉ ਕੇਲ ਕਰੇਹੁ.

(੫੮) ਗੌਂਡ ਮਹਲਾ ੫

ਗੁਰੁ ਕੇ ਚਰਣਕਮਲ ਨਮਸਕਾਰ, ਕਾਮ ਕ੍ਰੋਧ ਇਸ ਤਨ ਤੈ ਮਾਰ,
ਹੋਇਰਹੀਐ ਸਗਲ ਕੀ ਰੀਨਾ, ਘਟ ਘਟ ਰਮਈਆ ਸਭ ਮਹਿ ਚੀਨਾ.
ਇਨਬਿਧਿ ਰਮਹੁ ਗੋਪਾਲ ਗੋਬਿੰਦ, ਤਨ ਧਨ ਪ੍ਰਭੁ ਕਾ, ਪ੍ਰਭੁ ਕੀ ਜਿੰਦ.
ਆਠ ਪਹਿਰ ਹਰਿਕੇ ਗੁਨ ਗਾਉ, ਜੀਅ ਪ੍ਰਾਨ ਕੋ ਇਹੈ ਸੁਆਉ.[੪]
ਤਜ ਅਭਿਮਾਨ ਜਾਨ ਪ੍ਰਭੁ ਸੰਗ, ਸਾਧੁਪ੍ਰਸਾਦ ਹਰਿ ਸਿਉ ਮਨ ਰੰਗ.
ਜਿਨ ਤੂੰ ਕੀਆ ਤਿਸ ਕਉ ਜਾਨ, ਆਗੈ ਦਰਗਹਿ ਪਾਵਹਿ ਮਾਨ.
ਮਨ ਤਨ ਨਿਰਮਲ ਹੋਇ ਨਿਹਾਲ,[੫] ਰਸਨਾ ਨਾਮ ਜਪਤ ਗੋਪਾਲ.
ਕਰ ਕਿਰਪਾ ਮੇਰੇ ਦੀਨਦਿਆਲਾ, ਸਾਧੂ ਕੀ ਮਨ ਮੰਗੈ ਰਵਾਲਾ,[੬]
ਹੋਹੁ ਦਿਆਲ ਦੇਹੁ ਪ੍ਰਭੁ ਦਾਨ, ਨਾਨਕ ਜਪ ਜੀਵੈ ਪ੍ਰਭੁਨਾਮੁ.

(੫੯) ਰਾਮਕਲੀ ਮਹਲਾ ੫

ਭਰਮ ਚੁਕਾਵਹੁ, ਗੁਰੁਮੁਖ ਲਿਵ ਲਾਵਹੁ, ਆਤਮ ਚੀਨਹੁ[੭] ਭਾਈ,

---

੧ ਯਾਦ ਕਰੋ.
੨ ਆਵਰਣ. ਪੜਦਾ. ਮੋਤੀਆ ਬਿੰਦੁ.
੩ ਪੱਥ.
੪ ਲਾਭ. ਪ੍ਰਯੋਜਨ.
੫ ਦੁਖਾਂ ਤੋਂ ਬਿਨਾਂ. ਨਿੱਤ ਆਨੰਦ.
੬ ਧੂੜੀ. ਭਾਵ ਏਹ ਹੈ ਕਿ ਜਾਤੀ ਵਰਣ ਦਾ ਅਭਿਮਾਨ ਨਾਸ਼ ਹੋ ਜਾਵੇ. ਔਰ ਸਾਧੂਆਂ ਦੇ ਪੈਰਾਂ ਦੀ ਖ਼ਾਕ ਹੋਜਾਈਏ.
੭ ਸਭ ਨੂੰ ਸ੍ਵੈ ਰੂਪ ਜਾਣੋ.

ਨਿਕਟਕਰ ਜਾਣਹੁ ਸਦਾ ਪ੍ਰਭੁ ਹਾਜਰ, ਕਿਸ ਸਿਉ ਕਰਹੁ ਬੁਰਾਈ?[੧]

(੬੦) ਰਾਮਕਲੀ ਮਹਲਾ ੯

ਪ੍ਰਾਨੀ, ਨਾਰਾਇਨ ਸੁਧ ਲੇਹ,
ਛਿਨ ਛਿਨ ਅਉਧ ਘਟੈ ਨਿਸ ਬਾਸਰ, ਬ੍ਰਿਥਾ ਜਾਤ ਹੈ ਦੇਹ.
ਤਰੁਨਾਪੋ ਬਿਖਅਨ ਸਿਉ ਖੋਇਓ, ਬਾਲਪਨ ਅਗਿਆਨਾ,
ਬਿਰਧ ਭਇਓ ਅਜਹੂ ਨਹਿ ਸਮਝੈ, ਕਉਨ ਕੁਮਤਿ ਉਰਝਾਨਾ?
ਮਾਨੁਸਜਨਮ ਦੀਓ ਜਿਹ ਠਾਕੁਰ, ਸੋ ਤੈ ਕਿਉ ਬਿਸਰਾਇਓ?
ਮੁਕਤ ਹੋਤ ਨਰ ਜਾਕੈ ਸਿਮਰੇ ਨਿਮਖ[੨] ਨ ਤਾਕੋ ਗਾਇਓ,
ਮਾਇਆ ਕੋ ਮਦ ਕਹਾ ਕਰਤ ਹੈ? ਸੰਗ ਨ ਕਾਹੂੰ ਜਾਈ,
ਨਾਨਕ ਕਹਿਤ, ਚੇਤ ਚਿੰਤਾਮਨਿ,[੩] ਹੋਇਹੈ ਅੰਤ ਸਹਾਈ.

(੬੧) ਮਾਰੂ ਮਹਲਾ ੧ ਸੋਲਹੇ

ਛੋਡਹੁ ਪ੍ਰਾਣੀ, ਕੂੜ ਕਬਾੜਾ,[੪] ਕੂੜ ਮਾਰੇ ਕਾਲ ਉਛਾਹਾੜਾ.[੫]
ਸਾਕਤ ਕੂੜ ਪਚਹਿ ਮਨ ਹਉਮੈ, ਦੁਹਮਾਰਗ[੬] ਪਚੈ ਪਚਾਈ ਹੇ.
ਛੋਡਹੁ ਨਿੰਦਾ, ਤਾਤ[੭] ਪਰਾਈ, ਪੜ ਪੜ ਦਝਹਿ ਸਾਂਤਿ ਨ ਆਈ,
ਮਿਲ ਸਤਸੰਗਤਿ ਨਾਮ ਸਲਾਹਹੁ, ਆਤਮਰਾਮ ਸਖਾਈ ਹੇ.
ਛੋਡਹੁ ਕਾਮ ਕ੍ਰੋਧ ਬੁਰਿਆਈ, ਹਉਮੇ ਧੰਧ ਛੋਡਹੁ ਲੰਪਟਾਈ,

੧ ਜੋ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣਦੇ ਹਨ ਓਹ ਬੁਰਿਆਈ ਦਾ ਸੰਕਲਪ ਭੀ ਮਨ ਵਿੱਚ ਨਹੀਂ ਲਿਆਸਕਦੇ.
੨ ਅੱਖ ਦੇ ਫੁਰਨ ਮਾਤ੍ਰ ਭਾਵ ਏਹ ਹੈ ਕਿ ਥੋੜਾ ਸਮਾਂ ਭੀ.
੩ ਜੋ ਮਨ ਚਿਤਵੇ ਪਦਾਰਥ ਦਾਨ ਕਰਦਾ ਹੈ. ਕਰਤਾਰ.
੪ ਗੰਦ. ਕੂੜਾ,
੫ ਪਟਕਾਕੇ. ਝੂਠੇ ਨੂੰ ਕਾਲ ਪਛਾੜਸਿਟਦਾ ਹੈ.
੬ ਮੰਦਾ ਰਸਤਾ, ਕੁਮਾਰਗ.
੭ ਈਰਖਾ. ਹਸਦ.

ਸਤਗੁਰਸਰਣ ਪਰਹੁ ਤਾ ਉਬਰਹੁ, ਇਉ ਤਰੀਐ ਭਵਜਲੁ ਭਾਈ ਹੇ.
ਬੋਲਹੁ ਸਾਚ, ਪਛਾਣਹੁ ਅੰਦਰ, ਦੂਰ ਨਾਹੀ ਦੇਖਹੁ ਕਰਨੰਦਰ,[1]
ਬਿਘਨ ਨਾਹੀ ਗੁਰਮੁਖ ਤਰ ਤਾਰੀ, ਇਉ ਭਵਜਲ ਪਾਰਲੰਘਾਈ ਹੇ.
ਸਤ ਸੰਤੋਖ ਰਹਹੁ ਜਨ ਭਾਈ, ਖਿਮਾ ਗਹਹੁ ਸਤਗੁਰੁਸਰਣਾਈ,
ਆਤਮ ਚੀਨ ਪਰਾਤਮ ਚੀਨਹੁ,[2] ਗੁਰੁਸੰਗਤ ਇਉ ਨਿਸਤਾਰਾ ਹੇ.

(੬੨) ਮਲਾਰ ਮਹਲਾ ੧

ਖਾਣਾ ਪੀਣਾ, ਹਸਣਾ ਸਉਣਾ, ਵਿਸਰਗਇਆ ਹੈ ਮਰਣਾ,
ਖਸਮ ਵਿਸਾਰ ਖੁਆਰੀ ਕੀਨੀ, ਧ੍ਰਿਗਜੀਵਣ ਨਹੀ ਰਹਿਣਾ.
ਪ੍ਰਾਣੀ, ਏਕੋਨਾਮ ਧਿਆਵਹੁ, ਅਪਨੀ ਪਤਸੇਤੀ ਘਰ ਜਾਵਹੁ.

(੬੩) ਜੈਜਾਵੰਤੀ ਮਹਲਾ ੯

ਰਾਮ ਭਜ ਰਾਮ ਭਜ, ਜਨਮ ਸਿਰਾਤ ਹੈ[3],
ਕਹਉ ਕਹਾ ਬਾਰ ਬਾਰ, ਸਮਝਤ ਨਹਿ ਕਿਉ ਗਵਾਰ?
ਬਿਨਸਤ ਨਹਿ ਲਗੈ ਬਾਰ, ਓਰੇਸਮ ਗਾਤ ਹੈ,
ਸਗਲ ਭਰਮ ਡਾਰਦੇਹ, ਗੋਬਿੰਦ ਕੋ ਨਾਮ ਲੇਹ,
ਅੰਤਬਾਰ ਸੰਗ ਤੇਰੇ ਇਹੈ ਏਕ ਜਾਤ ਹੈ,
ਬਿਖਿਆ[4] ਬਿਖ ਜਿਉ ਬਿਸਾਰ, ਪ੍ਰਭੁ ਕੋ ਜਸ ਹੀਐ ਧਾਰ,
ਨਾਨਕ ਜਨ ਕਹਿ ਪੁਕਾਰ ਅਉਸਰ[5] ਬਿਹਾਤ ਹੈ.

## (੬੪) ਉਪਦੇਸ਼ਕ

ਉੱਤਮ ਉਪਦੇਸ਼ਕ ਓਹ ਹੈਨ ਜਿਨ੍ਹਾਂ ਦੀ ਕਹਿਣੀ, ਰਹਿਣੀ ਅਨੁਸਾਰ ਹੈ. ਕਥਨੀਮਾਤ੍ਰ ਦੇ ਉਪਦੇਸ਼ਕ ਗੁਰਮੁਖਪਦਵੀ ਦੇ ਅਧਿਕਾਰੀ ਨਹੀਂ.

---

੧ ਵਾਹਿਗੁਰੂ ਦੂਰ ਨਹੀਂ, ਉਸਨੂੰ ਆਪਣੇ ਕਰਣ (ਸ਼ਰੀਰ) ਅੰਦਰ, ਜਾਣੋਂ.
੨ ਆਪਣੇ ਆਪ ਦਾ ਔਰ ਪਰਮਾਤਮਾ ਦਾ ਯਥਾਰਥ ਵਿਚਾਰ ਕਰੋ. ਅਥਵਾ ਆਪਣਾ ਅਰ ਦੂਜੇ ਦਾ ਮਨ ਇੱਕ ਸਮਝੋ.
੩ ਬੀਤਦਾ ਜਾਂਦਾ ਹੈ. ੪ ਵਿਸ਼ਿਆਂ ਨੂੰ.
੫ ਸਮਾਂ. ਅਵਸਥਾ.

(੬੫) ਮਾਝ ਮਹਲਾ ੩ ਅਸਟਪਦੀ

ਅੰਮ੍ਰਿਤ ਬੋਲੈ ਸਦਾ ਮੁਖਬੈਣੀ, ਅੰਮ੍ਰਿਤ ਵੇਖੈ ਪਰਖੈ ਸਦਾ ਨੈਣੀ,
ਅੰਮ੍ਰਿਤਕਥਾ ਕਹੈ ਦਿਨ ਰਾਤੀ, ਅਵਰਾ ਆਖ ਸੁਣਾਇੰਦਾ.

(੬੬) ਵਾਰ ਮਾਝ ਮਹਲਾ ੪

ਜਿਸ ਦੇ ਅੰਦਰ ਸਚ ਹੈ ਸਚਨਾਮ ਮੁਖ ਸਚ ਅਲਾਏ,
ਓਹ ਹਰਿਮਾਰਗ ਆਪ ਚਲਦਾ, ਹੋਰਨਾ ਨੋ ਹਰਿਮਾਰਗ ਪਾਏ.

(੬੭) ਗਉੜੀ ਮਹਲਾ ੩ ਅਸਟਪਦੀ

ਆਪਣਾ ਮਨ ਪਰਬੋਧਹੁ, ਬੂਝਹੁ ਸੋਈ,[੧]
ਲੋਕ ਸਮਝਾਵਹੁ ਸੁਣੈ ਨਾ ਕੋਈ,[੨]
ਗੁਰੁਮੁਖ ਸਮਝਹੁ ਸਦਾਸੁਖ ਹੋਈ.

(੬੮) ਗਉੜੀ ਮਹਲਾ ੫

ਆਪ ਕਮਾਉ ਅਵਰਾ ਉਪਦੇਸ.

(੬੯) ਗਉੜੀ ਮਹਲਾ ੫

ਅੰਤਰ ਬਿਖ[੩] ਮੁਖ ਅੰਮ੍ਰਿਤ ਸੁਣਾਵੈ,
ਜਮਪੁਰਿ ਬਾਧਾ ਚੋਟਾਂ ਖਾਵੈ.

(੭੦) ਗਉੜੀ ਸੁਖਮਨੀ ਮਹਲਾ ੫

ਰਹਿਤ ਅਵਰ, ਕਛੁ ਅਵਰ ਕਮਾਵਤ,
ਮਨ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ[੪]
ਜਾਨਨਹਾਰ ਪ੍ਰਭੂ ਪਰਬੀਨ, ਬਾਹਰਭੇਖ ਨ ਕਾਹੂੰ ਭੀਨ.[੫]

---

੧ ਪਹਿਲਾਂ ਆਪਣੇ ਮਨ ਨੂੰ ਉਪਦੇਸ਼ ਦੇਓ, ਅਤੇ ਜੋ ਆਖਦੇ ਹੋਂ ਉਸ ਨੂੰ ਸਮਝੋ.

੨ ਆਪ ਅ਼ਮਲ ਕੀਤੇ ਬਿਨਾਂ ਜੋ ਲੋਕਾਂ ਨੂੰ ਸਮਝਾਉਂਦੇ ਹੋਂ, ਐਸਾ ਉਪਦੇਸ਼ ਕੋਈ ਮਨ ਨਾਲ ਨਹੀਂ ਸੁਣਦਾ.

੩ ਕਪਟ.

੪ ਪਦਾਂ ਦੀ ਰਚਨਾ ਅਤੇ ਉਕਤੀ ਯੁਕਤੀ ਗੰਢਕੇ ਲੋਕਾਂ ਨੂੰ ਪ੍ਰਸੰਨ ਕਰਦਾ ਹੈ.

੫ ਪ੍ਰਸੰਨ ਹੁੰਦਾ. ਰੀਝਦਾ.

ਅਵਰ ਉਪਦੇਸੈ, ਆਪ ਨ ਕਰੈ, ਆਵਤ ਜਾਵਤ ਜਨਮੈ ਮਰੈ.
ਜਿਸ ਕੈ ਅੰਤਰ ਬਸੈ ਨਿਰੰਕਾਰ, ਤਿਸਕੀ ਸੀਖ[1] ਤਰੈ ਸੰਸਾਰ.

(੭੧) ਵਾਰ ਗਉੜੀ ੧ ਮਹਲਾ ੪

ਓਇ ਪੁਰਖਪ੍ਰਾਣੀ[2] ਧੰਨਜਨ ਹਹਿ, ਉਪਦੇਸ ਕਰਹਿ ਪਰਉਪਕਾਰਿਆ,
ਹਰਿਨਾਮ ਦ੍ਰਿੜਾਵਹਿ ਹਰਿਨਾਮ ਸੁਣਾਵਹਿ,
ਹਰਿਨਾਮੇ ਜਗ ਨਿਸਤਾਰਿਆ?[3]

(੭੨) ਆਸਾ ਮਹਲਾ ੩

ਉਪਦੇਸ ਕਰੈ ਆਪ ਨ ਕਮਾਵੈ, ਤਤਸਬਦ ਨ ਪਛਾਨੈ.[4]

(੭੩) ਆਸਾ ਮਹਲਾ ੫

ਪ੍ਰਿਥਮੇ ਮਨ ਪਰਬੋਧੈ ਅਪਣਾ, ਪਾਛੈ ਅਵਰ ਰੀਝਾਵੈ,
ਰਾਮਨਾਮ ਜਪ ਹਿਰਦੈ ਜਾਪੈ ਮੁਖ ਤੇ ਸਗਲ ਸੁਣਾਵੈ.

(੭੪) ਵਾਰ ਗੂਜਰੀ ੨, ਮਹਲਾ ੫

ਕੜਛੀਆ ਫਿਰੰਨ, ਸੁਆਉ ਨ ਜਾਣਨ ਸੁੰਞੀਆਂ,
ਸੇਈ ਮੁਖ ਦਿਸੰਨ, ਨਾਨਕ ਰਤੇ ਪ੍ਰੇਮਰਸ.[5]

(੭੫) ਵਾਰ ਬਿਹਾਗੜਾ, ਮਹਲਾ ੩

ਆਪਣਾਆਪ ਨ ਪਛਾਣੈ ਮੂੜਾ, ਅਵਰਾ ਆਖ ਦੁਖਾਏ.

(੭੬) ਵਡਹੰਸ ਮਹਲਾ ੧

ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿਸਬਦ ਲਿਖਾਈਐ.

---

੧ ਸਿੱਖਿਆ. ਉਪਦੇਸ਼ ੨ ਪੁਰਸ਼ਤ੍ਵ ਵਾਲੇ ਜੀਵ.
੩ ਉਧਾਰ ਕੀਤਾ ਹੈ. ੪ ਸ਼ਬਦ ਦੇ ਸਾਰ ਨੂੰ ਨਹੀਂ ਪਛਾਣਦਾ.
੫ ਕੜਛੀਆਂ ਖਟਰਸਾਂ ਵਿੱਚ ਫਿਰਦੀਆਂ ਹਨ, ਪਰ ਰਸਾਂ ਤੋਂ ਖਾਲੀ ਰਹਿੰਦੀਆਂ ਹਨ, ਇਸੇਤਰਾਂ ਕੇਵਲ ਕਹਿਣੀਵਾਲੇ, ਸ਼ਬਦ ਦੇ ਰਸ ਤੋਂ ਵਾਂਜੇ ਰਹਿੰਦੇ ਹਨ, ਓਹੀ ਮੁਖ ਸੋਭਾਵਾਨ ਹਨ ਜਿਨ੍ਹਾਂ ਵਿੱਚੋਂ ਪ੍ਰੇਮ ਭਰੇ ਬਚਨ ਨਿਕਲਦੇ ਹਨ, ਔਰ ਜਿਨਾਂ ਦਾ ਰਸ ਵਕਤਾ ਨੇ ਪਹਿਲਾਂ ਆਪ ਲਯਾ ਹੈ.

(੭੭) ਵਾਰ ਸੋਰਠ ਮਹਲਾ ੩

ਜਿਨ ਕਉ ਮਨ ਕੀ ਪਰਤੀਤ[1] ਨਹੀ ਨਾਨਕ, ਸੇ ਕਿਆ ਕਥਹਿ ਗਿਆਨੈ.

(੭੮) ਸੋਰਠ ਕਬੀਰ ਜੀ

ਹਿਰਦੈ ਕਪਟ ਮੁਖਗਿਆਨੀ, ਝੂਠੇ, ਕਹਾਂ ਬਿਲੋਵਸ ਪਾਨੀ?[2]

(੭੯) ਧਨਾਸਰੀ ਮਹਲਾ ੧

ਜਬਲਗ ਦੁਨੀਆ ਰਹੀਐ ਨਾਨਕ, ਕਿਛੁ ਸੁਣੀਐ ਕਿਛੁ ਕਹੀਐ.[3]

(੮੦) ਸੂਹੀ ਮਹਲਾ ੧

ਜਿਥੈ ਜਾਇ ਬਹੀਐ ਭਲਾ ਕਹੀਐ, [4]ਝੋਲ ਅੰਮ੍ਰਿਤ ਪੀਜੈ.

(੮੧) ਰਾਮਕਲੀ ਮਹਲਾ ੩

ਬਿਖਿਆ ਮਾਤੇ ਭਰਮ ਭੁਲਾਏ, ਉਪਦੇਸ ਕਹਹਿ ਕਿਸ, ਭਾਈ.?

(੮੨) ਵਾਰ ਸਾਰੰਗ ਮਹਲਾ ੧

ਇਕ ਕਹਿਜਾਣਹਿ ਕਹਿਆ ਬੁਝਹਿ ਤੇ ਨਰ ਸੁਘੜਸਰੂਪ.

(੮੩) ਸਲੋਕ-ਕਬੀਰ ਜੀ

ਅਵਰਨ ਕਉ ਉਪਦੇਸਤੇ ਮੁਖ ਮੈ ਪਰਹੈ ਰੇਤ,
ਰਾਸ[5] ਬਿਰਾਨੀ ਰਾਖਤੇ, ਖਾਇਆ ਘਰ ਕਾ ਖੇਤ.

---

੧ ਨਿਸ਼ਚਾ.

੨ ਜਿਸ ਚਰਚਾ ਵਿੱਚੋਂ ਕੁਝ ਸਾਰ ਨਾ ਨਿਕਲੇ ਉਸ ਨੂੰ ਪਾਣੀ ਦੇ ਰਿੜਕਣ ਦਾ ਦ੍ਰਿਸ਼ਟਾਂਤ ਦਿੱਤਾਜਾਂਦਾ ਹੈ, ਗੁਰਮੁਖ ਦੁੱਧ ਅਤੇ ਦਹੀਂ ਰਿੜਕਦੇ ਹਨ, ਅਤੇ ਮਨਮੁਖਾਂ ਦੀ ਮਧਾਣੀ ਪਾਣੀ ਵਿੱਚ ਫਿਰਦੀ ਹੈ.

੩ ਆਪ ਤੋਂ ਅਧਿਕ ਵਿਦ੍ਯਾ ਵਾਲਿਆਂ ਤੋਂ ਸੁਣੀਐ, ਅਰ ਆਪ ਤੋਂ ਘੱਟ ਸਮਝ ਵਾਲਿਆਂ ਨੂੰ ਉਪਦੇਸ਼ ਕਹੀਐ.

੪ ਅਸਾਰ ਰੂਪ ਕਾਈ ਨੂੰ ਪਰੇ ਕਰਕੇ ਸਾਰ ਅੰਮ੍ਰਿਤ ਪੀਣਾ ਚਾਹੀਏ.

੫ ਵਸਤੂ.

## (੮੪) ਉਪਦੇਸ਼ ਦੇ ਅਧਿਕਾਰੀ ਸਭ ਹੈਨ

ਜੈਸੇ ਅਨੇਕ ਮਤਾਂ ਵਿਚ ਸ਼ੂਦ੍ਰ ਇਸਤ੍ਰੀ ਆਦਿਕ ਆਤਮ ਉਪਦੇਸ਼ ਦੇ ਅਨਧਿਕਾਰੀ ਹਨ, ਗੁਰੁਮਤ ਵਿੱਚ ਅਜੇਹਾ ਭਰਮ ਨਹੀਂ, ਕਿੰਤੂ ਮਨੁਸ਼੍ਯਮਾਤ੍ਰ ਗੁਰੁਉਪਦੇਸ਼ ਦੇ ਪਾਤ੍ਰ ਹਨ.

ਮਾਝ ਮਹਲਾ ੫

ਸਭੇ ਸਾਂਝੀਵਾਲ ਸਦਾਇਨ, ਤੂ ਕਿਸੈ ਨਾ ਦਿਸੈ ਬਾਹਰਾ, ਜੀਉ.

ਗਉੜੀ ਥਿਤੀ ਮਹਲਾ ੫

ਖਤ੍ਰੀ ਬ੍ਰਾਹਮਣ ਸੂਦ ਵੈਸ ਉਧਰੈ ਸਿਮਰ ਚੰਡਾਲ,
ਜਿਨ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ.[੧]

ਵਾਰ ਸੋਰਠ ਮਹਲਾ ੩

ਪਰਥਾਇ[੨] ਸਾਖੀ ਮਹਾਪੁਰਖ ਬੋਲਦੇ, ਸਾਂਝੀ ਸਗਲ ਜਹਾਨੈ.[੩]

ਸੂਹੀ ਮਹਲਾ ੫

ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸ ਚਹੁ ਵਰਣਾ ਕਉ ਸਾਂਝਾ.

## (੮੫) ਉਪਾਸਨਾ

ਸਿੱਖ ਧਰਮ ਵਿੱਚ ਕੇਵਲ ਕਰਤਾਰ ਦੀ ਉਪਾਸਨਾ ਕਰਣੀ ਵਿਧਾਨ ਹੈ, ਜੋ ਉਸ ਦੇ ਸਾਜੇ ਹੋਏ ਦੇਵੀ ਦੇਵਤਾ ਅਵਤਾਰ ਆਦਿਕਾਂ ਨੂੰ ਉਸ ਦੀ ਥਾਂ ਉਪਾਸਦੇ ਹੈਨ ਓਹ ਗੁਰੁਮਤ ਤੋਂ ਅਗ੍ਯਾਤ ਹਨ.

(੮੬) ਸਿਰੀ ਰਾਗ ਮਹਲਾ ੩

ਅੰਮ੍ਰਿਤ ਛੋਡ ਬਿਖਿਆ ਲੋਭਾਣੇ, ਸੇਵਾ ਕਰਹਿ ਵਿਡਾਣੀ,[੪]

---

੧ ਚਰਣਾਂ ਦੀ ਧੂੜਿ.
੨ ਪ੍ਰਸੰਗ ਅਨੁਸਾਰ ਮਹਾਨ ਭਾਵ ਉਪਦੇਸ਼ ਆਖਦੇ ਹਨ.
੩ ਓਹ ਉਪਦੇਸ਼ ਸਾਰੇ ਸੰਸਾਰ ਲਈ ਸਾਂਝਾ ਹੁੰਦਾ ਹੈ.
੪ ਬਿਗਾਨੀ.

ਆਪਣਾਧਰਮ[1] ਗਵਾਵਹਿ ਬੂਝਹਿ ਨਾਹੀ, ਅਨਦਿਨੁ ਦੁਖੁ ਵਿਹਾਣੀ
ਮਨਮੁਖ ਅੰਧ ਨ ਚੇਤਨੀ, ਡੂਬਮੂਏ ਬਿਨ ਪਾਣੀ.[2]

ਸਿਰੀ ਰਾਗ ਮਹਲਾ ੫

ਇਕ ਪਛਾਣੂ ਜੀਅ ਕਾ, ਇਕੋ ਰਖਣਹਾਰ,
ਇਕਸ ਕਾ ਮਨ ਆਸਰਾ, ਇਕੋ ਪ੍ਰਾਨਅਧਾਰ,
ਤਿਸ ਸਰਣਾਈ ਸਦਾ ਸੁਖ ਪਾਰਬ੍ਰਹਮ ਕਰਤਾਰ.
ਮਨ ਮੇਰੇ, ਸਗਲ ਉਪਾਵ ਤਿਆਗ,
ਗੁਰੁਪੂਰਾ ਆਰਾਧ ਨਿਤ ਇਕਸ ਕੀ ਲਿਵ ਲਾਗ,
ਇਕੋ ਭਾਈ ਮਿਤ ਇਕ, ਇਕੋ ਮਾਤ ਪਿਤਾ,
ਇਕਸ ਕੀ ਮਨ ਟੇਕ ਹੈ ਜਿਨ ਜੀਉ ਪਿੰਡ ਦਿਤਾ,
ਸੋ ਪ੍ਰਭੁ ਮਨਹੁ ਨ ਵਿਸਰੈ ਜਿਨ ਸਭੁਕਿਛੁ ਵਸ ਕੀਤਾ,
ਘਰ ਇਕੋ ਬਾਹਰ ਇਕੋ, ਥਾਨਥਨੰਤਰ ਆਪ,
ਜੀਅਜੰਤੁ ਸਭ ਜਿਨ ਕੀਏ ਆਠਪਹਿਰ ਤਿਸ ਜਾਪ,
ਇਕਸ ਸੇਤੀ ਰਤਿਆਂ ਨ ਹੋਵੀ ਸੋਗ ਸੰਤਾਪ.
ਪਾਰਬ੍ਰਹਮ ਪ੍ਰਭੁ ਏਕ ਹੈ ਦੂਜਾ ਨਾਹੀ ਕੋਇ,
ਜੀਉ ਪਿੰਡ ਸਭ ਤਿਸ ਕਾ ਜੋ ਤਿਸ ਭਾਵੈ ਸੁ ਹੋਇ,
ਗੁਰੁ ਪੂਰੇ ਪੂਰਾ ਭਇਆ ਜਪ ਨਾਨਕ ਸਾਚਾ ਸੋਇ.

---

੧ ਜਿਸ ਸਿਰਜਣਹਾਰ ਪ੍ਰਤਿਪਾਲਕ ਪਿਤਾ ਨੇ ਮਾਨੁਸ਼ਦੇਹ, ਅਰ ਸਭ ਸੁਖ ਬਖਸ਼ੇ ਹਨ ਉਸ ਦੀ ਅਨੰਨਯਉਪਾਸਨਾ ਕਰਨੀ ਮੁੱਖਧਰਮ ਹੈ.

੨ ਅਗ੍ਯਾਨ ਕਲਪਿਤ ਵਹਿਮਾਂ ਵਿੱਚ ਡੁੱਬਕੇ (ਜੋ ਵਾਸਤਵ ਕੁਛ ਭੀ ਨਹੀਂ) ਮਨਮੁਖ ਮਰਰਹੇ ਹਨ, ਅਥਵਾ ਅੰਨ੍ਹੇ ਲੋਕ, ਦੂਜਿਆਂ ਤੋਂ ਅਥਾਹ ਪਾਣੀ ਸੁਣਕੇ ਚਕ੍ਰਿਤਬੁਧੀ ਹੋਏ ਨਾਹਕ ਗੋਤੇ ਖਾ ਰਹੇ ਹਨ.

(੮੭) ਸਿਰੀ ਰਾਗ ਮਹਲਾ ੫

ਹਉ ਗੁਰੁ ਮਿਲ ਇਕ ਪਛਾਣਦਾ, ਦੁਯਾ ਕਾਗਲ ਚਿਤ ਨ ਜਾਣਦਾ,[੧]

(੮੮) ਮਾਝ ਮਹਲਾ ੫

ਇਕਸ ਵਿਣ ਹੋਰ ਦੂਜਾ ਨਾਹੀ, ਬਾਬਾ ਨਾਨਕ ਇਹ ਮਤਿ ਸਾਰੀ[੨] ਜੀਉ.

(੮੯) ਗਉੜੀ ਮਹਲਾ ੫

ਪ੍ਰਭੁ ਤਿਆਗ ਲਾਗਤ ਅਨਲੋਭਾ[੩], ਦਾਸ ਸਲਾਮ ਕਰਤ ਕਤ ਸੋਭਾ?

(੯੦) ਗਉੜੀ ਮਹਲਾ ੫

ਜਿਨ ਕੀਤਾ ਮਾਟੀ ਤੇ ਰਤਨ, ਗਰਭ ਮਹਿ ਰਾਖਿਆ ਜਿਨ ਕਰ ਜਤਨ.
ਜਿਨ ਦੀਨੀ ਸੋਭਾ ਵਡਿਆਈ, ਤਿਸ ਪ੍ਰਭੁ ਕਉ ਆਠਪਹਿਰ ਧਿਆਈ.
ਜਿਨ ਕੀਤਾ ਮੂੜ ਤੇ ਬਕਤਾ, ਜਿਨ ਕੀਤਾ ਬੇਸੁਰਤ ਤੇ ਸੁਰਤਾ.
ਜਿਸ ਪਰਸਾਦ ਨਵੈਨਿਧਿ[੪] ਪਾਈ, ਸੋ ਪ੍ਰਭੁ ਮਨ ਤੇ ਬਿਸਰਤ ਨਾਹੀ.
ਜਿਨ ਦੀਆ ਨਿਥਾਵੇ ਕਉ ਥਾਨ, ਜਿਨ ਦੀਆ ਨਿਮਾਨੇ ਕਉ ਮਾਨ.
ਜਿਨ ਕੀਨੀ ਸਭ ਪੂਰਨ ਆਸਾ, ਸਿਮਰਉ ਦਿਨ ਰੈਨ ਸਾਸ ਗਿਰਾਸਾ.

(੯੧) ਗਉੜੀ ਬਾਵਨਅਖਰੀ ਮਹਲਾ ੫

ਧਰ ਜੀਅਰੇ, ਇਕਟੇਕ ਤੂੰ, ਲਾਹਿ ਬਿਡਾਨੀ ਆਸ,
ਨਾਨਕ ਨਾਮ ਧਿਆਈਐ ਕਾਰਜ ਆਵੈ ਰਾਸ.

---

੧ ਦੂਜਾ ਕਾਗਜ਼ ਚਿੱਤਣਾ ਮੈਂ ਨਹੀਂ ਜਾਣਦਾ. ਭਾਵ ਇਹ ਹੈ ਕਿ ਇੱਕ ਕਰਤਾਰ ਦੀ ਮਹਿਮਾ ਤੋਂ ਛੁੱਟ ਹੋਰ ਦੇਵੀ ਦੇਵਤਾ ਦੀ ਮਹਿਮਾ ਮੈਨੂੰ ਲਿਖਣੀ ਨਹੀਂ ਆਉਂਦੀ.

੨ ਗੁਰੁ ਨਾਨਕ ਦੇਵ ਨੇ ਇਹ ਸੁਭ ਸਿਖਯਾ ਸਾਨੂੰ ਦੱਸੀ ਹੈ.

੩ ਅਨਯ ਲੋਭ.

੪ ਸੰਸਕ੍ਰਿਤ ਦੇ ਵਿਦ੍ਵਾਨਾਂ ਨੇ ਖ਼ਾਸਕਰਕੇ ਨੌਂ ਨਿਧੀਆਂ ਏਹ ਲਿਖੀਆਂ ਹਨ:- ਪਦਮ, ਮਹਾਂ ਪਦਮ, ਮਕਰ, ਕੱਛਪ, ਮੁਕੰਦ, ਕੁੰਦ, ਨੀਲ, ਸੰਖ, ਔਰ ਖਰਬ, ਗੁਰੂ ਸਾਹਿਬ ਦਾ ਨਵਨਿਧਿ ਤੋਂ ਭਾਵ ਸਰਵਪਦਾਰਥ ਹੈ.

(੯੨) ਗਉੜੀ ਸੁਖਮਨੀ ਮਹਲਾ ੫

ਏਕੋ ਜਪ ਏਕੋ ਸਾਲਾਹਿ, ਏਕ ਸਿਮਰ ਏਕੋ ਮਨ ਆਹਿ,
ਏਕਸ ਕੇ ਗੁਨ ਗਾਉ ਅਨੰਤ, ਮਨ ਤਨ ਜਾਪ ਏਕ ਭਗਵੰਤ,
ਏਕੋਏਕ ਏਕ ਹਰਿ ਆਪ, ਪੂਰਨ ਪੂਰਰਹਿਓ ਪ੍ਰਭੁ ਬਿਆਪ,
ਅਨਿਕ ਬਿਸਥਾਰ ਏਕ ਤੇ ਭਏ, ਏਕ ਅਰਾਧ ਪਰਾਛਤ[1] ਗਏ,
ਮਨ ਤਨ ਅੰਤਰ ਏਕ ਪ੍ਰਭੁ ਰਾਤਾ, ਗੁਰੁ ਪ੍ਰਸਾਦ ਨਾਨਕ ਇਕ ਜਾਤਾ.

(੯੩) ਪੌੜੀ ਗਉੜੀ ਵਾਰ ੧, ਮਹਲਾ ੪

ਇਕ ਦੇਖਿਆ ਇਕ ਮੰਨਿਆ, ਇਕੋ ਸੁਣਿਆ ਸ੍ਰਵਣ ਸਰੋਤ[2].

(੯੪) ਗਉੜੀ ਵਾਰ ੧, ਮਹਲਾ ੫

ਸੇਵਕ ਸਚੇਸਾਹ ਕੇ ਸੇਈ ਪਰਵਾਣ,
ਦੂਜਾ ਸੇਵਨ ਨਾਨਕਾ, ਸੇ ਪਚ ਪਚ ਮੁਏ ਅਜਾਣ.

(੯੫) ਗਉੜੀ—ਕਬੀਰ ਜੀ

ਰੇ ਜੀਅ ਨਿਲਜ, ਲਾਜ ਤੁਹਿ ਨਾਹੀ? ਹਰਿ ਤਜ ਕਤ ਕਾਹੂੰਕੇ ਜਾਹੀ?
ਜਾਕੋ ਠਾਕੁਰ ਊਚਾ ਹੋਈ, ਸੋ ਜਨ ਪਰਘਰ ਜਾਤ ਨ ਸੋਹੀ.
ਕਹਿ ਕਬੀਰ ਪੂਰਨ ਜਗ ਸੋਈ, ਜਾਕੈ ਹਿਰਦੈ ਅਵਰ ਨ ਹੋਈ.

(੯੬) ਆਸਾ ਮਹਲਾ ੩

ਮੂਲ ਲਾਗੇ ਸੇ ਜਨ ਪਰਵਾਣ,
ਅਨ ਦਿਨ ਰਾਮਨਾਮ ਜਪ ਹਿਰਦੈ, ਗੁਰੁਸਬਦੀ ਹਰਿ ਏਕੋ ਜਾਣ.

---

੧ ਦੋਸ਼—ਪਾਪ, ਪਾਪ ਦੀ ਨਿਵ੍ਰਿਤੀ ਵਾਸਤੇ ਜੋ ਕਰਮ ਕੀਤਾਜਾਂਦਾ ਹੈ ਉਸਦਾ ਨਾਂਉ ਪ੍ਰਾਯਸ਼ਚਿਤ ਹੈ. ਜਿਨ੍ਹਾਂ ਨੇ ਇੱਕ ਕਰਤਾਰ ਨੂੰ ਅਰਾਧਿਆ ਹੈ ਉਨਾਂ ਨੂੰ ਕਿਸੇ ਪ੍ਰਾਯਸ਼ਚਿਤਕਰਮ ਦੀ ਲੋੜ ਨਹੀਂ.

੨ ਸੁਣਨਯੋਗਯ.

ਡਾਲੀ ਲਾਗੇ ਨਿਹਫਲ ਜਾਇ,[੧] ਅੰਧੀਕੰਮੀ ਅੰਧਸਜਾਇ.

(੯੭) ਵਾਰ ਆਸਾ ਮਹਲਾ ੧

ਖਸਮ ਛੋਡ ਦੂਜੇ ਲਗੇ ਡੁਬੇ ਸੇ, ਵਣਜਾਰਿਆ.

(੯੮) ਵਾਰ ਆਸਾ ਮਹਲਾ ੧

ਨਾਨਕ ਸਚੁ ਧਿਆਇਨ ਸਚ, ਜੋ ਮਰ ਜੰਮੇ ਸੋ ਕਚਨਕਚ,[੨]

(੯੯) ਵਾਰ ਗੂਜਰੀ ੧, ਮਹਲਾ ੩

ਸਦਾ ਸਦਾ ਸੋ ਸੇਵੀਐ, ਜੋ ਸਭ ਮਹਿ ਰਹਿਆ ਸਮਾਇ,
ਅਵਰ ਦੂਜਾ ਕਿਉ ਸੇਵੀਐ ਜੰਮੈ ਤੈ ਮਰਜਾਇ?
ਨਿਹਫਲ ਤਿਨ ਕਾ ਜੀਵਿਆ, ਜਿ ਖਸਮ ਨ ਜਾਣਹਿ ਆਪਣਾ,
ਅਵਰੀ ਕਉ ਚਿਤ ਲਾਇ.

(੧੦੦) ਵਾਰ ਗੂਜਰੀ ੧, ਮਹਲਾ ੩

ਸਦਾ ਸਦਾ ਸਾਲਾਹੀਐ ਸਚੇ ਕਉ ਬਲਜਾਉ,
ਨਾਨਕ, ਏਕ ਛੋਡ ਦੂਜੈ ਲਗੈ ਸਾ ਜਿਹਵਾ ਜਲਜਾਉ.

(੧੦੧) ਸੋਰਠ ਮਹਲਾ ੫

ਜਿਨ ਤੁਮ ਸਿਰਜੇ ਸਿਰਜ ਸਵਾਰੇ, ਤਿਸ ਧਿਆਵਹੁ ਦਿਨ ਰੈਨੇਹੀ,
ਜਨ ਨਾਨਕ ਪ੍ਰਭੁ ਕਿਰਪਾ ਧਾਰੀ, ਮੈ ਸਤਗੁਰੁ ਓਟ ਗਹੇਹੀ.

(੧੦੨) ਸੂਹੀ ਮਹਲਾ ੧

ਜਾਕਉ ਮਹਿਲ ਹਜੂਰ, ਦੂਜੇ ਨਿਵੈ ਕਿਸ?[੩]

---

੧ ਮੂਲ ਸਿੰਜਣਵਾਲੇ ਫਲ ਪਾਉਂਦੇ ਹਨ, ਡਾਲੀਆਂ ਨੂੰ ਜਲ ਦੇਣ ਵਾਲੇ ਫਲਾਂ ਤੋਂ ਖਾਲੀ ਰਹਿੰਦੇ ਹਨ.

੨ ਜੋ ਸਤਯ ਦੀ ਉਪਾਸਨਾ ਕਰਦੇ ਹਨ ਓਹ ਸੱਚੇ ਹਨ. ਜੋ ਜਨਮ ਮਰਣ ਵਾਲਿਆਂ ਦੇ ਸੇਵਕ ਹਨ ਓਹ ਕੱਚੇ ਹਨ.

੩ ਜੋ ਕਰਤਾਰ ਦੇ ਦਰਬਾਰ ਵਿੱਚ ਹਾਜ਼ਰ ਹੋਏ ਹਨ, ਓਹ ਦੂਸਰੇ ਕਿਸ ਅੱਗੇ ਨਿਉਂਦੇ ਹਨ? ਭਾਵ ਏਹ ਹੈ ਕਿ ਓਹ ਹੋਰ ਕਿਸੇ ਨੂੰ ਇਸ਼ਟ ਨਹੀਂ ਥਾਪਦੇ.

ਦਰ ਦਰਵਾਣੀ ਨਾਹਿ ਮੂਲੇ ਪੁਛ ਤਿਸ.[੧]

(੧੦੩) ਮਹਲਾ ੫, ਵਾਰ ਰਾਮਕਲੀ ੨

ਹਰਿ ਇਕਸੈ ਨਾਲ ਮੈ ਦੋਸਤੀ, ਹਰਿ ਇਕਸੈ ਨਾਲ ਮੈ ਰੰਗ,
ਹਰਿ ਇਕੋ ਮੇਰਾ ਸਜਨੋ, ਹਰਿ ਇਕਸੈ ਨਾਲ ਮੈ ਸੰਗ,
ਹਰਿ ਇਕਸੈ ਨਾਲ ਮੈ ਗੋਸਟੇ, ਮੁਹਮੈਲਾ ਕਰੈ ਨ ਭੰਗ,[੨]
ਜਾਣੈ ਬਿਰਥਾ ਜੀਅ ਕੀ, ਕਦੇ ਨ ਮੋੜੈ ਰੰਗ.[੩]
ਹਰਿ ਇਕੋ ਮੇਰਾ ਮਸਲਤੀ, ਭੰਨਣ ਘੜਨ ਸਮਰਥ,
ਹਰਿ ਇਕੋ ਮੇਰਾ ਦਾਤਾਰ ਹੈ ਸਿਰ ਦਾਤਿਆ ਜਗ ਹਥ,
ਹਰਿ ਇਕਸੈ ਦੀ ਮੈ ਟੇਕ ਹੈ, ਜੋ ਸਿਰ ਸਭਨਾ ਸਮਰਥ,
ਸਤਗੁਰੁਸੰਤ[੪] ਮਿਲਾਇਆ ਮਸਤਕ ਧਰਕੈ ਹਥ.
ਵਡਾਸਾਹਿਬ ਗੁਰੂ ਮਿਲਾਇਆ ਜਿਨ ਤਾਰਿਆ ਸਗਲ ਜਗਤ,
ਮਨਕੀਆ ਇਛਾ ਪੂਰੀਆ ਪਾਇਆ ਧੁਰਸੰਜੋਗ,
ਨਾਨਕ ਪਾਇਆ ਸਚਨਾਮ ਸਦਹੀ ਭੋਗੇ ਭੋਗ.

(੧੦੪) ਮਾਰੂ ਮਹਲਾ ੧

ਹਉ ਹਰਿ ਬਿਨ ਅਵਰ ਨ ਜਾਨਾ.

(੧੦੫) ਸਾਰੰਗ ਮਹਲਾ ੧

ਗਹਿਰ ਗੰਭੀਰ ਸਾਗਰ ਰਤਨਾਗਰ, ਅਵਰ ਨਹੀ ਅਨਪੂਜਾ,
ਸਬਦ ਬੀਚਾਰ ਭਰਮ ਭਉ ਭੰਜਨ, ਅਵਰ ਨ ਜਾਨਿਆ ਦੂਜਾ.
ਮਨੂਆ ਮਾਰ ਨਿਰਮਲਪਦ ਚੀਨਿਆ, ਹਰਿਰਸ ਰਤੇ ਅਧਿਕਾਈ,
ਏਕਸ ਬਿਨ ਮੈ ਅਵਰ ਨ ਜਾਨਾ ਸਤਗੁਰ ਬੂਝ ਬੁਝਾਈ.
ਅਗਮ ਅਗੋਚਰ ਨਾਥ ਅਜੋਨੀ, ਗੁਰੁਮਤਿ ਏਕੈ ਜਾਨਿਆ,

---

੧ ਉਨਾਂ ਨੂੰ ਦਰਗਾਹਵਿਚ ਕਿਸੇ ਦ੍ਵਾਰਪਾਲ ਤੋਂ ਪੁੱਛਗਿੱਛ ਨਹੀਂ ਹੁੰਦੀ.
੨ ਬੇਰੁਖੀ ਕਰਕੇ ਮਨਭੰਗ ਨਹੀਂ ਕਰਦਾ.
੩ ਇੱਕਰਸ ਪ੍ਰੇਮ ਨਿਬਾਹੁੰਦਾ ਹੈ.
੪ ਗੁਰੁ ਨਾਨਕ ਦੇਵ.

ਸੁਭਰ ਭਰੇ ਨਾਹੀ ਚਿਤ ਡੋਲੈ ਮਨਹੀ ਤੇ ਮਨ ਮਾਨਿਆ.
ਗੁਰੁਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ,
ਨਾਨਕ ਦੀਨਦਿਆਲੁ ਹਮਾਰੈ ਅਵਰ ਨ ਜਾਨਿਆ ਕੋਈ.

(੧੦੬) ਮਲਾਰ ਮਹਲਾ ੫

ਰਾਜ ਤੇ ਕੀਟ ਕੀਟ ਤੇ ਸੁਰਪਤਿ[1] ਕਰ ਦੋਖ ਜਠਰ ਕਉ ਭਰਤੇ,[2]
ਕ੍ਰਿਪਾਨਿਧਿ ਛੋਡ ਆਨਕਉ ਪੂਜਹਿ ਆਤਮਘਾਤੀ ਹਰਤੇ.
ਹਰਿ ਬਿਸਰਤ ਤੇ ਦੁਖ ਦੁਖ ਮਰਤੇ,
ਅਨਿਕਬਾਰ ਭ੍ਰਮਹਿ ਬਹੁਜੋਨੀ, ਟੇਕ[3] ਨ ਕਾਹੂੰ ਧਰਤੇ.
ਤਿਆਗ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ.
ਕਾਗਰਨਾਵ[4] ਲੰਘਹਿ ਕਤ ਸਾਗਰ? ਬ੍ਰਿਥਾ ਕਥਤ—"ਹਮ ਤਰਤੇ."
ਸਿਵ ਬਿਰੰਚ ਅਸੁਰ ਸੁਰ ਜੇਤੇ ਕਾਲਅਗਨਿ ਮਹਿ ਜਰਤੇ.
ਨਾਨਕ ਸਰਨ ਚਰਨਕਮਲਨ ਕੀ, ਤੁਮ ਨ ਡਾਰਹੁ ਪ੍ਰਭ ਕਰਤੇ.

(੧੦੭) ਸਲੋਕ ਕਬੀਰ

ਕਬੀਰ ਸਮੁੰਦ ਨ ਛੋਡੀਐ ਜਉ ਅਤਿ ਖਾਰੋ ਹੋਇ,
ਪੋਖਰ ਪੋਖਰ[5] ਢੂੰਡਤੇ ਭਲੋ ਨ ਕਹਿਹੈ, ਕੋਇ.

(੧੦੮) ਸਲੋਕ ਕਬੀਰ,

ਹਰਿਸੋ ਹੀਰਾ ਛਾਡਕੈ ਕਰਹਿ ਆਨ ਕੀ ਆਸ,
ਤੇ ਨਰ ਦੋਜਕ, ਜਾਹਿਗੇ, ਸਤਿ ਭਾਖੈ ਰਵਦਾਸ.

(੧੦੯) ਸਵੈਯੇ ਸ੍ਰੀ ਮੁਖਵਾਕ ਮਹਲਾ ੫

ਬ੍ਰਹਮਾਦਿਕ ਸਿਵ ਛੰਦਮੁਨੀਸੁਰ[6], ਰਸਕ ਰਸਕ ਠਾਕੁਰਗੁਨ ਗਾਵਤ,

---

੧ ਜੋ ਵਾਹਿਗੁਰੂ ਰਾਜੇ ਤੋਂ ਕੰਗਾਲ, ਕੰਗਾਲ ਤੋਂ ਇੰਦ੍ਰ ਕਰ ਦਿੰਦਾ ਹੈ.
੨ "ਰੋਜ਼ ਹੀ ਰਾਜ਼ ਬਿਲੋਕਤ ਰਾਜ਼ਿਕ, ਰੋਖ ਰੂਹਾਨ ਕੀ ਰੋਜ਼ੀ ਨ ਟਾਰੈ."
੩ ਵਿਸ਼੍ਰਾਮ, ਇਸਥਿਤੀ.
੪ ਕਾਗਜ਼ ਦੀ ਬੇੜੀ ਨਾਲ.
੫ ਛਪੜੀ.
੬ ਵੇਦਾਂ ਦੇ ਕਰਤਾ ਸਿਰੋਮਨਿ ਮੁਨਿ.

ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ[1], ਧਰਣਿ ਗਗਨ ਆਵਤ ਫੁਨ ਧਾਵਤ,
ਸਿਧ ਮਨੁਖ੍ਯ ਦੇਵ ਅਰੁ ਦਾਨਵ ਇਕਤਿਲ ਤਾਕੋ ਮਰਮ[2] ਨ ਪਾਵਤ,
ਪ੍ਰਿਅ ਪ੍ਰਭੁਪ੍ਰੀਤ ਪ੍ਰੇਮਰਸ ਭਗਤੀ ਹਰਿਜਨ ਤਾਕੈ ਦਰਸ ਸਮਾਵਤ,
ਤਿਸਹਿ ਤਿਆਗ ਆਨਕਉ ਜਾਚਹਿ
ਮੁਖ ਦੰਤ ਰਸਨ ਸਗਲ ਘਸਜਾਵਤ,
ਰੇ ਮਨ ਮੂੜ, ਸਿਮਰ ਸੁਖਦਾਤਾ, ਨਾਨਕਦਾਸ ਤੁਝਹਿ ਸਮਝਾਵਤ.

(੧੧੦) ਸਲੋਕ ਵਾਰਾਂ ਤੇ ਵਧੀਕ, ਮਹਲਾ ੫

ਦੂਜੀ ਛੋਡ ਕੁਵਾਟੜੀ, ਇਕਸ ਸਿਉ ਚਿਤ ਲਾਇ,
ਦੂਜੈਭਾਵੀ ਨਾਨਕਾ ਵਹਿਣ ਲੁੜੰਦੜੀ ਜਾਇ.[3]

## (੧੧੧) ਅਸੀਸ

ਬੀਬੀ ਭਾਨੀ ਜੀ ਨੇ ਆਪਣੇ ਸਪੁਤ੍ਰ ਸ੍ਰੀ ਗੁਰੂ ਅਰਜਨਦੇਵ ਜੀ ਨੂੰ ਆਸ਼ਿਰਵਾਦ ਦੇਕੇ ਜੋ ਸੁਭ ਉਪਦੇਸ਼ ਦਿੱਤਾ ਹੈ ਉਸ ਤੋਂ ਸਾਨੂੰ ਸਿਖ੍ਯਾ ਲੈਣੀ ਚਾਹੀਏ ਕਿ ਮਾਤਾ ਪਿਤਾ ਆਪਣੀ ਸੰਤਾਨ ਨੂੰ ਭੋਗ ਮੋਖ ਦਾ ਅਧਿਕਾਰੀ ਬਣਾਕੇ ਆਪਣਾ ਲੋਕ ਪਰਲੋਕ ਸਫਲ ਕਰਣ.

ਗੂਜਰੀ ਮਹਲਾ ੫

ਜਿਸ ਸਿਮਰਤ ਸਭ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ.
ਸੋ ਹਰਿ, ਹਰਿ ਤੁਮ ਸਦਹੀ ਜਾਪਹੁ ਜਾਕਾ ਅੰਤ ਨਾ ਪਾਰੋ.
ਪੂਤਾ, ਮਾਤਾ ਕੀ ਆਸੀਸ,
ਨਿਮਖ ਨ ਬਿਸਰੋ ਤੁਮ ਕਉ, ਹਰਿ ਹਰਿ ਸਦਾ ਭਜਹੁ ਜਗਦੀਸ.
ਸਤਗੁਰੁ ਤੁਮ ਕਉ ਹੋਇ ਦਿਆਲਾ ਸੰਤ ਸੰਗ ਤੇਰੀ ਪ੍ਰੀਤ[4],

---

੧ ਵਿਸ਼ਨੁ, ਅਥਵਾ ਯੋਗੀ ਗੋਰਖ ਨਾਥ. ੨ ਭੇਦ. ਰਹਸ੍ਯ.
੩ ਸੰਸਾਰਨਦ ਦੇ ਪ੍ਰਵਾਹ ਵਿਚ ਬਹੇ ਚਲੇ ਜਾਂਦੇ ਹਨ.
੪ ਜੋ ਬੱਚੇ ਸਤਿਸੰਗ ਵਿੱਚ ਪਰਵਰਿਸ਼ ਪਾਉਂਦੇ ਅਤੇ ਕੁਸੰਗਤ ਤੋਂ ਬਚੇ ਰਹਿੰਦੇ ਹਨ, ਉਨਾਂ ਦੀ ਅਵਸਥਾ ਸੁਧਰਜਾਂਦੀ ਹੈ.

ਕਾਪੜ ਪਤ ਪਰਮੇਸਰ ਰਾਖੀ ਭੋਜਨ ਕੀਰਤਨ ਨੀਤ[1]
ਅੰਮ੍ਰਿਤ ਪੀਵਹੁ[2] ਸਦਾ ਚਿਰ ਜੀਵਹੁ ਹਰਿ ਸਿਮਰਤ ਅਨਦ ਅਨੰਤਾ,
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ[3],
ਭਵਰ ਤੁਮਾਰਾ ਇਹੁ ਮਨ ਹੋਵਹੁ ਹਰਿਚਰਣਾ ਹੋਹੁ ਕਉਲਾ[4]
ਨਾਨਕ ਦਾਸ ਉਨ ਸੰਗ ਲਪਟਾਇਓ ਜਿਉ ਬੂੰਦਹਿ ਚਾਤ੍ਰਿਕ ਮਉਲਾ[5].

ਵਡਹੰਸ ਮਹਲਾ ੧

ਬਾਬਾ, ਆਵਹੁ ਭਾਈਹੋ, ਗਲ ਮਿਲਹਿ, ਮਿਲ ਮਿਲ ਦੇਹ ਅਸੀਸਾ ਹੇ,
ਬਾਬਾ, ਸਚੜਾ ਮੇਲ ਨ ਚੁਕਈ, ਪ੍ਰੀਤਮ ਕੀਆ ਦੇਹ ਅਸੀਸਾ ਹੇ.
ਅਸੀਸਾ ਦੇਵਹੁ ਭਗਤਿ ਕਰੇਵਹੁ, ਮਿਲਿਆ ਕਾ ਕਿਆ ਮੇਲੋ ?

## (੧੧੨) ਅਕਾਸਬਾਣੀ

ਅਨੇਕ ਮਤਾਂ ਵਾਲੇ ਮੰਨਦੇ ਹਨ ਕਿ ਅਕਾਸ਼ੋਂ, ਉੱਤਮ ਪੁਰਸ਼ਾਂ ਨੂੰ ਪਰਮੇਸ਼ੁਰ ਦੀ ਬਾਣੀ ਸੁਣਾਈ ਦਿੰਦੀ ਹੈ, ਅਥਵਾ ਪਰਮਾਤਮਾ ਕਿਸੇ ਦੇਵਤਾ ਜਾਂ ਦੂਤ ਦੇ ਰਾਹੀਂ ਸੁਨੇਹਾ ਭੇਜਦਾ ਹੈ, ਪਰ ਗੁਰੁਮਤ ਵਿੱਚ ਐਸੀ ਬਾਣੀ ਤੋਂ ਭਾਵ ਹੈ ਕਿ ਕਰਤਾਰ ਦੇ ਪਜਾਰਿਆਂ ਨੂੰ ਉਸ ਦੇ ਓਹ

---

੧. ਵਸਤ੍ਰ ਤੇਰੇ ਨਿਰਮਲ ਅਤੇ ਸੁੰਦਰ ਹੋਣ, ਜੋ ਵਾਹਿਗੁਰੂ ਦੀ ਕ੍ਰਿਪਾ ਕਰਕੇ ਤੈਨੂੰ ਪਤਵੰਤਾ ਕਰਣ, ਅਤੇ ਭੋਜਨ ਕਰਦਾ ਹੋਯਾ ਤੂੰ ਨਿੱਤ ਵਾਹਿਗੁਰੂ ਦਾ ਸ਼ੁਕਰੀਆ ਕਰੇਂ—ਭਾਵ ਏਹ ਹੈ ਕਿ ਕਦੇ ਕ੍ਰਿਤਗਜਤਾ ਦਾ ਖ਼ਯਾਲ ਤੇਰੇ ਮਨੋਂ ਨਾ ਵਿਸਰੇ.

੨. ਥੁਆਡਾ ਖਾਨ ਪਾਨ ਅਰੋਗਤਾ ਦੇ ਨਿਯਮਾਂ ਅਨੁਸਾਰ ਹੋਵੇ.

੩. ਸੰਸਾਰ ਦੇ ਸਭ ਆਨੰਦ ਪ੍ਰਾਪਤ ਹੋਣ, ਅਤੇ ਸਭ ਕੰਮ ਵਿਚਾਰ ਸਾਥ ਕਰਣ ਕਰਕੇ ਮਨ ਕਦੇ ਭੀ ਚਿੰਤਾ ਵਿੱਚ ਮਗਨ ਨਾ ਹੋਵੇ.

੪. ਸੰਸਾਰ ਦੇ ਸਭ ਬਿਵਹਾਰ ਕਰਦੇ ਹੋਏ ਭੀ, ਆਪ ਦਾ ਮਨਰੂਪੀ ਭੌਰਾ ਵਾਹਿਗੁਰੂ ਦੇ ਚਰਣਾਰਬਿੰਦ ਦਾ ਮਕਰੰਦ ਪਾਨ ਕਰੇ.

੫. ਪ੍ਰਸੰਨ, ਆਨੰਦ. ਜੈਸੇ ਸ੍ਵਾਂਤੀਬੂੰਦ ਨੂੰ ਪਾਕੇ ਚਾਤ੍ਰਿਕ ਪ੍ਰਸੰਨ ਹੁੰਦਾ ਹੈ.

ਹੁਕਮ, ਜੋ ਉਨਾਂ ਦੀ ਰਾਹੀਂ ਵਾਹਗੁਰੂ ਨੇ ਪ੍ਰਚਾਰ ਕਰਾਉਣੇ ਹਨ, ਸਫੁਰਣ ਹੁੰਦੇ ਹਨ.

ਤਿਲੰਗ ਮਹਲਾ ੧

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ[੧] ਵੇ ਲਾਲੋ.

ਸੂਹੀ ਮਹਲਾ ੪

ਦਾਸਨਦਾਸ ਕਹੈ ਜਨ ਨਾਨਕ, ਜੇਹਾ ਤੂੰ ਕਰਾਇਹਿ
ਤੇਹਾ ਹਉ ਕਰੀ ਵਖਿਆਨ.

ਸੂਹੀ ਮਹਲਾ ੫

ਅਗਮ ਅਗੋਚਰ[੨] ਸਚਸਾਹਿਬ ਮੇਰਾ, ਨਾਨਕ ਬੋਲੈ ਬੋਲਾਇਆ ਤੇਰਾ.

## (੧੧੩) ਅਚਰਜ

ਗਉੜੀ ਮਹਲਾ ੯

ਇਕ ਬਿਨਸੈ ਇਕ ਅਸਥਿਰ ਮਾਨੈ, ਅਚਰਜ ਲਖਿਓ ਨ ਜਾਈ.[੩]

## (੧੧੪) ਅਜਰ ਜਰਣਾ

ਅਜੀਰਣ ਵਸਤੁ ਨੂੰ ਜਰਣਾ. ਅਰਥਾਤ ਜੋ ਹਜ਼ਮ ਨਾ ਹੋ ਸਕੇ ਉਸ ਨੂੰ ਪਚਾਉਣਾ, ਭਾਵ ਏਹ ਹੈ ਕਿ ਪਰਮ ਤੱਤ੍ਵ ਨੂੰ ਪਾਕੇ ਅਭਿਮਾਨੀ ਨਾ ਹੋਣਾ. ਦਿਖਾਵੇ ਦਾ ਸ਼ੰਕਲਪ ਨਾ ਉਠਾਉਣਾ.

ਜੈਤਸਰੀ ਮਹਲਾ ੫

ਮਨ ਮਹਿ ਸਤਗੁਰੁ ਧਿਆਨ ਧਰਾ,

---

੧ ਉਪਦੇਸ਼. ਪ੍ਰਚਾਰ.

੨ ਜਿਸ ਵਿੱਚ ਮਨ ਦੀ ਪੂਰੀ ਗੰਮਤਾ ਨਹੀਂ ਔਰ ਜੋ ਵਾਹਿਗੁਰੂ ਇੰਦ੍ਰੀਆਂ ਦਾ ਵਿਸ਼ਯ ਨਹੀਂ ਹੈ.

੩ ਆਪਣੇ ਸਾਥੀਆਂ ਨੂੰ ਕਾਲ ਦਾ ਗ੍ਰਾਸ ਹੁੰਦਾ ਦੇਖਕੇਭੀ ਜੀਵ ਆਪ ਤਾਂਈ ਅਵਿਨਾਸ਼ੀ ਮੰਨਦੇ ਹਨ, ਏਹ ਮਹਾਂ ਆਸ਼ਚਰਯ ਹੈ, ਜੋ ਸਮਝ ਵਿੱਚ ਨਹੀਂ ਆਉਂਦਾ.

ਦ੍ਰਿੜਿਓ ਗਿਆਨ ਮੰਤ੍ਰ ਹਰਿਨਾਮਾ, ਪ੍ਰਭੁਜੀਉ ਮਇਆ ਕਰਾ,
ਕਾਲ ਜਾਲ ਅਰੁ ਮਹਾਂ ਜੰਜਾਲਾ ਛੁਟਕੇ ਜਮਹਿ ਡਰਾ,
ਅਪਿਓ[1] ਪੀਓ ਗਤਥੀਓ[2] ਭਰਮਾ, ਕਹੁ ਨਾਨਕ ਅਜਰ ਜਰਾ.

## (੧੧੫) ਅਟਲ ਪਦਵੀ

ਗਉੜੀ ਸੁਖਮਨੀ ਮਹਲਾ ੫

ਕਬਹੂੰ ਸਾਧੁਸੰਗਤ ਇਹੁ ਪਾਵੈ, ਉਸ ਅਸਥਾਨ ਤੇ ਬਹੁਰ ਨ ਆਵੈ.
ਅੰਤਰ ਹੋਇ ਗਿਆਨਪਰਗਾਸ, ਉਸ ਅਸਥਾਨ ਕਾ ਨਹੀ ਬਿਨਾਸ.
ਮਨ ਤਨ ਨਾਮਰਤੇ ਇਕਰੰਗ, ਸਦਾ ਬਸਹਿ ਪਾਰਬ੍ਰਹਮ ਕੈ ਸੰਗ.
ਜਿਉ ਜਲ ਮਹਿ ਜਲ ਆਇ ਖਟਾਨਾ[3], ਤਿਉ ਜੋਤੀ ਸੰਗ ਜੋਤਿ ਸਮਾਨਾ.
ਮਿਟਗਏ ਗਵਨ ਪਾਏ ਬਿਸ੍ਰਾਮ, ਨਾਨਕ ਪ੍ਰਭੁ ਕੈ ਸਦ ਕੁਰਬਾਨ.

ਗੂਜਰੀ ਮਹਲਾ ੫

ਅਟਲਪਦਵੀ ਨਾਮ ਸਿਮਰਨ ਦ੍ਰਿੜ ਨਾਨਕ ਹਰਿ ਹਰਿ ਸਰਣ.

## (੧੧੬) ਅਤੀਤ

ਅਤੀਤ ਦਾ ਅਰਥ ਹੈ ਲੰਘਿਆ (ਗੁਜ਼ਰਿਆ) ਹੋਯਾ. ਜੋ ਮਾਯਾ ਦੇ ਪਦਾਰਥਾਂ ਵਿੱਚ ਅਟਕਕੇ ਪਰਮਾਰਥ ਤਕ ਨਹੀਂ ਪਹੁੰਚਦਾ, ਓਹ ਇਸ ਪਦਵੀ ਤੋਂ ਵੰਚਿਤ ਹੈ.

ਬਸੰਤ ਅ.ਪ. ਮਹਲਾ ੧

ਮਨ ਮਹਿ ਮਨੂਆ ਚਿਤ ਮਹਿ ਚੀਤਾ, ਐਸੇ ਹਰਿ ਕੇ ਲੋਕ ਅਤੀਤਾ.[4]

---

੧ ਅੰਮ੍ਰਿਤ.
੨ ਨਾਸ਼ ਹੋਗਯਾ.
੩ ਮਿਲਗਯਾ. ਸਮਾਯਾ
੪ ਵਾਹਗੁਰੂ ਦੇ ਮਨਨ ਵਿਖੇ ਜਿਸ ਦਾ ਮਨ ਹੈ, ਅਰ ਉਸ ਦੇ ਚਿਤਵਨ ਵਿਖੇ ਜਿਸ ਦਾ ਦਿਲ ਹੈ, ਓਹ ਸਭ ਮਾਯਕ ਪਦਾਰਥਾਂ ਤੋਂ ਗੁਜ਼ਰਿਆ ਹੋਯਾ ਅਤੀਤ ਹਰਿਜਨ ਹੈ.

## (੧੧੭) ਅਪਰਸ

ਕਈ ਪਾਖੰਡੀ, ਧਾਤੂ ਇਸਤ੍ਰੀ ਆਦਿਕ ਨੂੰ ਨਹੀਂ ਛੂੰਹਦੇ, ਅਤੇ ਆਪ ਨੂੰ "ਅਪਰਸ" ਸਦਾਉਂਦੇ ਹਨ, ਪਰ ਗੁਰੁਮਤ ਵਿੱਚ ਅਜੇਹੇ ਪੁਰਸ਼ ਦੰਭੀ ਹਨ. "ਅਪਰਸ" ਓਹੀ ਹੈਨ, ਜੋ ਆਪਣੀਆਂ ਇੰਦ੍ਰੀਆਂ ਅਤੇ ਮਨ ਨੂੰ ਕੁਕਰਮਾਂ ਦੇ ਸੰਯੋਗ ਤੋਂ ਨਿਰਲੇਪ ਰਖਦੇ ਹਨ.

(੧੧੮) ਗਉੜੀ ਸੁਖਮਨੀ ਮਹਲਾ ੫

ਮਿਥਿਆ ਨਾਹੀ ਰਸਨਾ ਪਰਸ, ਮਨ ਮਹਿ ਪ੍ਰੀਤਿ ਨਿਰੰਜਨ[੧] ਦਰਸ,
ਪਰਤ੍ਰਿਅ ਰੂਪ ਨ ਪੇਖੈ ਨੇਤ੍ਰ[੨], ਸਾਧੂ ਕੀ ਟਹਿਲ, ਸੰਤ ਸੰਗ ਹੇਤ,
ਕਰਨ ਨ ਸੁਨੈ ਕਾਹੂੰ ਕੀ ਨਿੰਦਾ, ਸਭ ਤੇ ਜਾਨੈ ਆਪਸ ਕਉ ਮੰਦਾ.
ਗੁਰੁਪ੍ਰਸਾਦਿ ਬਿਖਿਆ[੩] ਪਰਹਰੈ, ਮਨ ਕੀ ਬਾਸਨਾ ਮਨ ਤੇ ਟਰੈ,[੪]
ਇੰਦ੍ਰੀਜਿਤ ਪੰਚਦੋਖ ਤੇ ਰਹਿਤ[੫], ਨਾਨਕ ਕੋਟਿ ਮਧੇ ਕੋ ਐਸਾ ਅਪਰਸ.

## (੧੧੯) ਅਭੈਦਾਨ

ਨਿਰਭਯਤਾ ਦੀ ਬਖ਼ਸ਼ਿਸ਼ ਉਸ ਨੂੰ ਵਾਹਗੁਰੂ ਵੱਲੋਂ ਮਿਲਦੀ ਹੈ, ਜੋ ਕੁਕਰਮਾਂ ਦਾ ਤ੍ਯਾਗ ਕਰਦਾ ਹੈ, ਅਰ ਪਰਉਪਕਾਰ ਤਥਾ ਨਾਮ-ਅਭ੍ਯਾਸ ਵਿੱਚ ਜੀਵਨ ਵਿਤਾਉਂਦਾ ਹੈ.

ਜੈਤਸਰੀ ਮਹਲਾ ੫

ਇਆ ਰਸ ਮਹਿ ਮਗਨ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰ,
ਅਭੈਪਦ ਦਾਨ ਸਿਮਰਣ ਸੁਆਮੀ ਕੋ ਪ੍ਰਭੁ ਨਾਨਕ ਬੰਧਨ ਛੋਰ.

---

੧ ਮਾਯਾ ਦੇ ਲੇਪ ਤੋਂ ਰਹਿਤ ਨਿਰਵਿਕਾਰ ਕਰਤਾਰ.
੨ ਵਿਕਾਰਦ੍ਰਿਸ਼ਟੀ ਕਰਕੇ. ੩. ਵਿਕਾਰ. ਵਿਸ਼ਯ.
੪ ਮਿਟ ਜਾਵੇ. ੫. ਕਾਮ ਕ੍ਰੋਧ ਲੋਭ ਮੋਹ ਅਹੰਕਾਰ ਦੇ ਅਯੋਗ ਅਸਰ ਤੋਂ ਬਿਨਾ. ਭਾਵ ਏਹ ਹੈ ਜੋ ਪੰਜਾਂ ਦੇ ਵਸ਼ਿ ਨਹੀਂ.

ਜੈਤਸਰੀ ਮਹਲਾ ੯

ਹਰਿ ਜੂ, ਰਾਖ ਲੇਹ ਪਤ ਮੇਰੀ,
ਜਮ ਕੋ ਤ੍ਰਾਸ ਭਇਓ ਉਰ ਅੰਤਰ ਸਰਨ ਗਹੀ ਕਿਰਪਾਨਿਧਿ ਤੇਰੀ,
ਮਹਾ ਪਤਿਤ ਮੁਗਧ ਲੋਭੀ ਫੁਨ ਕਰਤ ਪਾਪ ਅਬ ਹਾਰਾ,
ਭੈ ਮਰਬੇ ਕੋ ਬਿਸਰਤ ਨਾਹਿਨ, ਤਿਹ ਚਿੰਤਾ ਤਨ ਜਾਰਾ.
ਕੀਏ ਉਪਾਵ ਮੁਕਤਿ ਕੇ ਕਾਰਨ ਦਹਿਦਿਸ ਕਉ ਉਠ ਧਾਇਆ,
ਘਟਹੀ ਭੀਤਰ ਬਸੈ ਨਿਰੰਜਨ ਤਾਕੋ ਮਰਮ ਨ ਪਾਇਆ.
ਨਾਹਿਨ ਗੁਨ ਨਾਹਿਨ ਕਛੁ ਜਪ ਤਪ, ਕਉਨ ਕਰਮ ਅਬ ਕੀਜੈ?
ਨਾਨਕ ਹਾਰ ਪਰਿਓ ਸਰਨਾਗਤ, ਅਭੈਦਾਨ, ਪ੍ਰਭੁ, ਦੀਜੈ.

ਬਿਲਾਵਲ ਮਹਲਾ ੫

ਜੋ ਜੋ ਸਰਨ ਪਰਿਓ ਗੁਰੁ ਨਾਨਕ ਅਭੈਦਾਨ, ਸੁਖ ਪਾਏ.

## (੧੨੦) ਅਭ੍ਯਾਗਤ

ਜੋ ਹਰਾਮਖਾਣੇ ਪ੍ਰਪੰਚੀ, ਭੇਖ ਨੂੰ ਉਪਜੀਵਕਾ ਦਾ ਵਸੀਲਾ ਸਮਝਕੇ ਮੰਗਦੇ ਫਿਰਦੇ ਹਨ, ਉਨ੍ਹਾਂ ਦੀ ਸੇਵਾ ਕਰਣੀ ਨਿਸਫਲ ਹੈ. ਜੋ ਵਿਚਾਰਵਾਨ ਵਿਦ੍ਵਾਨ ਸ਼ੁਭਗੁਣਾਂ ਦਾ ਪ੍ਰਚਾਰ ਕਰਣ ਲਈ ਵਿਚਰਦੇ ਹਨ, ਓਹ ਸੱਚੇ ਅਭ੍ਯਾਗਤ ਅਥਵਾ ਅਤਿਥਿ ਹੈਨ, ਔਰ ਦਾਨ ਮਾਨ ਦੇ ਪੂਰਣ ਅਧਿਕਾਰੀ ਹਨ.

ਵਾਰ ਰਾਮਕਲੀ ੧, ਸਲੋਕ ਮਹਲਾ ੩

ਅਭਿਆਗਤ ਏਹ ਨ ਆਖੀਅਨ ਜਿਨ ਕੇ ਚਿਤ ਮਹਿ ਭਰਮ,[1]
ਤਿਸਦੈ ਦਿਤੈ ਨਾਨਕਾ, ਤੇਹੋਜੇਹਾ ਧਰਮ[2].
ਅਭਿਆਗਤ ਏਹ ਨ ਆਖੀਅਨ ਜਿ ਪਰਘਰ ਭੋਜਨ ਕਰੇਨ,

---

੧ ਪਰਮਾਰਥ ਦਾ ਅਗ੍ਯਾਨ.

੨ ਪਾਖੰਡੀ ਅਰ ਅਗ੍ਯਾਨੀ ਅਭ੍ਯਾਗਤਾਂ ਨੂੰ ਦਾਨ ਕਰਕੇ ਕੇਵਲ ਵਹਿਮਾਂ ਦੀ ਪ੍ਰਾਪਤੀ ਰੂਪ ਫਲ ਹੈ.

ਉਦਰੈਕਾਰਣ ਆਪਣੈ ਬਹਿਲੇ[੧] ਭੇਖ ਕਰੇਨ.
ਅਭਿਆਗਤ ਸੇਈ ਨਾਨਕਾ, ਜਿ ਆਤਮਗਉਣ[੨] ਕਰੇਨ,
ਭਾਲ ਲਹਿਨ ਸਹੁ ਆਪਣਾ ਨਿਜਘਰ ਰਹਿਣ ਕਰੇਨ.[੩]

## (੧੨੧) ਅਰਦਾਸ

ਆਪਣੇ ਮਨੋਰਥਾਂ ਦੀ ਸਫਲਤਾ, ਅਤੇ ਅਪ੍ਰਾਧਾਂ ਦੀ ਮੁਆਫ਼ੀ ਲਈ ਪਰਮਪਿਤਾ ਸਿਰਜਣਹਾਰ ਅੱਗੇ ਗੁਰੁਸਿੱਖਾਂ ਨੂੰ ਅਰਦਾਸ ਕਰਣੀ ਲੋੜੀਏ. ਜੋ ਉਸਨੂੰ ਛੱਡ ਕੇ ਉਸ ਦੇ ਕੀਤੇਹੋਇਆਂ ਅੱਗੇ ਪ੍ਰਾਰਥਨਾ (ਬੇਨਤੀ) ਕਰਦੇ ਹਨ ਓਹ ਮਹਾਂ ਅਗ੍ਯਾਨੀ ਹਨ. ਗੁਰੁਮਤ ਵਿੱਚ ਨੰਮ੍ਰਤਾ ਸਹਿਤ ਖੜੇ ਹੋਕੇ ਅਰ ਹੱਥ ਜੋੜਕੇ ਅਰਦਾਸ ਕਰਣੀ ਵਿਧਾਨ ਹੈ.

ਦੇਖੋ ਅੰਗ ੧੨੮, ੧੨੯.

### (੧੨੨) ਸਿਰੀ ਰਾਗ ਮਹਲਾ ੫

ਸੁਖਦਾਤਾ ਭੈਭੰਜਨੋ, ਤਿਸ ਆਗੈ ਕਰ ਅਰਦਾਸ,
ਮਿਹਰ ਕਰੇ ਜਿਸ ਮਿਹਰਬਾਨ, ਤਾ ਕਾਰਜ ਆਵੈ ਰਾਸ.

### (੧੨੩) ਪਉੜੀ ਮਹਲਾ ੪, ਵਾਰ ਸਿਰੀ ਰਾਗ

ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ,
ਕਾਰਜ ਦੇਇ ਸਵਾਰ ਸਤਗੁਰੁ ਸਚਸਾਖੀਐ,[੪]

---

੧ ਬਹੁਤ. ਅਨੇਕਪ੍ਰਕਾਰ ਦੇ.

੨ ਆਤਮਵਿਚਾਰ, ਅਥਵਾ ਆਤਮਾ ਦੇ ਗ੍ਯਾਨਪ੍ਰਚਾਰ ਲਈ ਜੋ ਸੰਸਾਰ ਵਿੱਚ ਗਮਨ ਕਰਦੇ ਹਨ.

੩ ਓਹ ਆਪਣੇ ਮਾਲਿਕ ਨੂੰ ਲੱਭਦੇ ਹਨ ਅਤੇ ਵਾਹਿਗੁਰੂ ਦੇ ਉਪਾਸਕ ਹੋਕੇ ਥਾਂ ਥਾਂ ਨਹੀਂ ਭਟਕਦੇ, ਔਰ ਧਰਮਕਿਰਤ ਕਰਕੇ ਨਿਰਵਾਹ ਕਰਦੇ ਅਤੇ ਮੰਗਕੇ ਖਾਣਾ ਪਾਪ ਜਾਣਦੇ ਹਨ.

੪ ਸੱਚਾ ਸਾਖੀ ਸਤਗੁਰੂ. ਜੋ ਅਗਨੀ ਜਲ ਸੂਰਯ ਆਦਿਕ ਨੂੰ ਸਾਖੀ ਮੰਨਦੇ ਹਨ ਓਹ ਅਗ੍ਯਾਨੀ ਹੈਨ. "ਗੁਰੁ ਕਾ ਸਬਦਭਇਓ ਸਾਖੀ" (ਸੋਰਠ ਮਹਲਾ ੫) ਇਸੇ ਨਿਯਮ ਨੂੰ ਮੁੱਖ ਰੱਖਕੇ ਵਿਵਾਹ ਆਦਿਕ ਕਰਮਾਂ ਵਿੱਚ ਸਤਗੁਰੂ ਦੇ ਸਿੱਖ ਗੁਰੂ ਗ੍ਰੰਥਸਾਹਿਬ ਨੂੰ ਸਾਖੀ ਠਹਿਰਾਉਂਦੇ ਹਨ.

ਸੰਤਾ ਸੰਗ ਨਿਧਾਨ ਅੰਮ੍ਰਿਤਰਸ ਚਾਖੀਐ,
ਭੈਭੰਜਨ ਮਿਹਰਬਾਨ! ਦਾਸ ਕੀ ਰਾਖੀਐ,
ਨਾਨਕ ਹਰਿਗੁਣ ਗਾਇ ਅਲਖਪ੍ਰਭੁ ਲਾਖੀਐ.[੧]

(੧੨੪) ਗਉੜੀ ਮਹਲਾ ੫

ਜਾਕੈ ਵਸ ਖਾਨ[੨] ਸੁਲਤਾਨ[੩] ਜਾਕੈ ਵਸਿ ਹੈ ਸਕਲ ਜਹਾਨ,
ਜਾਕਾ ਕੀਆ ਸਭਕਿਛੁ ਹੋਇ, ਤਿਸ ਤੇ ਬਾਹਰ ਨਾਹੀ ਕੋਇ.
ਕਹੁ ਬੇਨੰਤੀ ਅਪਨੇ ਸਤਗੁਰੁ ਪਾਹਿ[੪], ਕਾਜ ਤੁਮਾਰੇ ਦੇਇ ਨਿਬਾਹ.[੫]
ਸਭ ਤੇ ਊਚ ਜਾਕਾ ਦਰਬਾਰ, ਸਗਲ ਭਗਤ ਜਾਕਾ ਨਾਮ ਅਧਾਰ,
ਸਰਬ ਬਿਆਪਤ[੬] ਪੂਰਨ ਧਨੀ[੭], ਜਾਕੀ ਸੋਭਾ ਘਟ ਘਟ ਬਨੀ,
ਜਿਸ ਸਿਮਰਤ ਦੁਖਡੇਰਾ ਢਹੈ, ਜਿਸ ਸਿਮਰਤ ਜਮ ਕਿਛੁ ਨ ਕਹੈ,
ਜਿਸ ਸਿਮਰਤ ਹੋਤ ਸੂਕੇ ਹਰੇ, ਜਿਸ ਸਿਮਰਤ ਡੂਬਤਪਾਹਨ[੮] ਤਰੇ.
ਕਹੁ ਨਾਨਕ ਮੇਰੀ ਸੁਣੀ ਅਰਦਾਸ, ਸੰਤਪ੍ਰਸਾਦ ਮੋਕਉ ਨਾਮ ਨਿਵਾਸ.

(੧੨੫) ਗਉੜੀ ਸੁਖਮਨੀ, ਮਹਲਾ ੫

ਤੂੰ ਠਾਕੁਰ, ਤੁਮ ਪਹਿ ਅਰਦਾਸ, ਜੀਉ ਪਿੰਡ ਸਭ ਤੇਰੀ ਰਾਸ.[੯]
ਤੁਮ ਮਾਤ ਪਿਤਾ, ਹਮ ਬਾਰਿਕ ਤੇਰੇ, ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ,
ਕੋਇ ਨ ਜਾਨੈ ਤੁਮਰਾ ਅੰਤ, ਊਚੇ ਤੇ ਊਚਾ ਭਗਵੰਤ.
ਸਗਲ ਸਮਗ੍ਰੀ ਤੁਮਰੈ ਸੂਤ੍ਰ ਧਾਰੀ[੧੦] ਤੁਮਤੇ ਹੋਇ ਸੁ ਆਗਿਆ ਕਾਰੀ.[੧੧]

---

੧ ਲਖੀਏ.
੨ ਅਮੀਰ.
੩ ਬਾਦਸ਼ਾਹ.
੪ ਕਰਤਾਰ ਪਾਸ.
੫ ਨਿਰਵਿਘਨ ਪੂਰੇ ਕਰੇ.
੬ ਸਰਵਵ੍ਯਾਪੀ ਅੱਗੇ ਅਰਦਾਸ ਕਰਣ ਵਾਸਤੇ ਕਿਸੇ ਖਾਸ ਦਿਸ਼ਾ ਵੱਲ ਗੁਰੁਸਿੱਖ ਮੁਖ ਨਹੀਂ ਕਰਦੇ.
੭ ਸ੍ਵਾਮੀ. ਅਥਵਾ ਅਖੰਡ ਅਈਸ੍ਵਰਯਵਾਨ.
੮ ਪਾਪਾਤਮਾ.
੯ ਵਸਤੂ. ਸਾਮਗ੍ਰੀ
੧੦ ਤੇਰੀ ਡੋਰ ਵਿੱਚ ਬੱਧੀ ਹੋਈ ਹੈ.
੧੧ ਜੋ ਆਗਯਾ ਤੈਥੋਂ ਹੁੰਦੀ ਹੈ ਓਹ ਮੰਨਣ ਯੋਗਯ ਹੈ.

ਤੁਮਰੀ ਗਤਿ[1] ਮਿਤਿ[2] ਤੁਮਹੀ ਜਾਨੀ, ਨਾਨਕ ਦਾਸ ਸਦਾ ਕੁਰਬਾਨੀ.

(੧੨੬) ਆਸਾ ਮਹਲਾ ੫

ਤੁਧ ਆਗੈ ਅਰਦਾਸ ਹਮਾਰੀ, ਜੀਉ ਪਿੰਡ ਸਭ ਤੇਰਾ,
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਨੈ ਮੇਰਾ.

(੧੨੭) ਸੂਹੀ ਮਹਲਾ ੪

ਮੈ ਤਾਣ ਦੀਬਾਣ[3] ਤੂੰ ਹੈ, ਮੇਰੇ ਸੁਆਮੀ! ਮੈ ਤੁਧ ਆਗੈ ਅਰਦਾਸੇ,
ਮੈ ਹੋਰ ਥਾਉ ਨਾਹੀ ਜਿਸ ਪਹਿ ਕਰਹੁ ਬੇਨੰਤੀ, ਮੇਰਾ ਦੁਖਸੁਖ ਤੁਝਹੀ ਪਾਸੇ.

(੧੨੮) ਮਹਲਾ ੨, ਵਾਰ ਮਾਰੂ ੧

ਆਪੇ ਜਾਣੈ ਕਰੇ ਆਪ, ਆਪੇ ਆਣੈ ਰਾਸ,
ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸ[4]

(੧੨੯) ਭੈਰਉ ਮਹਲਾ ੫

ਦੁਇ ਕਰਜੋੜ[5] ਕਰੋ ਅਰਦਾਸ

(੧੩੦) ਮਾਝ ਮਹਲਾ ੫

ਐਥੇ ਓਥੈ ਤੂੰ ਹੈ ਰਖਵਾਲਾ,
ਮਾਤਗਰਭ ਮਹਿ ਤੁਮਹੀ ਪਾਲਾ,
ਮਾਇਆਅਗਨਿ ਨ ਪੋਹੈ[6] ਤਿਨ ਕਉ, ਰੰਗਰਤੇ ਗੁਣ ਗਾਵਣਿਆ.
ਕਿਆ ਗੁਣ ਤੇਰੇ ਆਖ ਸਮਾਲੀ?
ਮਨ ਤਨ ਅੰਤਰ ਤੁਧ ਨਦਰ ਨਿਹਾਲੀ,

---

੧ ਗਯਾਨ. ਦਸ਼ਾ ਮਾਰਗ.
੨ ਪਰਿਮਾਨ ਅਵਧਿ.
੩ ਅਧਿਕਾਰ. ਅਹੁਦਾ. ਅਥਵਾ—ਰਾਜਦਰਬਾਰ.
੪ ਅਰਦਾਸ ਖੜੇ ਹੋਕੇ ਅਦਬ ਨਾਲ ਕਰਣੀ ਵਿਧਾਨ ਹੈ.
੫ ਅਰਦਾਸ ਕਰਣ ਵੇਲੇ ਦੋਵੇਂ ਹੱਥ ਜੋੜਕੇ ਨੰਮ੍ਰਤਾ ਨਾਲ ਖੜੇ ਹੋਣਾ ਚਾਹੀਏ
੬ ਅਸਰ ਕਰਦੀ.

ਤੂੰ ਮੇਰਾ ਮੀਤ ਸਾਜਨ ਮੇਰਾ ਸੁਆਮੀ, ਤੁਧ ਬਿਨ ਅਵਰ ਨ ਜਾਨਣਿਆ.
ਜਿਸਕਉ ਤੂੰ ਪ੍ਰਭੁ, ਭਇਆ ਸਹਾਈ,
ਤਿਸ ਤਤੀਵਾਉ ਨ ਲਗੇ ਕਾਈ.
ਤੂੰ ਸਾਹਿਬ ਸਰਣਿ[1] ਸੁਖਦਾਤਾ, ਸਤਸੰਗਤ ਜਪ ਪ੍ਰਗਟਾਵਣਿਆ.
ਤੂੰ ਊਚ ਅਥਾਹ ਅਪਾਰ ਅਮੋਲਾ,
ਤੂੰ ਸਾਚਾਸਾਹਿਬ ਦਾਸ ਤੇਰਾ ਗੋਲਾ,
ਤੂੰ ਮੀਰਾ[2] ਸਾਚੀਠਕੁਰਾਈ, ਨਾਨਕ ਬਲ ਬਲ ਜਾਵਣਿਆ.

(੧੩੧) ਗਉੜੀ ਮਹਲਾ ੧

ਜੇਤਾ ਸਮੁੰਦ ਸਾਗਰ[3] ਨੀਰ ਭਰਿਆ, ਤੇਤੇ ਅਉਗੁਣ ਹਮਾਰੇ,
ਦਇਆ ਕਰਹੁ ਕਿਛੁ ਮੇਹਰ ਉਪਾਵਹੁ ਡੁਬਦੇਪਥਰ ਤਾਰੇ.

(੧੩੨) ਗਉੜੀ ਮਹਲਾ ੫

ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤ, ਤੂੰ ਮੇਰਾ ਪ੍ਰੀਤਮ ਤੁਮ ਸੰਗ ਹੀਤ.[4]
ਤੂੰ ਮੇਰਾ ਪਤਿ ਤੂੰਹੈ ਮੇਰਾ ਗਹਿਣਾ, ਤੁਧ ਬਿਨ ਨਿਮਖ ਨ ਜਾਈ ਰਹਿਣਾ.
ਤੂੰ ਮੇਰੇ ਲਾਲਨ[5] ਤੂੰ ਮੇਰੇ ਪ੍ਰਾਣ, ਮੇਰੇ ਸਾਹਿਬ ਤੂੰ ਮੇਰੇ ਖਾਨ.
ਜਿਉ ਤੁਮ ਰਾਖਹੁ ਤਿਵਹੀ ਰਹਿਨਾ, ਜੋ ਤੁਮ ਕਹਹੁ ਸੋਈ ਮੋਹਿ ਕਰਨਾ.
ਜਹਿ ਪੇਖਉ ਤਹਾ ਤੁਮ ਬਸਨਾ, ਨਿਰਭਉ ਨਾਮ ਜਪਉ ਤੇਰਾ ਰਸਨਾ.
ਤੂੰ ਮੇਰੀ ਨਵਨਿਧਿ ਤੂੰ ਭੰਡਾਰ, ਰੰਗਰਸਾ[6] ਤੂੰ ਮਨਹਿ ਅਧਾਰ.
ਤੂੰ ਮੇਰੀ ਸੋਭਾ ਤੁਮ ਸੰਗ ਰਚੀਆ, ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ.[7]
ਮਨ ਤਨ ਅੰਤਰ ਤੁਹੀ ਧਿਆਇਆ, ਮਰਮ ਤੁਮਾਰਾ ਗੁਰੁ ਤੇ ਪਾਇਆ.
ਸਤਗੁਰੁ ਤੇ ਦਿੜਿਆ ਇਕਏਕੈ, ਨਾਨਕ ਦਾਸ ਹਰਿ ਹਰਿ ਹਰਿ ਟੇਕੈ.

---

੧ ਸਰਣਾਗਤ ਨੂੰ. ੨ ਬਾਦਸ਼ਾਹ.
੩ ਖਾੜੀ ਅਤੇ ਸਮੁਦ੍ਰ. ੪ ਹਿਤ. ਪ੍ਰੇਮ.
੫ ਪਰਮ ਪਜਾਰੇ.
੬ ਸੰਸਾਰ ਨੂੰ ਸੋਭਾ ਦੇਣਵਾਲਾ. ਅਥਵਾ–ਸਭ ਰਸਾਂ ਵਿਚ ਆਨੰਦਤਾ ਸਥਾਪਨ ਕਰਣਵਾਲਾ. ੭ ਆਸਰਾ.

(੧੩੩) ਗਉੜੀ ਮਹਲਾ ੫

ਤੂੰ ਸਮਰਥ ਤੂੰਹੈ ਮੇਰਾ ਸੁਆਮੀ, ਸਭਕਿਛੁ ਤੁਮਤੇ ਤੂੰ ਅੰਤਰਜਾਮੀ.
ਪਾਰਬ੍ਰਹਮ ਪੂਰਨ ਜਨ ਓਟ, ਤੇਰੀ ਸਰਣ ਉਧਰਹਿ ਜਨ ਕੋਟਿ.
ਜੇਤੇ ਜੀਅ ਤੇਤੇ ਸਭਿ ਤੇਰੇ, ਤੁਮਰੀ ਕ੍ਰਿਪਾ ਤੇ ਸੂਖ ਘਨੇਰੇ.
ਜੋਕਿਛੁ ਵਰਤੈ ਸਭਿ ਤੇਰਾ ਭਾਣਾ, ਹੁਕਮ ਬੂਝੈ ਸੋ ਸਚ ਸਮਾਣਾ.
ਕਰ ਕਿਰਪਾ ਦੀਜੈ ਪ੍ਰਭੁ ਦਾਨ, ਨਾਨਕ ਸਿਮਰੈ ਨਾਮਨਿਧਾਨ.

(੧੩੪) ਗਉੜੀ ਮਹਲਾ ੫

ਭੁਜਬਲ ਬੀਰ[1] ਬ੍ਰਹਮ ਸੁਖਸਾਗਰ, ਗਰਤਪਰਤ ਗਹਿਲੇਹੁ ਅੰਗੁਰੀਆ.
ਸ੍ਰਵਨ ਨ ਸੁਰਤ ਨੈਨ ਸੁੰਦਰ ਨਹਿ, ਆਰਤ ਦੁਆਰ ਰਟਤ ਪਿੰਗੁਰੀਆ.
ਦੀਨਾਨਾਥ ਅਨਾਥ ਕਰੁਣਾਮੈ, ਸਾਜਨ ਮੀਤ ਪਿਤਾ ਮਹਿਤਰੀਆ.[2]
ਚਰਨਕਵਲ ਹਿਰਦੇ ਗਹਿ ਨਾਨਕ, ਭੈਸਾਗਰ ਪਾਰਉਤਰੀਆ.

(੧੩੫) ਗਉੜੀ ਮਹਲਾ ੫

ਰਾਖ ਪਿਤਾ ਪ੍ਰਭੁ ਮੇਰੇ! ਮੋਹਿ ਨਿਰਗੁਣ, ਸਭ ਗੁਣ ਤੇਰੇ.
ਪੰਚ[3] ਬਿਖਾਦੀ[4] ਏਕ ਗਰੀਬਾ, ਰਾਖਹੁ ਰਾਖਨਹਾਰੇ,
ਖੇਦ ਕਰਹਿ ਅਰ ਬਹੁਤ ਸਤਾਵਹਿ, ਆਇਓ ਸਰਨ ਦੁਆਰੇ.
ਕਰ ਕਰ ਹਾਰਿਓ ਅਨਿਕ[5] ਬਹੁਭਾਤੀ ਛੋਡਹਿ ਕਤਹੂੰ ਨਾਹੀ,
ਏਕ ਬਾਤ ਸੁਨ ਤਾਕੀ ਓਟਾ, ਸਾਧੁਸੰਗ ਮਿਟਜਾਹੀ.
ਕਰ ਕਿਰਪਾ ਸੰਤ ਮਿਲੇ ਮੋਹਿ, ਤਿਨ ਤੇ ਧੀਰਜ ਪਾਇਆ,
ਸੰਤੀ ਮੰਤ ਦੀਓ ਮੁਹਿ ਨਿਰਭਉ, ਗੁਰੁ ਕਾ ਸਬਦ ਕਮਾਇਆ.
ਜੀਤਲਏ ਓਇ ਮਹਾਂ ਬਿਖਾਦੀ, ਸਹਿਜ ਸੁਹੇਲੀ ਬਾਣੀ,

---

੧ ਹੇ ਮਹਾਂਬੀਰ! ਆਪਣੀਆਂ ਬਾਹਾਂ ਵਿੱਚ ਪਰਮ ਬਲ ਰੱਖਣਵਾਲੇ.
੨ ਮਾਤਾ.
੩ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ.
੪ ਦੁਖਦਾਈ. ਵੈਰੀ.
੫ ਅਨਿਕ ਉਪਾਯ ਕਰਕੇ ਹਾਰਗਯਾ ਹਾਂ.

ਕਹੁ ਨਾਨਕ ਮਨ ਭਇਆ ਪ੍ਰਗਾਸਾ, ਪਾਇਆ ਪਦ ਨਿਰਬਾਣੀ.

(੧੩੬) ਗਉੜੀ ਮਹਲਾ ੫

ਤੁਝ ਬਿਨ ਕਵਨ ਹਮਾਰਾ? ਮੇਰੇ ਪ੍ਰੀਤਮ ਪ੍ਰਾਨਅਧਾਰਾ!
ਅੰਤਰ ਕੀ ਬਿਧਿ[1] ਤੁਮਹੀ ਜਾਨੀ, ਤੁਮਹੀ ਸਜਨ ਸੁਹੇਲੇ,
ਸਰਬਸੁਖਾ ਮੈ ਤੁਝਤੇ ਪਾਏ, ਮੇਰੇ ਠਾਕੁਰ ਅਗਹ ਅਤੋਲੇ!
ਬਰਨ ਨ ਸਾਕਉ ਤੁਮਰੇ ਰੰਗਾ, ਗੁਣਨਿਧਾਨ ਸੁਖਦਾਤੇ!
ਅਗਮ ਅਗੋਚਰ ਪ੍ਰਭੁ ਅਬਿਨਾਸੀ, ਪੂਰੇਗੁਰੁ ਤੇ ਜਾਤੇ.
ਭ੍ਰਮ ਭਉ ਕਾਟ ਕੀਏ ਨਿਹਕੇਵਲ, ਜਬਤੇ ਹਉਮੈ ਮਾਰੀ,
ਜਨਮ ਮਰਣ ਕੋ ਚੂਕੋ ਸਹਿਸਾ, ਸਾਧੁਸੰਗਤ ਦਰਸਾਰੀ.
ਚਰਣ ਪਖਾਰ ਕਰਉ ਗੁਰੁਸੇਵਾ, ਬਾਰ ਜਾਉ ਲਖਬਰੀਆ,
ਜਿਹ ਪ੍ਰਸਾਦ ਇਹ ਭਉਜਲ ਤਰਿਆ, ਨਾਨਕ ਪ੍ਰਿਅ ਸੰਗ ਮਿਰੀਆ.[2]

(੧੩੭) ਗਉੜੀ ਬਾਵਨਅਖਰੀ, ਮਹਲਾ ੫

ਹੇ ਅਚੁਤ ਹੇ ਪਾਰਬ੍ਰਹਮ! ਅਬਿਨਾਸੀ ਅਘਨਾਸ!
ਹੇ ਪੂਰਨ ਹੇ ਸਰਬਮੈ! ਦੁਖਭੰਜਨ ਗੁਨਤਾਸ![3]
ਹੇ ਸੰਗੀ ਹੇ ਨਿਰੰਕਾਰ! ਹੇ ਨਿਰਗੁਣ ਸਭਟੇਕ!
ਹੇ ਗੁਬਿੰਦ ਹੇ ਗੁਣਨਿਧਾਨ! ਜਾਕੈ ਸਦਾਬਿਬੇਕ.[4]
ਹੇ ਅਪਰੰਪਰ ਹਰਿ ਹਰੇ! ਹਹਿ ਭੀ ਹੋਵਨਹਾਰ[5]
ਹੇ ਸੰਤਹਿ ਕੈ ਸਦਾ ਸੰਗ! ਨਿਰਧਾਰਾ ਆਧਾਰ!
ਹੇ ਠਾਕੁਰ! ਹਉ ਦਾਸਰੋ, ਮੈ ਨਿਰਗੁਣ ਗੁਣ ਨਹਿ ਕੋਇ,
ਨਾਨਕ ਦੀਜੈ ਨਾਮਦਾਨ ਰਾਖਉ ਹੀਐ ਪਰੋਇ.

---

੧ ਹਾਲਤ.
੨ ਮਿਲਾਪ ਹੋਗਯਾ.
੩ ਸ੍ਵਾਮੀ. ਪਤੀ. ਗੁਣਾਂ ਦਾ ਮਾਲਿਕ.
੪ ਨਿੱਤਗ੍ਯਾਨ.
੫ ਹੈ, ਹੋਯਾ (ਭੀ) ਅਰ ਹੋਵਨਹਾਰ. ਤਿੰਨ ਕਾਲਾਂ ਵਿਖੇ ਸਤ੍ਯ.

(੧੩੮) ਗਉੜੀ ਸੁਖਮਨੀ, ਮਹਲਾ ੫

ਕਾਮ ਕ੍ਰੋਧ ਅਰ ਲੋਭ ਮੋਹ ਬਿਨਸ ਜਾਇ ਅਹੰਮੇਵ,
ਨਾਨਕ ਪ੍ਰਭੁ ਸਰਣਾਗਤੀ, ਕਰ ਪ੍ਰਸਾਦ[੧] ਗੁਰੁਦੇਵ!

(੧੩੯) ਆਸਾ ਮਹਲਾ ੫

ਤੁਝ ਬਿਨ ਅਵਰ ਨਾਹੀ ਮੈ ਦੂਜਾ, ਤੂੰ ਮੇਰੇ ਮਨ ਮਾਹੀ,
ਤੂੰ ਸਾਜਨ ਸੰਗੀ ਪ੍ਰਭੁ ਮੇਰਾ, ਕਾਹੇ ਜੀਅ ਡਰਾਹੀ?
ਤੁਮਰੀ ਓਟ, ਤੁਮਾਰੀ ਆਸਾ,
ਬੈਠਤ ਊਠਤ ਸੋਵਤ ਜਾਗਤ, ਵਿਸਰ ਨਾਹੀ ਤੂੰ ਸਾਸ ਗਿਰਾਸਾ.
ਰਾਖ ਰਾਖ ਸਰਣ ਪ੍ਰਭੁ ਅਪਣੀ, ਅਗਨਿਸਾਗਰ ਵਿਕਰਾਲਾ,
ਨਾਨਕ ਕੇ ਸੁਖਦਾਤੇ ਸਤਗੁਰੁ! ਹਮ ਤੁਮਰੇ ਬਾਲ ਗੁਪਾਲਾ.[੨]

(੧੪੦) ਆਸਾ ਮਹਲਾ ੪, ਛੰਤ

ਹਰਿ! ਦਇਆ ਪ੍ਰਭੁ ਧਾਰਹੁ ਪਾਖਣ ਹਮ ਤਾਰਹੁ,
ਕਢ ਲੇਵਹੁ ਸਬਦ ਸੁਭਾਇ ਜੀਉ[੩].
ਮੋਹਚੀਕੜ ਫਾਥੇ ਨਿਘਰਤ ਹਮ ਜਾਤੇ,
ਹਰਿ ਬਾਹ ਪ੍ਰਭੂ ਪਕਰਾਇ ਜੀਉ.

(੧੪੧) ਆਸਾ ਮਹਲਾ ੪, ਛੰਤ

ਜਿਉ ਭਾਵੈ ਤਿਉ ਰਾਖਲੈ, ਹਮ ਸਰਣ ਪ੍ਰਭੁ ਆਏ,
ਹਮ ਭੂਲ ਵਿਗਾੜਹਿ ਦਿਨਸ ਰਾਤ, ਹਰਿ ਲਾਜ ਰਖਾਏ,
ਹਮ ਬਾਰਿਕ, ਤੂੰ ਗੁਰੁ ਪਿਤਾ ਹੈ, ਦੇ ਮਤਿ ਸਮਝਾਏ,
ਜਨ ਨਾਨਕ ਦਾਸ ਹਰਿ ਕਾਢਿਆ,[੪] ਹਰਿ ਪੈਜ ਰਖਾਏ,

---

੧ ਕ੍ਰਿਪਾ.
੨ ਪਜਾਰੇ ਬਾਲ ਬੱਚੇ.
੩ ਗੁਰੁਸ਼ਬਦ ਦੇ ਵਿਸ੍ਵਾਸ ਦ੍ਵਾਰਾ.
੪ ਸੇਵਕ ਕਹਿਆ ਜਾਨਾਂਹਾਂ, ਨਾਂਉਧਰੀਕ ਦਾਸ ਹਾਂ.

(੧੪੨) ਮਹਲਾ ੫, ਵਾਰ ਗੂਜਰੀ ੨

ਕਾਮ ਕ੍ਰੋਧ ਮਦ ਲੋਭ ਮੋਹ, ਦੁਸਟਬਾਸਨਾ[1] ਨਿਵਾਰ,
ਰਾਖਲੇਹੁ ਪ੍ਰਭੁ ਆਪਣੇ, ਨਾਨਕ ਸਦ ਬਲਿਹਾਰ.

(੧੪੩) ਬਿਹਾਗੜਾ ਮਹਲਾ ੫, ਛੰਤ

ਸੁਨਹੁ ਬੇਨੰਤੀਆ, ਸੁਆਮੀ ਮੇਰੇ ਰਾਮ!
ਕੋਟ ਅਪ੍ਰਾਧ ਭਰੇ, ਭੀ ਤੇਰੇ ਚੇਰੇ ਰਾਮ!
ਦੁਖਹਰਨ ਕਿਰਪਾਕਰਨ ਮੋਹਨ! ਕਲਿਕਲੇਸਹਿ ਭੰਜਨਾ!
ਸਰਨ ਤੇਰੀ ਰਖਲੇਹੁ ਮੇਰੀ, ਸਰਬਮੈ ਨਿਰੰਜਨਾ!
ਸੁਨਤ ਪੇਖਤ ਸੰਗ ਸਭਕੈ ਪ੍ਰਭੁ ਨੇਰਹੂੰ ਤੇ ਨੇਰੇ,
ਅਰਦਾਸ ਨਾਨਕ ਸੁਨ ਸੁਆਮੀ! ਰਖਲੇਹੁ ਘਰ ਕੇ ਚੇਰੇ.
ਤੂੰ ਸਮਰਥ ਸਦਾ, ਹਮ ਦੀਨ ਭੇਖਾਰੀ ਰਾਮ!
ਮਾਇਆਮੋਹ ਮਗਨ, ਕਢਲੇਹੁ ਮੁਰਾਰੀ[2] ਰਾਮ!
ਲੋਭ ਮੋਹ ਵਿਕਾਰ ਬਧਿਓ, ਅਨਿਕ ਦੋਖ ਕਮਾਵਨੇ,
ਅਲਿਪਤ ਬੰਧਨਰਹਿਤ ਕਰਤਾ, ਕੀਆ ਅਪਨਾ ਪਾਵਨੇ,
ਕਰ ਅਨੁਗ੍ਰਹਿ ਪਤਿਤਪਾਵਨ! ਬਹੁ ਜੋਨਿ ਭ੍ਰਮਤੇ ਹਾਰੀ,
ਬਿਨਵੰਤ ਨਾਨਕ ਦਾਸ ਹਰਿ ਕਾ, ਪ੍ਰਭੁ ਜੀਅ ਪ੍ਰਾਨ ਅਧਾਰੀ.
ਤੂੰ ਸਮਰਥ ਵਡਾ, ਮੇਰੀ ਮਤਿ ਥੋਰੀ ਰਾਮ!
ਪਾਲਹਿ ਅਕਿਰਤਘਣਾ, ਪੂਰਨਦ੍ਰਿਸਟਿ ਤੇਰੀ ਰਾਮ!
ਅਗਾਧਬੋਧ[3] ਅਪਾਰ ਕਰਤੇ! ਮੋਹ ਨੀਚ ਕਛੂ ਨ ਜਾਨਾ,
ਰਤਨ ਤਿਆਗ ਸੰਗ੍ਰਹਿਨ ਕਉਡੀ, ਪਸੂ ਨੀਚ ਇਆਨਾ.

---

੧ ਮੰਦ ਵਾਸਨਾ.

੨ ਅਵਿਦ੍ਯਾ ਨਾਸ਼ਕ. ਅਵਰਣ ਦੋਸ਼ ਵਿਨਾਸ਼ਕ.

੩ ਜਿਸ ਦਾ ਗ੍ਯਾਨ ਅਥਾਹ (ਬੇਅੰਤ) ਹੈ.

ਤਿਆਗ ਚਲਤੀ ਮਹਾ ਚੰਚਲ[੧] ਦੋਖ[੨] ਕਰ ਕਰ ਜੋਰੀ,
ਨਾਨਕ ਸਰਨ ਸਮਰਥ ਸੁਆਮੀ, ਪੈਜ[੩] ਰਾਖਹੁ ਮੋਰੀ.

(੧੪੪) ਸੋਰਠ ਮਹਲਾ ੫

ਹਮ ਮੈਲੇ, ਤੁਮ ਊਜਲ ਕਰਤੇ! ਹਮ ਨਿਰਗੁਣ, ਤੂੰ ਦਾਤਾ[੪]
ਹਮ ਮੂਰਖ, ਤੁਮ ਚਤੁਰ ਸਿਆਣੇ, ਤੂੰ ਸਰਬਕਲਾ ਕਾ ਗਿਆਤਾ.
ਮਾਧੋ ![੫] ਹਮ ਐਸੇ, ਤੂੰ ਐਸਾ,
ਹਮ ਪਾਪੀ, ਤੁਮ ਪਾਪਖੰਡਨ, ਨੀਕੋ ਠਾਕੁਰ ਦੇਸਾ.[੬]
ਤੁਮ ਸਭ ਸਾਜੇ ਸਾਜ ਨਿਵਾਜੇ, ਜੀਉ ਪਿੰਡ ਦੇ ਪ੍ਰਾਨਾ,
ਨਿਰਗੁਨੀਆਰੇ ਗੁਨ ਨਹੀ ਕੋਈ, ਤੁਮ ਦਾਨ ਦੇਹੁ ਮਿਹਰਬਾਨਾ.
ਤੁਮ ਕਰਹੁ ਭਲਾ, ਹਮ ਭਲੋ ਨ ਜਾਨਹਿ, ਤੁਮ ਸਦਾ ਸਦਾ ਦਿਆਲਾ.
ਤੁਮ ਸੁਖਦਾਈ ਪੁਰਖਬ੍ਰਿਧਾਤੇ, ਤੁਮ ਰਾਖਹੁ ਅਪਨੇ ਬਾਲਾ.

(੧੪੫) ਵਾਰ ਜੈਤਸਰੀ, ਮਹਲਾ ੫

ਮੇਲਲੈਹੁ, ਦਇਆਲੁ, ਢਹਿਪਏ ਦੁਆਰਿਆ,
ਰਖਲੇਵਹੁ, ਦੀਨ ਦਿਆਲੁ! ਭ੍ਰਮਤ ਬਹੁ ਹਾਰਿਆ,
ਭਗਤਵਛਲ ਤੇਰਾ ਬਿਰਦ, ਹਰਿ ਪਤਿਤਉਧਾਰਿਆ!
ਤੁਝ ਬਿਨ ਨਾਹੀ ਕੋਇ ਬਿਨਉ ਮੋਹਿ ਸਾਰਿਆ,[੭]
ਕਰ ਗਹਿਲੇਹੁ ਦਇਆਲੁ! ਸਾਗਰਸੰਸਾਰਿਆ.

(੧੪੬) ਟੋਡੀ ਮਹਲਾ ੫

ਕ੍ਰਿਪਾਨਿਧਿ! ਬਸਹੁ ਰਿਦੈ ਹਰਿ ਨੀਤ,
ਤੈਸੀ ਬੁਧਿ ਕਰਹੁ ਪਰਗਾਸਾ, ਲਾਗੈ ਪ੍ਰਭੁ ਸੰਗ ਪ੍ਰੀਤਿ.

---

੧ ਮਾਯਾ.
੨ ਪਾਪ ਅਧਰਮ.
੩ ਸ਼ਰਣ ਆਏ ਦੀ ਲਾਜ. ਪਤ.
੪ ਗੁਣਦਾਤਾ.
੫ ਮਾਯਾ ਦਾ ਸ੍ਵਾਮੀ. ਕਾਦਰ. ਮਾਧਵ.
੬ ਹੇ ਠਾਕੁਰ! ਤੇਰਾ ਉਦੇਸ਼ਯ ਉੱਤਮ ਹੈ.
੭ ਜਿਸ ਅੱਗੇ ਮੈਂ ਬੇਨਤੀ ਕਰਾਂ

ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕ ਲੇ ਲੇ ਲਾਵਉ,
ਮਹਾ ਪਤਿਤ ਤੇ ਹੋਤ ਪੁਨੀਤਾ, ਹਰਿਕੀਰਤਨ, ਗੁਨ ਗਾਵਉ.
ਆਗਿਆ ਤੁਮਰੀ ਮੀਠੀ ਲਾਗਉ, ਕੀਓ ਤੁਹਾਰੋ ਭਾਵਉ,
ਜੋ ਤੂੰ ਦੇਹਿ ਤਹੀ ਇਹੁ ਤ੍ਰਿਪਤੈ, ਆਨ ਨ ਕਤਹੂੰ ਧਾਵਉ.
ਸਦਹੀ ਨਿਕਟ ਜਾਨਉ ਪ੍ਰਭੁ ਸੁਆਮੀ, ਸਗਲਰੇਣੁ ਹੋਇ ਰਹੀਐ,
ਸਾਧੂ ਸੰਗਤ ਹੋਇ ਪਰਾਪਤ, ਤਾ ਪ੍ਰਭੁ ਅਪਨਾ ਲਹੀਐ.
ਸਦਾ ਸਦਾ ਹਮ ਛੋਹਰੇ ਤੁਮਰੇ, ਤੂੰ ਪ੍ਰਭੁ ਹਮਰੋ ਮੀਰਾ,
ਨਾਨਕ ਬਾਰਿਕ ਤੁਮ ਮਾਤ ਪਿਤਾ, ਮੁਖ ਨਾਮ ਤੁਮਾਰੋ ਖੀਰਾ[1].

(੧੪੭) ਟੋਡੀ ਮਹਲਾ ੫

ਪ੍ਰਭੁ ਜੀ! ਮਿਲ ਮੇਰੇ ਪ੍ਰਾਨ,
ਬਿਸਰ ਨਹੀ ਨਿਮਖ ਹੀਅਰੇ ਤੇ, ਅਪਨੇ ਭਗਤ ਕਉ ਪੂਰਨਦਾਨ.
ਖੋਵਉ ਭਰਮ, ਰਾਖ ਮੇਰੇ ਪ੍ਰੀਤਮ! ਅੰਤਰਜਾਮੀ ਸੁਘੜ ਸੁਜਾਨ.
ਕੋਟ ਰਾਜ ਨਾਮਧਨ ਮੇਰੈ ਅੰਮ੍ਰਿਤਦ੍ਰਿਸਟਿ ਧਾਰਹੁ ਪ੍ਰਭੁ ਮਾਨ.
ਆਠ ਪਹਿਰ ਰਸਨਾ ਗੁਣ ਗਾਵੈ, ਜਸ ਪੂਰ ਅਘਾਵਹਿ ਸਮਰਥ ਕਾਨ,[2]
ਤੇਰੀ ਸਰਣ, ਜੀਅਨ ਕੇ ਦਾਤੇ! ਸਦਾ ਸਦਾ ਨਾਨਕ ਕੁਰਬਾਨ.

(੧੪੮) ਟੋਡੀ ਮਹਲਾ ੫

ਪ੍ਰਭੁ! ਤੇਰੇ ਪਗ ਕੀ ਧੂਰਿ,
ਦੀਨਦਿਆਲੁ ਪ੍ਰੀਤਮ ਮਨਮੋਹਨ! ਕਰ ਕਿਰਪਾ ਮੇਰੀ ਲੋਚਾ ਪੂਰ.
ਦਹਿਦਿਸ ਰਵਰਹਿਆ ਜਸ ਤੁਮਰਾ, ਅੰਤਰਜਾਮੀ ਸਦਾ ਹਜੂਰ,
ਜੋ ਤੁਮਰਾ ਜਸ ਗਾਵਹਿ, ਕਰਤੇ! ਸੇ ਜਨ ਕਬਹੂੰ ਨ ਮਰਤੇ ਝੂਰ.
ਧੰਧ ਬੰਧ ਬਿਨਸੇ ਮਾਇਆ ਕੇ, ਸਾਧੂਸੰਗਤ ਮਿਟੇ ਬਿਸੂਰ.[3]
ਸੁਖਸੰਪਤਿ ਭੋਗ ਇਸ ਜੀਅਕੇ ਬਿਨ ਹਰਿ ਨਾਨਕ ਜਾਨੇ ਕੂਰ.

---

੧ ਦੁੱਧ.
੨ ਸਮਰਥ ਸ੍ਵਾਮੀ ਦਾ ਜਸ ਸੁਣਕੇ ਕੰਨ ਤ੍ਰਿਪਤ ਹੋਣ.
੩ ਝੁਰਣੇ. ਝੁਰੇਂਵੇ.

(੧੪੯) ਤਿਲੰਗ ਮਹਲਾ ੫

ਤੁਧ ਬਿਨ ਦੂਜਾ ਨਾਹੀ ਕੋਇ, ਤੂੰ ਕਰਤਾਰ ਕਰਹਿ, ਸੋ ਹੋਇ.
ਤੇਰਾ ਜੋਰ, ਤੇਰੀ ਮਨ ਟੇਕ, ਸਦਾ ਸਦਾ ਜਪ ਨਾਨਕ ਏਕ.
ਸਭ ਊਪਰ ਪਾਰਬ੍ਰਹਮ ਦਾਤਾਰ, ਤੇਰੀ ਟੇਕ ਤੇਰਾ ਆਧਾਰ.
ਹੈ ਤੂੰ, ਹੈ ਤੂੰ ਹੋਵਨਹਾਰ, ਅਗਮ ਅਗਾਧ ਊਚ ਅਪਾਰ.
ਜੋ ਤੁਧ ਸੇਵਹਿ ਤਿਨ ਭਉ ਦੁਖ ਨਾਹਿ, ਗੁਰੁਪ੍ਰਸਾਦ ਨਾਨਕ ਗੁਣ ਗਾਹਿ.
ਜੋ ਦੀਸੈ ਸੋ ਤੇਰਾ ਰੂਪ, ਗੁਣਨਿਧਾਨ ਗੋਵਿੰਦ ਅਨੂਪ.
ਸਿਮਰ ਸਿਮਰ ਸਿਮਰ ਜਨ ਸੋਇ, ਨਾਨਕ ਕਰਮ ਪਰਾਪਤ ਹੋਇ.[1]
ਜਿਨ ਜਪਿਆ ਤਿਸਕਉ ਬਲਿਹਾਰ, ਤਿਸਕੈ ਸੰਗ ਤਰੈ ਸੰਸਾਰ.
ਕਹੁ ਨਾਨਕ, ਪ੍ਰਭੁ! ਲੋਚਾ ਪੂਰ, ਸੰਤਜਨਾ ਕੀ ਬਾਛਉ ਧੂਰਿ.

(੧੫੦) ਸੂਹੀ ਮਹਲਾ ੫

ਕਿਆ ਗੁਣ ਤੇਰੇ ਸਾਰ ਸਮਾਲੀ? ਮੋਹਿ ਨਿਰਗੁਣ ਕੇ ਦਾਤਾਰੇ,
ਬੈਖਰੀਦ[2] ਕਿਆ ਕਰੇ ਚਤੁਰਾਈ? ਇਹੁ ਜੀਉ ਪਿੰਡ ਸਭ ਥਾਰੇ.
ਲਾਲ ਰੰਗੀਲੇ ਪ੍ਰੀਤਮ ਮਨਮੋਹਨ, ਤੇਰੇ ਦਰਸਨ ਕਉ ਹਮ ਬਾਰੇ.[3]
ਪ੍ਰਭੁ ਦਾਤਾ ਮੁਹਿ[4] ਦੀਨ ਭੇਖਾਰੀ, ਤੁਮ ਸਦਾ ਸਦਾ ਉਪਕਾਰੇ,
ਸੋਕਿਛੁ ਨਾਹੀ ਜੇ ਮੈਤੇ ਹੋਵੈ, ਮੇਰੇ ਠਾਕੁਰ ਅਗਮ ਅਪਾਰੇ!
ਕਿਆ ਸੇਵ ਕਮਾਵਉ? ਕਿਆ ਕਹਿ ਰੀਝਾਵਉ?
ਬਿਧਿ ਕਿਤ ਪਾਵਉ ਦਰਸਾਰੇ?
ਮਿਤਿ ਨਹਿ ਪਾਈਐ, ਅੰਤ ਨ ਲਹੀਐ, ਮਨ ਤਰਸੈ ਚਰਨਾਰੇ.
ਪਾਵਉ ਦਾਨ ਢੀਠ ਹੋਇ[5] ਮਾਗਉ, ਮੁਖ ਲਾਗੈ ਸੰਤਰੇਨਾਰੇ.
ਜਨ ਨਾਨਕ ਕਉ ਗੁਰੁ ਕਿਰਪਾ ਧਾਰੀ, ਪ੍ਰਭੁ ਹਾਥਦੇਇ ਨਿਸਤਾਰੇ.

---

੧ ਜਿਸ ਕਰਕੇ ਕਰਤਾਰ ਦਾ ਕਰਮ ਪ੍ਰਾਪਤ ਹੋਵੇ.
੨ ਮੁਲ ਲਯਾ ਹੋਯਾ ਗੁਲਾਮ.
੩ ਕੁਰਬਾਨ. ੪ ਮੈਂ. ੫ ਨਿਲੱਜ ਹੋਕਰ.

(੧੫੧) ਸੂਹੀ ਮਹਲਾ ੫

ਤੂੰ ਜੀਵਨ, ਤੂੰ ਪ੍ਰਾਨਅਧਾਰਾ, ਤੁਝਹੀ ਪੇਖ ਪੇਖ ਮਨ ਸਾਧਾਰਾ.[੧]
ਤੂੰ ਸਾਜਨ ਹੈ ਪ੍ਰੀਤਮ ਮੇਰਾ, ਚਿਤਹਿ ਨ ਬਿਸਰੈ ਕਾਹੂੰਬੇਰਾ.
ਬੈਖਰੀਦ ਹਉ ਦਾਸਰੋ ਤੇਰਾ, ਤੂੰ ਭਾਰੋ ਠਾਕੁਰ ਗੁਣੀਗਹੇਰਾ.
ਕੋਟਿ ਦਾਸ ਜਾਕੈ ਦਰਬਾਰੇ, ਨਿਮਖ ਨਿਮਖ ਵਸੈ ਤਿਨ ਨਾਲੇ.
ਹਉ ਕਿਛੁ ਨਾਹੀ, ਸਭਕਿਛੁ ਤੇਰਾ, ਓਤਪੋਤ[੨] ਨਾਨਕ ਸੰਗ ਬਸੇਰਾ

(੧੫੨) ਸੂਹੀ ਮਹਲਾ ੫

ਦਰਸਨ ਦੇਖ ਜੀਵਾਂ, ਗੁਰੁ! ਤੇਰਾ, ਪੂਰਨਕਰਮ ਹੋਇ ਪ੍ਰਭੁ ਮੇਰਾ.
ਇਹੁ ਬੇਨੰਤੀ ਸੁਣ ਪ੍ਰਭ ਮੇਰੇ! ਦੇਹੁ ਨਾਮ, ਕਰ ਅਪਣੇ ਚੇਰੇ.
ਅਪਣੀ ਸਰਣ ਰਾਖ ਪ੍ਰਭੁ ਦਾਤੇ! ਗੁਰੁਪ੍ਰਸਾਦਿ ਕਿਨੈ ਵਿਰਲੇ ਜਾਤੇ.
ਸੁਨਹੁ ਬਿਨਉ, ਪ੍ਰਭੁ ਮੇਰੇ ਮੀਤਾ! ਚਰਨਕਮਲ ਵਸਹਿ ਮੇਰੇ ਚੀਤਾ,
ਨਾਨਕ ਏਕ ਕਰੈ ਅਰਦਾਸ, ਵਿਸਰ ਨਾਹੀ, ਪੂਰਣ ਗੁਣਤਾਸ!

(੧੫੩) ਸੂਹੀ ਮਹਲਾ ੫, ਛੰਤ

ਤੂੰ ਠਾਕੁਰੋ ਬੈਰਾਗਰੋ,[੩] ਮੈਜੇਹੀ ਘਣਿ ਚੇਰੀ, ਰਾਮ!
ਤੂੰ ਸਾਗਰੋ ਰਤਨਾਗਰੋ,[੪] ਹਉ ਸਾਰ ਨ ਜਾਣਾ ਤੇਰੀ, ਰਾਮ!
ਸਾਰ ਨ ਜਾਣਾ ਤੂੰ ਵਡ ਦਾਣਾ[੫], ਕਰ ਮਿਹਰੰਮਤ, ਸਾਂਈ!
ਕਿਰਪਾ ਕੀਜੈ, ਸਾ ਮਤਿ ਦੀਜੈ ਆਠ ਪਹਿਰ ਤੁਧ ਧਿਆਈ.
ਗਰਬ ਨ ਕੀਜੈ ਰੇਣੁ ਹੋਵੀਜੈ, ਤਾ ਗਤਿ ਜੀਅਰੇ ਤੇਰੀ,
ਸਭਊਪਰ ਨਾਨਕ ਕਾ ਠਾਕੁਰ ਮੈਜੇਹੀ ਘਣਿ ਚੇਰੀ.

---

੧ ਧੀਰਜਵਾਨ. ਹੌਸਲੇਮੰਦ.
੨ ਸਭ ਥਾਂ. ਏਧਰ ਓਧਰ, ਤਾਣਾ ਪੇਟਾ.
੩ ਸਭ ਇੱਛਾ ਰਹਿਤ.
੪ ਰਤਨਾਂ ਦਾ ਘਰ, ਰਤਨਾਕਰ. ਗੁਣਾਂ ਦੀ ਖਾਨਿ.
੫ ਦਾਨਾ, ਸਰਵਗਜ

ਤੁਮ ਗਉਹਰ[1] ਅਤਿ ਗਹਿਰਗੰਭੀਰਾ, ਤੁਮ ਪਿਰ, ਹਮ ਬਹੁਰੀਆ[2] ਰਾਮ!
ਤੁਮ ਵਡ ਵਡੇ ਵਡੇ ਵਡ ਊਚੇ, ਹਉ ਇਤਨੀਕ ਲਹੁਰੀਆ[3], ਰਾਮ!
ਹਉ ਕਿਛੁ ਨਾਹੀ ਏਕੋ ਤੂੰ ਹੈ, ਆਪੇਆਪ ਸੁਜਾਨਾ!
ਅੰਮ੍ਰਿਤਦ੍ਰਿਸ਼ਟਿ ਨਿਮਖ ਪ੍ਰਭੁ ਜੀਵਾ, ਸਰਬ ਰੰਗ ਰਸ ਮਾਨਾ.
ਚਰਨਹਿ ਸਰਣੀ ਦਾਸਹਿ ਦਾਸੀ, ਮਨ ਮਉਲੈ ਤਨ ਹਰੀਆ,
ਨਾਨਕ ਠਾਕੁਰ ਸਰਬ ਸਮਾਣਾ, ਆਪਨਭਾਵਨ ਕਰੀਆ.
ਤੁਝ ਊਪਰ ਮੇਰਾ ਹੈ ਮਾਣਾ, ਤੂੰਹੈ ਮੇਰਾ ਤਾਣਾ, ਰਾਮ!
ਸੁਰਤਿ ਮਤਿ ਚਤੁਰਾਈ ਤੇਰੀ, ਤੂੰ ਜਾਣਾਇਹ ਜਾਣਾ ਰਾਮ!
ਸੋਈ ਜਾਣੈ ਸੋਈ ਪਛਾਣੈ ਜਾਕਉ ਨਦਰ ਸਿਰੰਦੇ,[4]
ਮਨਮੁਖ ਭੂਲੀ ਬਹੁਤੀਰਾਹੀ, ਫਾਥੀ ਮਾਇਆਫੰਦੇ.
ਠਾਕੁਰਭਾਨੀ ਸਾ ਗੁਣਵੰਤੀ, ਤਿਨਹੀ ਸਭ ਰੰਗ ਮਾਣਾ,
ਨਾਨਕ ਕੀ ਧਰ[5] ਤੂੰਹੈਂ, ਠਾਕੁਰ, ਤੂੰ ਨਾਨਕ ਕਾ ਮਾਣਾ.
ਹਉ ਵਾਰੀ ਵੰਞਾ ਘੋਲੀ ਵੰਞਾ, ਤੂੰ ਪਰਬਤ ਮੇਰਾ ਓਲਾ, ਰਾਮ!
ਹਉ ਬਲ ਜਾਈ ਲਖ ਲਖ ਬਰੀਆ ਜਿਨ ਭ੍ਰਮਪੜਦਾ ਖੋਲਾ ਰਾਮ!
ਮਿਟੇ ਅੰਧਾਰੇ ਤਜੇ ਬਿਕਾਰੇ, ਠਾਕੁਰ ਸਿਉ ਮਨ ਮਾਨਾ,
ਪ੍ਰਭੁਜੀ ਭਾਣੀ ਭਈ ਨਿਕਾਣੀ[6], ਸਫਲ ਜਨਮ ਪਰਵਾਨਾ,
ਭਈ ਅਮੋਲੀ ਭਾਰਾ ਤੋਲੀ[7] ਮੁਕਤਿ ਜੁਗਤਿ ਦਰ ਖੋਲਾ,
ਕਹੁ ਨਾਨਕ ਹਉ ਨਿਰਭਉ ਹੋਈ, ਸੋ ਪ੍ਰਭੁ ਮੇਰਾ ਓਲਾ.

---

੧ ਜਿਸ ਦਾ ਮਾਰਗ (ਪ੍ਰਾਪਤ ਹੋਣਾ) ਮਹਾਂ ਕਠਿਨ ਹੈ. ਅਥਵਾ ਮੋਤੀ.
੨ ਵਹੁਟੀ, ਇਸਤ੍ਰੀ, ਗੁਰੁਮਤ ਵਿੱਚ ਭਗਤੀਭਾਵ ਕਰਕੇ ਕਰਤਾਰ ਨੂੰ ਪਤੀ ਅਤੇ ਆਪਣੇਆਪ ਨੂੰ ਇਸਤ੍ਰੀ ਮੰਨਿਆ ਹੈ. ਭਾਵ ਏਸ ਦਾ ਅਨੰਨਯ ਉਪਾਸਨਾ ਤੋਂ ਹੈ.
੩ ਛੋਟੀ.
੪ ਸਿਰਜਨਹਾਰ.
੫ ਆਸਰਾ.
੬ ਅਗ੍ਯਾਨੀ ਧਰਮਉਪਦੇਸ਼ਟਾ ਅਰ ਲੋਕਾਂ ਦੀ ਕਾਣ ਚੁਕਾਦਿੱਤੀ.
੭ ਵਡੇ ਵਜ਼ਨਵਾਲੀ, ਪ੍ਰਤਿਸ਼ਠਿਤ.

(੧੫੪) ਸੂਹੀ ਮਹਲਾ ੫, ਛੰਤ

ਕਰ ਕਿਰਪਾ, ਮੇਰੇ ਪ੍ਰੀਤਮ ਸੁਆਮੀ! ਨੇਤ੍ਰ ਦੇਖਹਿ ਦਰਸ ਤੇਰਾ, ਰਾਮ!
ਲਾਖ ਜਿਹਵਾ ਦੇਹੁ, ਮੇਰੇ ਪਿਆਰੇ! ਮੁਖ ਹਰਿ ਆਰਾਧੇ ਮੇਰਾ, ਰਾਮ!
ਹਰਿ ਆਰਾਧੇ ਜਮਪੰਥ ਸਾਧੇ, ਦੂਖ ਨ ਵਿਆਪੈ ਕੋਈ,
ਜਲ ਥਲ ਮਹੀਅਲ ਪੂਰਨ ਸੁਆਮੀ, ਜਤ ਦੇਖਾ ਤਤ ਸੋਈ.
ਭਰਮ ਮੋਹ ਬਿਕਾਰ ਨਾਠੇ, ਪ੍ਰਭ ਨੇਰਹੂੰਤੇ ਨੇਰਾ,
ਨਾਨਕ ਕਉ ਪ੍ਰਭ ਕਿਰਪਾ ਕੀਜੈ, ਨੇਤ੍ਰ ਦੇਖਹਿ ਦਰਸ ਤੇਰਾ.
ਕੋਟ ਕਰਨ ਦੀਜਹਿ, ਪ੍ਰਭੁ ਪ੍ਰੀਤਮ ਹਰਿਗੁਣ ਸੁਣੀਅਹਿ ਅਬਿਨਾਸੀ, ਰਾਮ!
ਸੁਣ ਸੁਣ ਇਹੁ ਮਨ ਨਿਰਮਲ ਹੋਵੈ ਕਟੀਐ ਕਾਲ ਕੀ ਫਾਸੀ, ਰਾਮ!
ਕਟੀਐ ਜਮਫਾਸੀ ਸਿਮਰ ਅਬਿਨਾਸੀ, ਸਗਲ ਮੰਗਲ ਸੁਗਿਆਨਾ,
ਹਰਿ ਹਰਿ ਜਪ ਜਪੀਐ ਦਿਨ ਰਾਤੀ, ਲਾਗੈ ਸਹਿਜਧਿਆਨਾ.
ਕਲਮਲ ਦੁਖ ਜਾਰੇ ਪ੍ਰਭੁ ਚਿਤਾਰੇ, ਮਨ ਕੀ ਦੁਰਮਤਿ ਨਾਸੀ,
ਕਹੁ ਨਾਨਕ, ਪ੍ਰਭੁ! ਕਿਰਪਾ ਕੀਜੈ, ਹਰਿਗੁਣ ਸੁਣੀਅਹਿ ਅਬਨਾਸੀ.
ਕਰੋੜ ਹਸਤ ਤੇਰੀ ਟਹਿਲ ਕਮਾਵਹਿ, ਚਰਣ ਚਲਹਿ ਪ੍ਰਭੁਮਾਰਗ, ਰਾਮ!
ਭਵਸਾਗਰ ਨਾਵ ਹਰਿਸੇਵਾ, ਜੋ ਚੜੈ ਤਿਸ ਤਾਰਗ ਰਾਮ.
ਭਵਜਲ ਤਰਿਆ ਹਰਿ ਹਰਿ ਸਿਮਰਿਆ, ਸਗਲ ਮਨੋਰਥ ਪੂਰੇ,
ਮਹਾਬਿਕਾਰ ਗਏ ਸੁਖ ਉਪਜੇ, ਬਾਜੇ ਅਨਹਦਤੂਰੇ,[੧]
ਮਨਬਾਛਿਤ ਫਲ ਪਾਏ ਸਗਲੇ, ਕੁਦਰਤ ਕੀਮ[੨] ਅਪਾਰਗ,
ਕਹੁ ਨਾਨਕ, ਪ੍ਰਭੁ! ਕਿਰਪਾ ਕੀਜੈ, ਮਨ ਸਦਾ ਚਲੈ ਤੇਰੇ ਮਾਰਗ.
ਏਹੋ ਵਰ ਏਹਾ ਵਡਿਆਈ, ਇਹੁ ਧਨ ਹੋਇ ਵਡਭਾਗਾ ਰਾਮ,
ਏਹੋ ਰੰਗ ਏਹੋ ਰਸ ਭੋਗਾ, ਹਰਿਚਰਣੀ ਮਨ ਲਾਗਾ ਰਾਮ.
ਮਨ ਲਾਗਾ ਚਰਣੇ ਪ੍ਰਭੁ ਕੀ ਸਰਣੇ, ਕਰਣਕਾਰਣ ਗੋਪਾਲਾ,
ਸਭਕਿਛੁ ਤੇਰਾ ਤੂੰ ਪ੍ਰਭੁ ਮੇਰਾ, ਮੇਰੇ ਠਾਕੁਰ ਦੀਨਦਇਆਲਾ!

---

੧ ਬਾਜੇ. ਨਾਦ. ੨ ਮਹਿਮਾ.

ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ, ਸੰਤ ਸੰਗ ਮਨ ਜਾਗਾ,
ਕਹੁ ਨਾਨਕ ਪ੍ਰਭੁ ਕਿਰਪਾ ਕੀਨੀ, ਚਰਣਕਮਲ ਮਨ ਲਾਗਾ.

(੧੫੫) ਬਿਲਾਵਲੁ ਮਹਲਾ ੫

ਸੁਖਨਿਧਾਨ[੧] ਪ੍ਰੀਤਮ ਪ੍ਰਭੁ ਮੇਰੇ! ਅਗਨਤ ਗੁਣ ਠਾਕੁਰ ਪ੍ਰਭੁ ਤੇਰੇ.
ਮੋਹ ਅਨਾਥ ਤੁਮਰੀ ਸਰਣਾਈ, ਕਰ ਕਿਰਪਾ ਹਰਿਚਰਣ ਧਿਆਈ.
ਦਇਆ ਕਰਹੁ ਬਸਹੁ ਮਨ ਆਇ, ਮੋਹਿ ਨਿਰਗੁਣ ਲੀਜੈ ਲੜਲਾਇ.
ਪ੍ਰਭੁ ਚਿਤ ਆਵੈ ਤਾ ਕੈਸੀ ਭੀੜ?[੨] ਹਰਿਸੇਵਕ ਨਾਹੀ ਜਮ ਪੀੜ.
ਸਰਬ ਦੂਖ ਹਰਿਸਿਮਰਤ ਨਸੇ, ਜਾਕੈ ਸੰਗ ਸਦਾ ਪ੍ਰਭੁ ਬਸੇ.
ਪ੍ਰਭੁ ਕਾ ਨਾਮ ਮਨ ਤਨ ਆਧਾਰ, ਬਿਸਰਤ ਨਾਮ ਹੋਵਤ ਤਨ ਛਾਰ.
ਪ੍ਰਭੁ ਚਿਤਆਏ ਪੂਰਨ ਸਭ ਕਾਜ, ਹਰਿ ਬਿਸਰਤ ਸਭ ਕਾ ਮੁਹਤਾਜ.
ਚਰਨਕਮਲ ਸੰਗ ਲਾਗੀ ਪ੍ਰੀਤਿ, ਬਿਸਰ ਗਈ ਸਭ ਦੁਰਮਤਿ ਰੀਤਿ.
ਮਨ ਤਨ ਅੰਤਰ ਹਰਿਹਰਿ ਮੰਤ[੩], ਨਾਨਕ, ਭਗਤਨ ਕੈ ਘਰ ਸਦਾਅਨੰਦ.

(੧੫੬) ਬਿਲਾਵਲ ਮਹਲਾ ੫

ਰਾਖਹੁ ਅਪਨੀ ਸਰਣ ਪ੍ਰਭੁ! ਮੋਹਿ ਕਿਰਪਾਧਾਰੇ,
ਸੇਵਾ ਕਛੂ ਨ ਜਾਨਊ, ਨੀਚ ਮੂਰਖਾਰੇ,
ਮਾਨ ਕਰਉ ਤੁਧ ਊਪਰੇ, ਮੇਰੇ ਪ੍ਰੀਤਮ ਪਿਆਰੇ!
ਹਮ ਅਪਰਾਧੀ ਸਦ ਭੂਲਤੇ, ਤੁਮ ਬਖਸਨਹਾਰੇ.
ਹਮ ਅਵਗੁਨ ਕਰਹਿ ਅਸੰਖ ਨੀਤ, ਤੁਮ ਨਿਰਗੁਨਦਾਤਾਰੇ.
ਦਾਸੀ ਸੰਗਤਿ ਪ੍ਰਭੁ ਤਿਆਗ[੪], ਏ ਕਰਮ ਹਮਾਰੇ.

---

੧. ਸਤਗੁਰੂ ਨੇ "ਸੁਖਨਿਧਾਨ" ਕਰਤਾਰ ਦਾ ਨਾਮ ਕਥਨ ਕੀਤਾ ਹੈ, ਪਰ ਭੰਗੜਾਂ ਨੇ ਭੰਗ ਦਾ ਨਾਮ ਥਾਪਲਯਾ ਹੈ.

੨. ਮੁਸੀਬਤ.

੩. ਮੰਤ੍ਰ.

੪. ਕਰਤਾਰ ਨੂੰ ਤਯਾਗਕੇ ਰਚਨਾ ਦੇ ਸੇਵਕ—ਕਾਦਰ ਤੋਂ ਵਿਮੁਖ ਹੋਕੇ ਕੁਦਰਤ ਦੀ ਉਪਾਸਨਾ ਕਰ ਰਹੇ ਹਾਂ.

ਤੁਮ ਦੇਵਹੁ ਸਭਕਿਛੁ ਦਇਆਧਾਰ, ਹਮ ਅਕਿਰਤਘਨਾਰੇ,
ਲਾਗਪਰੇ ਤੇਰੇ ਦਾਨ ਸਿਉ, ਨਹਿ ਚਿਤ ਖਸਮਾਰੇ.
ਤੁਝਤੇ ਬਾਹਰ ਕੁਛ ਨਹੀ, ਭਵ ਕਾਟਨਹਾਰੇ[੧]!
ਕਹੁ ਨਾਨਕ ਸਰਣ ਦਿਆਲੁ ਗੁਰੁ, ਲੇਹੁ ਮੁਗਧ ਉਧਾਰੇ.

(੧੫੭) ਬਿਲਾਵਲ ਮਹਲਾ ੫

ਐਸੀ ਕਿਰਪਾ ਮੋਹਿ ਕਰਉ,
ਸੰਤਹਿ ਚਰਣ ਹਮਾਰੋ ਮਾਥਾ, ਨੈਨ ਦਰਸ, ਤਨ ਧੂਰਿ ਪਰਉ,
ਗੁਰੁ ਕੋ ਸਬਦ ਮੇਰੈ ਹੀਅਰੈ ਬਾਸੈ, ਹਰਿਨਾਮਾ ਮਨ ਸੰਗ ਧਰਉ,
ਤਸਕਰ ਪੰਚ ਨਿਵਾਰਉ, ਠਾਕੁਰ! ਸਗਲੋ ਭਰਮਾ ਹੋਮਿ ਜਰਉ,
ਜੋ ਤੁਮ ਕਰਉ ਸੋਈ ਭਲ ਮਾਨੈ, ਭਾਵਨ ਦੁਬਿਧਾ ਦੂਰਟਰਉ,[੨]
ਨਾਨਕ ਕੇ ਪ੍ਰਭੁ ਤੁਮਹੀ ਦਾਤੇ, ਸੰਤ ਸੰਗ ਲੈ ਮੋਹਿ ਉਧਰਉ,

(੧੫੮) ਬਿਲਾਵਲ ਮਹਲਾ ੫

ਅਪਨੇ ਸੇਵਕ ਕਉ ਕਬਹੂੰ ਨ ਬਿਸਾਰਹੁ,
ਉਰ ਲਾਗਉ, ਸੁਆਮੀ ਪ੍ਰਭੁ ਮੇਰੇ! ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ.
ਪਤਿਤਪਾਵਨ ਪ੍ਰਭੁ ਬਿਰਦ ਤੁਮਾਰੋ, ਹਮਰੇ ਦੋਖ ਰਿਦੈ ਮਤ ਧਾਰਹੁ.
ਜੀਵਨ ਪ੍ਰਾਨ ਹਰਿ ਧਨ ਸੁਖ ਤੁਮ ਹੀ, ਹਉਮੈ ਪਟਲ[੩] ਕ੍ਰਿਪਾਕਰ ਜਾਰਹੁ.
ਜਲਬਿਹੂਨ ਮੀਨ ਕਤ ਜੀਵਨ? ਦੂਧ ਬਿਨਾ ਰਹਿਨ ਕਤ ਬਾਰੋ?[੪]
ਜਨ ਨਾਨਕ ਪਿਆਸ ਚਰਨਕਮਲਨ ਕੀ, ਪੇਖ ਦਰਸਸੁਆਮੀ ਸੁਖ ਸਾਰੋ.

(੧੫੯) ਭੈਰਉ ਮਹਲਾ ੫

ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ[੫], ਤੂੰ ਮੇਰੇ ਜੀਅ ਪ੍ਰਾਣ ਸੁਖਦਾਤਾ.

---

੧ ਹੇ ਜਨਮ ਮਰਣ ਮਿਟਾਕੇ ਨਿੱਤ ਵਿਸ਼੍ਰਾਮ ਦੇਣ ਵਾਲੇ!
੨ ਦੁਵਿਧਾਭਾਵ ਦੂਰ ਕਰਦੇਓ.
੩ ਪੜਦਾ. ਆਵਰਣ.
੪ ਬਾਲਕ.
੫ ਮਹਾਂ ਕਾਲ ਕਾਲਿਕਾ. ਤ੍ਰਿਲਿੰਗ ਰੂਪ.

ਤੂੰ ਮੇਰਾ ਠਾਕੁਰ, ਹਉ ਦਾਸ ਤੇਰਾ, ਤੁਝਬਿਨ ਅਵਰ ਨਹੀ ਕੋ ਮੇਰਾ.
ਕਰ ਕਿਰਪਾ ਕਰਹੁ ਪ੍ਰਭੁ ! ਦਾਤ, ਤੁਮਰੀ ਉਸਤਤਿ ਕਰਉ ਦਿਨ ਰਾਤ.
ਹਮ ਤੇਰੇ ਜੰਤ[੧] ਤੂੰ ਬਜਾਵਨਹਾਰਾ,
ਹਮ ਤੇਰੇ ਭਿਖਾਰੀ, ਦਾਨ ਦੇਹ, ਦਾਤਾਰਾ !
ਤਉ ਪਰਸਾਦ ਰੰਗ ਰਸ ਮਾਣੇ, ਘਟ ਘਟ ਅੰਤਰ ਤੁਮਹਿ ਸਮਾਣੇ.
ਤੁਮਰੀ ਕ੍ਰਿਪਾ ਤੇ ਜਪੀਐ ਨਾਉ, ਸਾਧਸੰਗ ਤੁਮਰੇ ਗੁਣ ਗਾਉ.
ਤੁਮਰੀ ਦਇਆ ਤੇ ਹੋਇ ਦਰਦ ਬਿਨਾਸ,
ਤੁਮਰੀ ਮਇਆ ਤੇ ਕਮਲਬਿਗਾਸ.[੨]
ਹਉ ਬਲਿਹਾਰਜਾਂਉ, ਗੁਰੁਦੇਵ ! ਸਫਲਦਰਸਨ ਜਾਂਕੀ ਨਿਰਮਲ ਸੇਵ.
ਦਇਆਕਰਹੁ, ਠਾਕੁਰ ਪ੍ਰਭੁ ਮੇਰੇ ! ਗੁਣ ਗਾਵੈ ਨਾਨਕ ਨਿਤ ਤੇਰੇ.

(੧੬੦) ਸਾਰੰਗ ਮਹਲਾ ੫

ਪ੍ਰਭੁ ਜੀ ਮੋਹਿ ਕਵਨ ਅਨਾਥ ਬਿਚਾਰਾ?
ਕਵਨਮੂਲ ਤੇ[੩] ਮਾਨੁਖ ਕਰਿਆ, ਇਹੁ ਪਰਤਾਪ ਤੁਹਾਰਾ,
ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ.
ਸਭਕੇ ਪ੍ਰੀਤਮ ਸਰਬ ਪ੍ਰਤਿਪਾਲਕ, ਸਰਬ ਘਟਾ ਆਧਾਰਾ.
ਕੋਇ ਨ ਜਾਣੈ ਤੁਮਰੀ ਗਤਿ ਮਿਤਿ, ਆਪਹਿ ਏਕ ਪਸਾਰਾ,
ਸਾਧੁਨਾਵ ਬੈਠਾਵਹੁ ਨਾਨਕ, ਭਵਸਾਗਰ ਪਾਰਉਤਾਰਾ.

(੧੬੧) ਸਾਰੰਗ ਮਹਲਾ ੫

ਤੁਅਚਰਨ ਆਸਰੋ, ਈਸ !
ਤੁਮਹਿ ਪਛਾਨੂ, ਸਾਕ ਤੁਮਹਿ ਸੰਗ, ਰਾਖਨਹਾਰ ਤੁਮੈ[੪] ਜਗਦੀਸ !
ਤੂੰ ਹਮਰੋ, ਹਮ ਤੁਮਰੇ ਕਹੀਅਹਿ, ਇਤ ਉਤ ਤੁਮਹੀ ਰਾਖੇ,

---

੧ ਯੰਤ੍ਰ, ਬਾਜਾ.
੨ ਰਿਦਯ ਰੂਪ ਕਮਲ ਦਾ ਵਿਕਾਸ਼.
੩ ਕਿਸ ਤੁੱਛ ਬੀਜ (ਰਕਤ ਵਿੰਦੁ) ਤੋਂ.
੪ ਤੁਮਹੀ.

ਤੂੰ ਬੇਅੰਤ ਅਪਰੰਪਰ ਸੁਆਮੀ, ਗੁਰੁਕਿਰਪਾ ਕੋਈ ਲਾਖੇ.[੧]
ਬਿਨ ਬਕਨੇ ਬਿਨ ਕਹਿਨ ਕਹਾਵਨ, ਅੰਤਰਜਾਮੀ ਜਾਨੈ,
ਜਾਕਉ ਮੇਲਲਏ ਪ੍ਰਭੁ ਨਾਨਕ, ਸੇ ਜਨ ਦਰਗਹਿ ਮਾਨੈ.

(੧੬੨) ਮਲਾਰ ਮਹਲਾ ੫

ਹੇ ਗੋਬਿੰਦ! ਹੇ ਗੋਪਾਲ! ਹੇ ਦਿਆਲੁ ਲਾਲ!
ਪ੍ਰਾਨਨਾਥ! ਅਨਾਥਸਖੇ! ਦੀਨਦਰਦ ਨਿਵਾਰ!
ਹੇ ਸਮਰਥ ਅਗਮ ਪੂਰਨ ਮੋਹਿ ਮਇਆਧਾਰ.
ਅੰਧਕੂਪ ਮਹਾ ਭਇਆਨ, ਨਾਨਕ ਪਾਰਉਤਾਰ.

(੧੬੩) ਕਾਨੜਾ ਮਹਲਾ ੫

ਧਨ ਉਹ ਪ੍ਰੀਤਿ ਚਰਨ ਸੰਗ ਲਾਗੀ,
ਕੋਟ ਜਾਪ ਤਾਪ ਸੁਖ ਪਾਏ, ਆਇਮਿਲੇ, ਪੂਰਨ ਵਡਭਾਗੀ.
ਮੋਹਿ ਅਨਾਥ ਦਾਸ ਜਨ ਤੇਰਾ, ਅਵਰ ਓਟ ਸਗਲੀ ਮੋਹਿ ਤਿਆਗੀ.
ਭੋਰ[੨] ਭਰਮ ਕਾਟੇ ਪ੍ਰਭੁ ਸਿਮਰਤ, ਗਿਆਨਅੰਜਨ ਮਿਲ ਸੋਵਤ ਜਾਗੀ.
ਤੂੰ ਅਥਾਹ ਅਤਿ ਬਡੋ ਸੁਆਮੀ, ਕ੍ਰਿਪਾਸਿੰਧੁ ਪੂਰਨ ਰਤਨਾਗੀ.[੩]
ਨਾਨਕ ਜਾਚਕ ਹਰਿ ਹਰਿ ਨਾਮ ਮਾਂਗੈ,
ਮਸਤਕ ਆਨ ਧਰਿਓ ਪ੍ਰਭੁਪਾਗੀ.[੪]

(੧੬੪) ਕਾਨੜਾ ਮਹਲਾ ੫

ਕੁਚਿਲ ਕਠੋਰ ਕਪਟਿ ਕਾਮੀ,
ਜਿਉ ਜਾਨਹਿ ਤਿਉ ਤਾਰ, ਸੁਆਮੀ!
ਤੂੰ ਸਮਰਥ ਸਰਨਜੋਗ[੫], ਤੂੰ ਰਾਖਹਿ ਅਪਨੀ ਕਲਧਾਰ,[੬]
ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨਬਿਧੇ ਛੁਟਕਾਰ.

---

੧ ਲਖਦਾ (ਜਾਣਦਾ) ਹੈ.
੨ ਭੁਲਾਵਾ, ਭੁਲੇਖਾ.
੩ ਰਤਨਾਕਰ.
੪ ਪ੍ਰਭੁ ਦੇ ਪੈਰਾਂ ਉੱਪਰ.
੫ ਪਨਾਹ ਦੇਣ ਯੋਗਯ.
੬ ਸ਼ਕਤੀ, ਸਾਮਰਥ ਕਰਕੇ.

ਗਰਤਘੋਰ ਅੰਧ ਤੇ ਕਾਢਹੁ, ਨਾਨਕ ਨਦਰ ਨਿਹਾਰ.

(੧੬੫) ਕਲਿਆਨ ਮਹਲਾ ੪

ਪ੍ਰਭੁ ਕੀਜੈ ਕ੍ਰਿਪਾ ਨਿਧਾਨ![1] ਹਮ ਹਰਿਗੁਨ ਗਾਵਹਿਗੇ,
ਹਉ ਤੁਮਰੀ ਕਰਉ ਨਿਤ ਆਸ, ਮੋਹਿ ਕਬ ਗਲ ਲਾਵਹਿਗੇ?
ਹਮ ਬਾਰਿਕ ਮੁਗਧ ਇਆਨ, ਪਿਤਾ ਸਮਝਾਵਹਿਗੇ,
ਸੁਤ ਖਿਨ ਖਿਨ ਭੂਲ ਬਿਗਾਰ, ਜਗਤਪਿਤ ਭਾਵਹਿਗੇ,
ਜੋ ਹਰਿ ਸੁਆਮੀ ਤੁਮ ਦੇਹੁ, ਸੋਈ ਹਮ ਪਾਵਹਿਗੇ,
ਮੋਹਿ ਦੂਜੀ ਨਾਹੀ ਠਉਰ, ਜਿਸਪਹਿ ਹਮ ਜਾਵਹਿਗੇ,
ਜੋ ਹਰਿ ਭਾਵਹਿ ਭਗਤ, ਤਿਨਾ ਹਰਿ ਭਾਵਹਿਗੇ,
ਜੋਤੀਜੋਤਿ ਮਿਲਾਇ, ਜੋਤਿ ਰਲਜਾਵਹਿਗੇ,
ਹਰਿ ਆਪੇ ਹੋਇ ਕ੍ਰਿਪਾਲੁ, ਆਪ ਲਿਵ ਲਾਵਹਿਗੇ,
ਜਨ ਨਾਨਕ ਸਰਨ ਦੁਆਰ, ਹਰਿ ਲਾਜ ਰਖਾਵਹਿਗੇ.

(੧੬੬) ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਅਸੀ ਖਤੇ[2] ਬਹੁਤ ਕਮਾਵਦੇ, ਅੰਤ ਨ ਪਾਰਾਵਾਰ,
ਹਰਿ ਕਿਰਪਾ ਕਰਕੈ ਬਖਸਲੈਹੁ, ਹਉ ਪਾਪੀ ਵਡ ਗੁਨਹਿਗਾਰ.

## (੧੬੭) ਅਵਸਥਾ

ਉਮਰ ਓਹੋ ਸਫਲ ਹੈ ਜੋ ਕਰਤਾਰ ਦੇ ਸਿਮਰਣ ਔਰ ਸੁਭ ਕਰਮਾਂ ਵਿੱਚ ਵਿਤੀਤ ਹੋਵੇ, ਇਸ ਤੋਂ ਵਿਰੁੱਧ, ਵਡੀ ਆਰਜਾ ਅਤੇ ਧਨ ਸੰਪਦਾ, ਸਭ ਨਿਸਫਲ ਹੈ.

ਜਪੁ

ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ[3] ਹੋਇ.
ਨਵਾਖੰਡਾ ਵਿਚ ਜਾਣੀਐ, ਨਾਲਚਲੈ[4] ਸਭ ਕੋਇ.

---

੧ ਹੇ ਕ੍ਰਿਪਾਨਿਧਾਨ ਪ੍ਰਭੁ ਕ੍ਰਿਪਾ ਕੀਜੈ. ੨ ਅਪ੍ਰਾਧ. ਅਵਗਜਾ.
੩ ਦਸ਼ਗੁਣੀ. ੪ ਅਨੁਸਾਰੀ ਹੋਕੇ, ਆਗਜਾ ਵਿੱਚ ਚਲੈ.

ਚੰਗਾ ਨਾਉ[1] ਰਖਾਇਕੈ, ਜਸ ਕੀਰਤਿ ਜਗ ਲੇਇ.
ਜੇ ਤਿਸੁ ਨਦਰਿ ਨ ਆਵਈ[2]. ਤ ਵਾਤ ਨ ਪੁਛੈ ਕੇਇ.

ਸਿਰੀ ਰਾਗ ਮਹਲਾ ੪

ਦਿਨਸੁ ਚੜੈ ਫਿਰ ਆਥਵੈ[3], ਰੈਣ ਸਬਾਈ[4] ਜਾਇ.
ਆਵ[5] ਘਟੈ ਨਰ ਨਾ ਬੁਝੈ, ਨਿਤ ਮੂਸਾ ਲਾਜ ਟੁਕਾਇ.[6]
ਗੁੜ ਮਿਠਾਮਾਇਆ ਪਸਰਿਆ, ਮਨਮੁਖ ਲਗ ਮਾਖੀ[7] ਪਚੈ ਪਚਾਇ.

ਸਿਰੀ ਰਾਗ ਮਹਲਾ ੫

ਪ੍ਰਾਣੀ! ਤੂੰ ਆਇਆ ਲਾਹਾ ਲੈਣ,
ਲਗਾ ਕਿਤ ਕੁਫਕੜੇ?[8] ਸਭ ਮੁਕਦੀ ਚਲੀ ਰੈਣ.[9]

ਸਿਰੀ ਰਾਗ ਮਹਲਾ ੧, ਪਹਿਰੇ[10]

ਪਹਿਲੇ ਪਹਿਰੈ ਰੈਣਕੈ, ਵਣਜਾਰਿਆ ਮਿਤ੍ਰਾ![11] ਬਾਲਕਬੁਧਿ ਅਚੇਤ,
ਖੀਰ ਪੀਐ ਖੇਲਾਈਐ, ਵਣਜਾਰਿਆ ਮਿਤ੍ਰਾ, ਮਾਤ ਪਿਤਾ ਸੁਤ ਹੇਤ,
ਦੂਜੈ ਪਹਿਰੈ ਰੈਣਕੈ, ਵਣਜਾਰਿਆ ਮਿਤ੍ਰਾ, ਭਰ ਜੋਬਨ ਮੈਮਤ,[12]
ਅਹਿਨਿਸ ਕਾਮ ਵਿਆਪਿਆ, ਵਣਜਾਰਿਆ ਮਿਤ੍ਰਾ, ਅੰਧੁਲੇ ਨਾਮ ਨ ਚਿਤ.
ਤੀਜੈ ਪਹਿਰੈ ਰੈਣਕੈ, ਵਣਜਾਰਿਆ ਮਿਤ੍ਰਾ, ਸਰ ਹੰਸ[13] ਉਲਥੜੇ ਆਇ,

---

੧ ਸ਼ੁਭ ਅਰਥਾਂ ਵਾਲਾ. ਅਥਵਾ, ਮਨੁ ਆਦਿਕ ਰਿਸ਼ੀਆਂ ਦੇ ਕਥਨ ਅਨੁਸਾਰ ਸ਼ੁਭ ਨਾਮ.
੨ ਜੇ ਤਿਸ ਨੂੰ ਕਰਤਾਰ ਨਜਰ ਨ ਆਵਈ, ਅਥਵਾ, ਜੇ ਸ਼ੁਭਾਸ਼ੁਭ ਦਾ ਵਿਚਾਰ ਨਹੀਂ.
੩ ਛਿਪਜਾਂਦਾ ਹੈ.
੪ ਸਾਰੀ.
੫ ਆਯੂ. ਉਮਰ.
੬ ਕਾਲਰੂਪ ਚੂਹਾ ਉਮਰਰੂਪ ਰੱਸੀ ਨੂੰ ਟੁੱਕ ਰਹਿਆ ਹੈ. ੭ ਮੱਖੀ ਦੀ ਤਰਾਂ. ੮ ਕਿਨ੍ਹਾਂ ਨਿੰਦਿਤ ਕਰਮਾਂ ਵਿੱਚ ਲਗ ਰਹਿਆ ਹੈਂ. ੯ ਅਵਸਥਾ. ੧੦ ਉਮਰਰੂਪ ਰਾਤ੍ਰੀ ਨੂੰ ਚਾਰ ਪਹਿਰਾਂ ਵਿੱਚ ਵੰਡਿਆ ਹੈ. ੧੧ ਹੇ ਲਾਭ ਦੇ ਵਯਾਪਾਰ ਵਾਸਤੇ ਆਏ ਹੋਏ ਜੀਵ! ੧੨ ਜੁਆਨੀ ਦੇ ਹੰਕਾਰ ਦੀ ਮਦਿਰਾ ਕਰਕੇ ਮਸਤ. ੧੩ ਚਿੱਟੇ ਕੇਸ.

ਜੋਬਨ ਘਟੈ ਜਰੂਆ ਜਿਣੈ, ਵਣਜਾਰਿਆ ਮਿਤ੍ਰਾ, ਆਵ ਘਟੈ ਦਿਨ ਜਾਇ.
ਚਉਥੈ ਪਹਿਰੈ ਰੈਣਕੈ, ਵਣਜਾਰਿਆ ਮਿਤ੍ਰਾ, ਬਿਰਧ ਭਇਆ, ਤਨ ਖੀਣ,
ਅਖੀ ਅੰਧ ਨ ਦੀਸਈ, ਵਣਜਾਰਿਆ ਮਿਤ੍ਰਾ, ਕੰਨੀ ਸੁਣੈ ਨ ਵੈਣ.
ਅਖੀ ਅੰਧ ਜੀਭ ਰਸ ਨਾਹੀ, ਰਹੇ ਪਰਾਕਉ ਤਾਣਾ.[੧]
ਗੁਣ ਅੰਤਰ ਨਾਹੀ ਕਿਉ ਸੁਖ ਪਾਵੈ? ਮਨਮੁਖ ਆਵਣ ਜਾਣਾ.
ਗੁਣਸੰਜਮ ਜਾਵੈ ਚੋਟ ਨ ਖਾਵੈ, ਨਾ ਤਿਸੁ ਜੰਮਣ ਮਰਣਾ,
ਕਾਲਜਾਲ ਜਮ ਜੋਹਿ ਨ ਸਾਕੈ, ਭਾਇ ਭਗਤਿ ਭੈ ਤਰਣਾ.[੨]
ਪਤਸੇਤੀ ਜਾਵੈ ਸਹਿਜ ਸਮਾਵੈ ਸਗਲੇ ਦੂਖ ਮਿਟਾਵੈ.
ਕਹੁ ਨਾਨਕ ਪ੍ਰਾਣੀ ਗੁਰੁਮੁਖ ਛੂਟੈ, ਸਾਚੇ ਤੇ ਪਤ ਪਾਵੈ.

ਵਾਰ ਮਾਝ, ਮਹਲਾ ੧

ਦਸ ਬਾਲਤਣ, ਬੀਸ ਰਵਣ[੩], ਤੀਸਾ ਕਾ ਸੁੰਦਰ ਕਹਾਵੈ,
ਚਾਲੀਸੀ ਪੁਰਹੋਇ, ਪਚਾਸੀ ਪਗ ਖਿਸੈ, ਸਠੀ ਕੇ ਬੋਢੇਪਾ ਆਵੈ,
ਸਤਰ ਕਾ ਮਤਿਹੀਣ, ਅਸੀਹਾ ਕਾ ਵਿਉਹਾਰ ਨ ਪਾਵੈ,
ਨਵੈ ਕਾ ਸਿਹਜਾਸਣੀ[੪] ਮੂਲ ਨ ਜਾਣੈ ਅਪਬਲ,
ਢੰਢੋਲਮ ਢੂਢਮ ਡਿਠ ਮੈ, ਨਾਨਕ, ਜਗ ਧੂੰਏ ਕਾ ਧਉਲਹਰ.[੫]

ਆਸਾ ਮਹਲਾ ੫, ਛੰਤ

ਖਿਸੈ ਜੋਬਨ, ਬਧੈ ਜਰੂਆ ਦਿਨ ਨਿਹਾਰੈ ਸੰਗ ਮੀਚ,
ਬਿਨਵੰਤ ਨਾਨਕ ਆਸ ਤੇਰੀ, ਸਰਣ ਸਾਧੂ ਰਾਖ ਨੀਚ.

---

੧ ਸ਼ਰੀਰ ਦਾ ਪਰਾਕ੍ਰਮ ਅਰ ਇੰਦ੍ਰੀਆਂ ਦਾ ਬਲ ਰਹਿਗਯਾ.
੨ ਭਾਵ (ਪ੍ਰੇਮ), ਭਗਤਿ ਅਰ ਕਰਤਾਰ ਦਾ ਭਯ ਤਰਣ ਦੇ ਸਾਧਨ ਹਨ.
੩ ਕਾਮ ਮਦ ਕਰਕੇ ਮਸਤ. ਜਵਾਨ.
੪ ਬਿਸਤਰ ਤੋਂ ਉਠ ਨਹੀਂ ਸਕਦਾ.
੫ ਧੂਏਂ ਦਾ ਮੰਦਿਰ, ਜੋ ਪੌਣ ਦੀਆਂ ਲਹਿਰਾਂ ਨਾਲ ਬਣ ਅਰ ਮਿਟ ਜਾਂਦਾ ਹੈ.

ਟੋਡੀ ਮਹਲਾ ੫

ਬਿਨ ਸਿਮਰਨ ਜੋ ਜੀਵਨ ਬਲਨਾ[੧] ਸਰਪ ਜੈਸੇ ਆਰਜਾਰੀ,[੨]
ਨਵਖੰਡਨ ਕੋ ਰਾਜ ਕਮਾਵੈ ਅੰਤ ਚਲੈਗੋ ਹਾਰੀ.

ਸੂਹੀ ਮਹਲਾ ੧, ਛੰਤ

ਸਤਗੁਰੁ ਪੂਛ ਨ ਮਾਰਗ ਚਾਲੀ, ਸੂਤੀ ਰੈਣ ਵਿਹਾਣੀ.[੩]

ਸਾਰੰਗ ਮਹਲਾ ੫

ਬਿਨ ਸਿਮਰਨ ਕੋਟਿ ਬਰਖ ਜੀਵੈ, ਸਗਲੀ ਅਉਧ ਬ੍ਰਿਥਾਨਦ,
ਏਕ ਨਿਮਖ ਗੋਬਿੰਦ ਭਜਨ ਕਰ, ਤਉ ਸਦਾ ਸਦਾ ਜੀਵਾਨਦ.

ਸਲੋਕ, ਫਰੀਦ

ਚਾਰ ਗਵਾਇਆ ਹੰਢਕੈ, ਚਾਰ ਗਵਾਇਆ ਸੰਮ,[੪]
ਲੇਖਾ ਰਬ ਮੰਗੇਸੀਆ, ਤੂੰ ਆਹੋ ਕੇਰੇ ਕੰਮ?

ਸਲੋਕ ਮਹਲਾ ੯

ਤਰੁਨਾਪੋ ਇਉਹੀ[੫] ਗਇਓ, ਲੀਓ ਜਰਾ ਤਨ ਜੀਤ,
ਕਹੁ ਨਾਨਕ ਭਜ ਹਰਿ ਮਨਾ ਅਉਧ ਜਾਤਹੈ ਬੀਤ.
ਬਾਲ ਜੁਆਨੀ ਅਰ ਬਿਰਧ ਫੁਨ ਤੀਨ ਅਵਸਥਾ ਜਾਨ,
ਕਹੁ ਨਾਨਕ ਹਰਿਭਜਨ ਬਿਨੁ ਬਿਰਥਾ ਸਭਹੀ ਮਾਨ.

## (੧੬੮) ਅਵਤਾਰ

ਸੰਸਾਰ ਦੇ ਸੁਧਾਰ ਲਈ ਸਮੇਂ ਸਮੇਂ ਸਿਰ ਜਿਨ੍ਹਾਂ ਮਹਾਤਮਾਂ ਨੇ ਯਤਨ ਕੀਤਾ ਹੈ, ਔਰ ਸ਼ੁਭਉਪਦੇਸਾਂ ਨਾਲ ਲਾਭ ਪਹੁਚਾਯਾ ਹੈ, ਓਹ

---

੧ ਵਿਤਾਉਣਾ.
੨ ਸੱਪ ਦੀ ਉਮਰ ਬਡੀ ਕਹੀ ਜਾਂਦੀ ਹੈ, ਪਰ ਸਭ ਨੂੰ ਦੁਖਦਾਈ ਹੈ.
੩ ਅਗਯਾਨ ਵਿੱਚ ਅਵਸਥਾ ਬੀਤ ਗਈ.
੪ ਚਾਰ ਪਹਿਰ ਦਿਨ ਦੇ ਵ੍ਰਿਥਾ ਫਿਰਕੇ, ਅਰ ਚਾਰ ਪਹਿਰ ਰਾਤ ਦੇ ਸੌਂਕੇ ਗਵਾ ਦਿੱਤੇ.
੫ ਐਵੇਂ ਹੀ. ਵਿਰਥਾ ਹੀ.

ਸਰਬਪ੍ਰਕਾਰ ਸਤਕਾਰ ਦੇ ਯੋਗ ਹਨ. ਐਸੇ ਉਪਕਾਰੀਆਂ ਨੂੰ ਸਾਧਾਰਣ ਲੋਕਾਂ ਜੇਹਾ ਜਾਣਨਾ ਔਰ ਅਪਮਾਨ ਕਰਣਾ ਭਾਰੀ ਭੁੱਲ ਹੈ, ਪਰ ਉਨ੍ਹਾਂ ਨੂੰ ਵਾਹਿਗੁਰੂ ਤੁੱਲ ਮੰਨਕੇ ਔਰ ਉਪਾਸਜ ਬਣਾਕੇ ਪੂਜਣਾ ਗੁਨਾਹ ਹੈ.

ਆਸਾ ਮਹਲਾ ੩, ਅਸਟਪਦੀ

ਜੁਗਹਿ ਜੁਗਹਿ ਕੇ ਰਾਜੇ ਕੀਏ, ਗਾਵਹਿ ਕਰ ਅਵਤਾਰੀ,
ਤਿਨ ਭੀ ਅੰਤ ਨ ਪਾਇਆ ਤਾਕਾ, ਕਿਆਕਰ ਆਖ ਵੀਚਾਰੀ?

(੧੬੯) ਵਾਰ ਗੂਜਰੀ ੧, ਮਹਲਾ ੩

ਅੰਸਾਅਉਤਾਰ[੧] ਉਪਾਇਓਨ ਭਾਉਦੂਜਾ ਕੀਆ,
ਜਿਉ ਰਾਜੇ ਰਾਜ ਕਮਾਵਦੇ ਦੁਖ ਸੁਖ ਭਿੜੀਆ,
ਈਸਰੁ ਬ੍ਰਹਮਾ ਸੇਵਦੇ ਅੰਤ ਤਿਨੀ ਨ ਲਹੀਆ,
ਨਿਰਭਉ ਨਿਰੰਕਾਰ ਅਲਖ ਹੈ ਗੁਰਮੁਖ ਪ੍ਰਗਟੀਆ,
ਤਿਥੈ ਸੋਗ ਵਿਜੋਗ ਨ ਵਿਆਪਈ ਅਸਥਿਰ ਜਗ ਥੀਆ.

ਰਾਮਕਲੀ ਮਹਲਾ ੫

ਅਵਤਾਰ ਨਾ ਜਾਨਹਿ ਅੰਤ, ਪਰਮੇਸੁਰ ਪਾਰਬ੍ਰਹਮ ਬੇਅੰਤ.

(੧੭੦) ਮਾਰੂ ਮਹਲਾ ੧ ਸੋਲਹੇ

ਹੁਕਮ ਉਪਾਏ ਦਸ ਅਉਤਾਰਾ,[੨]

---

੧ ਹਿੰਦੂਮਤ ਵਿੱਚ ਬ੍ਰਹਮਾ ਵਿਸ਼ਨੁ ਸ਼ਿਵ ਨੂੰ ਪਰਮੇਸ਼ਰ ਕਲਪਕੇ ਸੋਲਾਂ ਸੋਲਾਂ ਅੰਸ਼ (ਕਲਾ) ਵਾਲਾ ਦੇਵਤਾ ਮੰਨਿਆ ਹੈ, ਇਨਾਂ ਦੇ ਅਵਤਾਰ ਜੋ ਸੰਸਾਰ ਵਿੱਚ ਸਮੇਂ ਸਮੇਂ ਹੁੰਦੇ ਹਨ, ਉਨਾਂ ਨੂੰ "ਅੰਸ਼-ਅਵਤਾਰ" ਆਖਿਆ ਜਾਂਦਾ ਹੈ, ਕਿਸੇ ਅਵਤਾਰ ਵਿੱਚ ਪੰਜ, ਕਿਸੇ ਵਿੱਚ ਨੌਂ, ਅਰ ਕਿਸੇ ਵਿਚ ਸੋਲਾਂ ਅੰਸ਼ ਮੰਨਦੇ ਹਨ.

੨ ਮੱਛ, ਕੱਛ, ਵੈਰਾਹ, ਨ੍ਰਿਸਿੰਘ, ਵਾਮਨ, ਪਰਸ਼ਰਾਮ, ਰਾਮਚੰਦ੍ਰ, ਕ੍ਰਿਸ਼ਨ, ਬੁੱਧ ਅਰ ਕਲਕੀ.

ਦੇਵ ਦਾਨਵ ਅਗਣਤ ਅਪਾਰਾ,
ਮਾਨਹਿ ਹੁਕਮ ਸੁ ਦਰਗਹਿ ਪੈਝੈ[1], ਸਾਚ ਮਿਲਾਇ ਸਮਾਇਦਾ.

## (੧੭੧) ਅਵਧੂਤ

ਵਿਕਾਰਾਂ ਨੂੰ ਝਾੜ ਸਿੱਟਣ ਵਾਲੇ ਦਾ ਨਾਮ ਅਵਧੂਤ ਹੈ, ਨਾਂਗੇ ਅਥਵਾ ਭਸਮਧਾਰੀ ਨੂੰ ਔਧੂਤ ਮੰਨਣਾ ਭੁੱਲ ਹੈ.

ਰਾਮਕਲੀ ਮਹਲਾ ੧

ਸੁਣ ਮਾਛਿੰਦ੍ਰਾ! ਨਾਨਕ ਬੋਲੈ, ਵਸਿਗਤ ਪੰਚ ਕਰੈ ਨਹਿ ਡੋਲੈ,
ਐਸੀ ਜੁਗਤਿ ਜੋਗ ਕਉ ਪਾਲੈ, ਆਪ ਤਰੈ ਸਗਲੇ ਕੁਲ ਤਾਰੈ.
ਸੋ ਅਉਧੂਤ ਐਸੀ ਮਤਿ ਪਾਵੈ, ਅਹਿਨਿਸ ਸੁੰਨ ਸਮਾਧਿ[2] ਸਮਾਵੈ.
ਭਿਖਿਆ ਭਾਇ ਭਗਤਿ ਭੈ ਚਲੈ, ਹੋਵੈ ਸੁ ਤ੍ਰਿਪਤ ਸੰਤੋਖ ਅਮੁਲੈ.
ਧਿਆਨਰੂਪ ਹੋਇ ਆਸਣ ਪਾਵੈ, ਸਚਨਾਮ ਤਾੜੀ ਚਿਤ ਲਾਵੈ.
ਆਸਾ ਮਾਹਿ ਨਿਰਾਸ ਵਲਾਏ[3], ਨਿਹਚਉ ਨਾਨਕ ਕਰਤੇ ਪਾਏ.
ਦੀਖਿਆ ਦਾਰੂ ਭੋਜਨ ਖਾਇ[4], ਛਿਅ ਦਰਸਨ ਕੀ ਸੋਝੀ ਪਾਇ,[5]

## (੧੭੨) ਆਸਾ (ਉਮੇਦ)

ਕਰਤਾਰ ਉੱਤੇ ਹੀ ਆਸ ਭਰੋਸਾ ਰੱਖਣਾ ਗੁਰੁਮੁਖਾਂ ਦਾ ਧਰਮ ਹੈ, ਜੋ ਉਸ ਦੀ ਟੇਕ ਛੱਡਕੇ ਤ੍ਰਿਸ਼ਨਾ ਦੇ ਦਾਸ ਹੋਏ ਲੋਕਾਂ ਦੀ ਆਸ ਕਰਦੇ ਹਨ, ਉਨਾਂ ਨੂੰ ਅੰਤ ਨਿਰਾਸ ਅਤੇ ਉਦਾਸ ਹੋਣਾ ਪੈਂਦਾ ਹੈ.

---

੧ ਮਾਨ ਪਾਉਂਦਾ ਹੈ. ਖ਼ਿਲਤ ਹਾਸਿਲ ਕਰਦਾ ਹੈ.
੨ ਸੰਕਲਪ ਵਿਕਲਪ ਰਹਿਤ ਸਮਾਧਿ.
੩ ਤ੍ਰਿਸ਼ਨਾ ਗ੍ਰਸਿਤ ਸੰਸਾਰ ਵਿਚ ਉਪਰਾਮਤਾ ਨਾਲ ਜ਼ਿੰਦਗੀ ਗੁਜ਼ਾਰੇ.
੪ ਗੁਰੁਦੀਖਯਾ ਜਿਸਨੇ ਮਦਿਰਾ ਅਤੇ ਭੋਜਨ ਦੀ ਥਾਂ ਕਰੀ ਹੈ. ਭਾਵ ਓਛੀ ਮਦਿਰਾ ਨੂੰ ਸਮਾਧਿ ਦਾ ਸਾਧਨ ਨਹੀਂ ਜਾਣਦਾ.
੫ ਉਸਨੂੰ ਖਟਸ਼ਾਸਤ੍ਰਾਂ ਦੀ ਅਸਲੀਅਤ ਸਮਝ ਪੈਂਦੀ ਹੈ.

ਗਉੜੀ ਬਾਵਨਅਖਰੀ, ਮਹਲਾ ੫

ਧਰ ਜੀਅਰੇ, ਇਕਟੇਕ ਤੂੰ, ਲਾਹ ਬਿਡਾਣੀ[1] ਆਸ,
ਨਾਨਕ ਨਾਮ ਧਿਆਈਐ ਕਾਰਜ ਆਵੈ ਰਾਸ.

ਗਉੜੀ ਸੁਖਮਨੀ ਮਹਲਾ ੫

ਏਕ ਊਪਰ ਜਿਸ ਜਨ ਕੀ ਆਸਾ, ਤਿਸ ਕੀ ਕਟੀਐ ਜਮ ਕੀ ਫਾਸਾ.

ਗੂਜਰੀ ਮਹਲਾ ੫

ਆਦਿ ਅੰਤੇ ਮਧ ਆਸਾ ਕੂਕਰੀ ਬਿਕਰਾਲ,
ਗੁਰੁ ਗਿਆਨ ਕੀਰਤਨ ਗੋਬਿੰਦ ਰਮਣੰ, ਕਾਟੀਐ ਜਮਜਾਲ.

ਸਲੋਕ ਮਹਲਾ ੩, ਵਾਰ ਗੂਜਰੀ ੧

ਆਸਾ ਕਰਤਾ ਜਗ ਮੁਆ, ਆਸਾ ਮਰੈ ਨ ਜਾਇ,
ਨਾਨਕ ਆਸਾ ਪੂਰੀਆ ਸਚੇ ਸਿਉ ਚਿਤ ਲਾਇ.

ਗੋਂਡ ਮਹਲਾ ੪

ਜੇ ਮਨ, ਚਿਤ ਆਸ ਰਖਹਿ ਹਰਿ ਊਪਰ,
ਤਾ ਮਨਚਿੰਦੇ ਅਨੇਕ ਅਨੇਕ ਫਲ ਪਾਈ,
ਹਰਿ ਜਾਣੈ ਸਭਕਿਛੁ ਜੋ ਜੀਇ ਵਰਤੈ,
ਪ੍ਰਭੁ ਘਾਲਿਆ ਕਿਸੈਕਾ ਇਕਤਿਲ ਨ ਗਵਾਈ,
ਹਰਿ ਤਿਸਕੀ ਆਸ ਕੀਜੈ, ਮਨ ਮੇਰੇ!
ਜੋ ਸਭ ਮਹਿ ਸੁਆਮੀ ਰਹਿਆ ਸਮਾਈ,
ਮੇਰੇ ਮਨ! ਆਸਾ ਕਰ ਜਗਦੀਸ਼ ਗੁਸਾਈ,
ਜੋ ਬਿਨ ਹਰਿ ਆਸ ਅਵਰ ਕਾਹੂੰ ਕੀ ਕੀਜੈ,
ਸਾ ਨਿਹਫਲ ਆਸ ਸਭ ਬਿਰਥੀ ਜਾਈ,
ਜੋ ਦੀਸੈ ਮਾਇਆ ਮੋਹ ਕੁਟੰਬ ਸਭ,
ਮਤ ਤਿਸ ਕੀ ਆਸਲਗ ਜਨਮ ਗਵਾਈ,

---

੧ ਕਰਤਾਰ ਤੋਂ ਛੁੱਟ ਦੂਜੇ ਦੀ.

ਇਨਕੈ ਕਿਛੁ ਹਾਥ ਨਹੀ, ਕਹਾ ਕਰਹਿ ਇਹ ਬਪੁੜੇ?
ਇਨਕਾ ਵਾਹਿਆ ਕਛੁ ਨ ਵਸਾਈ.
ਮੇਰੇ ਮਨ! ਆਸ ਕਰ ਹਰਿ ਪ੍ਰੀਤਮ ਅਪਨੇ ਕੀ,
ਜੋ ਤੁਝ ਤਾਰੈ, ਤੇਰਾ ਕੁਟੰਬ ਸਭ ਛਡਾਈ.
ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ,
ਮਤ ਤੂੰ ਜਾਣਹਿ ਤੇਰੈ ਕਿਤੈ ਕੰਮ ਆਈ,
ਇਹ ਆਸ ਪਰਮਿਤ੍ਰੀ ਭਾਉਦੂਜਾ ਹੈ,
ਖਿਨ ਮਹਿ ਝੂਠ ਬਿਨਸ ਸਭ ਜਾਈ.
ਮੇਰੇ ਮਨ ਆਸਾ ਕਰ ਹਰਿ ਪ੍ਰੀਤਮ ਸਾਚੇ ਕੀ,
ਜੋ ਤੇਰਾ ਘਾਲਿਆ ਸਭ ਥਾਇਪਾਈ.
ਜਨ ਨਾਨਕ ਕੀ ਆਸ ਤੂੰ ਜਾਣਹਿ, ਹਰਿ!
ਦਰਸਨ ਦੇਖ, ਹਰਿਦਰਸਨ ਤ੍ਰਿਪਤਾਈ.

ਸਾਰੰਗ ਮਹਲਾ ੫

ਅਪਨਾ ਮੀਤ ਸੁਆਮੀ ਗਾਈਐ,
ਆਸ ਨ ਅਵਰ ਕਾਹੂੰ ਕੀ ਕੀਜੈ, ਸੁਖਦਾਤਾ ਪ੍ਰਭੁ ਧਿਆਈਐ,
ਸੂਖ ਮੰਗਲ ਕਲਿਆਨ ਜਿਸਹਿ ਘਰ, ਤਿਸਹੀ ਸਰਣੀ ਪਾਈਐ,
ਤਿਸਹਿ ਤਿਆਗ ਮਾਨੁਖ ਜੇ ਸੇਵਹੁ ਤਉ ਲਾਜਲੋਨ ਹੋਇਜਾਈਐ,[੧]
ਏਕ ਓਟ ਪਕਰੀ ਠਾਕੁਰ ਕੀ, ਗੁਰੁ ਮਿਲਿ ਮਤਿ ਬੁਧਿ ਪਾਈਐ,
ਗੁਣਨਿਧਾਨ ਨਾਨਕ ਪ੍ਰਭੁ ਮਿਲਿਆ, ਸਗਲ ਚੁਕੀ ਮੁਹਿਤਾਈਐ.[੨]

ਸਾਰੰਗ ਮਹਲਾ ੫

ਆਤੁਰ[੩] ਨਾਮ ਬਿਨ ਸੰਸਾਰ,
ਤ੍ਰਿਪਤ ਨ ਹੋਵਤ ਕੂਕਰੀ ਆਸਾ, ਇਤ ਲਾਗੋ ਬਿਖਿਆ ਛਾਰ.

---

੧ ਸ਼ਰਮਿੰਦੀ ਅੱਖਾਂ ਵਾਲੇ, ਲੱਜਾ ਦੇ ਮਾਰੇ ਅੱਖਾਂ ਸਾਮਣੇ ਨਹੀਂ ਹੋ ਸਕਦੀਆਂ.
੨ ਮੁਹਤਾਜੀ.
੩ ਦੁਖੀ, ਰੋਗੀ.

ਬਾਰਹਮਾਹਾ ਮਾਝ, ਮਹਲਾ ੫

ਜਗਜੀਵਨ ਪੁਰਖ ਤਿਆਗਕੈ ਮਾਣਸ ਸੰਦੀ[1] ਆਸ,
ਦੁਯੈਭਾਇ ਵਿਗੁਚੀਐ[2], ਗਲ ਪਈਸੁ ਜਮ ਕੀ ਫਾਸਿ.

ਗਉੜੀ ਸੁਖਮਨੀ, ਮਹਲਾ ੫

ਮਾਨੁਖ ਕੀ ਟੇਕ ਬਿਰਥੀ ਸਭ ਜਾਨ, ਦੇਵਨਕਉ ਏਕੈ ਭਗਵਾਨ.
ਜਿਸਕੈ ਦੀਐ ਰਹੈ ਅਘਾਇ, ਬਹੁਰ ਨ ਤ੍ਰਿਸਨਾ[3] ਲਾਗੈ ਆਇ.

## (੧੭੩) ਆਤਮਘਾਤੀ

ਜੋ ਪੁਰਸ਼ ਕਰਤਾਰ ਤੋਂ ਵਿਮੁਖ ਹੋਕੇ ਕੁਕਰਮਾਂ ਵਿੱਚ ਪੈ ਕੇ ਆਪਣੀ ਹਾਨੀ ਕਰਦੇ ਅਰ ਮਾਨੁਸ਼ਪਦਵੀ ਤੋਂ ਪਤਿਤ ਹੋਣ ਦੇ ਸਾਧਨ ਸਾਧਦੇ ਹਨ, ਓਹ ਅਸਲ ਆਤਮਘਾਤੀ ਹਨ.

ਗਉੜੀ ਮਹਲਾ ੫

ਨਾਮ ਨ ਜਪਹਿ, ਤੇ ਆਤਮਘਾਤੀ.

ਆਸਾ ਮਹਲਾ ੩

ਮਨਮੁਖ ਮਰਹਿ, ਮਰ ਮਰਣ ਵਿਗਾੜਹਿ,
ਦੂਜੈਭਾਇ ਆਤਮ ਸੰਘਾਰਹਿ.

ਮਲਾਰ ਮਹਲਾ ੫

ਕ੍ਰਿਪਾਨਿਧਿ ਛੋਡ ਆਨ ਕਉ ਪੂਜਹਿ, ਆਤਮਘਾਤੀ ਹਰਤੇ.[4]

ਸਾਰੰਗ ਮਹਲਾ ੫

ਅੰਧੇ ਖਾਵਹਿ ਬਿਸੂਕੇ ਗਟਾਕ,[5]

---

੧ ਦੀ.
੨ ਘਾਟੇ ਵਿੱਚ ਰਹੀਦਾ ਹੈ. ਪਛਤਾਵਾ ਹੁੰਦਾ ਹੈ.
੩ ਭੁੱਖ. ਲੋੜ.
੪ ਸਭ ਕਰਮ ਧਰਮ ਵ੍ਰਿਥਾ ਖੋ ਲੈਂਦੇ ਹਨ.
੫ ਜ਼ਹਿਰ ਦੇ ਗ੍ਰਾਸ ਰਸਦਾਯਕ ਸਮਝਕੇ.

ਅਨਾਥ ਰਵਾਣ[੧] ਉਦਰ ਲੇ ਪੋਖਹਿ, ਮਾਇਆ ਗਈਆ ਹਾਟ.
ਕਿਲਵਿਖ ਕਰਤ ਕਰਤ ਪਛਤਾਵਹਿ, ਕਬਹੂ ਨ ਸਾਕਹਿ ਛਾਟ.[੨]
ਨਾਨਕ ਆਪਨ ਕਟਾਰੀ ਆਪਸ ਕਉ ਲਾਈ, ਮਨ ਅਪਨਾ ਕੀਨੋ ਫਾਟ.[੩]

## (੧੭੪) ਆਨੰਦ

ਸਿੱਖ ਧਰਮ ਵਿੱਚ ਵਿਵਾਹ ਦਾ ਨਾਉਂ ਆਨੰਦ ਹੈ, ਜਿਸ ਦੀ ਰੀਤੀ 'ਗੁਰੁਮਤ ਸੁਧਾਕਰ' ਵਿੱਚ ਪ੍ਰੇਮੀ ਪਾਠਕ ਦੇਖ ਸਕਦੇ ਹਨ, ਇਸ ਥਾਂ ਕੇਵਲ ਉਨਾਂ ਸ਼ਬਦਾਂ ਦਾ ਸੰਗ੍ਰਹਿਮਾਤ੍ਰ ਹੈ, ਜੋ ਆਨੰਦਸੰਸਕਾਰ ਸਮੇਂ ਗਾਏ ਅਤੇ ਪੜ੍ਹੇ ਜਾਂਦੇ ਹਨ, ਅਥਵਾ ਜਿਨ੍ਹਾਂ ਦਾ ਇਸ ਸੰਸਕਾਰ ਨਾਲ ਸੰਬੰਧ ਹੈ.

### (੧੭੫) ਮਹਲਾ ੧, ਸਲੋਕ ਵਾਰਾਂ ਤੇ ਵਧੀਕ.

ਸੁਣ ਮੁੰਧੇ ਹਰਣਾਖੀਏ! ਗੂੜਾ ਵੈਣ ਅਪਾਰ![੪]
ਪਹਿਲਾਂ ਵਸਤੁ ਸਿਵਾਣਕੈ, ਤਾ ਕੀਚੈ ਵਾਪਾਰ.[੫]

### (੧੭੬) ਸੂਹੀ ਮਹਲਾ ੧

ਗੁਣਜੰਵ ਲਾੜੇ ਨਾਲ ਸੋਹੈ, ਪਰਖ ਮੋਹਣੀਐ ਲਇਆ.[੬]

---

੧ ਰੰਜ ਕਰਕੇ.
੨ ਪਾਪ ਕਰਦੇ ਕਰਦੇ ਪਛਤਾਉਂਦੇ ਨਹੀਂ, ਅਰ ਨਾ ਕੁਕਰਮਾਂ ਨੂੰ ਛਾਂਟਕੇ ਬਾਹਰ ਕਢਦੇ ਹਨ. ੩ ਜ਼ਖਮੀ.
੪ ਹੇ ਯੁਵਾ ਅਵਸਥਾ ਵਿੱਚ ਪੈਰ ਧਰਣਵਾਲੀ ਮ੍ਰਿਗਨੇਤ੍ਰੀ! ਹਿਤਭਰੀ ਉੱਤਮ ਸਿਖ੍ਯਾ ਸੁਣ.
੫ ਪਹਿਲਾਂ ਵਸਤੂ ਦੀ ਪੂਰੀ ਪਰੀਖ੍ਯਾ ਕਰਕੇ, ਪਿੱਛੋਂ ਵ੍ਯਾਪਾਰ ਕਰ. ਭਾਵ ਇਹ ਹੈ-ਅਵਸਥਾ, ਰੂਪ, ਗੁਣ, ਸੁਭਾਵ ਧਰਮ ਅਤੇ ਪੁਰਸ਼ਾਰਥ ਆਦਿਕ ਸ਼ੁਭ ਗੁਣਾਂ ਦੀ ਜਾਚ ਕੀਤੇ ਬਿਨਾ, ਪਤੀ ਨਾ ਬਣਾ, ਜਿਸਤਰਾਂ ਪੁਰਸ਼ ਇਸਤ੍ਰੀ ਦੀ ਪਰੀਖ੍ਯਾ ਕਰਕੇ ਭਾਰਯਾ ਬਣਾਉਂਦਾ ਹੈ, ਤੈਸੇ ਇਸਤ੍ਰੀ ਨੂੰ ਭੀ ਪੁਰਸ਼ ਦੇ ਗੁਣ ਦੇਖਕੇ ਪਤੀ ਧਾਰਣਾ ਯੋਗ ਹੈ.
੬. ਭਾਵ ਸ਼ਬਦ ਦਾ ਇਹ ਹੈ ਕਿ ਪੂਰੀ ਪਰੀਖ੍ਯਾ ਕਰਕੇ ਇਸਤ੍ਰੀ ਵਿਆਹੁਣੀ ਚਾਹੀਏ. ਔਰ ਵਰ ਦੇ ਨਾਲ ਧਨ ਪਦਾਰਥ ਨੂੰ ਵ੍ਰਿਥਾ ਖੋਣ ਵਾਲੀ ਬਰਾਤ ਹੋਣੀ ਅਯੋਗ ਹੈ.

(੧੭੭) ਰਾਮਕਲੀ ਮਹਲਾ ੧

ਸਾਹਾ ਗਣਹਿ ਨ ਕਰਹਿ ਬੀਚਾਰ, ਸਾਹੇ ਊਪਰ ਏਕੰਕਾਰ.[1]
ਜਿਸ ਗੁਰੁ ਮਿਲੈ ਸੋਈ ਬਿਧਿ ਜਾਣੈ, ਗੁਰੁਮਤਿ ਹੋਇ ਤਾਂ ਹੁਕਮ ਪਛਾਣੈ.

(੧੭੮) ਸੂਹੀ ਮਹਲਾ ੪, ਛੰਤ

ਸਤ ਸੰਤੋਖ ਕਰ ਭਾਉ ਕੁੜਮ ਕੁੜਮਾਈ ਆਇਆ, ਬਲਰਾਮ ਜੀਉ,
ਸੰਤਜਨਾ ਕਰ ਮੇਲ ਗੁਰੁਬਾਣੀ ਗਾਵਾਈਆ,ਬਲਰਾਮ ਜੀਉ.[2]
ਬਾਣੀਗੁਰੁ ਗਾਈ ਪਰਮਗਤਿ ਪਾਈ, ਪੰਚ ਮਿਲੇ ਸੋਹਾਇਆ,
ਗਇਆ ਕਰੋਧ ਮਮਤਾ ਤਨ ਨਾਠੀ, ਪਾਖੰਡ ਭਰਮ[3] ਗਵਾਇਆ.

(੧੭੯) ਵਡਹੰਸ ਮਹਲਾ ੪, ਘੋੜੀਆਂ[4]

ਦੇਹ ਤੇਜਣ[5] ਜੀ ਰਾਮ ਉਪਾਈਆ, ਰਾਮ,
ਧੰਨ ਮਾਣਸਜਨਮ ਪੁੰਨ ਪਾਈਆ, ਰਾਮ,
ਮਾਣਸਜਨਮ ਵਡਪੁੰਨੇ ਪਾਇਆ, ਦੇਹ ਸੁ ਕੰਚਨ ਚੰਗੜੀਆ.

---

੧ ਸਾਹਾ ਸੋਧਣਾ, ਜਨਮਪਤ੍ਰੀ ਦੀ ਵਿਧਿ ਅਨੁਸਾਰ ਵਿਵਾਹ ਦਾ ਸਮਾਂ ਸ਼ੁਭ ਅਸ਼ੁਭ ਦੇਖਣਾ, ਸਿੱਖਧਰਮ ਵਿੱਚ ਨਿਸ਼ੇਧ ਕੀਤਾ ਗਿਆ ਹੈ. ਆਨੰਦ ਦੀ ਚਿੱਠੀ ਉੱਤੇ ੧ਓ ਦਾ ਲਿਖਣਾ ਗ੍ਰਹਿ ਅਰ ਦੇਵਤਿਆਂ ਦੀ ਪੂਜਾ ਤੋਂ ਵਿਸ਼ੇਸ਼ ਵਿਘਨ ਵਿਨਾਸ਼ਕ ਹੈ.

੨ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ, ਪੰਜ ਪਿਆਰਿਆਂ ਦੇ ਦੀਵਾਨ ਵਿੱਚ ਗੁਰੁਬਾਣੀ ਦਾ ਪਾਠ ਅਤੇ ਅਰਦਾਸ ਹੋਕੇ ਸੰਬੰਧ ਹੋਣਾ ਵਿਧਾਨ ਹੈ.

੩ ਚੌਕ ਪੂਰਣਾ ਅਤੇ ਗ੍ਰਹਾਂ ਦੀ ਵਿਧੀ ਮਿਲਾਉਣੀ ਆਦਿਕ ਭਰਮ.

੪ ਇਹ ਜ਼ਰੂਰੀ ਨਹੀਂ ਕਿ ਵਰ ਨੂੰ ਘੋੜੀ ਉੱਤੇ ਚੜਾਕੇ ਸਹੁਰੇਘਰ ਢੋਆ ਕੀਤਾ ਜਾਵੇ, ਐਸੀਆਂ ਰਸਮਾਂ ਅਤੇ ਰੀਤਾਂ ਰਿਵਾਜ ਅਰ ਸਮੇਂ ਦੀ ਲੋੜ ਨਾਲ ਸੰਬੰਧ ਰਖਦੀਆਂ ਹਨ, ਇਨਾਂ ਦਾ ਧਰਮ ਨਾਲ ਕੋਈ ਸੰਬੰਧ ਨਹੀਂ ਪਰ ਜੇ ਘੋੜੀ ਉੱਤੇ ਵਰ ਨੂੰ ਚਾੜ੍ਹਨ ਦਾ ਮੌਕਾ ਬਣੇ, ਤਾਂ ਗੰਦੇ ਭ੍ਰਸ਼ਟ ਗੀਤ ਗਾਉਣ ਦੀ ਥਾਂ, ਇਹ ਪਵਿਤ੍ਰ ਸ਼ਬਦ ਗਾਉਣਾ ਚਾਹੀਏ.

੫ ਤੇਜ਼ ਚਾਲ ਵਾਲੀ ਘੋੜੀ.

ਗੁਰੁਮੁਖ ਰੰਗਚਲੂਲਾ[੧] ਪਾਵੈ ਹਰਿ ਹਰਿ ਹਰਿ ਨਵਰੰਗੜੀਆ,
ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ, ਹਰਿ ਹਰਿ ਨਾਮ ਸੁਹਾਵੀਆ,
ਵਡਭਾਗੀ ਪਾਈ ਹਰਿਨਾਮ ਸਖਾਈ, ਜਨ ਨਾਨਕ ਰਾਮ ਉਪਾਈਆ.
ਦੇਹ ਪਾਵਉ ਜੀਨ ਬੁਝ ਚੰਗਾ, ਰਾਮ,
ਚੜ ਲੰਘਾ ਜੀ, ਬਿਖਮ ਭੁਇਅੰਗਾ[੨], ਰਾਮ,
ਬਿਖਮ ਭੁਇਅੰਗਾ ਅਨਤ[੩] ਤਰੰਗਾ, ਗੁਰੁਮੁਖ ਪਾਰਲੰਘਾਏ,
ਹਰਿਬੋਹਿਥ ਚੜ ਵਡਭਾਗੀ ਲੰਘੈ, ਗੁਰੁਖੇਵਟ ਸ਼ਬਦ ਤਰਾਏ,
ਅਨੁਦਿਨ ਹਰਿਰੰਗ ਹਰਿਗੁਣ ਗਾਵੈ, ਹਰਿਰੰਗੀ ਹਰਿ ਰੰਗਾ,
ਜਨ ਨਾਨਕ ਨਿਰਬਾਣਪਦ ਪਾਇਆ, ਹਰਿ ਉਤਮ ਹਰਿਪਦ ਚੰਗਾ.
ਕੜਿਆਲ[੪] ਮੁਖੇ ਗੁਰੁਗਿਆਨ ਦ੍ਰਿੜਾਇਆ, ਰਾਮ,
ਤਨ ਪ੍ਰੇਮ ਹਰਿ ਚਾਬੁਕ ਲਾਇਆ, ਰਾਮ,
ਤਨ ਪ੍ਰੇਮ ਹਰਿ ਹਰਿ ਲਾਇ ਚਾਬੁਕ, ਮਨ ਜਿਣੈ ਗੁਰੁਮੁਖ ਜੀਤਿਆ,
ਅਘੜੋ ਘੜਾਵੈ ਸ਼ਬਦ ਪਾਵੈ, ਅਪਿਓ ਹਰਿਰਸ ਪੀਤਿਆ,
ਸੁਣ ਸ੍ਰਵਣ ਬਾਣੀ ਗੁਰੁ ਬਖਾਣੀ, ਹਰਿਰੰਗ ਤੁਰੀ[੫] ਚੜਾਇਆ,
ਮਹਾਮਾਰਗ ਪੰਥ ਬਿਖੜਾ, ਜਨ ਨਾਨਕ ਪਾਰਲੰਘਾਇਆ.
ਘੋੜੀ ਤੇਜਣ ਦੇਹ ਰਾਮ ਉਪਾਈਆ, ਰਾਮ,
ਜਿਤੁ ਹਰਿਪ੍ਰਭੁ ਜਾਪੈ ਸਾ ਧਨ ਧਨ ਤੁਖਾਈਆ[੬], ਰਾਮ,
ਜਿਤੁ ਹਰਿ ਪ੍ਰਭੁ ਜਾਪੈ ਸਾ ਧਨ ਸਾਬਾਸੈ, ਧੁਰ ਪਾਇਆ ਕਿਰਤ ਜੁੜੰਦਾ,
ਚੜ ਦੇਹੜਘੋੜੀ ਬਿਖਮ ਲੰਘਾਏ, ਮਿਲ ਗੁਰੁਮੁਖ ਪਰਮਾਨੰਦਾ,
ਹਰਿ ਹਰਿ ਕਾਜ ਰਚਾਇਆ ਪੂਰੇ, ਮਿਲ ਸੰਤਜਨਾ ਜੰਞ ਆਈ,
ਜਨ ਨਾਨਕ ਹਰਿਵਰ ਪਾਇਆ ਮੰਗਲ ਮਿਲ ਸੰਤ ਜਨਾ ਵਾਧਾਈ.

---

੧ ਗੂੜ੍ਹਾ-ਪੱਕਾ. ੨ ਵਿਸ਼ਯ ਵਿਕਾਰਾਂ ਦਾ ਸਮੁਦ੍ਰ.
੩ ਅਨੰਤ. ੪ ਲਗਾਮ.
੫ ਤੇਜ਼ ਚਾਲ ਵਾਲੀ ਘੋੜੀ. ੬ ਘੋੜੀ.

(੧੮੦) ਸੂਹੀ ਛੰਤ, ਮਹਲਾ ੧[੧]

ਹਮਘਰ ਸਾਜਨ ਆਏ, ਸਾਚੇ ਮੇਲ ਮਿਲਾਏ,[੨]
ਸਹਿਜ ਮਿਲਾਏ ਹਰਿ ਮਨ ਭਾਏ, ਪੰਚ[੩] ਮਿਲੇ ਸੁਖ ਪਾਇਆ,
ਸਾਈ ਵਸਤੁ ਪਰਾਪਤ ਹੋਈ ਜਿਸ ਸੇਤੀ ਮਨ ਲਾਇਆ,
ਅਨੁਦਿਨ ਮੇਲਭਇਆ ਮਨ ਮਾਨਿਆ, ਘਰ ਮੰਦਰ ਸੋਹਾਏ,
ਪੰਚਸਬਦ ਧੁਨਿ ਅਨਹਦ ਬਾਜੇ ਹਮਘਰ ਸਾਜਨ ਆਏ.
ਆਵਹੁ, ਮੀਤ ਪਿਆਰੇ! ਮੰਗਲ ਗਾਵਹੁ, ਨਾਰੇ!
ਸਚਮੰਗਲ ਗਾਵਹੁ ਤਾ ਪ੍ਰਭੁ ਭਾਵਹੁ, ਸੋਹਿਲੜਾ[੪] ਜੁਗ ਚਾਰੇ,
ਅਪਨੈ ਘਰ ਆਇਆ ਥਾਨ ਸੁਹਾਇਆ, ਕਾਰਜ ਸ਼ਬਦ ਸਵਾਰੇ,
ਗਿਆਨ ਮਹਾਰਸ ਨੇਤ੍ਰੀ ਅੰਜਨ, ਤ੍ਰਿਭਵਣ ਰੂਪ ਦਿਖਾਇਆ,
ਸਖੀ! ਮਿਲਹੁ ਰਸ[੫] ਮੰਗਲ ਗਾਵਹੁ, ਹਮਘਰ ਸਾਜਨ ਆਇਆ.
ਮਨ ਤਨ ਅੰਮ੍ਰਿਤ ਭਿੰਨਾ, ਅੰਤਰ ਪ੍ਰੇਮ ਰਤੰਨਾ,
ਅੰਤਰ ਰਤਨਪਦਾਰਥ ਮੇਰੈ ਪਰਮਤਤ ਵੀਚਾਰੋ,
ਜੰਤ ਭੇਖ[੬] ਤੂੰ ਸਫਲਿਓਂ ਦਾਤਾ, ਸਿਰ ਸਿਰ ਦੇਵਨਹਾਰੋ,
ਤੂੰ ਜਾਨਗਿਆਨੀ[੭] ਅੰਤਰਜਾਮੀ, ਆਪੇ ਕਾਰਣ ਕੀਨਾ,
ਸੁਨਹੁ ਸਖੀ! ਮਨ ਮੋਹਨ ਮੋਹਿਆ, ਤਨ ਮਨ ਅੰਮ੍ਰਿਤ ਭੀਨਾ.

---

੧ ਜਿਸ ਵੇਲੇ ਬਰਾਤੀ, ਦੁਲਹਨਿ ਦੇ ਘਰ ਆਉਣ, ਉਸ ਵੇਲੇ ਇਸਤ੍ਰੀ ਪੁਰਸ਼ਾਂ ਨੂੰ ਏਹ ਸ਼ਬਦ ਗਾਉਣੇ ਚਾਹੀਏ.

੨ ਭਾਵ-ਕੁੜਮਾਂ ਦੀ ਦਿਖਾਵੇਮਾਤ੍ਰ "ਮਿਲਣੀ" ਕਿਸੇ ਅਰਥ ਨਹੀਂ ਗੁਰੁਮੁਖ ਸੰਬੰਧੀਆਂ ਨਾਲ ਮਨ ਦਾ ਮੇਲ ਅਰ ਗੁਰੁਰੀਤਿ ਵਿਖੇ ਸੰਮਤੀ ਉੱਤਮ ਮੇਲ ਹੈ.

੩ ਗੁਰੁਮਤ ਦੇ ਪ੍ਰੇਮੀ ਪੰਜ ਪਯਾਰੇ. ਸੱਜਨ.

੪ ਆਨੰਦ ਦਾ ਗੀਤ.

੫ ਆਨੰਦ ਸਹਿਤ.

੬ ਜੀਵਮਾਤ੍ਰ ਨੂੰ.

੭ ਤਤ੍ਵ ਗਯਾਨੀ, ਪਰਮ ਗਯਾਨੀ.

ਆਤਮਰਾਮ ਸੰਸਾਰਾ, ਸਾਚਾ ਖੇਲ ਤੁਮਾਰਾ,
ਸਚਖੇਲ ਤੁਮਾਰਾ ਅਗਮ ਅਪਾਰਾ, ਤੁਧ ਬਿਨ ਕੌਨ ਬੁਝਾਏ?
ਸਿਧ ਸਾਧਕ ਸਿਆਣੇ ਕੇਤੇ, ਤੁਝ ਬਿਨ ਕਵਨ ਕਹਾਏ?
ਕਾਲ ਬਿਕਾਲ[1] ਭਏ ਦੇਵਾਨੇ, ਮਨ ਰਾਖਿਆ ਗੁਰੁ ਠਾਏ,
ਨਾਨਕ ਅਵਗੁਣ ਸਬਦ ਜਲਾਏ, ਗੁਣਸੰਗਮ ਪ੍ਰਭੁ ਪਾਏ.

(੧੮੧) ਬਿਲਾਵਲ ਮਹਲਾ ੫, ਛੰਤ

ਮੰਗਲਸਾਜ ਭਇਆ ਪ੍ਰਭੁ ਅਪਨਾ ਗਾਇਆ, ਰਾਮ,
ਅਬਿਨਾਸੀ ਵਰ ਸੁਣਿਆ, ਮਨ ਉਪਜਿਆ ਚਾਇਆ, ਰਾਮ.
ਮਨ ਪ੍ਰੀਤਿ ਲਾਗੈ ਵਡੈਭਾਗੈ, ਕਬ ਮਿਲੀਐ ਪੂਰਨਪਤੇ?
ਸਹਿਜੇ ਸਮਾਈਐ ਗੋਵਿੰਦ ਪਾਈਐ, ਦੇਹੁ ਸਖੀਏ, ਮੋਹਿ ਮਤੇ.
ਦਿਨ ਰੈਨ ਠਾਢੀ ਕਰਉ ਸੇਵਾ, ਪ੍ਰਭੁ ਕਵਨ ਜੁਗਤੀ ਪਾਇਆ?
ਬਿਨਵੰਤ ਨਾਨਕ ਕਰਹੁ ਕਿਰਪਾ, ਲੈਹੁ ਮੋਹਿ ਲੜਲਾਇਆ.
ਭਇਆ ਸਮਾਹੜਾ[2] ਹਰਿਰਤਨ ਵਿਸਾਹਾ, ਰਾਮ,
ਖੋਜੀ ਖੋਜ ਲਧਾ ਹਰਿ ਸੰਤਨ ਪਾਹਾ, ਰਾਮ,
ਮਿਲੇ ਸੰਤ ਪਿਆਰੇ ਦਇਆਧਾਰੇ, ਕਥਹਿ ਅਕਥ ਬੀਚਾਰੋ,
ਇਕਚਿਤ ਇਕਮਨ ਧਿਆਇ ਸੁਆਮੀ, ਲਾਇ ਪ੍ਰੀਤਿ ਪਿਆਰੋ,
ਕਰਜੋੜ ਪ੍ਰਭੁਪਹਿ ਕਰ ਬਿਨੰਤੀ, "ਮਿਲੈ ਹਰਿਜਸ ਲਾਹਾ."
ਬਿਨਵੰਤ ਨਾਨਕ ਦਾਸ ਤੇਰਾ, ਮੇਰਾ ਪ੍ਰਭੁ ਅਗਮ ਅਥਾਹਾ.
ਸਾਹਾ ਅਟਲ ਗਣਿਆ ਪੂਰਨਸੰਜੋਗੋ, ਰਾਮ.
ਸੁਖਹ ਸਮੂਹ ਭਇਆ, ਗਇਆ ਵਿਜੋਗੋ, ਰਾਮੰ,

੧ ਜਨਮ ਮਰਣ, ਸ਼ੁਭਾਸ਼ੁਭ ਸਮਯ.
੨ ਆਨੰਦ. ਉਤਸਾਹ.

ਮਿਲ ਸੰਤ ਆਏ ਪ੍ਰਭੁ ਧਿਆਏ, ਬਨੇ ਅਚਰਜ ਜਾਞੀਆ,[੧]
ਮਿਲ ਇਕਤ੍ਰ ਹੋਏ ਸਹਿਜ ਢੋਏ,[੨] ਮਨ ਪ੍ਰੀਤਿ ਉਪਜੀ ਮਾਞੀਆ[੩],
ਮਿਲ ਜੋਤਿਜੋਤੀ ਓਤਿਪੋਤੀ, ਹਰਿਨਾਮ ਸਭ ਰਸ ਭੋਗੋ,
ਬਿਨਵੰਤ ਨਾਨਕ ਸਭ ਸੰਤ ਮੇਲੀ ਪ੍ਰਭੁ ਕਰਣਕਾਰਣਜੋਗੋ.
ਭਵਨ ਸੁਹਾਵੜਾ, ਧਰਤਿ ਸੁਭਾਗੀ, ਰਾਮ,
ਪ੍ਰਭੁ ਘਰ ਆਇਅੜਾ ਗੁਰਚਰਣੀ ਲਾਗੀ, ਰਾਮ,
ਗੁਰੁਚਰਣ ਲਾਗੀ ਸਹਿਜ ਜਾਗੀ, ਸਗਲ ਇਛਾ ਪੁੰਨੀਆ,
ਮੇਰੀ ਆਸ ਪੂਰੀ ਸੰਤਧੂਰੀ, ਹਰਿ ਮਿਲੇ ਕੰਤ ਵਿਛੁੰਨੀਆ,
ਆਨੰਦ ਅਨਦਿਨ ਵਜਹਿ ਵਾਜੇ, ਅਹੰਮਤਿ ਮਨ ਕੀ ਤਿਆਗੀ,
ਬਿਨਵੰਤ ਨਾਨਕ ਸਰਣ ਸੁਆਮੀ, ਸੰਤ ਸੰਗ ਲਿਵਲਾਗੀ.

(੧੯੨) ਆਸਾ ਮਹਲਾ ੧

ਕਰ ਕਿਰਪਾ ਅਪਨੈਘਰ ਆਇਆ,
ਤਾ ਮਿਲ ਸਖੀਆ ਕਾਜ ਰਚਾਇਆ,
ਖੇਲਦੇਖ ਮਨ ਅਨਦ ਭਇਆ, ਸਹੁ ਵੀਆਹਣ ਆਇਆ.
ਗਾਵਹੁ ਗਾਵਹੁ, ਕਾਮਣੀ! ਬਿਬੇਕ ਬੀਚਾਰ,
ਹਮਰੈਘਰ ਆਇਆ ਜਗਜੀਵਨ ਭਤਾਰ.
ਗੁਰੂਦੁਆਰੈ ਹਮਰਾ ਵੀਵਾਹ ਜਿ ਹੋਆ, ਜਾ ਸਹੁ ਮਿਲਿਆ ਤਾ ਜਾਨਿਆ,
ਤਿਹੁਲੋਕਾ ਮਹਿ ਸਬਦ ਰਵਿਆ ਹੈ, ਆਪਗਇਆ ਮਨਮਾਨਿਆ.
ਆਪਣਾ ਕਾਰਜ ਆਪ ਸਵਾਰੇ, ਹੋਰ ਨ ਕਾਰਜ ਹੋਈ,

੧ ਦੂਲਹਾ ਦੇ ਸਾਥੀ ਸਾਕ, ਬਰਾਤੀ.
੨ ਢੁਕਾਉ ਅਰ ਢੋਆ.
੩ ਦੂਲਹਨ ਦੇ ਸੰਬੰਧੀ ਸੰਗੀ, ਮੇਲੀ.

ਜਿਤੁ ਕਾਰਜ ਸਤ ਸੰਤੋਖ ਦਇਆ ਧਰਮ ਹੈ, ਗੁਰੁਮੁਖ ਬੂਝੈ ਕੋਈ.[1]

(੧੯੩) ਸੂਹੀ ਮਹਲਾ ੧, ਛੰਤ

ਆਵਹੁ ਸਜਣਾ ਹਉ ਦੇਖਾ ਦਰਸਨ ਤੇਰਾ ਰਾਮ,
ਘਰ ਆਪਨੜੈ ਖੜੀ ਤਕਾ, ਮੈ ਮਨ ਚਾਉ ਘਨੇਰਾ, ਰਾਮ,
ਮਨ ਚਾਉ ਘਨੇਰਾ, ਸੁਣ ਪ੍ਰਭੁ ਮੇਰਾ ਮੈ ਤੇਰਾ ਭਰਵਾਸਾ,
ਦਰਸਨ ਦੇਖ ਭਈ ਨਿਹਕੇਵਲ,[2] ਜਨਮ ਮਰਣ ਦੁਖ ਨਾਸਾ,
ਸਗਲੀ ਜੋਤਿ ਜਾਤਾ ਤੂੰ ਸੋਈ, ਮਿਲਿਆ ਭਾਇ ਸੁਭਾਏ,
ਨਾਨਕ ਸਾਜਨ ਕਉ ਬਲਜਾਈਐ, ਸਾਚ ਮਿਲੇ ਘਰ ਆਏ.

---

੧ ਜਿਸ ਕਾਰਜ (ਸੰਸਕਾਰ) ਵਿਚ ਸਤਯ ਸੰਤੋਸ਼ ਦਯਾ ਅਰ ਧਰਮ ਹੈ ਓਹੀ ਉੱਤਮ ਹੈ, ਇਸ ਗੱਲ ਨੂੰ ਗੁਰੁਰੀਤੀ ਦੇ ਪ੍ਰੇਮੀ ਕੇਵਲ ਗੁਰੁਮੁਖ ਹੀ ਜਾਣਦੇ ਹਨ. ਭਾਵ ਇਹ ਹੈ-ਗੁਰੂ ਦੇ ਸਿੱਖ ਵਰ ਅਰ ਕੰਨਯਾਂ ਦੇ ਝੂਠੇ ਗੁਣ ਆਖਕੇ ਸੰਯੋਗ ਨਹੀਂ ਕਰਦੇ, ਲੋਭ ਵਸਿ ਹੋਕੇ ਸੰਤਾਨ ਦਾ ਸੁਖ ਨਹੀਂ ਖੋਂਦੇ, ਆਪਣੇ ਪ੍ਰਯੋਜਨ ਦੀ ਸਿੱਧੀ ਮੁੱਖ ਰੱਖਕੇ ਚੰਡਾਲਾਂ ਜਿਹਾ ਵਰਤਾਉ ਕਰਣੋਂ ਸੰਗਦੇ ਅਰ ਸਿੱਖਧਰਮ ਅਨੁਸਾਰ ਸੰਸਕਾਰ ਕਰਕੇ ਅਧਰਮ ਦੇ ਦੋਸ਼ ਤੋਂ ਬਚਦੇ ਹਨ.

੨ ਦੁਖ ਰਹਿਤ. ਮੁਕਤ ਰੂਪ.

(੧੯੪) ਸੂਹੀ ਮਹਲਾ ੪, ਲਾਵਾਂ.[1]

ਹਰਿ ਪਹਿਲੜੀ ਲਾਵ ਪ੍ਰਵਿਰਤੀਕਰਮ ਦ੍ਰਿੜਾਇਆ ਬਲ ਰਾਮਜੀਉ,[2]
ਬਾਣੀ ਬ੍ਰਹਮਾਬੇਦ ਧਰਮ ਦ੍ਰਿੜਹੁ ਪਾਪ ਤਜਾਇਆ, ਬਲ ਰਾਮਜੀਉ,
ਧਰਮ ਦ੍ਰਿੜਹੁ ਹਰਿਨਾਮ ਧਿਆਵਹੁ, ਸਿਮ੍ਰਿਤਿ ਨਾਮ ਦ੍ਰਿੜਾਇਆ,
ਸਤਗੁਰੁ ਗੁਰੁਪੂਰਾ ਆਰਾਧਹੁ ਸਭ ਕਿਲਵਿਖ ਪਾਪ ਗਵਾਇਆ.
ਸਹਿਜਆਨੰਦ ਹੋਆ ਵਡਭਾਗੀ, ਮਨ ਹਰਿ ਹਰਿ ਮੀਠਾ ਲਾਇਆ,
ਜਨ ਕਹੈ ਨਾਨਕ ਲਾਵ ਪਹਿਲੀ, ਆਰੰਭਕਾਜ ਰਚਾਇਆ.[3]

---

੧ ਏਹ ਲਾਵਾਂ ਆਨੰਦ ਸੰਸਕਾਰ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹਕੇ ਵਰ ਅਤੇ ਕੰਨਯਾਂ ਨੂੰ ਜੀਵਨਯਾਤ੍ਰਾ ਦਾ ਉਪਦੇਸ਼ ਦਿੱਤਾ ਜਾਂਦਾ ਹੈ.

੨ ਇਨਾਂ ਪਦਾਂ ਵਿਚ "ਬਲ ਰਾਮਜੀਉ" ਅੰਤ ਦੀ ਟੇਕ ਹੈ, ਜਿਸਦਾ ਅਰਥ ਹੈ ਕਿ ਹੇ ਸਰਬਸ਼ਕਤਿਮਾਨ ਸਰਬਵ੍ਯਾਪੀ ਪਰਮਾਤਮਾ! ਮੈਂ ਤੈਥੋਂ ਬਲਿਹਾਰ ਹਾਂ, ਕੁਰਬਾਨ ਹਾਂ.

੩ ਪਹਿਲੀ ਲਾਂਵ ਦਾ ਭਾਵਾਰਥ :—

੧ ਵਾਹਿਗੁਰੂ ਦੀ ਆਗ੍ਯਾ ਅਨੁਸਾਰ, ਇਸ ਪਹਿਲੀ ਲਾਂਵ ਦ੍ਵਾਰਾ ਪ੍ਰਵਿਰਤੀਕਰਮ (ਦਾ ਮੁੱਢ ਆਨੰਦਸੰਸਕਾਰ) ਪੱਕਾ ਕੀਤਾ ਗਯਾ ਹੈ.

੨ ਜਿਸ ਬਾਣੀ ਕਰਕੇ ਵਾਹਿਗੁਰੂ ਜਾਣੀਦਾ ਹੈ, ਉਸ ਦ੍ਵਾਰਾ ਸਤ੍ਯਧਰਮ ਨੂੰ ਦ੍ਰਿੜ੍ਹੋ, ਔਰ ਪਾਪਾਂ ਦਾ ਤ੍ਯਾਗ ਕਰੋ.

੩ ਧਰਮ ਉੱਪਰ ਨਿਸਚਾ ਕਰੋ, ਸਤਿਨਾਮ ਅਰਾਧੋ, ਔਰ ਸਿਮ੍ਰਿਤੀ ਸ਼ਕਤੀ ਦ੍ਵਾਰਾ ਨਾਮ ਦੇ ਅਭ੍ਯਾਸ ਨੂੰ ਦ੍ਰਿੜ੍ਹ ਕਰੋ.

੪ ਪੂਰਣਸਤਗੁਰੂ ਦੇ ਉਪਦੇਸ਼ ਨੂੰ ਚਿਤਵਨ ਕਰੋ, ਪਾਪ ਔਰ ਦੋਸ਼ਾਂ ਨੂੰ ਖੋਦੇਓ.

੫ ਹੇ ਵਡਭਾਗੀ ਦੰਪਤੀ! ਵਾਹਗੁਰੂ ਦਾ ਨਾਮ ਜਦ ਥੁਆਡੇ ਮਨ ਨੂੰ ਮਿੱਠਾ ਲਗਿਆ, ਤਦ ਸੁਤੇਹੀ ਆਨੰਦ ਦੀ ਪ੍ਰਾਪਤੀ ਹੈ.

੬ ਗੁਰੂ ਸਾਹਿਬ ਕਥਨ ਕਰਦੇ ਹਨ ਕਿ ਵਾਹਿਗੁਰੂ ਦੀ ਆਗ੍ਯਾ ਅਨੁਸਾਰ ਇਸ ਪਹਿਲੀ ਲਾਂਵ ਨਾਲ ਗ੍ਰਿਹਸਤ ਦੇ ਅਰੰਭ ਦਾ ਕਾਰਜ ਰਚਾਇਆ ਹੈ.

ਹਰਿ ਦੂਜੜੀ ਲਾਵ ਸਤਗੁਰੁਪੁਰਖ ਮਿਲਾਇਆ, ਬਲਿ ਰਾਮਜੀਉ,
ਨਿਰਭਉ ਭੈ ਮਨ ਹੋਇ, ਹਉਮੈਮੈਲ ਗਵਾਇਆ, ਬਲਿ ਰਾਮਜੀਉ,
ਨਿਰਮਲ ਭਉ ਪਾਇਆ, ਹਰਿਗੁਣ ਗਾਇਆ, ਹਰਿ ਵੇਖੈ ਰਾਮ ਹਦੂਰੇ,
ਹਰਿ ਆਤਮਰਾਮ ਪਸਾਰਿਆ ਸੁਆਮੀ, ਸਰਬ ਰਹਿਆ ਭਰਪੂਰੇ,
ਅੰਤਰ ਬਾਹਰ ਹਰਿਪ੍ਰਭੁ ਏਕੋ, ਮਿਲ ਹਰਿਜਨ ਮੰਗਲ ਗਾਏ,
ਜਨ ਨਾਨਕ ਦੂਜੀ ਲਾਵ ਚਲਾਈ, ਅਨਹਦਸਬਦ ਵਜਾਏ.[੧]

---

੧ ਭਾਵਅਰਥ :-

੧ ਦੂਜੀ ਲਾਂਵ ਦ੍ਵਾਰਾ ਉਪਦੇਸ਼ ਹੈ ਕਿ ਵਾਹਿਗੁਰੂ ਨੇ ਥੁਆਨੂੰ ਸਤਗੁਰੂ ਦਾ ਮਿਲਾਪ ਕਰਾ ਦਿੱਤਾ ਹੈ,

੨ ਜਿਸ ਕਰਕੇ ਮਨ ਭੈਤੋਂ ਰਹਿਤ ਹੋਗਯਾ ਹੈ, ਔਰ ਹੰਕਾਰ ਦੀ ਮੈਲ ਗਵਾਈਗਈ ਹੈ.

੩ ਸ਼ੁੱਧ ਪਰਮਾਤਮਾ ਦਾ ਭੈ ਮਨ ਵਿੱਚ ਵਸਿਆ ਹੈ, ਕਰਤਾਰ ਦੇ ਗੁਣ ਗਾਏ ਹਨ, ਔਰ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਵੇਖਿਆ ਹੈ.

੪ ਆਤਮਦੇਵ ਸ੍ਵਾਮੀ ਨੇ ਆਪਣੀ ਸ਼ਕਤੀਦ੍ਵਾਰਾ ਸਭ ਪਸਾਰਾ ਪਸਾਰਿਆ ਹੈ, ਔਰ ਉਸ ਵਿੱਚ ਆਪ ਭਰਪੂਰ ਹੋ ਰਹਿਆ ਹੈ.

੫ ਅੰਦਰ ਬਾਹਰ ਇੱਕੋ ਮਾਲਿਕ ਵਾਹਿਗੁਰੂ ਹੈ, ਔਰ ਉਸ ਦੇ ਮੰਗਲਮਈ ਗੀਤ ਪ੍ਰਭੂ ਦੇ ਪਜਾਰਿਆਂ ਨਾਲ ਮਿਲਕੇ ਗਾਏ ਹਨ.

੬ ਗੁਰੂ ਸਾਹਿਬ ਕਥਨ ਕਰਦੇ ਹਨ ਕਿ ਦੂਜੀ ਲਾਂਵ ਵਿਚ ਇਹ ਸਿਖਜਾ ਦਿਤੀ ਗਈ ਹੈ, ਜਿਸ ਤੋਂ ਆਨੰਦ ਦੇ ਅਖੰਡਸ਼ਬਦ ਵੱਜੇ ਹਨ.

**ਹਰਿ ਤੀਜੜੀ ਲਾਵ ਮਨ ਚਾਉ ਭਇਆ, ਬੈਰਾਗੀਆ, ਬਲਿ ਰਾਮਜੀਉ,**
**ਸੰਤਜਨਾ ਹਰਿ ਮੇਲ ਹਰਿ ਪਾਇਆ, ਵਡਭਾਗੀਆ ਬਲਿ ਰਾਮਜੀਉ,**
**ਨਿਰਮਲ ਹਰਿ ਪਾਇਆ ਹਰਿਗੁਣ ਗਾਇਆ, ਮੁਖ ਬੋਲੀ ਹਰਿਬਾਣੀ,**
**ਸੰਤਜਨਾ ਵਡਭਾਗੀ ਪਾਇਆ, ਹਰਿ ਕਥੀਐ ਅਕਥ ਕਹਾਣੀ,**
**ਹਿਰਦੈ ਹਰਿ ਹਰਿ ਹਰਿਧੁਨਿ ਉਪਜੀ, ਹਰਿ ਜਪੀਐ ਮਸਤਕਭਾਗ ਜੀਉ,**
**ਜਨ ਨਾਨਕ ਬੋਲੈ ਤੀਜੀ ਲਾਵੈ, ਹਰਿ ਉਪਜੈ ਮਨ ਬੈਰਾਗ ਜੀਉ.**[੧]

---

੧ ਪਦਾਰਥ :-

੧ ਹੇ ਇਸਤ੍ਰੀ ਅਰ ਪਤੀ! ਹਰੀ ਦੀ ਦਯਾ ਕਰਕੇ ਥੁਆਡੇ ਮਨ ਵਿੱਚ ਵਿਕਾਰ ਤੋਂ ਵੈਰਾਗ ਔਰ ਪ੍ਰੇਮ ਦਾ ਉਤਸਾਹ ਹੋਯਾ ਹੈ.

੨ ਥੁਆਨੂੰ ਵਡਭਾਗੀਆਂ ਨੂੰ ਸੰਤਜਨਾਂ ਦਾ ਮੇਲ ਕਰਾਕੇ ਕਰਤਾਰ ਨੇ ਆਪਣੀ ਪ੍ਰਾਪਤੀ ਬਖਸ਼ੀ ਹੈ.

੩ ਨਿਰਮਲ ਹਰੀ ਨੂੰ ਪਾਇਆ ਹੈ, ਕੇਵਲ ਉਸ ਦੇ ਗੁਣ ਗਾਏ ਹਨ, ਮੁਖ ਤੋਂ ਗੁਰੁਬਾਣੀ ਦਾ ਪਾਠ ਕੀਤਾ ਹੈ.

੪ ਭਲੇ ਪੁਰਸ਼ਾਂ ਦਾ ਮੇਲ ਵੱਡੇ ਭਾਗਾਂ ਕਰਕੇ ਮਿਲਿਆ ਹੈ, ਜਿਨਾਂ ਦੀ ਸੰਗਤ ਵਿੱਚ ਮਨ ਬਾਣੀ ਤੋਂ ਪਰੇ ਜੋ ਅਕੱਥ ਹੈ, ਉਸ ਦੀ ਚਰਚਾ ਕੀਤੀ ਜਾਂਦੀ ਹੈ.

੫ ਮਨ ਵਿੱਚ ਕਰਤਾਰ ਦੇ ਵਸਣ ਕਰਕੇ ਅਨਹਤਧੁਨੀ ਉਪਜੀ ਹੈ. ਮੁਖੋਂ ਉਸ ਦਾ ਜਾਪ ਕਰਣ ਕਰਕੇ ਹੀ ਆਪਣੇ ਤਾਂਈਂ ਸੁਭਾਗੀ ਜਾਣਨਾ ਚਾਹੀਏ.

੬ ਗੁਰੂ ਸਾਹਿਬ ਤੀਜੀ ਲਾਂਵ ਦ੍ਵਾਰਾ ਪ੍ਰਾਰਥਨਾ ਕਰਦੇ ਹਨ ਕਿ ਹੇ ਵਾਹਿਗੁਰੂ! ਇਸ ਜੋੜੀ ਦੇ ਮਨ ਵਿੱਚ ਤੇਰੀ ਪ੍ਰੀਤੀ, ਔਰ ਕੁਕਰਮਾਂ ਤੋਂ ਗਿਲਾਨੀ ਉਪਜੇ ।

**ਹਰਿ ਚਉਥੜੀ ਲਾਵ ਮਨ ਸਹਿਜ ਭਇਆ,**
**ਹਰਿ ਪਾਇਆ ਬਲਿ ਰਾਮਜੀਉ,**
**ਗੁਰੁਮੁਖ ਮਿਲਿਆ ਸੁਭਾਇ, ਹਰਿ ਮਨ ਤਨ ਮੀਠਾ ਲਾਇਆ,**
**ਬਲਿ ਰਾਮਜੀਉ,**
**ਹਰਿ ਮੀਠਾ ਲਾਇਆ ਮੇਰੇ ਪ੍ਰਭੁ ਭਾਇਆ, ਅਨੁਦਿਨ ਹਰਿ ਲਿਵ ਲਾਈ,**
**ਮਨਚਿੰਦਿਆ ਫਲ ਪਾਇਆ ਸੁਆਮੀ, ਹਰਿ ਨਾਮ ਵਜੀ ਵਾਧਾਈ,**
**ਹਰਿ ਪ੍ਰਭੁ ਠਾਕੁਰ ਕਾਜ ਰਚਾਇਆ, ਧਨ ਹਿਰਦੈ ਨਾਮ ਵਿਗਾਸੀ,**
**ਜਨ ਨਾਨਕ ਬੋਲੈ ਚਉਥੀ ਲਾਵੈ, ਹਰਿ ਪਾਇਆ ਪ੍ਰਭੁ ਅਬਿਨਾਸੀ.**[੧]

---

੧ ਪਰਮਾਰਥ :-

੧ ਚੌਥੀ ਲਾਂਵ ਕਰਕੇ ਉਪਦੇਸ਼ ਹੈ-ਜਦ ਮਨ ਸ਼ਾਂਤੀ ਨੂੰ ਪ੍ਰਾਪਤ ਹੋਯਾ, ਤਾਂ ਹਰੀ ਦੀ ਪ੍ਰਾਪਤੀ ਹੋਈ ਹੈ.

੨ ਜਿਸ ਨੂੰ ਗੁਰੁਮੁਖ ਦਾ ਮੇਲ ਹੋਯਾ ਹੈ ਉਸ ਨੂੰ ਮਨ ਬਾਣੀ ਕਰਕੇ ਸੁਭਾਵਕਹੀ ਵਾਹਿਗੁਰੂ ਮਿੱਠਾ ਲੱਗਿਆ ਹੈ.

੩ ਜਿਸ ਨੇ ਰਾਤ ਦਿਨ ਹਰੀ ਨਾਲ ਲਿਵ ਲਾਈ ਹੈ, ਔਰ ਜਿਸ ਨੂੰ ਸਭ ਤੋਂ ਵਧਕੇ ਹਰੀ ਪਜਾਰਾ ਲੱਗਿਆ ਹੈ, ਓਹ ਮੇਰੇ ਸ੍ਵਾਮੀ ਨੂੰ ਭਾਇਆ ਹੈ.

੪ ਹਰਿ ਨਾਮ ਦੇ ਪ੍ਰਭਾਵ ਕਰਕੇ ਮਨਲੋੜੀਂਦਾ ਫਲ ਮਿਲ ਗਯਾ ਹੈ, ਔਰ ਵਧਾਈ ਦੀ ਧੁਨੀ ਵੱਜੀ ਹੈ.

੫ ਹਰੀ ਸ੍ਵਾਮੀ ਨੇ ਏਹ ਵਿਵਾਹ ਰਚਿਆ ਹੈ, ਇਸਤ੍ਰੀ ਦੇ ਮਨ ਵਿੱਚ ਉਸ ਦਾ ਨਾਉਂ ਪ੍ਰਕਾਸ਼ਿਤ ਹੋਯਾ ਹੈ.

੬ ਗੁਰੂ ਨਾਨਕ ਸਾਹਿਬ ਚੌਥੀ ਲਾਂਵ ਦ੍ਵਾਰਾ ਕਥਨ ਕਰਦੇ ਹਨ ਕਿ ਅਵਿਨਾਸ਼ੀ ਪਤੀ ਦੀ ਪ੍ਰਾਪਤੀ ਹੋ ਗਈ ਹੈ.

**ਸਿੱਧਾਂਤ-**

ਏਹ ਹੈ ਕਿ ਗੁਰੁਬਾਣੀ ਦ੍ਵਾਰਾ ਸੰਸਕਾਰ ਕਰਣ ਕਰਕੇ ਗੁਰੁਸਿੱਖਾਂ ਦੇ ਵਿਵਹਾਰ ਔਰ ਪਰਮਾਰਥ ਦੋਵੇਂ ਸਿੱਧ ਹੁੰਦੇ ਹਨ. ਔਰ ਗੁਰੁਮੁਖ ਪੁਰੁਸ਼ ਭੋਗ ਮੋਖ ਦਾ ਆਨੰਦ ਲੈਂਦੇ ਹੋਏ ਜੀਵਨ ਯਾਤ੍ਰਾ ਸਫਲ ਵਿਤਾਉਂਦੇ ਹਨ.

(੧੮੫) ਰਾਮਕਲੀ ਮਹਲਾ ੫, ਰੁਤੀ[੧]

ਕਰ ਗਹਿਲੀਨੀ ਸਾਜਨਹਿ ਜਨਮ ਜਨਮ ਕੇ ਮੀਤ,
ਚਰਨਹਿਦਾਸੀ ਕਰਲਈ, ਨਾਨਕ ਪ੍ਰਭੁ ਹਿਤਚੀਤ.

(੧੮੬) ਮਹਲਾ ੫, ਵਾਰ ਰਾਮਕਲੀ ੨

ਉਸਤਤਿ ਨਿੰਦਾ ਨਾਨਕ ਜੀ, ਮੈ ਹਭ[੨] ਵੰਞਾਈ,[੩]
ਛੋਡਿਆ ਹਭਕਿਝੁ ਤਿਆਗੀ,
ਹਭੇ ਸਾਕ ਕੂੜਾਵੇ[੪] ਡਿਠੇ, ਤਉ ਪਲੈ ਤੈਂਡੇ ਲਾਗੀ.

(੧੮੭) ਮਹਲਾ ੩, ਵਾਰ ਸੂਹੀ[੫]

ਧਨ ਪਿਰ[੬] ਏਹ ਨ ਆਖੀਅਨ, ਬਹਿਨ ਇਕਠੇ ਹੋਇ,
ਏਕ ਜੋਤਿ, ਦੁਇ ਮੂਰਤੀ, ਧਨ ਪਿਰ ਕਹੀਐ ਸੋਇ.

(੧੮੮) ਗੂਜਰੀ ਮਹਲਾ ੫[੭]

ਦੁਇ ਕਰਜੋੜ ਕਰੀ ਬੇਨੰਤੀ, ਠਾਕੁਰ ਅਪਨਾ ਧਿਆਇਆ,
ਹਾਥਦੇਇ ਰਾਖੇ ਪਰਮੇਸੁਰ ਸਗਲਾ ਦੁਰਿਤ[੮] ਮਿਟਾਇਆ.
ਠਾਕੁਰ ਹੋਏ ਆਪ ਦਿਆਲ,
ਭਈ ਕਲਿਆਣ ਅਨੰਦਰੂਪ ਹੁਈ ਹੈ, ਉਬਰੇ ਬਾਲ ਗੁਪਾਲ.

---

੧ ਦੁਲਹਾ ਔਰ ਦੁਲਹਨਿ ਜਿਸ ਵੇਲੇ ਨਿੱਤ ਦੇ ਸੰਯੋਗ ਨੂੰ ਦ੍ਰਿੜ ਕਰਣ ਦਾ ਚਿੰਨ੍ਹ ਰੂਪ ਹੱਥ ਮਿਲਾਉਂਦੇ ਹਨ, ਇਹ ਸ਼ਬਦ ਉਸ ਵੇਲੇ ਗਾਯਾ ਜਾਂਦਾ ਹੈ.
੨ ਸਭ.
੩ ਛੱਡ ਦਿੱਤੀ.
੪ ਜੀਵਨਯਾਤ੍ਰਾ ਵਿੱਚ ਪੂਰੀ ਸਹਾਯਤਾ ਦੇਣ ਵਾਲੇ ਨਹੀਂ.
੫ ਪਾਨਿਗ੍ਰਹਿਣ ਪਿੱਛੋਂ ਜਦੋਂ ਸੁਭਾਗ ਜੋੜੀ ਦਿਵਾਨ ਵਿੱਚ ਬੈਠਦੀ ਹੈ ਤਦ ਉਨਾਂ ਨੂੰ ਉਪਦੇਸ਼ਮਈ ਏਹ ਸ਼ਬਦ ਗਾਕੇ ਸੁਭ ਸਿਖ੍ਯਾ ਦਿੱਤੀ ਜਾਂਦੀ ਹੈ.
੬ ਇਸਤ੍ਰੀ ਅਤੇ ਪਤੀ, ਦੰਪਤੀ.
੭ ਰਾਗੀ ਔਰ ਪ੍ਰੇਮੀ ਸਿੱਖ ਮਿਲਕੇ ਏਹ ਅਗਲੇ ਸ਼ਬਦ ਗਾਉਂਦੇ ਹਨ.
੮ ਪਾਪ, ਦੁੱਖ.

ਮਿਲ ਵਰ ਨਾਰੀ ਮੰਗਲ ਗਾਇਆ ਠਾਕੁਰ ਕਾ ਜੈਕਾਰ,
ਕਹੁ ਨਾਨਕ ਤਿਸ ਗੁਰੁ ਬਲਿਹਾਰੀ, ਜਿਨ ਸਭ ਕਾ ਕੀਆ ਉਧਾਰ.

(੧੮੯) ਵਡਹੰਸ ਮਹਲਾ ੫, ਛੰਤ

ਗੁਰੁ ਮਿਲ ਲਧਾ ਜੀ ਰਾਮ ਪਿਆਰਾ, ਰਾਮ,
ਇਹੁ ਤਨ ਮਨ ਦਿਤੜਾ ਵਾਰੋਵਾਰਾ, ਰਾਮ,
ਤਨ ਮਨ ਦਿਤਾ ਭਵਜਲ ਜਿਤਾ, ਚੂਕੀ ਕਾਣ ਜਮਾਣੀ,[1]
ਅਸਥਿਰ ਥੀਆ ਅੰਮ੍ਰਿਤ ਪੀਆ, ਰਹਿਆ ਆਵਣਜਾਣੀ.
ਸੋ ਘਰ ਲਧਾ ਸਹਿਜ ਸਮਧਾ[2], ਹਰਿ ਕਾ ਨਾਮ ਅਧਾਰਾ,
ਕਹੁ ਨਾਨਕ ਸੁਖ ਮਾਣੇ ਰਲੀਆ[3], ਗੁਰੁਪੂਰੇ ਕਉ ਨਮਸਕਾਰਾ.
ਪੂਰੀ ਆਸਾ ਜੀ ਮਨਸਾ, ਮੇਰੇ ਰਾਮ,
ਮੋਹਿ ਨਿਰਗੁਣ ਜੀਉ, ਸਭ ਗੁਣ ਤੇਰੇ ਰਾਮ,
ਸਭ ਗੁਣ ਤੇਰੇ ਠਾਕੁਰ ਮੇਰੇ, ਕਿਤੁਮੁਖ ਤੁਧ ਸਾਲਾਹੀ?
ਗੁਣ ਅਵਗੁਣ ਮੇਰਾ ਕਿਛੁ ਨ ਬਿਚਾਰਿਆ, ਬਖਸਲੀਆ ਖਿਨਮਾਹੀ.
ਨਉਨਿਧਿ ਪਾਈ ਵਜੀ ਵਾਧਾਈ, ਵਾਜੇ ਅਨਹਦ ਤੂਰੇ,
ਕਹੁ ਨਾਨਕ ਮੈ ਵਰ ਘਰ ਪਾਇਆ, ਮੇਰੇ ਲਾਥੇ ਜੀ, ਸਗਲ ਵਿਸੂਰੇ.

(੧੯੦) ਸੂਹੀ ਮਹਲਾ ੫, ਛੰਤ[4]

ਸੰਤ ਜਨਾ ਹਰਿਮੰਤ੍ਰ ਦ੍ਰਿੜਾਇਆ, ਹਰਿ ਸਾਜਨ ਵਸਿਗਤ ਕੀਨੇ ਰਾਮ,
ਆਪਨੜਾ ਮਨ ਆਗੈ ਧਰਿਆ, ਸਰਬਸੁ ਠਾਕੁਰ ਦੀਨੇ ਰਾਮ,

---

੧ ਯਮ ਦੀ
੨ ਸਮ੍ਰਿੱਧੀ (ਵਿਭੂਤੀ) ਵਾਲਾ. ੩ ਖੁਸ਼ੀਆਂ. ਨਿਤਯ ਆਨੰਦ.
੪ ਆਨੰਦ ਸਮੇਂ ਏਹ ਸ਼ਬਦ ਗਾਕੇ ਏਹ ਉਪਦੇਸ਼ ਦਿੱਤਾ ਜਾਂਦਾ ਹੈ ਕਿ ਮੰਤ੍ਰ ਯੰਤ੍ਰ ਨਾਲ ਪਤੀ ਨੂੰ ਵਸਿ ਕਰਣ ਦਾ ਖ਼ਯਾਲ ਕਦੇਭੀ ਮਨ ਵਿੱਚ ਨਹੀਂ ਵਸਾਉਣਾ ਚਾਹੀਏ-ਕਯੋਂਕਿ ਐਸਾ ਕਰਨਾ ਗੁਰੁਮਤ ਤੋਂ ਵਿਰੁੱਧ ਔਰ ਅਵਿਦਯਾ ਦਾ ਕਰਮ ਹੈ. ਸ਼ੁਭ ਗੁਣਾਂ ਕਰਕੇ ਵਸ਼ਿਕਰਣਾ ਉੱਤਮ ਹੈ.

ਕਰ ਅਪਨੀ ਦਾਸੀ ਮਿਟੀ ਉਦਾਸੀ, ਹਰਿਮੰਦਰ ਥਿਤਿ ਪਾਈ,
ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ, ਵਿਛੁੜ ਕਬਹੁ ਨ ਜਾਈ,
ਸਾ ਵਡਭਾਗਣ ਸਦਾ ਸੁਹਾਗਣ ਰਾਮ ਨਾਮ ਗੁਣ ਚੀਨੇ,
ਕਹੁ ਨਾਨਕ ਰਵਹਿ ਰੰਗਰਾਤੇ ਪ੍ਰੇਮ ਮਹਾਰਸ ਭੀਨੇ.

(੧੯੧) ਬਿਲਾਵਲ ਮਹਲਾ ੫, ਛੰਤ

ਧੰਨ ਧੰਨ ਹਮਾਰੇ ਭਾਗ, ਘਰ ਆਇਆ ਪਿਰ ਮੇਰਾ,
ਸੋਹੇ ਬੰਕਦੁਆਰ[1], ਸਗਲਾ ਬਨ ਹਰਾ,
ਹਰ ਹਰਾ ਸੁਆਮੀ ਸੁਖਹਿਗਾਮੀ, ਅਨਦ ਮੰਗਲ ਰਸ ਘਣਾ,
ਨਵਲ ਨਵ ਤਨ ਨਾਹੁ ਬਾਲਾ[2], ਕਵਨ ਰਸਨਾ ਗੁਣ ਭਣਾ?
ਮੇਰੀ ਸੇਜ ਸੋਹੀ ਦੇਖ ਮੋਹੀ, ਸਗਲ ਸਹਿਸਾ ਦੁਖ ਹਰਾ
ਨਾਨਕ ਪੈਇਅੰਪੈ[3] ਮੇਰੀ ਆਸ ਪੂਰੀ, ਮਿਲੇ ਸੁਆਮੀ ਅਪਰੰਪਰਾ.

(੧੯੨) ਰਾਮਕਲੀ ਮਹਲਾ ੩, ਅਨੰਦ[4]

ਅਨੰਦ, ਭਇਆ, ਮੇਰੀ ਮਾਏ! ਸਤਗੁਰੂ ਮੈ ਪਾਇਆ,
ਸਤਿਗੁਰੁ ਤ ਪਾਇਆ ਸਹਿਜ ਸੇਤੀ, ਮਨ ਵਜੀਆ ਵਾਧਾਈਆ,
ਰਾਗ ਰਤਨ ਪਰਵਾਰ ਪਰੀਆ[5], ਸਬਦ ਗਾਵਣ ਆਈਆ,

---

੧ ਸਿੰਹਪੌਰ.
੨ ਪਤੀ ਔਰ ਬਾਲਾ.
੩ ਪ੍ਰਜਲਪਨ ਕਰਦਾ ਹੈ ਕਥਨ ਕਰਦਾ ਹੈ.
੪ ਇਸ ਬਾਣੀ ਦੇ ਨਾਮ ਕਰਕੇ ਹੀ ਵਿਵਾਹ ਦਾ ਨਾਉਂ "ਆਨੰਦ" ਹੋ ਗਯਾ ਹੈ, ਇਹ ਮੰਗਲਮਯ ਗੀਤ ਸਭ ਆਨੰਦਦਾਯਕ ਸਮਿਆਂ ਵਿੱਚ ਗੁਰੁਸਿੱਖਾਂ ਕਰਕੇ ਗਾਇਆ ਜਾਂਦਾ ਹੈ, ਔਰ ਆਨੰਦ ਸੰਸਕਾਰ ਵਿੱਚ ਲਾਂਵਾਂ ਪਿਛੋਂ ਇਸ ਦਾ ਪਾਠ ਹੁੰਦਾ ਹੈ.
੫ ਰਤਨਰੂਪ ਰਾਗ, ਔਰ ਰਾਗਨੀਆਂ ਸਹਿਤ ਉਨਾਂ ਦਾ ਪਰਿਵਾਰ (ਪੁਤ੍ਰ ਆਦਿਕ)

ਸਬਦੋ ਤ ਗਾਵਹੁ ਹਰੀ ਕੇਰਾ, ਮਨ ਜਿਨੀ ਵਸਾਇਆ,
ਕਹੈ ਨਾਨਕ ਅਨੰਦ ਹੋਆ ਸਤਗੁਰੂ ਮੈ ਪਾਇਆ.

ਏ ਮਨ ਮੇਰਿਆ! ਤੂੰ ਸਦਾ ਰਹੁ ਹਰਿ ਨਾਲੇ,
ਹਰਿ ਨਾਲ ਰਹੁ ਤੂੰ ਮੰਨ ਮੇਰੇ! ਦੂਖ ਸਭ ਵਿਸਾਰਣਾ,
ਅੰਗੀਕਾਰ ਓਹ ਕਰੇ ਤੇਰਾ ਕਾਰਜ ਸਭ ਸਵਾਰਣਾ,
ਸਭਨਾ ਗਲਾ ਸਮਰਥ ਸੁਆਮੀ, ਸੋ ਕਿਉ ਮਨਹੁ ਵਿਸਾਰੇ?
ਕਹੈ ਨਾਨਕ, ਮੰਨ ਮੇਰੇ! ਸਦਾ ਰਹੁ ਹਰਿ ਨਾਲੇ,

ਸਾਚੇ ਸਾਹਿਬਾ! ਕਿਆ ਨਾਹੀ ਘਰ ਤੇਰੈ?
ਘਰ ਤ ਤੇਰੈ ਸਭ ਕਿਛੁ ਹੈ, ਜਿਸ ਦੇਹਿ ਸੁ ਪਾਵਏ,
ਸਦਾ ਸਿਫਤ ਸਲਾਹ ਤੇਰੀ ਨਾਮ ਮਨ ਵਸਾਵਏ,
ਨਾਮ ਜਿਨ ਕੈ ਮਨ ਵਸਿਆ ਵਾਜੇ ਸਬਦ ਘਨੇਰੇ,
ਕਹੈ ਨਾਨਕ, ਸਚੇਸਾਹਿਬ! ਕਿਆ ਨਾਹੀ ਘਰ ਤੇਰੈ?

ਸਾਚਾ ਨਾਮ ਮੇਰਾ ਆਧਾਰੋ,
ਸਾਚਨਾਮ ਅਧਾਰ ਮੇਰਾ, ਜਿਨਿ ਭੁਖਾ ਸਭ ਗਵਾਈਆ,
ਕਰ ਸਾਂਤਿ ਸੁਖ ਮਨ ਆਇ ਵਸਿਆ ਜਿਨਿ ਇਛਾ ਸਭ ਪੁਜਾਈਆ,[੧]
ਸਦਾ ਕੁਰਬਾਣ ਕੀਤਾ ਗੁਰੂ ਵਿਟਹੁ[੨] ਜਿਸ ਦੀਆ ਏਹਿ ਵਡਿਆਈਆ,
ਕਹੈ ਨਾਨਕ, ਸਣਹੁ ਸੰਤਹੁ! ਸਬਦ ਧਰਹੁ ਪਿਆਰੋ,
ਸਾਚਾਨਾਮ ਮੇਰਾ ਆਧਾਰੋ.

ਵਾਜੇ ਪੰਚ ਸਬਦ ਤਿਤੁ ਘਰ ਸਭਾਗੈ,
ਘਰ ਸਭਾਗੈ ਸਬਦ ਵਾਜੇ ਕਲਾ ਜਿਤੁ ਘਰ ਧਾਰੀਆ,
ਪੰਚਦੂਤ ਤੁਧ ਵਸਿ ਕੀਤੇ ਕਾਲ ਕੰਟਕੁ ਮਾਰਿਆ,

---

੧ ਪੂਰਣ ਕਰ ਦਿੱਤੀਆਂ.
੨ ਤੋਂ, ਮੈਂ.

ਧੁਰਿਕਰਮਿ ਪਾਇਆ ਤੁਧ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ,
ਕਹੈ ਨਾਨਕ ਤਹਿ ਸੁਖ ਹੋਆ, ਤਿਤੁ ਘਰ ਅਨਹਦ ਵਾਜੇ.

ਅਨੰਦ ਸੁਣਹੁ, ਵਡਭਾਗੀਹੋ ! ਸਗਲ ਮਨੋਰਥ ਪੂਰੇ,
ਪਾਰਬ੍ਰਹਮ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ,
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀਬਾਣੀ,
ਸੰਤ ਸਾਜਨ ਭਏ ਸਰਸੇ, ਪੂਰੇਗੁਰੁ ਤੇ ਜਾਣੀ,
ਸੁਣਤੇ ਪੁਨੀਤ ਕਹਿਤੇ ਪਵਿਤੁ ਸਤਗੁਰੁ ਰਹਿਆ ਭਰਪੂਰੇ.
ਬਿਨਵੰਤ ਨਾਨਕ ਗੁਰੁਚਰਣ ਲਾਗੇ, ਵਾਜੇ ਅਨਹਦ ਤੂਰੇ.[੧]

(੧੯੩) ਵਿਵਾਹ ਪਿੱਛੋਂ ਵਿਦਾਯਗੀ ਵੇਲੇ ਦਾਜ[੨] (ਦਹੇਜ) ਦੇਣ ਸਮੇਂ ਖਾਟ ਵਿਛਾਉਣੀ ਗੁਰੁਮਤ ਵਿਰੁੱਧ ਹੈ :—

ਸਿਰੀਰਾਗ ਮਹਲਾ ੪, ਛੰਤ

ਹੋਰ ਮਨਮੁਖ ਦਾਜ ਜਿ ਰਖ ਦਿਖਾਲਹਿ, ਸੋ ਕੂੜ ਅਹੰਕਾਰ ਕਚ ਪਾਜੋ.

(੧੯੪) ਸਿੱਖਧਰਮ ਵਿਚ ਕੰਨਯਾ ਵੇਚਣੀ ਜਾਂ ਉਸਦੇ ਬਦਲੇ ਧਨ ਆਦਿਕ ਕੋਈ ਵਸਤੂ ਲੈਣੀ ਮਹਾਂ ਪਾਪ ਹੈ :—

---

੧ ਕਈ ਆਖਦੇ ਹਨ ਕਿ ਆਨੰਦ ਦੀਆਂ ੪੦ ਪੌੜੀਆਂ ਪੜ੍ਹਨੀਆਂ ਚਾਹੀਯੇ, ਪਰ ਇਹ ਰੀਤਿ ਪ੍ਰਾਚੀਨ ਨਹੀਂ, ਅਰ ਸੰਸਕਾਰ ਰੀਤਿ ਨੂੰ ਲੰਬੀ ਕਰਣਾ ਭੀ ਯੋਗਯ ਨਹੀਂ.

੨ ਖੱਟ ਰਖਕੇ ਲੋਕਾਂ ਨੂੰ ਦਿਖਾਉਣੀ ਔਰ ਪੁਰਾਣੀ ਰਸਮ ਮੰਨਕੇ ਵ੍ਰਿਥਾ ਵਸਤੂਆਂ ਬਨਾਉਣੀਆਂ ਅਰ ਦੇਣੀਆਂ ਗੁਰੁਮਤ ਵਿੱਚ ਵਿਵਰਜਿਤ ਹਨ, ਜ਼ਰੂਰੀ ਸਾਮਾਨ ਜੋ ਲੜਕੀ ਨੂੰ ਦੇਣਾ ਯੋਗਯ ਹੋਵੇ ਸੋ ਗੁਪਤ ਦੇਣਾ ਚਾਹੀਯੇ.

ਆਸਾ ਪਟੀ, ਮਹਲਾ ੩

ਸਾਈ ਪੁਤ੍ਰੀ ਜਜਮਾਨ ਕੀ, ਸਾ ਤੇਰੀ,
ਏਤੁ ਧਾਨ ਖਾਧੈ ਤੇਰਾ ਜਨਮ ਗਇਆ.[1]

## (੧੯੫) ਆਪ ਪਛਾਨਣਾ

ਖ਼ੁਦਪਸੰਦੀ ਔਰ ਅਭਿਮਾਨ ਦਾ ਤ੍ਯਾਗ ਕਰਕੇ ਆਪਣੀ ਅਸਲੀਯਤ ਸਮਝਣ, ਔਰ ਗੁਰੁਬਾਣੀ ਦ੍ਵਾਰਾ ਆਤਮ ਸ੍ਵਰੂਪ ਨੂੰ ਯਥਾਰਥ ਰੀਤਿ ਕਰਕੇ ਜਾਣਨ ਦਾ ਅਰਥ "ਆਪ ਪਛਾਨਣਾ" ਹੈ.

ਸਿਰੀਰਾਗ ਮਹਲਾ ੧, ਅਸਟਪਦੀ

ਸਭ ਸਾਲਾਹੇ ਆਪ ਕਉ, ਵਡਹੁਵਡੇਰੀ ਹੋਇ,
ਗੁਰੁ ਬਿਨ ਆਪ ਨ ਚੀਨੀਐ, ਕਹੇ ਸੁਣੇ ਕਿਆ ਹੋਇ?
ਨਾਨਕ ਸਬਦ ਪਛਾਣੀਐ, ਹਉਮੈ ਕਹੈ ਨ ਕੋਇ.

ਆਸਾ ਅਸਟਪਦੀ ਮਹਲਾ ੧

ਜਿਨੀ ਆਤਮ ਚੀਨਿਆ ਪਰਮਾਤਮ ਸੋਈ,
ਏਕੋ ਅੰਮ੍ਰਿਤਬਿਰਖ ਹੈ ਫਲਅੰਮ੍ਰਿਤ ਹੋਈ.
ਅੰਮ੍ਰਿਤਫਲ ਜਿਨੀ ਚਾਖਿਆ ਸਚ ਰਹੇ ਅਘਾਈ,
ਤਿਨਾ ਭਰਮ ਨ ਭੇਦ ਹੈ ਹਰਿ ਰਸਨ ਰਸਾਈ.

ਮਾਰੂ ਸੋਲਹੇ ਮਹਲਾ ੩

ਆਪ ਪਛਾਣੈ ਸੋ ਸਭ ਗੁਣ ਜਾਣੈ.

---

੧ ਜਜਮਾਨ ਦੀ ਪੁਤ੍ਰੀ ਦੇ ਵਿਵਾਹ ਸਮੇਂ ਕਿਰਤ ਕਰਾਈ ਦਾ ਧਨ ਜਦ ਪਾਂਧੇ ਦੇ ਜਨਮ ਨੂੰ ਖੋ ਦਿੰਦਾ ਹੈ, ਤਦ ਉਸ ਪੁਰੁਸ਼ ਦਾ ਕੀ ਹਾਲ ਹੋਊ ਜੋ ਆਪਣੀ ਪੁਤ੍ਰੀ ਨੂੰ ਪਸ਼ੂਆਂ ਦੀ ਤਰਾਂ ਵੇਚਕੇ ਧਨ ਵੱਟਦਾ ਹੈ? ਇਸ ਸ਼ਬਦ ਤੋਂ ਏਹ ਭੀ ਉਪਦੇਸ਼ ਹੈ ਕਿ ਆਨੰਦ ਪੜ੍ਹਾਉਣ ਵਾਲੇ ਰਾਗੀ ਔਰ ਗ੍ਰੰਥੀ ਨੂੰ ਆਨੰਦ ਪੜ੍ਹਾਈ ਦੀ ਦੱਛਣਾ (ਅਰਦਾਸ) ਲੈਣੀ ਵਿਧਾਨ ਨਹੀਂ.

## (੧੯੬) ਆਪ ਭਲੇ ਜਗ ਭਲਾ

ਗਉੜੀ ਬਾਵਨਅਖਰੀ, ਮਹਲਾ ੫

ਬੀਰਾ![1] ਆਪਨ ਬੁਰਾ ਮਿਟਾਵੈ, ਤਾਹੂੰ ਬੁਰਾ ਨਿਕਟ ਨਹੀ ਆਵੈ.

ਗਉੜੀ ਸੁਖਮਨੀ, ਮਹਲਾ ੫

ਮਨ ਅਪਨੇ ਤੇ ਬੁਰਾ ਮਿਟਾਨਾ, ਪੇਖੈ ਸਗਲ ਸ੍ਰਿਸਟਿ ਸਾਜਨਾ.

ਸੋਰਠ ਮਹਲਾ ੫

ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ.<br>
ਸੰਤ ਸੰਗ ਜਾਕਾ ਮਨ ਸੀਤਲ, ਓਹ ਜਾਣੈ ਸਗਲੀ ਠਾਂਢੀ,[2]<br>
ਹਉਮੈ ਰੋਗ ਜਾਕਾ ਮਨ ਬਿਆਪਤ, ਓਹ ਜਨਮ ਮਰੈ ਬਿਲਲਾਤੀ.

ਪ੍ਰਭਾਤੀ ਅਸਟਪਦੀ ਮਹਲਾ ੧

ਜਿਉ ਮਨ ਦੇਖਹਿ ਪਰਮਨ ਤੈਸਾ, ਜੈਸੀ ਮਨਸਾ ਤੈਸੀ ਦਸਾ.

ਸਲੋਕ-ਫਰੀਦ

ਆਪ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖ ਹੋਇ,<br>
ਜੇ ਤੂੰ ਮੇਰਾ ਹੋਇ ਰਹਹਿ, ਸਭ ਜਗ ਤੇਰਾ ਹੋਇ.

## (੧੯੭) ਆਰਤੀ

ਹਿੰਦੂਮਤ ਵਿੱਚ ਇਸ਼ਟ ਦੇਵਤਾ ਅੱਗੇ ਦੀਵੇ ਭੁਆਕੇ ਪੂਜਾ ਕਰਣ ਦਾ ਨਾਉਂ "ਆਰਤੀ" ਹੈ, ਜਿਸ ਦਾ ਸਿੱਖਮਤ ਵਿੱਚ ਨਿਸ਼ੇਧ ਕੀਤਾ ਗਯਾ ਹੈ, ਗੁਰੂ ਸਾਹਿਬ ਨੇ ਸਿੱਖਾਂ ਨੂੰ ਸੱਚੀ ਆਰਤੀ ਦਾ ਉਪਦੇਸ਼ ਦਿੱਤਾ ਹੈ, ਜਿਸ ਦੀ ਉੱਥਾਨਕਾ ਇਉਂ ਹੈ :—

ਸਤਜਧਰਮ ਦਾ ਪ੍ਰਚਾਰ ਕਰਦੇ ਹੋਏ ਸਤਗੁਰੂ ਨਾਨਕ ਦੇਵ ਜਦ ਜਗੰਨਾਥ ਪਹੁੰਚੇ, ਤਦ ਆਥਣ ਵੇਲੇ ਆਰਤੀ ਵਿੱਚ ਸ਼ਾਮਿਲ ਨਹੀਂ ਹੋਏ,ਪੰਡਿਆਂ ਨੇ ਗੁਰੂ ਸਾਹਿਬ ਨੂੰ ਆਖਿਆ, "ਤੁਸੀ ਬਡੇ ਨਾਸਤਿਕ ਹੋ,

---

੧ ਹੇ ਭਾਈ! ੨ ਸਾਰੀ ਵਿਸ੍ਵ ਨੂੰ ਸ਼ਾਂਤਰੂਪ ਜਾਣਦਾ ਹੈ.

ਜੋ ਠਾਕੁਰ ਦੀ ਆਰਤੀ ਵਿੱਚ ਹਿੱਸਾ ਨਹੀਂ ਲਇਆ." ਉਸ ਵੇਲੇ ਜਗਤਗੁਰੂ ਨੇ ਹੇਠ ਲਿਖੇ ਸ਼ਬਦ ਦ੍ਵਾਰਾ ਸੱਚੀ ਆਰਤੀ ਦਾ ਉਪਦੇਸ਼ ਦਿੱਤਾ.

ਧਨਾਸਰੀ ਮਹਲਾ ੧

ਗਗਨਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾਮੰਡਲ ਜਨਕਮੋਤੀ,[੧]
ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ, ਜੋਤੀ ![੨]
ਕੈਸੀ ਆਰਤੀ ਹੋਇ ਭਵਖੰਡਨਾ ![੩] ਤੇਰੀ ਆਰਤੀ.
ਅਨਹਤਾਸਬਦ ਵਾਜੰਤ ਭੇਰੀ.[੪]
ਸਹਿਸ ਤਵ ਨੈਨ, ਨਨ[੫] ਨੈਨ ਹਹਿ ਤੋਹਿ ਕਉ,
ਸਹਿਸ ਮੂਰਤਿ, ਨਨਾ ਏਕ ਤੋਹੀ,
ਸਹਿਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ,
ਸਹਿਸ ਤਵ ਗੰਧ, ਇਵ ਚਲਤ ਮੋਹੀ.[੬]
ਸਭ ਮਹਿ ਜੋਤਿ ਜੋਤਿ ਹੈ ਸੋਇ,[੭]

---

੧ ਆਕਾਸ਼ਰੂਪੀ ਥਾਲ ਹੈ, ਸੂਰਜ ਅਤੇ ਚੰਦ ਦੀਵੇ ਬਣੇ ਹੋਏ ਹਨ, ਤਾਰਿਆਂ ਦਾ ਸਮੁਦਾਯ ਮਾਨੋ ਮੋਤੀ ਹਨ.

੨ ਮਲਯ ਨੂੰ ਛੁਹਿਕੇ ਜੋ ਪੌਣ ਆ ਰਹੀ ਹੈ, ਏਹੀ ਤੇਰੇ ਲਈ ਧੂਪ ਹੈ ਪਵਨ ਚੌਰ ਫਿਰ ਰਹਿਆ ਹੈ, ਹੇ ਮਹਾਂ ਪ੍ਰਕਾਸ਼ਵਾਨ! ਸਾਰੀ ਫੁੱਲੀ ਹੋਈ ਬਨਸਪਤੀ ਤੇਰੇ ਉੱਤੇ ਫੁੱਲ ਚੜ੍ਹਾਏ ਜਾ ਰਹੇ ਹਨ.

੩ ਹੇ ਜਨਮ ਮਰਣ ਦੇ ਮਿਟਾਉਣ ਵਾਲੇ ਸ੍ਵਾਮੀ! ਤੇਰੀ ਕੈਸੀ ਅਦਭੁਤ ਆਰਤੀ ਹੋ ਰਹੀ ਹੈ!!

੪ ਤੇਰੀ ਆਰਤੀ ਵਿੱਚ ਕੁੱਤੇ ਭੌਂਕਾਉਣ ਵਾਲੇ ਸੰਖ ਨਹੀਂ, ਕਿੰਤੂ ਅਨਹਤਸ਼ਬਦਾਂ ਦੀਆਂ ਨਫੀਰੀਆਂ ਬਜ ਰਹੀਆਂ ਹਨ.

੫ ਨਹੀਂ.

੬ ਤੇਰੇ ਅਦਭੁਤ ਚਰਿਤ੍ਰ ਇਸਤਰਾਂ ਸਾਨੂੰ ਮੋਹਿਤ ਕਰ ਰਹੇ ਹਨ.

੭ ਸਭ ਵਿੱਚ ਉਸੇ ਮਹਾ ਜੋਤੀ ਰੂਪ ਦੀ ਜੋਤਿ ਹੈ, ਫੇਰ ਉਸ ਨੂੰ ਤੁੱਛ ਦੀਵਿਆਂ ਦੀ ਜੋਤਿ ਕਿਸ ਤਰਾਂ ਪ੍ਰਸੰਨ ਕਰ ਸਕਦੀ ਹੈ?

ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ,
ਗੁਰੁਸਾਖੀ[1] ਜੋਤਿ ਪਰਗਟੁ ਹੋਇ,
ਜੋ ਤਿਸੁ ਭਾਵੈ ਸੁ ਆਰਤੀ ਹੋਇ,
ਹਰਿ ਚਰਣਕਵਲ ਮਕਰੰਦ ਲੋਭਿਤ, ਮਨੋ[2]
ਅਨੁਦਿਨੋ ਮੋਹਿਆਹੀ ਪਿਆਸਾ,
ਕ੍ਰਿਪਾਜਲੁ ਦੇਹਿ ਨਾਨਕ ਸਾਰਿੰਗ ਕਉ,[3] ਹੋਇ ਜਾਤੇ ਤੇਰੈ ਨਾਇ ਵਾਸਾ.

ਧਨਾਸਰੀ-ਰਵਦਾਸ ਜੀ

ਨਾਮ ਤੇਰਾ ਦੀਵਾ, ਨਾਮ ਤੇਰੋ ਬਾਤੀ, ਨਾਮ ਤੇਰੋ ਤੇਲਲੇ ਮਾਹਿ ਪਸਾਰੇ,
ਨਾਮ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ.

ਪ੍ਰਭਾਤੀ-ਕਬੀਰ ਜੀ

ਲੇਹੁ ਆਰਤੀ, ਹੋ ਪੁਰਖ ਨਿਰੰਜਨ! ਸਤਗੁਰੁ ਪੂਜਹੁ, ਭਾਈ!
ਠਾਢਾ ਬ੍ਰਹਮਾ ਨਿਗਮ[4] ਬੀਚਾਰੈ, ਅਲਖ ਨ ਲਖਿਆਜਾਈ.
ਤਤੁ ਤੇਲ[5] ਨਾਮ ਕੀਆ ਬਾਤੀ, ਦੀਪਕ ਦੇਹ ਉਜਿਆਰਾ,
ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨਹਾਰਾ.[6]

---

੧ ਗੁਰੁਉਪਦੇਸ਼ ਦ੍ਵਾਰਾ.
੨ ਵਾਹਿਗੁਰੂ ਦੇ ਚਰਨਕਮਲ ਦੇ ਮਿਠਾਸ ਲਈ ਮੇਰਾ ਭੌਰਾ ਮਨ ਲੋਭਿਤ ਹੋਯਾ ਹੈ.
੩ ਨਾਨਕ ਚਾਤ੍ਰਕ ਨੂੰ ਆਪਣੀ ਕ੍ਰਿਪਾਰੂਪੀ ਸ੍ਵਾਂਤੀਜਲ ਦੇਹ.
੪ ਵੇਦ.
੫ ਤਤ੍ਵਵਿਚਾਰਰੂਪੀ ਤੇਲ.
੬ ਜਗਦੀਸ਼੍ਵਰ ਦੀ ਜੋਤਿ ਲਗਾ ਕੇ ਮਨ ਨੂੰ ਰੌਸ਼ਨ ਕੀਤਾ ਹੈ, ਇਸ ਆਰਤੀ ਨੂੰ ਗਯਾਨੀ ਹੀ ਸਮਝਦੇ ਹਨ.

## (੧੯੮) ਆਲਸ

ਉੱਦਮ ਦਾ ਤਯਾਗੀ ਆਲਸੀ ਪੁਰੁਸ਼ ਉਪਕਾਰ ਆਦਿਕ ਗੁਣਾਂ ਤੋਂ ਖਾਲੀ ਨਿਰਰਥਕ ਜੀਵਨ ਵਿਤਾਉਂਦਾ ਹੈ. ਨਿਰਾਲਸ ਰਹਿਕੇ ਵਿਵਹਾਰ ਅਤੇ ਪਰਮਾਰਥ ਦੀ ਸਿੱਧੀ ਕਰਣੀ ਸਿੱਖਧਰਮ ਦੀ ਸਿਖ੍ਯਾ ਹੈ.

ਮਾਝ ਮਹਲਾ ੫

ਸੰਤ ਸੰਗ ਮਿਲ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ[੧] ਜੀਉ.

ਸਲੋਕ ਮਹਲਾ ੫, ਵਾਰ ਗੂਜਰੀ ੨

ਚੰਗਿਆਈ ਆਲਕ[੨] ਕਰੇ, ਬੁਰਿਆਈ ਹੋਇ ਸੇਰ.[੩]

## (੧੯੯) ਆਵਾਗੌਣ

ਜੀਵ ਆਪਣੇ ਸ਼ੁਭ ਅਸ਼ੁਭ ਕਰਮਾਂ ਅਨੁਸਾਰ ਜੋ ਊਚ ਨੀਚ ਜਨਮ ਜੂਨੀਆਂ ਵਿਚ ਆਉਂਦਾ ਜਾਂਦਾ ਹੈ ਇਸ ਦਾ ਨਾਉਂ ਆਵਾਗੌਣ (ਆਵਾਗਮਨ) ਹੈ.

(੨੦੦) ਗਉੜੀ ਮਹਲਾ ੫

ਕਈ ਜਨਮ ਭਏ ਕੀਟ ਪਤੰਗਾ, ਕਈ ਜਨਮ ਗਜ ਮੀਨ ਕੁਰੰਗਾ,[੪]
ਕਈ ਜਨਮ ਪੰਖੀ ਸਰਪ ਹੋਇਓ, ਕਈ ਜਨਮ ਹੈਵਰ ਬ੍ਰਿਖ ਜੋਇਓ.[੫]
ਮਿਲ ਜਗਦੀਸ ਮਿਲਨ ਕੀ ਬਰੀਆ,[੬]

---

੧ ਪੁਰਸ਼ਾਰਥ ਛੱਡਕੇ ਜੋ ਆਲਸੀ ਹੁੰਦੇ ਹਨ, ਉਨਾਂ ਨੂੰ ਸ਼ਾਰੀਰਿਕ ਅਤੇ ਮਾਨਸਿਕ ਰੋਗ ਆ ਗ੍ਰਸਦੇ ਹੈਨ, ਇਸ ਕਰਕੇ ਸਦਾ ਪੁਰਸ਼ਾਰਥਰੂਪ ਔਖਧਿ ਦਾ ਸੇਵਨ ਕਰਨਾ ਜ਼ਰੂਰੀ ਹੈ.

੨ ਆਲਸ.

੩ ਚੰਗੇ ਕੰਮਾਂ ਲਈ ਆਲਸ ਕਰਦਾ ਹੈ ਅਤੇ ਬੁਰਿਆਈਆਂ ਕਰਣ ਨੂੰ ਸ਼ੇਰ (ਬਲੀ ਅਤੇ ਉੱਦਮੀ) ਬਣ ਬੈਠਦਾ ਹੈ. ਉਪਦੇਸ਼ ਇਹ ਹੈ ਕਿ ਭਲੇ ਕੰਮਾਂ ਦੇ ਕਰਣ ਵਾਸਤੇ ਹਰ ਵੇਲੇ ਉੱਦਮੀ ਹੋਣਾ ਚਾਹੀਏ.

੪ ਮ੍ਰਿਗ.

੫ ਬੈਲ ਹੋ ਕੇ ਹਲ ਆਦਿਕ ਵਿੱਚ ਜੋੜਿਆ ਗਯਾ.

੬ ਵੇਲਾ. ਮੌਕਾ.

ਚਿਰੰਕਾਲ ਏਹ ਦੇਹ ਸੰਜਰੀਆ.[1]
ਕਈ ਜਨਮ ਸਾਖ[2] ਕਰ ਉਪਾਇਆ,
ਲਖ ਚਉਰਾਸੀਹ[3] ਜੋਨ ਭ੍ਰਮਾਇਆ.
ਸਾਧੁਸੰਗ ਭਇਓ ਜਨਮ ਪਰਾਪਤ,
ਕਰ ਸੇਵਾ ਭਜ ਹਰਿ ਹਰਿ ਗੁਰੁਮਤ.

(੨੦੧) ਆਸਾ ਮਹਲਾ ੧

ਏਤੁ ਮੋਹ[4] ਫਿਰ ਜੂਨੀ ਪਾਹਿ, ਮੋਹੇ ਲਾਗਾ ਜਮਪੁਰਿ ਜਾਹਿ.

(੨੦੨) ਵਾਰ ਆਸਾ

ਏਹ ਜੀਉ ਬਹੁਤੇ ਜਨਮ ਭਰਮਿਆ.

(੨੦੩) ਵਾਰ ਆਸਾ

ਹਉਮੈ ਏਈ ਬੰਧਨਾ, ਫਿਰ ਫਿਰ ਜੋਨੀ ਪਾਹਿ.

(੨੦੪) ਜੈਤਸਰੀ ਮਹਲਾ ੫

ਉਦਮ ਕਰਹਿ ਅਨੇਕ, ਹਰਿਨਾਮ ਨ ਗਾਵਹੀ,
ਭਰਮਹਿ ਜੋਨਿ ਅਸੰਖ ਮਰ ਜਨਮਹਿ ਆਵਹੀ,
ਪਸੂ ਪੰਖੀ ਸੈਲ ਤਰਵਰ ਗਣਿਤ ਕਛੂ ਨ ਆਵਏ,
ਬੀਜ ਬੋਵਸ ਭੋਗ ਭੋਗਹਿ ਕੀਆ ਅਪਣਾ ਪਾਵਏ.[5]

---

੧ ਚਿਰ ਪਿਛੋਂ ਏਹ ਮਾਨੁਸ਼ਦੇਹਿ ਮਿਲੀ ਹੈ.

੨ ਸ਼ਾਖਾ, ਬੱਲੀ ਆਦਿਕ.

੩ ਵਿਦ੍ਵਾਨਾਂ ਨੇ ਚਾਰ ਖਾਣੀ ਦੇ ਜੀਵਾਂ ਦੀਆਂ ਚੌਰਾਸੀ ਲੱਖ ਜੂਨੀਆਂ ਮੰਨੀਆਂ ਹਨ, ਜੋ ਜਲ ਥਲ ਆਦਿਕ ਅਸਥਾਨਾਂ ਵਿੱਚ ਰਹਿੰਦੀਆਂ ਹਨ.

੪ ਇਸ ਅਗ੍ਯਾਨ ਦੇ ਕਾਰਣ.

੫ ਜੇਹਾ ਕਰਮ ਦਾ ਬੀਜ ਬੀਜਦੇ ਹਨ, ਤੇਹਾ ਆਪਣੇ ਕੀਤੇ ਦਾ ਫਲ ਭੋਗਦੇ ਹਨ. ਉਪਦੇਸ਼ ਏਹ ਹੈ ਕਿ ਕੁਕਰਮਾਂ ਤੋਂ ਸਦਾ ਬਚਣਾ ਚਾਹੀਏ. ਸ੍ਰੀ ਗੁਰੂ ਨਾਨਕ ਦੇਵ ਆਸਾ ਦੀ ਵਾਰ ਵਿੱਚ ਆਗ੍ਯਾ ਕਰਦੇ ਹਨ–
"ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ?"

ਰਾਮਕਲੀ ਮਹਲਾ ੫

ਮਨ ਤਨ ਥਾਪ ਕੀਆ ਸਭ ਅਪਣਾ, ਏਹੋ ਆਵਣ ਜਾਣਾ.

## (੨੦੫) ਆਵਾਗੌਣ ਦੀ ਸਮਾਪਤੀ

ਗੁਰੁਮਤ ਨੂੰ ਮਨ ਵਸਾਕੇ ਜਦ ਪੁਰਸ਼ ਕੁਕਰਮਾਂ ਤੋਂ ਮਨ ਫੇਰਦਾ ਹੈ, ਔਰ ਸ਼ੁਭਗੁਣਾਂ ਨੂੰ ਚਿੱਤ ਵਿੱਚ ਨਿਵਾਸ ਦਿੰਦਾ ਹੋਯਾ ਗੁਰੁਉਪਦੇਸ਼ ਪਰ ਅਮਲ ਕਰਦਾ ਹੈ, ਤਦ ਅਗ੍ਯਾਨ ਦਾ ਨਾਸ਼ ਔਰ ਗ੍ਯਾਨ ਦਾ ਪ੍ਰਕਾਸ਼ ਹੁੰਦਾ ਹੈ, ਜਿਸ ਕਰਕੇ ਆਵਾਗੌਣ ਦੀ ਸਮਾਪਤੀ ਹੋ ਜਾਂਦੀ ਹੈ. ਹੇਠ ਲਿਖੇ ਸ਼ਬਦ ਵਿੱਚ ਆਤਮਜਿਗ੍ਯਾਸਾ, ਸਾਧਨਾ ਦੀ ਸਿੱਧੀ, ਤਤ੍ਵਗ੍ਯਾਨ ਦੀ ਪ੍ਰਾਪਤੀ ਅਤੇ ਆਵਾਗਮਨ ਦੀ ਨਿਵ੍ਰਿਤੀ ਦਾ ਸਰੂਪ, ਬਹੁਤ ਉੱਤਮ ਰੀਤਿ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਥਨ ਕੀਤਾ ਹੈ.

(੨੦੬) ਸਿਰੀ ਰਾਗ ਮਹਲਾ ੫

ਪੈ ਪਾਇ ਮਨਾਈ ਸੋਇ ਜੀਉ,
ਸਤਗੁਰੁ ਪੁਰਖ ਮਿਲਾਇਆ, ਤਿਸਜੇਵਡ ਅਵਰ ਨ ਕੋਇ ਜੀਉ.
ਗੋਸਾਈ ਮਿਹੰਡਾ ਇਠੜਾ[੧], ਅੰਮ ਅਬੇ ਥਾਵਹੁ ਮਿਠੜਾ,[੨]
ਭੈਣ ਭਾਈ ਸਭ ਸਜਣਾ ਤੁਧ ਜੇਹਾ ਨਾਹੀ ਕੋਇ ਜੀਉ,
ਤੇਰੈ ਹੁਕਮੈ ਸਾਵਣ ਆਇਆ, ਮੈ ਸਤ ਕਾ ਹਲ ਜੋਆਇਆ,
ਨਾਉ ਬੀਜਣ ਲਗਾ ਆਸ ਕਰ, ਹਰਿ ਬੋਹਲ ਬਖਸ ਜਮਾਇ ਜੀਉ.
ਹਉ ਗੁਰੁ ਮਿਲ ਇਕ ਪਛਾਣਦਾ, ਦੁਯਾ ਕਾਗਲ ਚਿਤ ਨ ਜਾਣਦਾ,
ਹਰਿ ਇਕਤੈ ਕਾਰੈ ਲਾਇਓਨ, ਜਿਉ ਭਾਵੈ ਤਿਵੈ ਨਿਬਾਹਿ ਜੀਉ.
ਤੁਸੀ ਭੋਗਹੁ ਭੁੰਚਹੁ, ਭਾਈ ਹੋ! ਗੁਰੁ ਦੀਬਾਣਿ ਕਵਾਇ ਪੈਨਾਈਓ.[੩]

---

੧ ਇਸ਼ਟ. ਪ੍ਯਾਰਾ.

੨ ਮਾਂ ਔਰ ਬਾਪ ਤੋਂ ਵਧਕੇ ਪ੍ਯਾਰਾ ਹੈ.

੩ ਗੁਰੂ ਦੇ ਦੀਵਾਨ ਵਿਚ ਸਿਰੋਪਾ ਦੀ ਦਾਤ ਮਿਲੀ ਹੈ. ਅਰਥਾਤ ਖਿਲਤ ਹਾਸਿਲ ਹੋਯਾ ਹੈ.

ਹਉ ਹੋਆ ਮਾਹਰ[1] ਪਿੰਡ ਦਾ[2], ਬੰਨ ਆਦੇ ਪੰਜ ਸਰੀਕ ਜੀਉ,
ਹਉ ਆਇਆ ਸਾਮ ਤਿਹੰਡੀਆ[3], ਪੰਜ ਕਿਰਸਾਣ ਮੁਜੇਰੇ ਮਿਹੰਡਿਆ,[4]
ਕੰਨ ਕੋਈ ਕਢ ਨ ਹੰਘਈ, ਨਾਨਕ ਵੁਠਾ ਘੁਘ ਗਿਰਾਉ ਜੀਉ.[5]
ਹਉ ਵਾਰੀ ਘੁੰਮਾ ਜਾਵਦਾ, ਇਕ ਸਾਹਾ ਤੁਧ ਧਿਆਇਦਾ,
ਉਜੜ ਥੇਹ ਵਸਾਇਓ[6], ਹਉ ਤੁਧ ਵਿਟਹੁ ਕੁਰਬਾਣ ਜੀਉ.
ਹਰਿ ਇਠੈ ਨਿਤ ਧਿਆਇਦਾ, ਮਨਚਿੰਦੀ ਸੋ ਫਲ ਪਾਇਦਾ,
ਸਭੇ ਕਾਜ ਸਵਾਰਿਅਨੁ, ਲਾਹੀਅਨ ਮਨ ਕੀ ਭੁਖ ਜੀਉ.
ਮੈ ਛਡਿਆ ਸਭੋ ਧੰਧੜਾ[7] ਗੋਸਾਈ ਸੇਵੀ ਸਚੜਾ,
ਨਉਨਿਧਿ ਨਾਮਨਿਧਾਨ ਹਰਿ, ਮੈ ਪਲੇ ਬਧਾ ਛਿਕ[8] ਜੀਉ.
ਮੈ ਸੁਖੀਹੂੰ ਸੁਖ ਪਾਇਆ, ਗੁਰੁ ਅੰਤਰ ਸਬਦ ਵਸਾਇਆ,
ਸਤਗੁਰੁ ਪੁਰਖ ਵਿਖਾਲਿਆ, ਮਸਤਕ ਧਰਕੈ ਹਥ ਜੀਉ.
ਮੈ ਬਧੀ ਸਚਧਰਮਸਾਲ ਹੈ, ਗੁਰੁਸਿਖਾ ਲਹਿੰਦਾ ਭਾਲਕੈ,
ਪੈਰ ਧੋਵਾ ਪਖਾ ਫੇਰਦਾ, ਤਿਸ ਨਿਵ ਨਿਵ ਲਗਾ ਪਾਇ ਜੀਉ.
ਸੁਣ ਗਲਾਂ ਗੁਰੁਪਹਿ ਆਇਆ, ਨਾਮ ਦਾਨ ਇਸਨਾਨ ਦ੍ਰਿੜਾਇਆ,
ਸਭ ਮੁਕਤ ਹੋਆ ਸੈਸਾਰੜਾ, ਨਾਨਕ ਸਚੀਬੇੜੀ[9] ਚਾੜ ਜੀਉ.

---

੧ ਸਰਦਾਰ, ਚੌਧਰੀ, ਮਹਿਰ.
੨ ਸ਼ਰੀਰ ਦਾ.
੩ ਤੇਰੀ.
੪ ਮੇਰੇ ਮੁਜ਼ਾਰੇ ਹਨ, ਭਾਵ ਏਹ ਕਿ ਉਨਾਂ ਦੀ ਮਾਲਕੀਯਤ ਨਹੀਂ. ਮੇਰੇ ਹੁਕਮ ਵਿਚ ਕਾਸ਼ਤਕਾਰੀ ਕਰਦੇ ਹਨ.
੫ ਮੇਰੇ ਵਿਰੁੱਧ ਗੱਲ ਸੁਣਨ ਨੂੰ ਕੋਈ ਕੰਨ ਨਹੀਂ ਕਰ ਸਕਦਾ, ਔਰ ਪਿੰਡ ਵਿੱਚ ਅਮਨ ਹੋਣ ਕਰਕੇ (ਸ਼ੁਭਗੁਣਾਂ ਦੀ) ਆਬਾਦੀ ਸੰਘਣੀ ਹੋ ਗਈ ਹੈ.
੬ ਵਿਕਾਰਾਂ ਦਾ ਤਬਾਹ ਕੀਤਾ ਹੋਯਾ ਮਨ ਔਰ ਸ਼ਰੀਰ ਨਵੇਂ ਸਿਰੇ ਸ਼ੁਭਗੁਣਾਂ ਕਰਕੇ ਆਬਾਦ ਕੀਤਾ ਹੈ.
੭ ਮੰਦ ਕਰਮ, ਅਰ ਤਤ੍ਵਵਿਚਾਰ ਰਹਿਤ ਕਰਮਕਾਂਡ.
੮ ਦ੍ਰਿੜ੍ਹ ਕਰਕੇ.
੯ ਸਿੱਖਧਰਮ ਰੂਪ ਸੱਚੀ ਨੌਕਾ. ਗੁਰੁਮਤ ਦਾ ਜਹਾਜ਼.

ਸਭ ਸ੍ਰਿਸਟਿ ਸੇਵੈ ਦਿਨ ਰਾਤ ਜੀਉ, ਦੇ ਕੰਨ ਸੁਣਹੁ ਅਰਦਾਸ ਜੀਉ,
ਠੋਕ ਵਜਾਇ[੧] ਸਭ ਡਿਠੀਆ, ਤੁਸਿ ਆਪੇ ਲਇਅਨੁ ਛਡਾਇ ਜੀਉ.
ਹੁਣ ਹੁਕਮ ਹੋਆ ਮਿਹਰਵਾਣ ਦਾ, ਪੈ ਕੋਇ ਨ ਕਿਸੈ ਰਵਾਣਦਾ,[੨]
ਸਭ ਸੁਖਾਲੀ ਵੁਠੀਆ[੩], ਇਹੁ ਹੋਆ ਹਲੇਮੀਰਾਜ[੪] ਜੀਉ.
ਝਿੰਮ ਝਿੰਮ ਅੰਮ੍ਰਿਤ ਵਰਸਦਾ, ਬੋਲਾਇਆ ਬੋਲੀ ਖਸਮ ਦਾ.
ਬਹੁ ਮਾਣ ਕੀਆ ਤੁਧ ਉਪਰੇ, ਤੂੰ ਆਪੇ ਪਾਇਹ ਥਾਇ ਜੀਉ.
ਤੇਰਿਆ ਭਗਤਾ ਭੁਖ ਸਦ ਤੇਰੀਆ, ਹਰਿ, ਲੋਚਾ ਪੂਰਨ ਮੇਰੀਆ,
ਦੇਹੁ ਦਰਸ, ਸੁਖਦਾਤਿਆ! ਮੈ ਗਲ ਵਿਚ ਲੈਹੁ ਮਿਲਾਇ ਜੀਉ.
ਤੁਧ ਜੇਵਡ ਅਵਰ ਨ ਭਾਲਿਆ, ਤੂੰ ਦੀਪ ਲੋਅ ਪਇਆਲਿਆ,[੫]
ਤੂੰ ਥਾਨਥਨੰਤਰ ਰਵਰਹਿਆ, ਨਾਨਕ ਭਗਤਾਂ ਸਚੁਅਧਾਰ ਜੀਉ.
ਹਉ ਗੋਸਾਈ ਦਾ ਪਹਿਲਵਾਨੜਾ, ਮੈ ਗੁਰੁ ਮਿਲ ਉਚ ਦੁਮਾਲੜਾ,[੬]
ਸਭ ਹੋਈ ਛਿੰਝ[੭] ਇਕਠੀਆ, ਦਯੁ ਬੈਠਾ ਵੇਖੈ ਆਪ ਜੀਉ.
ਵਾਤ[੮] ਵਜਨ ਟੰਮਕ ਭੇਰੀਆ, ਮਲ ਲਥੇ ਲੈਦੇ ਫੇਰੀਆ,[੯]

---

੧ ਪੂਰੀ ਪਰੀਖਿਆ ਕਰਕੇ.
੨ ਰੰਜ ਨਹੀਂ ਕਰਦਾ.
੩ ਬਸਦੇ ਹਨ.
੪ ਅਮਨ ਦਾ ਰਾਜ, ਸੁਖਦਾਈ ਰਾਜ.
੫ ਪਾਤਾਲਾਂ ਵਿੱਚ.
੬ ਅਖਾੜਾ ਜਿੱਤਣਵਾਲੇ ਪਹਿਲਵਾਨ ਨੂੰ ਮਾਨ ਦਾ ਚਿੰਨ੍ਹਰੂਪ ਦਸਤਾਰ ਮਿਲਦੀ ਹੈ, ਜਿਸ ਨੂੰ ਓਹ ਸਿਰ ਬੰਨ੍ਹਕੇ ਅਖਾੜੇ ਵਿੱਚ ਫਿਰਕੇ ਆਪਣੀ ਫਤੇ ਪ੍ਰਗਟ ਕਰਦਾ ਹੈ. ਕਈ ਅਗਯਾਨੀ ਸਿੱਖ "ਉੱਚ ਦੁਮਾਲੜੇ" ਤੋਂ ਨਿਹੰਗ ਸਿੰਘਾਂ ਦਾ ਦੁਮਾਲਾ ਸਮਝਦੇ ਹਨ, ਪਰ ਏਹ ਅਰਥ ਪ੍ਰਕਰਣ ਵਿਰੁੱਧ ਹੈ. ਏਹ ਫ਼ਾਰਸੀ ਪਦ "ਦੁੰਬਾਲਹ" ਹੈ. ਸ਼ਮਲੇਦਾਰ ਸਰਬੰਦ.
੭ ਅਖਾੜੇ ਵਿੱਚ, ਕੁਸ਼ਤੀ ਦੇਖਣ ਲਈ ਤਮਾਸ਼ਬੀਨ.
੮ ਵਾਦਿਤ੍ਰ. ਵਾਜੇ.
੯ ਮੱਲ ਅਖਾੜੇ ਵਿੱਚ ਉਤਰਕੇ ਫੇਰੀਆਂ ਪਾ ਰਹੇ ਹਨ.

ਨਿਹਤੇ ਪੰਜ ਜੁਆਨ ਮੈ, ਗੁਰ ਥਾਪੀ ਦਿਤੀ ਕੰਡਿ ਜੀਉ.[੧]
ਸਭ ਇਕਠੇ ਹੋਇਆਇਆ, ਘਰ ਜਾਸਨ, ਵਾਟ ਵਟਾਇਆ,[੨]
ਗੁਰੁਮੁਖ ਲਾਹਾ ਲੈ ਗਏ, ਮਨਮੁਖ ਚਲੇ ਮੂਲਗਵਾਇ ਜੀਉ.
ਤੂੰ ਵਰਨਾ ਚਿਹਨਾ ਬਾਹਰਾ, ਹਰਿ, ਦਿਸਹਿ ਹਾਜਰ ਜਾਹਰਾ,
ਸੁਣ ਸੁਣ ਤੁਝੈ ਧਿਆਇਦੇ, ਤੇਰੇ ਭਗਤ ਰਤੇ ਗੁਣਤਾਸ ਜੀਉ.
ਮੈ ਜੁਗ ਜੁਗ ਦਯੈ ਸੇਵੜੀ, ਗੁਰੁ ਕਟੀ ਮਿਹੰਡੀ ਜੇਵੜੀ,[੩]
ਹਉ ਬਾਹੁੜ ਛਿੰਝ ਨ ਨਚਊ[੪], ਨਾਨਕ ਅਉਸਰ ਲਧਾ ਭਾਲ ਜੀਉ.

(੨੦੭) ਗਉੜੀ ਮਹਲਾ ੫

ਨਿਜਘਰ ਮਹਿਲ[੫] ਪਾਵਹੁ ਸੁਖ ਸਹਿਜੇ, ਬਹੁਰ ਨ ਹੋਇਗੋ ਫੇਰਾ.

(੨੦੮) ਗਉੜੀ ਬਾਵਨਅਖਰੀ, ਮਹਲਾ ੫

ਫਾਹੇ ਕਾਟੇ ਮਿਟੇ ਗਵਨ, ਫਤਹਿ ਭਈ ਮਨ ਜੀਤ,
ਨਾਨਕ ਗੁਰੁਤੇ ਥਿਤਿ, ਪਾਈ, ਫਿਰਨ ਮਿਟੇ ਨਿਤਨੀਤ.

(੨੦੯) ਗਉੜੀ ਸੁਖਮਨੀ, ਮਹਲਾ ੫

ਜਨਮ ਮਰਨ ਕੇ ਮਿਟੇ ਅੰਦੇਸੇ, ਸਾਧੂ ਕੇ ਪੂਰਨ ਉਪਦੇਸੇ.
ਥਿਤਿ ਪਾਈ, ਚੂਕੇ ਭ੍ਰਮ ਗਵਨ, ਸੁਨ ਨਾਨਕ ਹਰਿ ਹਰਿ ਜਸ ਸ੍ਰਵਨ.

---

੧ ਮੈਂ ਪੰਜ ਜੁਆਨ ਪਛਾੜਸਿੱਟੇ ਅਰਥਾਤ ਉਨਾਂ ਦੀ ਪਿਠ ਲਾ ਦਿੱਤੀ- ਇਸ ਬਹਾਦੁਰੀ ਪਰ ਗੁਰੂ ਨੇ ਮੇਰੀ ਪਿੱਠ ਉੱਪਰ ਥਾਪੀ ਦਿੱਤੀ.

੨ ਜਿੱਤੇ ਹੋਏ ਆਪਣੇ ਘਰ ਜਾਣਗੇ, ਔਰ ਹਾਰੇ ਹੋਏ ਰਸਤਾ ਵਟਾਉਣਗੇ. ਭਾਵ ਏਹ ਕਿ ਸ਼ਰਮ ਦੇ ਮਾਰੇ ਪੁੱਠੇ ਪੈਰੀਂ ਮੁੜਨਗੇ. ਸਿੱਧਾਂਤ ਏਹ ਹੈ ਕਿ ਚੌਰਾਸੀ ਵਿੱਚ ਫੇਰ ਭ੍ਰਮਣਗੇ.

੩ ਮੇਰਾ ਅਗਜਾਨਬੰਧਨ. ਅਵਿਦਜਾ ਦੀ ਫਾਹੀ.

੪ ਗੁਰੁਕ੍ਰਿਪਾ ਕਰਕੇ ਮੈਂ ਫੇਰ ਇਸ ਅਖਾੜੇ ਵਿੱਚ ਨਹੀਂ ਨੱਚਾਂਗਾ, ਭਾਵ ਏਹ ਕਿ ਆਵਾਗੌਣ ਵਿੱਚ ਨਹੀਂ ਫਿਰਾਂਗਾ.

੫ ਆਪਣੇ ਆਤਮ ਸ੍ਵਰੂਪ ਵਿੱਚ ਇਸਥਿਤੀ.

(੨੧੦) ਗਉੜੀ ਥਿਤੀ ਮਹਲਾ ੫

ਸਰਨ ਗਹੀ ਪਾਰਬ੍ਰਹਮ ਕੀ ਮਿਟਿਆ ਆਵਾਗਵਨ,
ਆਪ ਤਰਿਆ ਕੁਟੰਬ ਸਿਉ, ਗੁਣ ਗੋਬਿੰਦ ਪ੍ਰਭੁ ਰਵਨ.

(੨੧੧) ਧਨਾਸਰੀ ਮਹਲਾ ੫, ਅਸਟਪਦੀ

ਜੋ ਜੋ ਜੂਨੀ ਆਇਓ, ਤਿਹ ਤਿਹ ਉਰਝਾਇਓ,
ਮਾਣਸਜਨਮ ਸੰਜੋਗ ਪਾਇਆ.
ਤਾਕੀ ਹੈ ਓਟ ਸਾਧੁ ਰਾਖਹੁ ਦੇ ਕਰ ਹਾਥ,
ਕਰ ਕਿਰਪਾ ਮੇਲਹੁ ਹਰਿ ਰਾਇਆ.
ਅਨਿਕ ਜਨਮ ਭ੍ਰਮ ਥਿਤਿ ਨਹੀ ਪਾਈ,
ਕਰਉ ਸੇਵਾਗੁਰੁ ਲਾਗਉ ਚਰਨ,
ਗੋਬਿੰਦ ਜੀ ਕਾ ਮਾਰਗ ਦੇਹੁ ਜੀ ਬਤਾਈ.
ਅਨਿਕ ਉਪਾਵ ਕਰਉ, ਮਾਇਆ ਕਉਬ[1] ਚਿਤ ਧਰਉ,
ਮੇਰੀ ਮੇਰੀ ਕਰਤ ਸਦਹੀ ਵਿਹਾਵੈ.
ਕੋਈ ਐਸੋ ਰੇ ਭੇਟੈ ਸੰਤ, ਮੇਰੀ ਲਾਹੈ ਸਗਲ ਚਿੰਤ,
ਠਾਕੁਰ ਸਿਉ ਮੇਰਾ ਰੰਗ ਲਾਵੈ.
ਪੜੇ ਰੇ ਸਗਲ ਬੇਦ, ਨਹਿ ਚੂਕੈ ਮਨ ਭੇਦ,
ਇਕ ਖਿਨ ਨ ਧੀਰਹਿ ਮੇਰੇ ਘਰ ਕੇ ਪੰਚਾ.
ਕੋਈ ਐਸੋ ਰੇ ਭਗਤ, ਜੁ ਮਾਇਆ ਤੇ ਰਹਿਤ,
ਅੰਮ੍ਰਿਤਨਾਮ ਮੇਰੇ ਰਿਦੈ ਸਿੰਚਾ.
ਜੇਤੇ ਰੇ ਤੀਰਥ ਨ੍ਹਾਏ ਅਹੰਬੁਧਿਮੈਲ ਲਾਏ,
ਘਰ ਕੋ ਠਾਕੁਰ ਇਕਤਿਲ ਨ ਮਾਨੈ.
ਕਦ ਪਾਵਉ ਸਾਧੁਸੰਗ, ਹਰਿ ਹਰਿ ਸਦਾ ਆਨੰਦ?

---

੧ ਮਾਇਆ ਕਉ ਅਬ.

ਗਿਆਨਅੰਜਨ[1] ਮੇਰਾ ਮਨ ਇਸਨਾਨੈ.
ਸਗਲ ਆਸ੍ਰਮ ਕੀਨੇ, ਮਨੂਆ ਨਹਿ ਪਤੀਨੇ,
ਬਿਬੇਕਹੀਨ ਦੇਹੀ ਧੋਏ.
ਕੋਈ ਪਾਈਐ ਰੇ ਪੁਰਖਬਿਧਾਤਾ, ਪਾਰਬ੍ਰਹਮ ਕੈ ਰੰਗ ਰਾਤਾ!
ਮੇਰੇ ਮਨ ਕੀ ਦੁਰਮਤਿਮਲ ਖੋਏ.
ਕਰਮ ਧਰਮ ਜੁਗਤਾ, ਨਿਮਖ ਨ ਹੇਤ ਕਰਤਾ,
ਗਰਬ ਗਰਬ ਪੜੈ ਕਹੀ ਨ ਲੇਖੈ,
ਜਿਸੁ ਭੇਟੀਐ ਸਫਲਮੂਰਤਿ[2], ਕਰੈ ਸਦਾ ਕੀਰਤਿ,
ਗੁਰੁਪ੍ਰਸਾਦਿ ਕੋਊ ਨੇਤ੍ਰਹੁ ਪੇਖੈ.
ਮਨਹਠ ਜੋ ਕਮਾਵੈ, ਤਿਲ ਨ ਲੇਖੈ ਪਾਵੈ,
ਬਗੁਲ ਜਿਉ ਧਿਆਨ ਲਾਵੈ[3], ਮਾਇਆ ਰੇ ਧਾਰੀ.
ਕੋਈ ਐਸੋ ਰੇ ਸੁਖਹਿਦਾਈ, ਪ੍ਰਭੁ ਕੀ ਕਥਾ ਸੁਨਾਈ?
ਤਿਸ ਭੇਟੇ ਗਤਿ ਹੋਇ ਹਮਾਰੀ.
ਸੁਪ੍ਰਸੰਨ ਗੋਪਾਲਰਾਇ, ਕਾਟੈ ਰੇ ਬੰਧਨ ਮਾਇ,
ਗੁਰੁ ਕੈ ਸਬਦ ਮੇਰਾ ਮਨ ਰਾਤਾ.
ਸਦਾ ਸਦਾ ਆਨੰਦ, ਭੇਟਿਓ ਨਿਰਭੈ ਗੋਬਿੰਦ,
ਸੁਖ ਨਾਨਕ ਲਾਧੇ ਹਰਿਚਰਨ ਪਰਾਤਾ.
ਸਫਲ ਸਫਲ ਭਈ ਸਫਲ ਜਾਤ੍ਰਾ,[4]
ਆਵਣ ਜਾਣ ਰਹੇ ਮਿਲੇ ਸਾਧਾ.

---

੧ ਲੇਪਨ. ਬਟਨਾ. ਸ਼ਰੀਰਮਲ ਨਾਸ਼ਕ ਉਦਵਰਤਨ.

੨ ਸਤਗੁਰੂ ਜਿਸ ਦਾ ਸ਼ਰੀਰ ਧਾਰਣਾ ਸਫਲਹੋਯਾ ਹੈ. ਅਰ ਜਿਸ ਦਾ ਮੇਲ ਫਲਦਾਯਕ ਹੈ.

੩ "ਇਕ ਅਪਣੈ ਸੁਆਇ ਆਇ ਬਹਹਿ ਗੁਰੁ ਆਗੈ, ਜਿਉ ਬਗੁਲ ਸਮਾਧਿ ਲਗਾਈਐ." (ਰਾਮਕਲੀ ਮ: ੪)

੪ ਮਾਨੁਸ਼ ਯਾਤ੍ਰਾ.

## (੨੧੨) ਅੰਦੇਸ਼ਾ (ਸੋਚ-ਫਿਕਰ)

ਆਸਾ ਮਹਲਾ ੧, ਛੰਤ

ਭਗਤਿ ਕਰ ਚਿਤਲਾਇ ਹਰਿ ਸਿਉ, ਛੋਡ ਮਨਹੁ ਅੰਦੇਸਿਆ.

ਵਡਹੰਸ ਮਹਲਾ ੫, ਛੰਤ

ਸਚਸਬਦ ਧਿਆਇਆ, ਮੰਗਲ ਗਾਇਆ, ਚੂਕੇ ਮਨਹੁ ਅੰਦੇਸਾ.
ਸੋ ਪ੍ਰਭੁ ਪਾਇਆ ਕਤਹਿ ਨ ਜਾਇਆ, ਸਦਾ ਸਦਾ ਸੰਗ ਬੈਸਾ.
ਮਨ ਥੀਆ ਠੰਡਾ ਚੂਕੀ ਡੰਝਾ,[1] ਪਾਇਆ ਬਹੁਤ ਖਜਾਨਾ.
ਸਿਖ ਸੇਵਕ ਸਭ ਭੁੰਚਣ ਲਗੇ, ਹਉ ਸਤਿਗੁਰ ਕੈ ਕੁਰਬਾਨਾ.

ਸੋਰਠ ਮਹਲਾ ੫

ਜੋ ਜਨ ਭਜਨ ਕਰੇ ਪ੍ਰਭੁ ਤੇਰਾ, ਤਿਸੈ ਅੰਦੇਸਾ ਨਾਹੀ.

(੨੧੩) ਸਾਰੰਗ ਮਹਲਾ ੫

ਅਬ ਮੋਰੋ ਸਹਿਸਾ ਦੂਖ ਗਇਆ,
ਸਰਬਸਿਧਿ ਕਾਰਜ ਸਭ ਸਵਰੇ, ਅਹੰਰੋਗ ਸਗਲਹੀ ਖਇਆ.[2]
ਪੰਚ ਦਾਸ ਗੁਰੁ ਵਸਿਗਤ ਕੀਨੇ, ਮਨ ਨਿਹਚਲ ਨਿਰਭਇਆ.
ਆਇ ਨ ਜਾਇ ਨ ਕਤਹੀ ਡੋਲੈ, ਥਿਰ ਨਾਨਕ ਰਾਜਇਆ.

(੨੧੪) ਰਾਮਕਲੀ ਮਹਲਾ ੪, ਛੰਤ

ਹਰਿ ਸਿਮਰਤ ਮਨ ਤਨ ਸੁਖੀ ਬਿਨਸੀ ਦੁਤੀਆ ਸੋਚ.
ਨਾਨਕ ਟੇਕ ਗੋਪਾਲ ਕੀ ਗੋਵਿੰਦ ਸੰਕਟਮੋਚ.

## (੨੧੫) ਅਮ੍ਰਿਤ

ਜਿਸ ਨੂੰ ਪੀਕੇ ਅਮਰ ਹੋਈਏ ਉਸਦਾ ਨਾਮ ਅਮ੍ਰਿਤ ਹੈ.
ਪੁਰਾਣ ਕਥਾ ਅਨੁਸਾਰ ਇਕ ਪੀਣ ਯੋਗ੍ਯ ਸ੍ਵਰਗ ਦਾ ਪਦਾਰਥ ਹੈ

---

੧ ਦਾਝ. ਤ੍ਰਿਖਾ ਦੀ ਜਲਣ.
੨ ਖਯ ਹੋਗਯਾ.

ਪਰੰਤੂ ਉਸਨੂੰ ਪੀਕੇ ਭੀ ਦੇਵਤਿਆਂ ਦਾ ਨਿਵਾਸ ਗ੍ਰੰਥਾਂ ਵਿਖੇ ਦੇਖੀ ਦਾ ਹੈ, ਗੁਰੁਮਤ ਵਿਚ ਕਰਤਾਰ ਦਾ ਨਾਮ, ਆਤਮ ਗਯਾਨ ਅਮ੍ਰਿਤ ਮੰਨਿਆ ਹੈ, ਜਿਸ ਕਰਕੇ ਨਿਤਯਜੀਵਨ ਪ੍ਰਾਪਤ ਹੁੰਦਾ ਹੈ.

ਗਉੜੀ ਪੂਰਬੀ ਛੰਤ ਮਹਲਾ ੩

ਅਪਨੇ ਗੁਰੁ ਮਿਲਰਹੀਐ ਅੰਮ੍ਰਿਤ ਗਹੀਐ, ਦੁਬਿਧਾ ਮਾਰਨਿਵਾਰੇ.

ਬਿਹਾਗੜਾ ਮਹਲਾ ੪, ਛੰਤ

ਅੰਮ੍ਰਿਤ ਹਰਿ ਹਰਿ ਨਾਮ ਹੈ, ਮੇਰੀ ਜਿੰਦੁੜੀਏ!
ਅੰਮ੍ਰਿਤ ਗੁਰਮਤਿ ਪਾਏ ਰਾਮ.
ਹਉਮੈ ਮਾਇਆ ਬਿਖ ਹੈ, ਮੇਰੀ ਜਿੰਦੁੜੀਏ!
ਹਰਿਅੰਮ੍ਰਿਤ ਬਿਖ ਲਹਿਜਾਏ ਰਾਮ.
ਮਨ ਸੁਕਾ ਹਰਿਆਹੋਇਆ, ਮੇਰੀ ਜਿੰਦੁੜੀਏ!
ਹਰਿ ਹਰਿ ਨਾਮ ਧਿਆਏ ਰਾਮ.

ਸੋਰਠ ਮਹਲਾ ੧

ਜਿਸ ਜਲਨਿਧਿ[੧] ਕਾਰਣ ਤੁਮ ਜਗ ਆਏ,
ਸੋ ਅੰਮ੍ਰਿਤ ਗੁਰੁਪਾਹੀ ਜੀਉ.
ਛੋਡਹੁ ਵੇਸ ਭੇਖਚਤੁਰਾਈ, ਦੁਬਿਧਾ ਇਹੁਫਲ ਨਾਹੀ ਜੀਉ.
ਮਨ ਰੇ! ਥਿਰਰਹੁ ਮਤ ਕਤਜਾਹੀ ਜੀਉ,
ਬਾਹਰਢੂੰਡਤ ਬਹੁਤ ਦੁਖਪਾਵਹਿ ਘਰ ਅੰਮ੍ਰਿਤ ਘਟਮਾਹੀ ਜੀਉ.

ਮਹਲਾ ੩, ਵਾਰ ਸੋਰਠ

ਬਿਨ ਸਬਦੈ ਸਭ ਜਗ ਬਉਰਾਨਾ ਬਿਰਥਾ ਜਨਮ ਗਵਾਇਆ,
ਅੰਮ੍ਰਿਤ ਏਕੋ ਸਬਦ ਹੈ, ਨਾਨਕ ਗੁਰੁਮੁਖ ਪਾਇਆ.

---

੧ ਸਭ ਜਲਾਂ ਦੀ ਨਿਧਿ, ਭਾਵ ਇਹ ਕਿ ਜਿਸ ਕਰਕੇ ਤ੍ਰਿਸ਼ਨਾ ਦੀ ਪੂਰਣ ਸ਼ਾਂਤੀ ਹੁੰਦੀ ਹੈ.

ਰਾਮਕਲੀ ਮਹਲਾ ੩ ਅਨੰਦ

ਸੁਰ ਨਰ ਮੁਨਿ ਜਨ ਅੰਮ੍ਰਿਤ ਖੋਜਦੇ, ਸੁ ਅੰਮ੍ਰਿਤ ਗੁਰੁਤੇ ਪਾਇਆ,
ਪਾਇਆ ਅੰਮ੍ਰਿਤ ਗੁਰੁ ਕਿਰਪਾ ਕੀਨੀ, ਸਚਾ ਮਨਿ ਵਸਾਇਆ.

ਮਹਲਾ ੨, ਵਾਰ ਸਾਰੰਗ

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ,
ਨਾਨਕ ਅੰਮ੍ਰਿਤ ਏਕ ਹੈ, ਦੂਜਾ ਅੰਮ੍ਰਿਤ ਨਾਹਿ.

## (੨੧੬) ਅੰਮ੍ਰਿਤਸਰ

ਸੋਰਠ ਮਹਲਾ ੫

ਸੰਤਹੁ! ਰਾਮਦਾਸ ਸਰੋਵਰ[੧] ਨੀਕਾ,
ਜੋ ਨਾਵੈ ਸੋ ਕੁਲ ਤਰਾਵੈ ਉਧਾਰੁ ਹੋਆ ਹੈ ਜੀ ਕਾ.
ਸੰਤਸਰੋਵਰ ਨ੍ਹਾਵੈ[੨], ਸੋ ਜਨ ਪਰਮਗਤਿ ਪਾਵੈ.
ਮਰੈ ਨ ਆਵੈ ਜਾਈ, ਹਰਿ ਹਰਿ ਨਾਮ ਧਿਆਈ.

(੨੧੭) ਸੂਹੀ ਮਹਲਾ ੫, ਛੰਤ[੩]

ਹਰਿ ਜਪੇ ਹਰਿਮੰਦਰ ਸਾਜਿਆ, ਸੰਤ ਭਗਤ ਗੁਣ ਗਾਵਹਿ ਰਾਮ,
ਸਿਮਰ ਸਿਮਰ ਸੁਆਮੀ ਪ੍ਰਭੁ ਅਪਨਾ, ਸਗਲੇ ਪਾਪ ਤਜਾਵਹਿ ਰਾਮ.

---

੧ ਚੌਥੇ ਸਤਗੁਰੁ ਗੁਰੂ ਰਾਮਦਾਸ ਜੀ ਨੇ ਅਮ੍ਰਿਤ ਸਰੋਵਰ ਰਚਿਆ ਹੈ ਇਸ ਕਰਕੇ ਇਸਦਾ ਨਾਉਂ "ਰਾਮਦਾਸ ਸਰੋਵਰ" ਹੈ, ਜਿਸ ਦਾ ਸ਼ਲੇਸ ਅਰਥ ਸਤਸੰਗ ਹੈ.

੨ ਇਸ ਤੁਕ ਵਿਚ ਰਾਮਦਾਸ ਸਰੋਵਰ ਦਾ, ਗੁਰੂ ਸਾਹਿਬ ਆਪਣੇ ਮਤ ਅਨੁਸਾਰ ਅਰਥ ਸਪਸ਼ਟ ਕਰਦੇ ਹਨ.

੩ ਰਾਮਦਾਸ ਸਰੋਵਰ (ਅੰਮ੍ਰਿਤਸਰ) ਵਿੱਚ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਨੇ ਹਰਿਮੰਦਰ ਬਣਾਯਾ ਹੈ ਜਿਸ ਨੂੰ ਰਚ ਕੇ ਸਾਨੂੰ ਗੁਰੁਦ੍ਵਾਰੇ ਦਾ ਨਮੂਨਾ ਦੱਸਿਆ ਹੈ ਅਰ ਉਸਦੀ ਸਮਾਪਤੀ ਪਰ ਗੁਰੂ ਸਾਹਿਬ ਨੇ ਏਹ ਪਵਿਤ੍ਰ ਸ਼ਬਦ ਉਚਾਰਿਆ ਹੈ.

(੨੧੮) ਸੂਹੀ ਮਹਲਾ ੫, ਛੰਤ

ਮੇਰਾ ਘਰ[੧] ਬਨਿਆ, ਬਨ[੨], ਤਾਲ[੩] ਬਨਿਆ,
ਪ੍ਰਭੁ ਪਰਸੇ ਹਰਿਰਾਇਆ ਰਾਮ,
ਮੇਰਾ ਮਨ ਸੋਹਿਆ ਮੀਤ ਸਾਜਨ ਸਰਸੇ,
ਗੁਣ ਮੰਗਲ ਹਰਿ ਗਾਇਆ ਰਾਮ.
ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ,
ਗੁਰੁਚਰਣ ਲਾਗੇ ਸਦਾ ਜਾਗੇ, ਮਨ ਵਜੀਆ ਵਾਧਾਈਆ.
ਕਰੀ ਨਦਰ ਸੁਆਮੀ ਸੁਖਹਿ ਗਾਮੀ, ਹਲਤ ਪਲਤ[੪] ਸਵਾਰਿਆ,
ਬਿਨਵੰਤ ਨਾਨਕ ਨਿਤ ਨਾਮ ਜਪੀਐ, ਜੀਉ ਪਿੰਡ ਜਿਨ ਧਾਰਿਆ.

(੨੧੯) ਸੂਹੀ ਮਹਲਾ ੫, ਛੰਤ

ਸੰਤਾ ਕੇ ਕਾਰਜ ਆਪ ਖਲੋਇਆ, ਹਰਿ ਕੰਮ ਕਰਾਵਣ ਆਇਆ ਰਾਮ.[੫]
ਧਰਤਿ ਸੁਹਾਵੀ ਤਾਲ ਸੁਹਾਵਾ, ਵਿਚ ਅੰਮ੍ਰਿਤਜਲ[੬] ਛਾਇਆ ਰਾਮ.
ਜਿਸ ਕਾ ਕਾਰਜ ਤਿਨਹੀ ਕੀਆ, ਮਾਣਸ ਕਿਆ ਵੇਚਾਰਾ ਰਾਮ?
ਭਗਤ ਸੋਹਨ ਹਰਿ ਕੇ ਗੁਣ ਗਾਵਹਿ, ਸਦਾ ਕਰਹਿ ਜੈਕਾਰਾ ਰਾਮ.
ਗੁਣ ਗਾਇ ਗੋਬਿੰਦ ਅਨਦ ਉਪਜੇ, ਸਾਧਸੰਗਤਿ ਸੰਗ ਬਨੀ.
ਜਿਨ[੭] ਉਦਮ ਕੀਆ ਤਾਲ ਕੇਰਾ, ਤਿਸ ਕੀ ਉਪਮਾ ਕਿਆ ਗਨੀ?

---

੧ ਹਰਿਮੰਦਰ.
੨ ਗੁਰੂ ਕਾ ਬਾਗ.
੩ ਅਮ੍ਰਿਤਸਰ.
੪ ਲੋਕ ਪਰਲੋਕ.
੫ ਵਾਹਗੁਰੂ ਦੀ ਪ੍ਰੇਰਣਾ ਕਰਕੇ ਜੋ ਪ੍ਰੇਮੀਆਂ ਦਾ ਸਮੁਦਾਯ ਸਹਾਯਤਾ ਵਾਸਤੇ ਆਯਾ ਹੈ, ਓਹ ਮਾਨੋ ਕਰਤਾਰ ਨੇ ਆਪ ਵਿੱਚ ਖੜੋਕੇ ਕੰਮ ਕੀਤਾ ਹੈ.
੬ ਸ੍ਵਛ੍ਹ ਨਿਰਮਲ, ਸਿਖਾਂ ਨੂੰ ਗੁਰੂ ਸਾਹਿਬ ਦੇ ਇਸ ਬਚਨ ਅਨੁਸਾਰ ਅਮ੍ਰਿਤਸਰ ਜੀ ਦਾ ਜਲ ਪਰਮ ਸ਼ੁੱਧ ਰਖਣ ਦਾ ਯਤਨ ਕਰਣਾ ਚਾਹੀਏ.
੭ ਜਿਸ ਸਤਗੁਰੂ ਗੁਰੂ ਰਾਮਦਾਸ ਜੀ ਨੇ.

(੨੨੦) ਫੁਨਹੇ ਮਹਲਾ ੫

ਡਿਠੇ ਸਭੇ ਥਾਵ, ਨਹੀ ਤੁਧ ਜੇਹਿਆ,
ਬਧੋਹੁ ਪੁਰਖ ਬਿਧਾਤੇ ਤਾਂ ਤੂੰ ਸੋਹਿਆ.[1]
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ,
ਹਰਿਹਾਂ! ਨਾਨਕ ਕਸਮਲ ਜਾਹਿ ਨ੍ਹਾਇਐ ਰਾਮਦਾਸਸਰ.[2]

(੨੨੧) ਅਮ੍ਰਿਤਸਰ ਵਿਖੇ "ਸੰਤੋਖਸਰ" ਅਤੇ "ਰਾਮਸਰ" ਨਾਂਮਕ ਸਰੋਵਰਾਂ ਦੇ ਸਲੇਸ਼ ਅਰਥ ਵੋਧਕ ਸ਼ਬਦ ਭੀ ਗੁਰੁਬਾਣੀ ਵਿੱਚ ਪਾਏ ਜਾਂਦੇ ਹਨ :—

ਬਿਲਾਵਲ ਮਹਲਾ ੪

ਜਿਨ ਕਉ ਤੁਮ ਹਰਿ ਮੇਲਹੁ ਸੁਆਮੀ, ਤੇ ਨ੍ਹਾਏ ਸੰਤੋਖ ਗੁਰੁਸਰਾ,
ਦੁਰਮਤਿ ਮੈਲ ਗਈ ਹਰਿ ਭਜਿਆ, ਜਨ ਨਾਨਕ ਪਾਰ ਪਰਾ.

ਗਉੜੀ ਮਹਲਾ ੫

ਨਿਤਪ੍ਰਤਿ ਨਾਵਣ ਰਾਮਸਰ ਕੀਜੈ, ਝੋਲ ਮਹਾਂਰਸ ਹਰਿਅੰਮ੍ਰਿਤਪੀਜੈ.
ਨਿਰਮਲ ਉਦਕ ਗੋਬਿੰਦ ਕਾ ਨਾਮ, ਮਜਨ ਕਰਤ ਪੂਰਨ ਸਭਿ ਕਾਮ.
ਸੰਤ ਸੰਗ ਤਹਿ ਗੋਸਟਿ ਹੋਇ, ਕੋਟਿ ਜਨਮ ਕੇ ਕਿਲ ਵਿਖ ਖੋਇ.
ਸਿਮਰਹਿ ਸਾਧੁ ਕਰਹਿ ਆਨੰਦ, ਮਨ ਤਨ ਰਵਿਆ ਪਰਮਾਨੰਦ.
ਜਿਸਹਿ ਪਰਾਪਤਿ ਹਰਿਚਰਣ ਨਿਧਾਨ, ਨਾਨਕ ਦਾਸ ਤਿਸਹਿ ਕੁਰਬਾਨ.

---

੧ ਤੈਨੂੰ ਕਰਤਾਰ ਨੇ ਆਪਣਾ ਨਗਰ ਕਰਕੇ ਬਸਾਯਾ ਹੈ, ਭਾਵ ਏਹ ਕਿ ਤੇਰੇ ਵਿੱਚ ਪਰਮਪਿਤਾ ਸਿਰਜਣਹਾਰ ਦੀ ਅਨੰਨ੍ਯ ਉਪਾਸਨਾ ਹੁੰਦੀ ਹੈ, ਇਸ ਕਰਕੇ ਤੂੰ ਅਤੀ ਸੋਭਾਵਾਨ ਹੈਂ. ਇਸ ਬਚਨ ਅਨੁਸਾਰ ਗੁਰੁ ਸਿੱਖਾਂ ਨੂੰ ਅੰਮ੍ਰਿਤਸਰ ਜੀ ਦੀ ਸੱਚੀ ਸੋਭਾ ਕਾਯਮ ਰੱਖਣ ਦਾ ਸਦਾ ਯਤਨ ਕਰਣਾ ਚਾਹੀਏ.

੨ ਸਰੋਵਰ ਦੇ ਸਨਾਨ ਤੋਂ ਸਰੀਰ ਦੀ ਮੈਲ, ਅਤੇ ਰਾਮਦਾਸਾਂ ਦੇ ਬਚਨਰੂਪੀ ਜਲ ਵਿੱਚ ਮਨ ਦਾ ਸਨਾਨ ਕਰਣ ਤੋਂ ਸਭ ਪਾਪ ਚਲੇ ਜਾਂਦੇ ਹਨ.

# (੨੨੨) ਅੰਮ੍ਰਿਤਵੇਲਾ

ਪਹਿ ਫੁਟਣ ਤੋਂ ਪਹਿਲਾਂ, ਰਾਤ੍ਰੀ ਦਾ ਪਿਛਲਾ ਹਿੱਸਾ ਜਿਸ ਵਿੱਚ ਸ਼ੋਰ ਸ਼ਰਾਬਾ ਨਹੀਂ ਹੁੰਦਾ ਔਰ ਮੇਦਾ ਸਾਫ ਹੋਣ ਕਰਕੇ ਬੁੱਧਿ ਵ੍ਰਿੱਤੀ ਨਿਰਮਲ ਹੁੰਦੀ ਹੈ, ਉਸ ਸਮੇਂ ਜਾਗ ਕੇ ਸਨਾਨ ਕਰਣਾ ਔਰ ਪਰਮ-ਪਿਤਾ ਨਾਲ ਲਿਵ ਲਗਾਕੇ ਗੁਰੁਬਾਣੀ ਦਾ ਵਿਚਾਰ ਸਾਥ ਪਾਠ ਕਰਣਾ ਸਿੱਖਧਰਮ ਦਾ ਨਿਯਮ ਹੈ.

ਜਪੁ

ਅੰਮ੍ਰਿਤਵੇਲਾ ਸਚੁਨਾਉ ਵਡਿਆਈ ਵੀਚਾਰੁ.

ਗਉੜੀ ਬਾਵਨਅਖਰੀ ਮਹਲਾ ੫

ਝਾਲਾਘੇ[੧] ਉਠ ਨਾਮ ਜਪ, ਨਿਸ ਬਾਸਰ ਆਰਾਧ,
ਕਾਰ੍ਹਾ[੨] ਤੁਝੈ ਨ ਬਿਆਪਈ, ਨਾਨਕ ਮਿਟੈ ਉਪਾਧਿ.

ਸੂਹੀ ਮਹਲਾ ੫

ਪ੍ਰਾਤਕਾਲ ਹਰਿਨਾਮ ਉਚਾਰੀ, ਈਤ ਊਤ ਕੀ ਓਟ ਸਵਾਰੀ.
ਪ੍ਰਭੁ ਅਬਿਨਾਸੀ ਰੈਣਦਿਨ ਗਾਉ, ਜੀਵਤ ਨਿਹਚਲ ਪਾਵਹਿ ਥਾਉ.
ਸੋ ਸਾਹੁ ਸੇਵ, ਜਿਤੁ ਤੋਟ ਨ ਆਵੈ, ਖਾਤ ਖਰਚਤ ਸੁਖ ਅਨਦ ਬਿਹਾਵੈ.
ਜਗਜੀਵਨਪੁਰਖ ਸਾਧੁ ਸੰਗ ਪਾਇਆ,
ਗੁਰਪ੍ਰਸਾਦਿ ਨਾਨਕ ਨਾਮ ਧਿਆਇਆ.

ਬਸੰਤ ਮਹਲਾ ੫

ਉਠ ਇਸਨਾਨ ਕਰਹੁ ਪਰਭਾਤੇ, ਸੋਏ ਹਰਿ ਆਰਾਧੇ.

ਸਲੋਕ-ਫਰੀਦ

ਪਿਛਲ ਰਾਤ ਨ ਜਾਗਿਓਹਿ ਜੀਵਦੜੋ ਮੁਇਓਹ,
ਜੇ ਤੈ ਰਬ ਵਿਸਾਰਿਆ, ਤ ਰਬ ਨ ਵਿਸਰਿਓਹ.
ਪਹਿਲੇ ਪਹਿਰੈ ਫੁਲੜਾ, ਫਲਭੀ ਪਿਛਾਰਾਤ,

---

੧ ਝਲਾ-ਆਗੇ, ਪ੍ਰਕਾਸ਼ ਤੋਂ ਪਹਿਲਾਂ, ਪਹਿ ਫਟਣ ਤੋਂ ਪ੍ਰਿਥਮ.
੨ ਕਲੇਸ਼, ਝੁਰੇਵਾ.

ਜੋ ਜਾਗੰਨ ਲਹੰਨ ਸੇ ਸਾਈ ਕੰਨੋ ਦਾਤ.

## (੨੨੩) ਇਸਤ੍ਰੀ

ਭਾਰਤ ਦੀ ਪ੍ਰਚਲਿਤ ਰੀਤੀ ਅਨੁਸਾਰ, ਸਿੱਖ ਧਰਮ ਵਿੱਚ ਇਸਤ੍ਰੀ ਸ਼ੂਦ੍ਰਾ, ਅਥਵਾ ਪੈਰ ਦੀ ਜੁੱਤੀ ਨਹੀਂ, ਅਰ ਨਾ ਕਈ ਦੇਸਾਂ ਦੀ ਵਰਤਮਾਨ ਦਸ਼ਾ ਅਨੁਸਾਰ ਸਿਰ ਦਾ ਤਾਜ ਹੈ, ਕਿੰਤੂ ਵਿਵਹਾਰ ਔਰ ਪਰਮਾਰਥ ਵਿੱਚ ਸਹਾਯਤਾ ਦੇਣ ਵਾਲੀ, ਗ੍ਰਿਹਸਥ ਦੀ ਗੱਡੀ ਚਲਾਉਣ ਲਈ ਪੁਰਸ਼ ਦੀ ਤਰਾਂ ਦੂਜਾ ਪਹੀਆ, ਅਰ ਭਾਈ ਗੁਰਦਾਸ ਜੀ ਦੇ ਇਸ ਕਥਨ ਅਨੁਸਾਰ,—"ਲੋਕ ਵੇਦ ਗੁਣ ਗਿਆਨ ਵਿਚ, ਅਰਧਸਰੀਰੀ ਮੋਖਦੁਆਰੀ". ਮੰਨੀ ਗਈ ਹੈ.

ਮਹਲਾ ੧, ਵਾਰ ਆਸਾ

ਭੰਡੁ[੧] ਜੰਮੀਐ ਭੰਡ ਨਿੰਮੀਐ[੨], ਭੰਡ ਮੰਗਣ ਵੀਆਹੁ,
ਭੰਡਹੁ ਹੋਵੈ ਦੋਸਤੀ[੩] ਭੰਡਹੁ ਚਲੈ ਰਾਹੁ[੪],
ਭੰਡ ਮੁਆ ਭੰਡ ਭਾਲੀਐ[੫], ਭੰਡਿ ਹੋਵੈ ਬੰਧਾਨ,
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ[੬]?
ਭੰਡਹੁ ਹੀ ਭੰਡ ਊਪਜੈ, ਭੰਡੈ ਬਾਝੁ ਨ ਕੋਇ,

---

੧. ਭਾਂਡਾ. ਇਸਤ੍ਰੀ.

੨. ਇਸਤ੍ਰੀ ਵਿੱਚ ਹੀ ਗਰਭ ਦੀ ਇਸਥਿਤੀ ਹੁੰਦੀ ਹੈ, ਔਰ ਇਸਤ੍ਰੀ ਤੋਂ ਹੀ ਸੰਤਾਨ ਜਨਮ ਲੈਂਦੀ ਹੈ.

੩. ਗ੍ਰਿਹਸਤ ਆਸ੍ਰਮ ਦੇ ਨਿਰਬਾਹ ਵਾਸਤੇ ਸ਼ੁੱਧ ਔਰ ਸੱਚਾ ਪ੍ਰੇਮ.

੪. ਸੰਤਾਨ ਦਾ ਸੰਸਾਰ ਵਿੱਚ ਸਿਲਸਿਲਾ.

੫. ਇਸਤੋਂ ਏਹ ਇਸ਼ਾਰਾ ਹੈ ਕਿ ਇਸਤ੍ਰੀ ਦੇ ਮਰਣ ਪਰ ਦੂਜੀ ਇਸਤ੍ਰੀ ਨਾਲ ਸੰਬੰਧ ਹੋਣਾ ਜੋਗ ਹੈ,

੬. ਉਸਨੂੰ ਮੰਦਾ ਕਯੋਂ ਆਖੀਏ, ਜਿਸ ਤੋਂ ਮਹਾਂ ਪ੍ਰਤਾਪੀ ਚਮਤਕਾਰੀ ਪੁਰੁਸ਼ ਜੋ ਧਰਮ ਔਰ ਨੀਤੀ ਦਾ ਸੁਧਾਰ ਕਰਦੇ ਹਨ, ਉਤਪੰਨ ਹੁੰਦੇ ਹਨ ? ਭਾਵ ਏਹ ਹੈ ਕਿ ਇਸਤ੍ਰੀ ਦੀ ਨਿੰਦਿਆ ਕਰਣੀ ਗੁਰੁਮੁਖਾਂ ਦਾ ਕਰਮ ਨਹੀਂ".

ਨਾਨਕ, ਭੰਡੈ ਬਾਹਰਾ[1] ਏਕੋ ਸਚਾ ਸੋਇ.
ਜਿਤੁ ਮੁਖ ਸਦਾ ਸਾਲਾਹੀਐ ਭਾਗਾਰਤੀ ਚਾਰ,[2]
ਨਾਨਕ, ਤੇ ਮੁਖ ਉਜਲੇ ਤਿਤੁ ਸਚੈਦਰਬਾਰ.[3]

ਗੂਜਰੀ ਮਹਲਾ ੪

ਮਾਈ ਬਾਪ ਪੁਤ੍ਰ ਸਭਿ ਹਰਿਕੇ ਕੀਏ.
ਸਭਨਾ ਕਉ ਸਨਬੰਧ ਹਰਿ ਕਰਦੀਏ.

## (੨੨੪) ਇਸਤ੍ਰੀ ਸਿਖ੍ਯਾ

ਇਨ੍ਹਾਂ ਸ਼ਬਦਾਂ ਵਿੱਚ ਪਤਿਵ੍ਰਤ ਧਰਮ, ਸ਼ੁਭ ਆਚਰਣ, ਸੱਚਾ ਸਿੰਗਾਰ ਔਰ ਵਿਦ੍ਯਾ ਆਦਿਕ ਵਿਧਿਕਰਮਾਂ ਦਾ ਵਿਧਾਨ ਹੈ, ਅਰ ਵਿਭਚਾਰ, ਟੂਣੇਟਾਮਣ ਔਰ ਝੂਠੇ ਸਿੰਗਾਰ ਆਦਿਕ ਦਾ ਨਿਸ਼ੇਧ ਕੀਤਾ ਗਯਾ ਹੈ, ਜੋ ਇਸਤ੍ਰੀਆਂ ਇਨ੍ਹਾਂ ਬਚਨਾਂ ਪਰ ਅਮਲ ਕਰਦੀਆਂ ਹਨ ਓਹ ਆਪਣਾ ਲੋਕ ਪਰਲੋਕ ਸੁਧਾਰਦੀਆਂ, ਔਰ ਗੁਰੂ ਨਾਨਕ ਦੇਵ ਦੀ ਸਿੱਖੀ ਦੀਆਂ ਅਧਿਕਾਰਣਾਂ ਬਣਦੀਆਂ ਹਨ.

### (੨੨੫) ਸਿਰੀ ਰਾਗ ਮਹਲਾ ੧

ਜਾਇ ਪੁਛਹੁ ਸੋਹਾਗਣੀ, "ਤੁਸੀ ਰਾਵਿਆ[4] ਕਿਨੀ ਗੁਣੀ?"

---

੧ ਇਸਤ੍ਰੀ ਤੋਂ ਬਿਨਾ, ਅਰਥਾਤ ਮਾਯਾ ਰਹਿਤ ਸ਼ੁੱਧ ਨਿਰੰਜਨ.

੨ ਜਿਸ ਮੁਖ ਨਾਲ ਭਾਗਰੂਪ ਮਣੀਆਂ ਕਰਕੇ ਭੂਸ਼ਿਤ ਇਸਤ੍ਰੀ ਦੀ ਵਡਿਆਈ ਹੁੰਦੀ ਹੈ, ਅਰਥਾਤ, "ਕਾਗਜ ਸੰਦੀ ਪੂਤਲੀ ਤਊ ਨ ਤ੍ਰਿਆ ਨਿਹਾਰ". ਜੋ ਐਸਾ ਕਹਿਕੇ ਵ੍ਰਿਥਾ ਦੋਸ਼ ਆਪਨੇ ਸਿਰ ਨਹੀਂ ਲੈਂਦੇ.

੩ ਇਸ ਕਰਕੇ ਮੁਖ ਉਜਲੇ ਹਨ ਕਿ ਓਨਾਂ ਆਪਣੀ ਮਾਤਾ ਦੀ ਨਿੰਦਾ ਕਰਕੇ ਕ੍ਰਿਤਘਨਤਾ ਦਾ ਦੋਸ਼ ਆਪਣੇ ਸਿਰ ਨਹੀਂ ਲਇਆ, ਬਲਕਿ ਕ੍ਰਿਤਗ੍ਯ ਹੋਏ ਹਨ, ਔਰ ਕਰਤਾਰ ਦੀ ਰਚਨਾ ਦੇ ਵਿਰੁੱਧ ਬਕਬਾਦ ਕਰਕੇ ਆਪਣੀ ਰਸਨਾ ਗੰਦੀ ਨਹੀਂ ਕੀਤੀ.

੪ ਪਤੀ ਨੂੰ ਪ੍ਰਸੰਨ ਕੀਤਾ. ਰਿਝਾਇਆ.

ਸਹਿਜ ਸੰਤੋਖ ਸੀਗਾਰੀਆ[1], ਮਿਠਾ ਬੋਲਣੀ.

(੨੨੬) ਸਿਰੀਰਾਗ ਮਹਲਾ ੩

ਗੁਰੁਮੁਖਿ ਸਦਾ ਸੋਹਾਗਣੀ, ਪਿਰ ਰਾਖਿਆ ਉਰਧਾਰ,
ਮਿਠਾ ਬੋਲਹਿ ਨਿਵ ਚਲਹਿ, ਸੇਜੈ ਰਵੈ ਭਤਾਰ.
ਸੋਭਾਵੰਤੀ ਸੋਹਾਗਣੀ ਜਿਨ ਗੁਰੁ ਕਾ ਹੇਤ ਅਪਾਰ.

(੨੨੭) ਸਿਰੀ ਰਾਗ ਮਹਲਾ ੩

ਖਸਮ ਪਛਾਣਹਿ ਆਪਣਾ, ਤਨ ਮਨ ਆਗੈ ਦੇਇ,
ਘਰ ਵਰ ਪਾਇਆ ਆਪਣਾ, ਹਉਮੈ ਦੂਰਕਰੇਇ,
ਨਾਨਕ ਸੋਭਾਵੰਤੀਆ ਸੋਹਾਗਣੀ, ਅਨੁਦਿਨ ਭਗਤਿ ਕਰੇਇ.

(੨੨੮) ਸਿਰੀ ਰਾਗ ਮਹਲਾ ੫

ਪੇਈਅੜੈ ਸਹੁ ਸੇਵ ਤੂੰ, ਸਾਹੁਰੜੈ ਸੁਖਿ ਵਸ,
ਗੁਰੁ ਮਿਲ ਚਜੁ[2] ਅਚਾਰ[3] ਸਿਖ, ਤੁਧ ਕਦੇ ਨ ਲਗੈ ਦੁਖ.

(੨੨੯) ਸਿਰੀ ਰਾਗ ਮਹਲਾ ੧, ਅਸਟਪਦੀ

ਬਿਨ ਪਿਰ ਪੁਰਖ ਨ ਜਾਣਈ[4], ਸਾਚੈ ਗੁਰੁ ਕੈ ਹੇਤ ਪਿਆਰ.

(੨੩੦) ਸਿਰੀ ਰਾਗ ਮਹਲਾ ੧, ਅਸਟਪਦੀ

ਕਾਮਣਿ ਕਾਮ ਨ ਆਵਈ ਖੋਟੀ ਅਵਗੁਣਿਆਰਿ,
ਨਾ ਸੁਖ ਪੇਈਐ ਸਾਹੁਰੈ, ਝੂਠ ਜਲੀ ਵੇਕਾਰ.

(੨੩੧) ਸਿਰੀ ਰਾਗ ਮਹਲਾ ੧ (ਜੋਗੀ ਅੰਦਰ)

ਦੋਹਾਗਣੀ[5] ਕਿਆ ਨੀਸਾਣੀਆ?

---

੧ ਸੁਹਾਗਣਾਂ ਦਾ ਉੱਤਰ ਹੈ ਕਿ-ਸੁਸ਼ੀਲ ਔਰ ਸੰਤੋਖ ਦਾ ਸਿੰਗਾਰ ਕਰਣ ਨਾਲ.
੨ ਭਲੇ ਕਰਮ, ਸ਼ੁਭਚਰਯਾ.
੩ ਨੇਕ ਚਲਨ.
੪ ਪਤੀ ਬਿਨਾ ਬਾਕੀ ਸਭਨਾਂ ਨੂੰ ਇਸਤ੍ਰੀ ਰੂਪ ਜਾਣਦੀ ਹੈ.
੫ ਖੋਟੇਭਾਗਾਂ ਵਾਲੀਆਂ, ਦੁਰਾਚਾਰਣੀਆਂ.

ਖਸਮਹੁ ਘੁਥੀਆ ਫਿਰਹਿ ਨਿਮਾਣੀਆ,
ਮੈਲੇ ਵੇਸ ਤਿਨਾ ਕਾਮਣੀ, ਦੁਖੀ ਰੈਣ ਵਿਹਾਇ ਜੀਉ.

(੨੩੨) ਮਹਲਾ ੧, ਵਾਰ ਸਿਰੀ ਰਾਗ

ਗਲੀਂ ਅਸੀ ਚੰਗੀਆ, ਆਚਾਰੀ ਬੁਰੀਆਹ,
ਮਨਹੁ ਕੁਸੁਧਾ ਕਾਲੀਆ, ਬਾਹਰ ਚਿਟਵੀਆਹ,
ਰੀਸਾ ਕਰਹਿ ਤਿਨਾੜੀਆ, ਜੋ ਸੇਵਹਿ ਦਰ ਖੜੀਆਹ,
ਨਾਲ ਖਸਮੈ ਰਤੀਆ, ਮਾਣਹਿ ਸੁਖ ਰਲੀਆਹ,
ਹੋਦੈ ਤਾਣ ਨਿਤਾਣੀਆ, ਰਹਹਿ ਨਿਮਾਨੜੀਆਹ.
ਨਾਨਕ ਜਨਮ ਸਕਾਰਥਾ, ਜੇ ਤਿਨ ਕੈ ਸੰਗ ਮਿਲਾਹ.

(੨੩੩) ਮਹਲਾ ੩, ਵਾਰ ਸਿਰੀ ਰਾਗ

ਮਨਮੁਖ ਮੈਲੀ ਕਾਮਣੀ, ਕੁਲਖਣੀ ਕੁਨਾਰਿ,
ਪਿਰ ਛੋਡਿਆ ਘਰ ਆਪਣਾ, ਪਰਪੁਰਖੈ ਨਾਲ ਪਿਆਰ,
ਤ੍ਰਿਸਨਾ ਕਦੇ ਨ ਚੁਕਈ, ਜਲਦੀ ਕਰੈ ਪੁਕਾਰ,
ਨਾਨਕ ਬਿਨ ਨਾਵੈ ਕੁਰੂਪ ਕੁਸੋਹਣੀ, ਪਰਹਰ ਛੋਡੀ[1] ਭਤਾਰ.

(੨੩੪) ਮਾਝ ਮਹਲਾ ੫

ਸਾ ਗੁਣਵੰਤੀ ਸਾ ਵਡਭਾਗਣਿ, ਪੁਤ੍ਰਵੰਤੀ ਸੀਲਵੰਤਿ ਸੋਹਾਗਣਿ,
ਰੂਪਵੰਤਿ ਸਾ ਸੁਘੜ ਵਿਚਖਣ, ਜੋ ਧਨ ਕੰਤ ਪਿਆਰੀ ਜੀਉ.
ਆਚਾਰਵੰਤਿ ਸਾਈ ਪਰਧਾਨੇ, ਸਭ ਸਿੰਗਾਰ ਬਣੇ ਤਿਸ ਗਿਆਨੇ,
ਸਾ ਕੁਲਵੰਤੀ ਸਾ ਸਭਰਾਈ ਜੋ ਪਿਰਕੈ ਰੰਗ ਸਵਾਰੀ ਜੀਉ,
ਮਹਿਮਾ ਤਿਸ ਕੀ ਕਹਿਣ ਨ ਜਾਏ, ਜੋ ਪਿਰ ਮੇਲ ਲਈ ਅੰਗ ਲਾਏ,

---

੧ ਤਯਾਗ ਦਿੱਤੀ ਹੈ, ਸਿੱਖਧਰਮ ਵਿੱਚ ਵਿਭਚਾਰਿਣ ਇਸਤ੍ਰੀ ਦਾ ਤਯਾਗ ਵਿਧਾਨ ਹੈ, ਪਰ ਉਸ ਪਤੀ ਲਈ ਜੋ ਇਸਤ੍ਰੀਵ੍ਰਤ ਵਿੱਚ ਪੱਕਾ ਹੈ.
ਪ੍ਰਮਾਣ :— "ਪਰ ਕੀ ਰਮਤੀ ਨਾਰੀ ਛੋਰ,
ਜੌ ਅਪਨੀ ਇੰਦ੍ਰੀ ਹੈ ਠੌਰ." (ਰਤਨਮਾਲ)

ਥਿਰ ਸੋਹਾਗ ਵਰ ਅਗਮ ਅਗੋਚਰ, ਜਨ ਨਾਨਕ ਪ੍ਰੇਮ ਸਾਧਾਰੀ[1] ਜੀਉ.

(੨੩੫) ਆਸਾ ਮਹਲਾ ੫

ਬਤੀਹ ਸੁਲਖਣੀ[2], ਸਚ ਸੰਤਤਿ ਪੂਤ[3], ਆਗਿਆਕਾਰੀ ਸੁਘੜ ਸਰੂਪ,
ਇਛ ਪੂਰੇ ਮਨ ਕੰਤ ਸੁਆਮੀ, ਸਗਲ ਸੰਤੋਖੀ ਦੇਰ[4] ਜੇਠਾਨੀ.
ਸਭ ਪਰਵਾਰੈ ਮਾਹਿ ਸਰੇਸਟ, ਮਤੀ ਦੇਵੀ ਦੇਵਰ ਜੇਸਠ.[5]
ਧੰਨ ਸੁਗ੍ਰਿਹਿ ਜਿਤੁ ਪ੍ਰਗਟੀ ਆਇ, ਜਨ ਨਾਨਕ ਸੁਖੇਸੁਖ ਵਿਹਾਇ.[6]

---

੧ ਪ੍ਰੇਮ ਸਹਿਤ ਪਤੀ ਨੇ ਉਸ ਨੂੰ ਅੰਗ ਵਿੱਚ ਧਾਰਿਆ ਹੈ.

੨ ਬਤੀਹ ਸੁਲਖਣੀ ਤੋਂ ਭਾਵ ਹੈ ਕਿ ਸੰਪੂਰਣ ਸ਼ੁਭ ਗੁਣਾਂ ਕਰਕੇ ਭਰਪੂਰ ਹੈ, ਅਨੇਕ ਵਿਦ੍ਵਾਨਾਂ ਨੇ ਆਪਣੀ ਆਪਣੀ ਬੁੱਧੀ ਅਨੁਸਾਰ ਇਸਤ੍ਰੀਆਂ ਦੇ ੩੨ ਸ਼ੁਭ ਲੱਛਣ ਗਿਣੇ ਹਨ ਜਿਨਾਂ ਵਿੱਚੋਂ ਚੁਣ ਕੇ ਅਸੀਂ ਪਾਠਕਾਂ ਦੇ ਹਿਤ ਅਰਥ ਏਥੇ ਲਿਖਦੇ ਹਾਂ :—
੧ ਸੁੰਦਰਤਾ, ੨ ਸੂਛਤਾ, ੩ ਲੱਜਾ, ੪ ਚਤੁਰਾਈ, ੫ ਵਿਦਯਾ, ੬ ਪਤਿਭਗਤੀ, ੭ ਸੇਵਾ, ੮ ਦਯਾ, ੯ ਸਤਯ, ੧੦ ਪ੍ਰਿਯਾਬਾਣੀ, ੧੧ ਪ੍ਰਸੰਨਤਾ, ੧੨ ਨਿਮ੍ਰਤਾ, ੧੩ ਨਿਸਕਪਟਤਾ, ੧੪ ਏਕਤਾ, ੧੫ ਧੀਰਯ, ੧੬ ਧਰਮਨੇਸ਼ਠਾ, ੧੭ ਸੰਯਮ, ੧੮ ਉਦਾਰਤਾ, ੧੯ ਗੰਭੀਰਤਾ, ੨੦ ਉੱਦਮ, ੨੧ ਸ਼ੂਰਵੀਰਤਾ, ੨੨-੨੮ ਰਾਗ, ਕਾਵ੍ਯ, ਚਿਤ੍ਰ, ਔਸ਼ਧੀ, ਰਸੋਈ, ਔਰ ਸਿਉਣ ਪਰੋਣ ਦੀ ਵਿਦਯਾ, ੨੯ ਘਰ ਦੀਆਂ ਵਸਤੂਆਂ ਦਾ ਯਥਾ ਯੋਗ ਸਿੰਗਾਰਣਾ, ੩੦ ਬਜ਼ੁਰਗਾਂ ਦਾ ਮਾਨ, ੩੧ ਘਰ ਆਏ ਪਰਾਹੁਣਿਆਂ ਦਾ ਸਨਮਾਨ, ਔਰ ੩੨ ਸੰਤਾਨ ਦਾ ਪਾਲਨ.

੩ ਨਿਰੰਤਰ ਪਵਿਤ੍ਰ ਰਹਿੰਦੀ ਹੈ. ਅਥਵਾ ਉੱਤਮ ਸੰਤਾਨ ਦੀ ਮਾਂ ਹੈ.

੪ ਦਿਰਾਨੀ.

੫ ਇਸ ਤੋਂ ਉਪਦੇਸ਼ ਹੈ ਕਿ ਇਸਤ੍ਰੀ ਪੂਰਣ ਵਿਦ੍ਵਾਨ ਹੋਵੇ, ਕਿਉਂਕਿ ਮੂਰਖਾ ਦੇਵਰ ਜੇਠ ਨੂੰ ਸਿਖ੍ਯਾ ਨਹੀਂ ਦੇ ਸਕਦੀ.

੬ ਐਸੀ ਇਸਤ੍ਰੀ ਆਉਣ ਤੋਂ ਘਰ ਸ੍ਵਰਗ ਬਣ ਜਾਂਦਾ ਹੈ, ਅਰ-"ਪਾਨੀ ਕੇ ਮਾਂਗਤ ਪਾਥਰ ਮਾਰਤ, ਨਾਰਿ ਕਿਧੋਂ ਘਰ ਨਾਹਰਿ ਆਨੀ" ਐਸੀ ਕੁੱਚਜੀ ਦੇ ਚਰਣ ਪੈਣ ਕਰਕੇ ਸ੍ਵਰਗਰੂਪ ਘਰ ਨਰਕ ਵਿੱਚ ਬਦਲ ਜਾਂਦਾ ਹੈ.

(੨੩੬) ਆਸਾ ਮਹਲਾ ੫

ਕਾਮ ਕ੍ਰੋਧ ਲੋਭ ਮੋਹ ਮਿਟਾਵੈ, ਛੁਟਕੈ ਦੁਰਮਤਿ ਅਪਨੀ ਧਾਰੀ,
ਹੋਇ ਨਿਮਾਣੀ ਸੇਵ ਕਮਾਵਹਿ, ਤਾ ਪ੍ਰੀਤਮ ਹੋਵਹਿ ਮਨਪਿਆਰੀ.
ਸੁਣ ਸੁੰਦਰਿ, ਸਾਧੂ ਬਚਨ ਉਧਾਰੀ,
ਦੂਖ ਭੂਖ ਮਿਟੈ ਤੇਰੋ ਸਹਿਸਾ, ਸੁਖ ਪਾਵਹਿ ਤੂੰ ਸੁਖਮਨਨਾਰੀ,[੧]
ਚਰਣਪਖਾਰ ਕਰਉ ਗੁਰੁਸੇਵਾ, ਆਤਮਸੁਧ ਬਿਖਤਿਆਸ ਨਿਵਾਰੀ,
ਦਾਸਨ ਕੀ ਹੋਇ ਦਾਸਦਾਸਰੀ, ਤਾ ਪਾਵਹਿ ਸੋਭਾ ਹਰਿਦੁਆਰੀ,
ਇਹੀ ਆਚਾਰ ਇਹੀ ਬਿਉਹਾਰਾ, ਆਗਿਆ ਮਾਨ ਭਗਤਿ ਹੋਇ ਤੁਮਾਰੀ,
ਜੋ ਇਹੁ ਮੰਤ੍ਰ ਕਮਾਵੈ ਨਾਨਕ, ਸੋ ਭਉਜਲ ਪਾਰਉਤਾਰੀ.

(੨੩੭) ਆਸਾ ਮਹਲਾ ੫

ਸੰਤਾ ਕੀ ਹੋਇ ਦਾਸਰੀ, ਏਹੁ ਅਚਾਰਾ ਸਿਖ ਰੀ,
ਸਗਲ ਗੁਣਾਂ ਗੁਣ ਊਤਮੋ, ਭਰਤਾ ਦੂਰ ਨ ਪਿਖ ਰੀ,
ਇਹ ਮਨੁ ਸੁੰਦਰ ਆਪਣਾ ਹਰਿਨਾਮ ਮਜੀਠੈ ਰੰਗ[੨] ਰੀ,
ਤਿਆਗ ਸਿਆਣਪ ਚਾਤੁਰੀ, ਤੂੰਜਾਣ ਗੁਪਾਲਹਿ ਸੰਗ ਰੀ,
ਭਰਤਾ ਕਹੈ ਸੁ ਮਾਨੀਐ, ਇਹੁ ਸੀਗਾਰ ਬਨਾਇ ਰੀ,
ਦੂਜਾਭਾਉ ਬਿਸਾਰੀਐ, ਏਹੁ ਤੰਬੋਲਾ[੩] ਖਾਇ ਰੀ.

(੨੩੮) ਵਡਹੰਸ ਮਹਲਾ ੧

ਗੁਣਵੰਤੀ ਸਹੁ ਰਾਵਿਆ, ਨਿਰਗੁਣਿ ਕੂਕੇ ਕਾਇ?
ਜੇ ਗੁਣਵੰਤੀ ਥੀਰਹੈ[੪] ਤਾ ਭੀ[੫] ਸਹੁ ਰਾਵਣਜਾਇ.

---

੧ ਮਨ ਨੂੰ ਸੁਖ ਦੇਣ ਵਾਲੀ ਨਾਰੀ ਅਥਵਾ, ਤੂੰ ਐਸਾ ਆਨੰਦ ਪ੍ਰਾਪਤ ਕਰੇਂਗੀ ਜੈਸਾ ਯੋਗੀਜਨ ਸੁਖਮਨਾ ਨਾੜੀ ਦ੍ਵਾਰਾ ਪ੍ਰਾਣਾਯਾਮ ਦੀ ਪੂਰਤੀ ਪਰ ਸਮਾਧੀ ਵਿੱਚ ਅਨੁਭਵ ਕਰਦੇ ਹਨ.

੨ ਪੱਕੇ ਰੰਗ ਵਿੱਚ. ੩ ਪਾਨ, ਤਾਂਬੂਲ.

੪ ਜੋ ਜਾਵੇ.

੫ ਤਾਂ ਓਹ ਭੀ.

(੨੩੯) ਵਡਹੰਸ ਮਹਲਾ ੪

ਹਉ ਜਾਇ ਪੁਛਾ ਸੋਹਾਗ ਸੋਹਾਗਣਿ,
"ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ?"
"ਮੈ ਉਪਰ ਨਦਰ ਕਰੀ ਪਿਰ ਸਾਚੈ, ਮੈ ਛੋਡਿਅੜਾ ਮੇਰਾ ਤੇਰਾ,
ਸਭ ਮਨ ਤਨ ਜੀਉ ਕਰਹੁ ਹਰਿਪ੍ਰਭੁ ਕਾ,
ਇਤੁ ਮਾਰਗ ਭੈਣੇ, ਮਿਲੀਐ,
ਆਪਨੜਾ ਪ੍ਰਭੁ ਨਦਰ ਕਰ ਦੇਖੈ, ਨਾਨਕ ਜੋਤਿ ਜੋਤੀ ਰਲੀਐ."

(੨੪੦) ਸੋਰਠ ਅ. ਪ. ਮਹਲਾ ੩

ਪਿਰ ਕਾ ਹੁਕਮ ਨ ਜਾਣਈ, ਭਾਈ! ਸਾ ਕੁਲਖਣੀ ਕੁਨਾਰਿ.

(੨੪੧) ਧਨਾਸਰੀ ਮਹਲਾ ੧, ਛੰਤ

ਪਿਰੁ ਧਨ ਭਾਵੈ, ਤਾਂ ਪਿਰੁ ਭਾਵੈ ਨਾਰੀ ਜੀਉ.
ਰੰਗ ਪ੍ਰੀਤਮ ਰਾਤੀ ਗੁਰ ਕੈ ਸਬਦ ਵੀਚਾਰੀ ਜੀਉ.
ਪਿਰੁ ਘਰ ਸੋਹੈ ਨਾਰਿ, ਜੇ ਪਿਰ ਭਾਵਏ ਜੀਉ,
ਝੂਠੇ ਵੈਣ ਚਵੇ[1] ਕਾਮ ਨ ਆਵਏ ਜੀਉ.
ਝੂਠ ਅਲਾਵੇ ਕਾਮ ਨ ਆਵੈ, ਨਾ ਪਿਰ ਦੇਖੈ ਨੈਣੀ,
ਅਵਗੁਣਿਆਰੀ ਕੰਤ ਵਿਸਾਰੀ, ਝੂਠੀ ਵਿਧਣਰੈਣੀ.[2]

(੨੪੨) ਤਿਲੰਗ ਮਹਲਾ ੧

ਜਾਇ ਪੁਛਹੁ ਸੁਹਾਗਣੀ, ਵਾਹੈ[3] ਕਿਨੀਬਾਤੀ ਸਹੁ ਪਾਈਐ.
"ਜੋ ਕਿਛੁ ਕਰੇ ਸੋ ਭਲਾਕਰ ਮਾਨੀਐ, ਹਿਕਮਤ ਹੁਕਮ ਚੁਕਾਈਐ.
ਜਾਕੈ ਪ੍ਰੇਮ ਪਦਾਰਥ ਪਾਈਐ, ਤਉ ਚਰਣੀ ਚਿਤ ਲਾਈਐ.

---

੧ ਬੋਲਦੀ ਹੈ.
੨ ਦੁਖਦਾਈ ਅਵਸਥਾ (ਰੈਣ) ਬਿਤਾਉਂਦੀ ਹੈ. ਅਥਵਾ ਵੈਧਵ੍ਯ ਰਾਤ੍ਰੀ ਜੈਸੀ (ਜਿਸ ਵਿਚ ਪਤੀ ਦਾ ਦੇਹਾਂਤ ਹੋਯਾ ਹੈ) ਸਾਰੀ ਉਮਰ ਬੀਤਦੀ ਹੈ.
੩ ਉਨ੍ਹਾਂ ਨੇ.

ਸਹੁ ਕਹੈ ਸੋ ਕੀਜੈ, ਤਨ ਮਨ ਦੀਜੈ, ਐਸਾ ਪਰਮਲੁ[੧] ਲਾਈਐ."
ਏਵ ਕਹਹਿ ਸੋਹਾਗਣੀ,-"ਭੈਣੇ! ਇਨੀ ਬਾਤੀ ਸਹੁ ਪਾਈਐ."

(੨੪੩) ਸੂਹੀ ਮਹਲਾ ੫

ਧਨ[੨] ਸੋਹਾਗਨਿ ਜੋ ਪ੍ਰਭੁ ਜਾਨੈ, ਮਾਨੈ ਹੁਕਮ, ਤਜੈ ਅਭਿਮਾਨੈ,
ਪ੍ਰਿਅ ਸਿਉ ਰਾਤੀ ਰਲੀਆ ਮਾਨੈ.
ਸੁਨਸਖੀਏ! ਪ੍ਰਭੁ ਮਿਲਣ ਨੀਸਾਨੀ.[੩]
ਮਨ ਤਨ ਅਰਪ, ਤਜ ਲਾਜ ਲੋਕਾਨੀ[੪]
ਸਖੀ ਸਹੇਲੀ ਕਉ ਸਮਝਾਵੈ, ਸੋਈ ਕਮਾਵੈ ਜੋ ਪ੍ਰਭੁ ਭਾਵੈ,
ਸਾ ਸੋਹਾਗਣਿ ਅੰਕ ਸਮਾਵੈ.
ਗਰਬਗਹੇਲੀ[੫] ਮਹਿਲ ਨ ਪਾਵੈ, ਫਿਰ ਪਛਤਾਵੈ ਜਬ ਰੈਣ ਬਿਹਾਵੈ.

(੨੪੪) ਸੂਹੀ ਮਹਲਾ ੨, ਛੰਤ

ਸਤ ਸੰਤੋਖ ਸਦਾ ਸਚ ਪਲੈ, ਸਚ ਬੋਲੈ ਪਿਰ ਭਾਏ,
ਨਾਨਕ ਵਿਛੁੜ ਨਾ ਦੁਖ ਪਾਏ, ਗੁਰੁਮਤਿ ਅੰਕ[੬] ਸਮਾਏ.

(੨੪੫) ਮਹਲਾ ੨, ਵਾਰ ਸੂਹੀ

ਜਾ ਸੁਖ ਤਾ ਸਹੁ ਰਾਵਿਓ, ਦੁਖਭੀ ਸੰਮਾਲਿਓਇ,[੭]
ਨਾਨਕ ਕਹੈ, ਸਿਆਣੀਏ! ਇਉ ਕੰਤਮਿਲਾਵਾ ਹੋਇ.

(੨੪੬) ਮਹਲਾ ੩, ਵਾਰ ਸੂਹੀ

ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ?—
"ਅੰਦਰ ਸਚ, ਮੁਖ ਉਜਲਾ, ਖਸਮੈ ਮਾਹਿ ਸਮਾਇ."

---

੧ ਅਤਰ ਆਦਿਕ ਸੁਗੰਧੀ. ੨ ਧੰਨ੍ਯ.
੩ ਜੁਗਤ. ਰੀਤੀ.
੪ ਸੱਚੇ ਨਿਯਮਾਂ ਤੋਂ ਰੋਕਣ ਵਾਲੀ ਅਵਿਦ੍ਯਾਮੂਲਾ ਲੋਕਲਾਜ.
੫ ਗ੍ਰਸੀ ਹੋਈ, ਭੁੱਲੀ ਹੋਈ.
੬ ਪਤੀ ਦੇ ਅੰਗ ਵਿੱਚ.
੭ ਭਾਵ ਏਹ ਹੈ ਜੋ ਵਿਪਦਾ ਵਿੱਚ ਪਤੀ ਦਾ ਸੰਗ ਨਹੀਂ ਤ੍ਯਾਗਦੀ.

(੨੪੭) ਬਿਲਾਵਲ ਮਹਲਾ ੫

ਸਤ ਸੰਤੋਖ ਦਇਆ ਧਰਮ ਸੀਗਾਰ ਬਨਾਵਉ,
ਸਫਲ ਸੁਹਾਗਣਿ, ਨਾਨਕਾ! ਅਪਨੇ ਪ੍ਰਭੁ ਭਾਵਉ.

(੨੪੮) ਮਾਰੂ ਮਹਲਾ ੧ ਸੋਲਹੇ

ਪਿਰ ਬਿਨ ਕਿਆ ਤਿਸ ਧਨ ਸੀਗਾਰਾ?
ਪਰਪਿਰ ਰਾਤੀ ਖਸਮ ਵਿਸਾਰਾ,
ਜਿਉ ਬੇਸੁਆ ਪੂਤ ਬਾਪ ਕੋ ਕਹੀਐ? ਤਿਉ ਫੋਕਟ ਕਾਰ ਵਿਕਾਰਾ ਹੇ.

(੨੪੯) ਮਹਲਾ ੧, ਵਾਰ ਮਾਰੂ ੧

ਮਹਿਲ[੧] ਕੁਚਜੀ ਮੜਵੜੀ[੨], ਕਾਲੀ ਮਨਹੁ ਕੁਸੁਧ,
ਜੇ ਗੁਣ ਹੋਵਨ ਤਾਂ ਪਿਰ ਰਵੈ, ਨਾਨਕ ਅਵਗੁਣ ਮੁੰਧ.[੩]
ਸਾਚ ਸੀਲ ਸੁਚਿ ਸੰਜਮੀ ਸਾ ਪੂਰੀ ਪਰਿਵਾਰ.
ਨਾਨਕ ਅਹਿ ਨਿਸ ਸਦਾ ਭਲੀ, ਪਿਰਕੈ ਹੇਤ ਪਿਆਰ.

(੨੫੦) ਬਸੰਤ ਮਹਲਾ ੧

ਕਢ ਕਸੀਦਾ ਪਹਿਰਹਿ ਚੋਲੀ[੪], ਤਾ ਤੁਮ ਜਾਣਹੁ ਨਾਰੀ,
ਜੇ ਘਰ ਰਾਖਹਿ ਬੁਰਾ ਨ ਚਾਖਹਿ, ਹੋਵਹਿ ਕੰਤ ਪਿਆਰੀ[੫].

---

੧ ਮਹਿਲਾ. ਇਸਤ੍ਰੀ.

੨ ਸ਼ੋਕਾਗਾਰ ਵਿੱਚ ਪ੍ਰਵੇਸ਼ ਹੋਈ, ਪੁਰਾਣਿਆਂ ਸਮਿਆਂ ਵਿੱਚ ਇੱਕ ਖਾਸ ਕਮਰਾ ਮਹਿਲਾਂ ਵਿਖੇ ਹੁੰਦਾ ਸੀ ਜਿਸ ਵਿੱਚ ਸ਼ੋਕ ਦੇ ਸਮੇਂ ਇਸਤ੍ਰੀਆਂ ਬੈਠਦੀਆਂ ਸਨ.

੩ ਮੁਗਧਾ.

੪ ਇਸਤੋਂ ਦਸੁਕਾਰੀ ਦਾ ਉਪਦੇਸ਼ ਹੈ.

੫ ਜੇ ਘਰ ਸੰਭਾਲਕੇ ਰੱਖੇ ਔਰ ਰਸਨਾ ਦੇ ਸ੍ਵਾਦਾਂ ਵਸ਼ਿ ਹੋਕੇ ਧਨ ਬਰਬਾਦ ਨਾ ਕਰੇ ਤਾਂ ਭਰਤਾ ਨੂੰ ਪਿਆਰੀ ਹੋਵੇਗੀ.

ਬਸੰਤ ਮਹਲਾ ੧, ਅਸਟਪਦੀ[੧]
ਗਾਛਹੁ ਪੁਤ੍ਰੀ ਰਾਜਕੁਆਰਿ![੨]
ਨਾਮ ਭਣਹੁ ਸਚ ਦੋਤੁ[੩] ਸਵਾਰ,
ਪ੍ਰਿਉ ਸੇਵਹੁ, ਪ੍ਰਭੁਪ੍ਰੇਮ ਆਧਾਰ,
ਗੁਰੁਸਬਦੀ ਬਿਖਤਿਆਸ ਨਿਵਾਰ.

(੨੫੧) ਸਾਰੰਗ ਮਹਲਾ ੧
ਕੁਚਿਲ ਕੁਰੂਪ ਕੁਨਾਰਿ ਕੁਲਖਨੀ, ਪਿਰ ਕਾ ਸਹਿਜ[੪] ਨ ਜਾਨਿਆ.

(੨੫੨) ਸਲੋਕ, ਫਰੀਦ
ਕਵਣ ਸੁ ਅਖਰ, ਕਵਣ ਗੁਣ, ਕਵਣ ਸੁ ਮਣੀਆ ਮੰਤ[੫]?
ਕਵਣ ਸੁ ਵੇਸੋ[੬] ਹਉ ਕਰੀ, ਜਿਤੁ ਵਸਿਆਵੈ ਕੰਤ?
ਨਿਵਣ ਸੁ ਅਖਰ, ਖਵਣ[੭] ਗੁਣ; ਜਿਹਬਾ[੮] ਮਣੀਆ ਮੰਤ,
ਏ ਤ੍ਰੈ, ਭੈਣੇ! ਵੇਸ ਕਰ, ਤਾ ਵਸਿਆਵੀ ਕੰਤ.

(੨੫੩) ਮਹਲਾ ੩, ਸਲੋਕ ਵਾਰਾਂ ਤੇ ਵਧੀਕ
ਜਿਉ ਪੁਰਖੈ ਘਰ ਭਗਤੀਨਾਰਿ ਹੈ, ਅਤਿ ਲੋਚੈ ਭਗਤੀਭਾਇ,

---

੧ ਸੰਗਲਾਦੀਪ ਵਿੱਚ ਗੁਰੂ ਨਾਨਕ ਦੇਵ ਨੇ ਏਹ ਉੱਤਮ ਉਪਦੇਸ਼ ਉਨ੍ਹਾਂ ਰਾਣੀਆਂ ਨੂੰ ਦਿੱਤਾ ਹੈ ਜੋ ਆਪਣੀ ਚਪਲਤਾ ਨਾਲ ਜਗਤਗੁਰੂ ਨੂੰ ਮੋਹਿਤ ਕਰਣਾ ਚਾਹੁੰਦੀਆਂ ਸਨ. ਏਸ ਤੋਂ ਸੁਭ ਸਿਖਯਾ ਏਹ ਮਿਲਦੀ ਹੈ ਕਿ ਉਪਦੇਸ਼ਕ ਸਾਧੂ ਜਨਾਂ ਨੂੰ ਸਦੈਵ ਐਸਾ ਉਪਦੇਸ਼ ਦੇਣਾ ਯੋਗ ਹੈ ਜਿਸ ਕਰਕੇ ਇਸਤ੍ਰੀਆਂ ਪਤੀਵ੍ਰਤ ਧਰਮ ਵਿੱਚ ਦ੍ਰਿੜ੍ਹ ਹੋਣ.

੨ ਹੇ ਰਾਜਕੁਮਾਰੀ ਪੁਤ੍ਰੀਓ! ਘਰ ਨੂੰ ਜਾਓ.

੩ ਸਿੰਗਾਰ. ਸੱਚ ਦਾ ਸ਼੍ਰਿੰਗਾਰ ਸਵਾਰਕੇ ਸਜਾਓ.

੪ ਸੁਭਾਵ.

੫ ਵਸਿ ਕਰਣ ਵਾਸਤੇ ਸ਼ਿਰੋਮਣੀ ਮੰਤ੍ਰ ਹੈ.

੬ ਉਪਾਯ. ਯਤਨ.

੭ ਖਿਮਾ. ਸਮਾਈ.

੮ ਮਿੱਠਾ ਬੋਲਣਾ.

ਬਹੁ ਰਸ ਸਾਲਣੇ[1] ਸਵਾਰਦੀ, ਖਟਰਸ[2] ਮੀਠੇ ਪਾਇ.

(੨੫੪) ਸ਼ੁਭ ਗੁਣਾਂ ਨਾਲ ਭੂਸ਼ਿਤ ਹੋਣਾ ਹੀ ਗੁਰੁਮਤ ਵਿੱਚ ਇਸਤ੍ਰੀਆਂ ਦਾ ਉੱਤਮ ਜੇਵਰ ਹੈ.

ਮਾਝ ਮਹਲਾ ੫

ਚਰਨਕਮਲ ਭਗਤਾ ਮਨ ਵੁਠੇ[3], ਵਿਣ ਪਰਮੇਸਰ ਸਗਲੇ ਮੁਠੇ,
ਸੰਤਜਨਾ ਕੀ ਧੂੜਿ ਨਿਤ ਬਾਛਹਿ, ਨਾਮ ਸਚੇ ਕਾ ਗਹਣਾ.

ਜੈਤਸਰੀ ਮਹਲਾ ੫

ਹਰਿਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ,
ਹਰਿਨਾਮ ਰੰਗ ਆਭਰਣੀ.[4]

## (੨੫੫) ਇਸਤ੍ਰੀ ਦੀ ਪਤੀ ਨਾਲ ਅਨਨਯ ਪ੍ਰੀਤੀ

ਕਾਨੜਾ ਮਹਲਾ ੫

ਵਾਰਿ ਵਾਰਉ ਅਨਿਕ ਡਾਰਉ ਸੁਖ, ਪ੍ਰਿਅਸੁਹਾਗ ਪਲਕਰਾਤ,
ਕਨਿਕ ਮੰਦਰ ਪਾਟ ਸੇਜ, ਸਖੀ! ਮੋਹਿ ਨਾਹਿ ਇਨ ਸਿਉ ਤਾਤ.[5]
ਮੁਕਤ ਲਾਲ ਅਨਿਕ ਭੋਗ, ਬਿਨ ਨਾਮ ਨਾਨਕ ਹਾਤ.[6]
ਰੂਖੋ ਭੋਜਨ ਭੂਮਿ ਸੈਨ, ਸਖੀ! ਪ੍ਰਿਅ ਸੰਗ ਸੁਖ ਬਿਹਾਤ.

ਮਹਲਾ ੫, ਸਲੋਕ ਵਾਰਾਂ ਤੇ ਵਧੀਕ,

ਧਣੀ ਵਿਹੂਣਾ ਪਾਟ ਪਟੰਬਰ ਭਾਹੀ[7] ਸੇਤੀ ਜਾਲੇ,
ਧੂੜੀ ਵਿਚ ਲੁਡੰਦੜੀ ਸੋਹਾ, ਨਾਨਕ, ਤੈ ਸਹ ਨਾਲੇ.

---

੧ ਸਲੂਣੇ. ਲਾਇਣ.
੨ ਮਿੱਠਾ, ਖੱਟਾ, ਸਲੂਣਾ, ਕੌੜਾ, ਚਰਪਰਾ, ਕਸੈਲਾ, ਸ਼ਬਦ ਦਾ ਸਿਧਾਂਤ ਹੈ ਕਿ ਰਸੋਈ ਵਿਦਯਾ ਵਿੱਚ ਨਿਪੁਨ ਹੋਣਾ ਇਸਤ੍ਰੀਆਂ ਲਈ ਅਵਸ਼ਯ ਹੈ.
੩ ਵਸੇ. ੪ ਭੂਸ਼ਣ.
੫ ਪ੍ਰੀਤੀ, ਰੁਚੀ. ੬ ਦੁਖਦਾਈ. ੭ ਅਗਨੀ.

# (੨੫੬) ਇਸਤ੍ਰੀਵ੍ਰਤ

ਜੈਸਾ ਇਸਤ੍ਰੀ ਵਾਸਤੇ ਪਤਿਵ੍ਰਤਧਰਮ ਵਿਧਾਨ ਕੀਤਾ ਹੈ, ਤੈਸਾ ਹੀ ਪਤੀ ਨੂੰ ਇਸਤ੍ਰੀਵ੍ਰਤ ਹੈ, ਜੋ ਪੁਰੁਸ਼ ਪਰਇਸਤ੍ਰੀਗਾਮੀ ਹੈ, ਓਹ ਪਤੀ ਨਹੀਂ, ਕਿੰਤੂ ਪਾਮਰ ਹੈ.

ਭੈਰਉ, ਨਾਮਦੇਵ

ਘਰ ਕੀ ਨਾਰਿ ਤਿਆਗੈ ਅੰਧਾ, ਪਰਨਾਰੀ ਸਿਉ ਘਾਲੈ ਧੰਧਾ.
ਜੈਸੇ ਸਿੰਬਲ ਦੇਖ ਸੂਆ ਬਿਗਸਾਨਾ, ਅੰਤ ਕੀ ਬਾਰ ਮੂਆ ਲਪਟਾਨਾ.[੧]
ਪਾਪੀ ਕਾ ਘਰ ਅਗਨੇ[੨] ਮਾਹਿ, ਜਲਤ ਰਹੈ ਮਿਟਵੈ ਕਬਿ ਨਾਹਿ.

ਮਹਲਾ ੫, ਵਾਰ ਮਾਰੂ ੨

ਕਿਆ ਗਾਲਾਇਓ ਭੂਛ? ਪਰਵੇਲਿ ਨ ਜੋਹੇ ਕੰਤ ਤੂੰ,
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭ ਸੰਸਾਰ ਜਿਉ.[੩]

---

੧ ਸਿੰਬਲ ਦੇ ਫੁੱਲ ਦੀ ਸ਼ੋਭਾ ਦੇਖਕੇ ਬਿਨਾ ਵਿਚਾਰੇ ਤੋਤਾ ਆਪਣੀ ਚੁੰਜ ਫਸਾਕੇ ਮਰ ਜਾਂਦਾ ਹੈ, ਤੈਸੇ ਪਰਇਸਤ੍ਰੀਗਾਮੀ ਵਿਸ਼ਈ ਅਨੇਕ ਕਲੇਸ਼ਾਂ ਨੂੰ ਭੋਗਦਾ ਹੋਯਾ ਪਛਤਾਕੇ ਮਰਦਾ ਹੈ.

੨ ਪਰਇਸਤ੍ਰੀਗਾਮੀ ਚਿੰਤਾ, ਰੋਗ, ਉੱਚਾਟ, ਸੰਤਾਪ ਆਦਿਕ ਦੀ ਅਗਨੀ ਔਰ ਨਰਕਾਗਨੀ ਕਰਕੇ ਸੜਦਾ ਹੈ.

੩ ਹੇ ਮੂਰਖ! ਤੂੰ ਕੀ ਭ੍ਰਸ਼ਟਾਚਾਰ ਦੀਆਂ ਗੱਲਾਂ ਕਰਦਾ ਹੈਂ? ਜੇ ਪਰਾਈ ਇਸਤ੍ਰੀ ਵੱਲ ਮੰਦੀ ਨਜ਼ਰ ਨਾ ਕਰੇਂ ਤਦਹੀ ਤੂੰ ਕੰਤ (ਪਤੀ) ਹੈਂ, ਨਹੀਂ ਤਾਂ ਤੇਰੀ ਗਿਣਤੀ ਵਿਭਚਾਰੀਆਂ ਵਿੱਚ ਹੈ. ਗੁਰੂ ਸਾਹਿਬ ਕਥਨ ਕਰਦੇ ਹਨ ਕਿ ਫੁੱਲਾਂ ਦੀ ਵਾੜੀ ਜਿਉਂ ਸਭ ਸੰਸਾਰ ਖਿੜਿਆ ਹੋਯਾ ਹੈ. ਭਾਵ ਏਹ ਹੈ-ਬਾਗ ਵਿੱਚ ਵੜ ਕੇ ਫੁੱਲਾਂ ਨੂੰ ਛੇੜਨ ਜਾਂ ਤੋੜਨ ਦਾ ਤੇਰਾ ਹੱਕ ਨਹੀਂ, ਮਾਲੀ ਨੇ ਜੋ ਫੁੱਲ ਤੈਨੂੰ ਬਖ਼ਸ਼ਿਆ ਹੈ ਉਸੇ ਦੀ ਸੁਗੰਧੀ ਅਰ ਸੁੰਦਰਤਾ ਪਰ ਸਬਰ ਕਰ.

# (੨੫੭) ਇਸਨਾਨ

ਸਨਾਨ, ਅਰਥਾਤ-ਸ਼ਰੀਰ ਮਨ ਵਸਤ੍ਰ ਅਤੇ ਸਥਾਨ ਆਦਿਕ ਦੀ ਸੂਛਤਾ, ਸਿੱਖੀ ਦਾ ਮੁੱਖ ਅੰਗ ਹੈ, ਪਰ ਕੇਵਲ ਜਲਸਨਾਨ ਮੁਕਤੀ ਦਾ ਸਾਧਨ ਨਹੀਂ.

(੨੫੮) ਸਿਰੀ ਰਾਗ ਮਹਲਾ ੧

ਨਾਉ[੧] ਨੀਰ ਚੰਗਿਆਈਆ, ਸਤ ਪਰਮਲੁ ਤਨ ਵਾਸੁ,[੨]
ਤਾਂ ਮੁਖ ਹੋਵੈ ਉਜਲਾ, ਲਖ ਦਾਤੀ ਇਕ ਦਾਤ.

(੨੫੯) ਸਿਰੀ ਰਾਗ ਮਹਲਾ ੧

ਗੁਰੁ ਸਰ ਸਾਗਰ ਬੋਹਿਥੋ, ਗੁਰੁ ਤੀਰਥ ਦਰਿਆਉ,
ਜੇ ਤਿਸੁ ਭਾਵੈ ਊਜਲੀ ਸਤਸਰ ਨਾਵਣਜਾਉ.

(੨੬੦) ਵਾਰ ਮਾਝ, ਮਹਲਾ ੧

ਸਭੇ ਵੇਲਾ ਵਖਤ ਸਭ, ਜੇ ਅਠੀ ਭਉ ਹੋਇ,[੩]
ਨਾਨਕ ਸਾਹਿਬ ਮਨ ਵਸੈ, ਸਾਚਾਨਾਵਣ ਹੋਇ.

(੨੬੧) ਵਾਰ ਮਾਝ ਮਹਲਾ ੧

ਵਸਤ੍ਰ ਪਖਾਲ ਪਖਾਲੇ ਕਾਇਆ. ਆਪੇ ਸੰਜਮਿ[੪] ਹੋਵੈ,
ਅੰਤਰ ਮੈਲਲਗੀ ਨਹੀਜਾਣੈ, ਬਾਹਰਹੁ ਮਲਿ ਮਲਿ ਧੋਵੈ.

(੨੬੨) ਆਸਾ ਮਹਲਾ ੫

ਬਾਹਰ ਧੋਇ ਅੰਤਰ ਮਨ ਮੈਲਾ, ਦੁਇਠੌਰ ਅਪਨੇ ਖੋਏ,
ਈਹਾ ਕਾਮ ਕ੍ਰੋਧ ਮੋਹ ਵਿਆਪਿਆ, ਆਗੈ ਮੁਸਿ ਮੁਸਿ ਰੋਏ.[੫]

---

੧ ਨ੍ਹਾਓ.
੨ ਸੱਚ ਦੀ ਸੁਗੰਧੀ ਨਾਲ ਸ਼ਰੀਰ ਨੂੰ ਸੁਗੰਧਿਤ ਕਰੋ.
੩ ਜੇ ਅੱਠਾਂ ਪਹਿਰਾਂ ਵਿੱਚ ਵਾਹਿਗੁਰੂ ਦਾ ਭਯ ਮਨ ਵਸਿਆ ਰਹੇ.
੪ ਆਪਣੇ ਖ਼ਯਾਲ ਵਿੱਚ ਸੰਯਮਵਾਨ ਬਣਿਆ ਹੋਯਾ ਹੈ.
੫ ਹਡਕੋਰੇ ਲੈ ਲੈ ਰੋਂਦਾ ਹੈ. ਪਛਤਾਉਂਦਾ ਹੈ.

ਗੋਬਿੰਦ ਭਜਨ ਕੀ ਮਤਿ ਹੈ ਹੋਰਾ,
ਵਰਮੀ ਮਾਰੀ ਸਾਪ ਨ ਮਰਈ[੧], ਨਾਮ ਨ ਸੁਣਈ ਡੋਰਾ,[੨]

(੨੬੩) ਵਾਰ ਆਸਾ, ਮਹਲਾ ੧

ਸੂਚੇ ਏਹ ਨ ਆਖੀਅਹਿ ਬਹਿਨ ਜਿ ਪਿੰਡਾ ਧੋਇ,
ਸੂਚੇ ਸੇਈ ਨਾਨਕਾ, ਜਿਨ ਮਨ ਵਸਿਆ ਸੋਇ.

(੨੬੪) ਵਡਹੰਸ ਮਹਲਾ ੧, ਛੰਤ

ਨਾਤਾ ਸੋ ਪਰਵਾਣ ਸਚ ਕਮਾਈਐ.

(੨੬੫) ਵਡਹੰਸ ਮਹਲਾ ੩

ਮਨ ਮੈਲੇ ਸਭਕਿਛੁ ਮੈਲਾ, ਤਨ ਧੋਤੈ ਮਨ ਹਛਾ[੩] ਨ ਹੋਇ.

(੨੬੬) ਸੋਰਠ ਮਹਲਾ ੧

ਅੰਤਰ ਮੈਲ ਲੋਭ ਬਹੁ ਝੂਠੇ ਬਾਹਰ ਨਾਵਹਿ ਕਾਹੀ ਜੀਉ?
ਨਿਰਮਲ ਨਾਮ ਜਪਹੁ ਸਦ ਗੁਰਮੁਖਿ, ਅੰਤਰ ਕੀ ਗਤਿ[੪] ਤਾਹੀ ਜੀਉ,

(੨੬੭) ਸੋਰਠ ਮਹਲਾ ੧, ਅਸਟਪਦੀ

ਜਲ ਮਲ ਕਾਇਆ ਮਾਜੀਐ, ਭਾਈ! ਭੀ ਮੈਲਾ ਤਨ ਹੋਇ,
ਗਿਆਨ ਮਹਾ ਰਸ[੫] ਨ੍ਹਾਈਐ. ਭਾਈ! ਮਨ ਤਨ ਨਿਰਮਲ ਹੋਇ.

(੨੬੮) ਸੋਰਠ ਮਹਲਾ ੫

ਕਰ ਇਸਨਾਨ ਸਿਮਰ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ.[੬]

(੨੬੯) ਸੋਰਠ ਕਬੀਰ ਜੀ

ਕਾਇਆ ਮਾਂਜਸ ਕਉਨ ਗੁਨਾ?[੭] ਜਉ ਘਟਭੀਤਰ ਹੈ ਮਲਿਨਾ

---

੧ ਸੱਪ ਦੀ ਖੁੱਡ ਕੁੱਟਣ ਨਾਲ ਸੱਪ ਨਹੀਂ ਮਰਦਾ, ਤੈਸੇ ਸ਼ਰੀਰ ਨੂੰ ਕਸ਼ਟ ਦੇਣ ਕਰਕੇ ਮਨ ਦੀ ਸ਼ੁੱਧੀ ਨਹੀਂ ਹੁੰਦੀ.
੨ ਬੋਲਾ, ਜੋ ਗੁਰੁਉਪਦੇਸ਼ ਵੱਲ ਕੰਨ ਨਹੀਂ ਕਰਦਾ. ੩ ਨਿਰਮਲ.
੪ ਸ਼ੁਧੀ, ਅੰਤਹਕਰਣ ਦੀ ਸ਼ੁੱਧੀ ਤਦ ਹੀ ਹੋਵੇਗੀ. ੫ ਜਲ.
੬ ਸਨਾਨ ਕਰਕੇ ਤਨ, ਅਤੇ ਸਿਮਰਣ ਕਰਕੇ ਮਨ ਅਰੋਗ.
੭ ਲਾਭ.

ਲਉਕੀ[1] ਅਠਸਠ ਤੀਰਥ[2] ਨਾਈ, ਕਉਰਾਪਨੁ ਤਊ ਨ ਜਾਈ.

(੨੭੦) ਪ੍ਰਭਾਤੀ ਮਹਲਾ ੧

ਗੁਰੁ ਦਰੀਆਉ[3] ਸਦਾ ਜਲ ਨਿਰਮਲ, ਮਿਲਿਆ ਦੁਰਮਤਿ ਮੈਲ ਹਰੈ,
ਸਤਗੁਰੁ ਪਾਇਐ ਪੂਰਾਨਾਵਣ, ਪਸੂ ਪਰੇਤਹੁ ਦੇਵ[4] ਕਰੈ.

## (੨੭੧) ਇੱਕ ਓਅੰਕਾਰ — ੧ਓ

ਓਅੰਕਾਰ ਦੇ ਆਦਿ ਵਿੱਚ ਗੁਰੂ ਸਾਹਿਬ ਨੇ ਏਕਾ ਅੰਗ ਇਸ ਵਾਸਤੇ ਲਾਯਾ ਹੈ ਕਿ ਵਾਹਿਗੁਰੂ ਇੱਕ ਅਤੇ ਅਦ੍ਵਿਤਿਯ ਹੈ, ਅਰ ਉਸ ਦੀ ਅ-ੳ-ਮ, ਅਥਵਾ ਵਿਸ਼ਨੁ ਸ਼ਿਵ ਆਦਿਕ ਭੇਦ ਕਲਪ ਕੇ ਉਪਾਸਨਾ ਕਰਣੀ ਭੁੱਲ ਹੈ.

ਸਿਰੀ ਰਾਗ ਮਹਲਾ ੩

ਹਰਿਜੀ ਸਦਾ ਧਿਆਇ ਤੂੰ ਗੁਰਮੁਖਿ ਏਕੰਕਾਰ.[5]

ਗਉੜੀ ਥਿਤੀ ਮਹਲਾ ੫

ਜਲ, ਥਲ ਮਹੀਅਲ[6] ਪੂਰਿਆ ਸੁਆਮੀ ਸਿਰਜਨਹਾਰ,
ਅਨਿਕਭਾਂਤਿ ਹੋਇ ਪਸਰਿਆ ਨਾਨਕ ਏਕੰਕਾਰ.

---

੧ ਕੌੜੀ ਤੂੰਬੀ.
੨ ਹਿੰਦੂਮਤ ਦੇ ਰਿਸ਼ੀਆਂ ਨੇ ਸੰਸਾਰ ਦੇ ਸਾਰੇ ਤੀਰਥਾਂ ਵਿੱਚੋਂ ਸਿਰੋਮਣੀ ਤੀਰਥ ੬੮ ਮੰਨੇ ਹਨ, ਪਰ ਇਨਾਂ ਦੀ ਗਿਨਤੀ ਵਿਚ ਪਰਸਪਰ ਵਿਰੋਧ ਹੈ, ਇਸ ਵਾਸਤੇ ਕੋਈ ਗਿਨਤੀ ਸਹੀ ਨਹੀਂ ਮੰਨੀ ਜਾ ਸਕਦੀ.
੩ ਗੁਰੂ ਗ੍ਯਾਨਜਲ ਪੂਰਿਤ ਨਦ ਹੈ, ਇਸ ਸ਼ਬਦ ਦਾ ਅਰਥ ਸਮਝੇ ਬਿਨਾ ਅਨੇਕ ਅਗ੍ਯਾਨੀ ਸਿੱਖਾਂ ਨੇ ਵਰੁਣ ਦੇਵਤਾ ਨੂੰ "ਗੁਰਦਰਿਆਉ" ਕਲਪ ਲਯਾ ਹੈ, ਅਰ ਗੁਰੁਮਤ ਵਿਰੁੱਧ ਉਸ ਨੂੰ ਕੜਾਹਪ੍ਰਸ਼ਾਦ ਭੇਟਾ ਦਿੰਦੇ ਹਨ.
੪ ਖੋਟੇ ਤਾਮਸੀ ਸੁਭਾਵ ਮੇਟਕੇ ਸੁਭਗੁਣਧਾਰੀ ਦੇਵਤਾ ਕਰ ਦਿੰਦਾ ਹੈ.
੫ ਇੱਕ ਓਅੰਕਾਰ.
੬ ਮਧ੍ਯ. ਵਿਖੇ.

ਸੂਹੀ ਛੰਤ ਮਹਲਾ ੫

ਗੁਣਗੋਪਾਲ[੧] ਗਾਵਹੁ ਨਿਤ ਸਖੀਹੋ, ਸਗਲ ਮਨੋਰਥ[੨] ਪਾਏ ਰਾਮ,
ਸਫਲ ਜਨਮ ਹੋਆ ਮਿਲ ਸਾਧੂ ਏਕੰਕਾਰ ਧਿਆਏ ਰਾਮ.

ਬਿਲਾਵਲ ਮਹਲਾ ੫

ਏਕੰਕਾਰ ਏਕ ਪਾਸਾਰਾ, ਏਕੈ ਅਪਾਰਅਪਾਰਾ,
ਏਕ ਬਿਸਥੀਰਨ, ਏਕ ਸੰਪੂਰਨ, ਏਕੈ ਪ੍ਰਾਨਅਧਾਰਾ.

ਰਾਮਕਲੀ ਮਹਲਾ ੧ ਦਖਣੀ ਓਅੰਕਾਰ

ਓਅੰਕਾਰ ਬ੍ਰਹਮਾ ਉਤਪਤਿ, ਓਅੰਕਾਰ ਕੀਆ ਜਿਨ ਚਿਤ[੩].
ਓਅੰਕਾਰ ਸੈਲ ਜੁਗ ਭਏ, ਓਅੰਕਾਰ ਬੇਦ[੪] ਨਿਰਮਏ.
ਓਅੰਕਾਰ ਸਬਦ[੫] ਉਧਰੇ, ਓਅੰਕਾਰ ਗੁਰੁਮੁਖ[੬] ਤਰੇ.
ਓਨਮ ਅਖਰ[੭] ਸੁਣਹੁ ਬੀਚਾਰੁ, ਓਨਮ ਅਖਰ ਤ੍ਰਿਭਵਣ ਸਾਰ.

## (੨੭੨) ਇੰਦ੍ਰੀਆਂ

ਪੰਜ ਗ੍ਯਾਨਇੰਦ੍ਰਯ (ਕੰਨ, ਤ੍ਵਚਾ, ਨੇਤ੍ਰ, ਰਸਨਾ, ਨਾਸਿਕਾ,) ਅਰ ਪੰਜ ਕਰਮਇੰਦ੍ਰਯ (ਮੁਖ, ਹੱਥ, ਪੈਰ, ਗੁਦਾ, ਲਿੰਗ) ਹੈਨ.

ਜੋ ਇਨਾਂ ਨੂੰ ਗ੍ਯਾਨ ਵਿਚਾਰ ਨਾਲ ਆਪਣੇ ਵਸ਼ਿ ਰਖਦਾ ਹੈ, ਅਰਥਾਤ ਇੰਦ੍ਰੀਆਂ ਨੂੰ ਕੁਕਰਮਾਂ ਵਿਖੇ ਪ੍ਰਵਿਰਤਣ ਨਹੀਂ ਦਿੰਦਾ, ਓਹ ਪੁਰੁਸ਼ ਪਰਮ ਆਨੰਦ ਦਾ ਅਧਿਕਾਰੀ ਹੁੰਦਾ ਹੈ.

---

੧ ਸੰਸਾਰ ਦੀ ਪਾਲਨਾਕਰਣ ਵਾਲਾ.
੨ ਮਨ ਦੇ ਅਰਥ. ਮਨਵਾਂਛਿਤ ਫਲ.
੩ ਅੰਤਹਕਰਣ.
੪ ਸਰਵ ਪ੍ਰਕਾਰ ਦੇ ਗ੍ਯਾਨ.
੫ ਓਅੰਕਾਰ ਸਬਦ ਦੀ ਚਿੱਤਵ੍ਰਿੱਤੀ ਨਾਲ ਅਰਾਧਨਾ ਕਰਣ ਕਰਕੇ.
੬ ਗੁਰੁਉਪਦੇਸ਼ ਦ੍ਵਾਰਾ ਓਅੰਕਾਰ ਦਾ ਯਥਾਰਥ ਗ੍ਯਾਨ ਪ੍ਰਾਪਤ ਹੋਣ ਪਰ.
੭ ਅਵਿਨਾਸ਼ੀ.

ਗਉੜੀ ਅ. ਪ ਮਹਲਾ ਪ

ਗੁਰੁ ਕਾ ਸਬਦ ਰਿਦਅੰਤਰ ਧਾਰੈ, ਪੰਚਜਨਾ ਸਿਉ ਸੰਗ ਨਿਵਾਰੈ.
ਦਸਇੰਦ੍ਰੀ ਕਰਰਾਖੈ ਵਾਸਿ[੧] ਤਾਕੈ ਆਤਮੈ[੨] ਹੋਇ ਪ੍ਰਗਾਸ.

ਮਾਰੂ ਮਹਲਾ ੩ ਸੋਲਹੇ

ਅਨੇਕ ਜਤਨ ਕਰੈ ਇੰਦ੍ਰੀ ਵਸਿ ਨ ਹੋਈ,
ਕਾਮ ਕਰੋਧ ਜਲੈ ਸਭ ਕੋਈ,
ਸਤਗੁਰੁ ਸੇਵੈ ਮਨੁ ਵਸਿਆਵੈ, ਮਨਮਾਰੇ ਮਨਹਿ ਸਮਾਇਦਾ.

## (੨੭੩) ਇੰਦ੍ਰੀਆਂ ਦੀ ਸਫਲਤਾ

ਬਿਹਾਗੜਾ ਮਹਲਾ ੪

ਸਾ ਰਸਨਾ ਧਨ ਧੰਨ ਹੈ, ਮੇਰੀ ਜਿੰਦੁੜੀਏ!
ਗੁਣ ਗਾਵੈ ਹਰਿਪ੍ਰਭੁ ਕੇਰੇ ਰਾਮ,
ਤੇ ਸ੍ਰਵਣ ਭਲੇ ਸੋਭਨੀਕ ਹਹਿ, ਮੇਰੀ ਜਿੰਦੁੜੀਏ!
ਹਰਿ ਕੀਰਤਨ ਸੁਣਹਿ ਹਰਿ ਤੇਰੇ ਰਾਮ,
ਸੋ ਸੀਸ ਭਲਾ ਪਵਿਤ੍ਰ ਪਾਵਨ ਹੈ, ਮੇਰੀ ਜਿੰਦੁੜੀਏ!
ਜੋ ਜਾਇਲਗੈ ਗੁਰੁਪੈਰੇ ਰਾਮ,
ਗੁਰੁ ਵਿਟਹੁ ਨਾਨਕ ਵਾਰਿਆ, ਮੇਰੀ ਜਿੰਦੁੜੀਏ!
ਜਿਨ ਹਰਿ ਹਰਿ ਨਾਮ ਚਿਤੇਰੇ ਰਾਮ.
ਤੇ ਨੇਤ੍ਰ ਭਲੇ ਪਰਵਾਣ ਹਹਿ, ਮੇਰੀ ਜਿੰਦੁੜੀਏ!
ਜੋ ਸਾਧੂ ਸਤਿਗੁਰੁ ਦੇਖਹਿ ਰਾਮ.
ਤੇ ਹਸਤ ਪੁਨੀਤ ਪਵਿਤ੍ਰ ਹਹਿ, ਮੇਰੀ ਜਿੰਦੁੜੀਏ!
ਜੋ ਹਰਿਜਸ ਹਰਿ ਹਰਿ ਲੇਖਹਿ ਰਾਮ,
ਤਿਸ ਜਨ ਕੇ ਪਗ ਨਿਤ ਪੂਜੀਅਹਿ, ਮੇਰੀ ਜਿੰਦੁੜੀਏ!

---

੧ ਵਸ਼ਿ. ਕਾਬੂ. ਅਧੀਨ.
੨ ਰਿਦੇ ਵਿੱਚ.

ਜੋ ਮਾਰਗਧਰਮ ਚਲੇਸਹਿ ਰਾਮ,
ਨਾਨਕ ਤਿਨ ਵਿਟਹੁ ਵਾਰਿਆ, ਮੇਰੀ ਜਿੰਦੁੜੀਏ!
ਹਰਿ ਸੁਣ ਹਰਿਨਾਮ ਮਨੇਸਹਿ ਰਾਮ,
ਪੌੜੀ ਮਹਲਾ ੫, ਵਾਰ ਜੈਤਸਰੀ
ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ,
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭੁ ਮਥਾ,
ਹਰਿਜਸ ਲਿਖਹਿ ਬਿਅੰਤ ਸੋਹਹਿ ਸੇ ਹਥਾ,
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭੁਪਥਾ,
ਸੰਤਾ ਸੰਗ ਉਧਾਰ ਸਗਲਾ ਦੁਖ ਲਥਾ.
ਰਾਮਕਲੀ ਮਹਲਾ ੩ ਅਨੰਦ
ਏ ਰਸਨਾ! ਤੂੰ ਅਨਰਸ ਰਾਚ ਰਹੀ, ਤੇਰੀ ਪਿਆਸ ਨ ਜਾਇ,
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿਰਸੁ ਪਲੈ ਨ ਪਾਇ,
ਹਰਿਰਸ ਪਾਇ ਪਲੈ ਪੀਐ ਹਰਿਰਸ, ਬਹੁੜ ਨ ਤ੍ਰਿਸਨਾ ਲਾਗੈ ਆਇ.
ਏ ਨੇਤ੍ਰਹੁ ਮੇਰਿਹੋ! ਹਰਿ ਤੁਮਮਹਿ ਜੋਤਿ ਧਰੀ,
ਹਰਿ ਬਿਨ ਅਵਰ ਨ ਦੇਖਹੁ ਕੋਈ,
ਹਰਿ ਬਿਨ ਅਵਰ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ,
ਇਹ ਵਿਸੁ ਸੰਸਾਰ ਤੁਮ ਦੇਖਦੇ, ਏਹੁ ਹਰਿ ਕਾ ਰੂਪ ਹੈ,
ਹਰਿਰੂਪ ਨਦਰੀ ਆਇਆ.
ਏ ਸ੍ਰਵਣਹੁ ਮੇਰਿਹੋ! ਸਾਚੈ ਸੁਨਣੈ ਨੋ ਪਠਾਏ.
ਸਾਚੈ ਸੁਨਣੈ ਨੋ ਪਠਾਏ ਸਰੀਰ ਲਾਏ, ਸੁਣਹੁ ਸਤਿਬਾਣੀ.
ਮਹਲਾ ੫, ਵਾਰ ਰਾਮਕਲੀ ੨
ਪਾਵ ਸੁਹਾਵੇ ਜਾ ਤਉ ਧਿਰ ਜੁਲਦੇ,[੧] ਸੀਸ ਸੁਹਾਵਾ ਚਰਣੀ,

---

੧ ਚਲਦੇ.

ਮੁਖਸੁਹਾਵਾ ਜਾ ਤਉ ਜਸ ਗਾਵੈ, ਜੀਉ ਪਇਆ ਤਉ ਸਰਣੀ.

## (੨੭੪) ਇੰਦ੍ਰੀਆਂ ਦੀ ਨਿਸਫਲਤਾ

ਗਉੜੀ ਸੁਖਮਨੀ ਮਹਲਾ ੫

ਮਿਥਿਆ[੧] ਸ੍ਰਵਣ ਪਰਨਿੰਦਾ ਸੁਨਹਿ,
ਮਿਥਿਆ ਹਸਤ ਪਰਦਰਬ ਕਉ ਹਿਰਹਿ,
ਮਿਥਿਆ ਨੇਤ੍ਰ ਪੇਖਤ ਪਰਤ੍ਰਿਅ ਰੂਪਾਦਿ,
ਮਿਥਿਆ ਰਸਨਾ ਭੋਜਨ ਅਨਸ੍ਵਾਦ,
ਮਿਥਿਆ ਚਰਨ ਪਰਬਿਕਾਰ[੨] ਕਉ ਧਾਵਹਿ,
ਮਿਥਿਆ ਮਨ ਪਰਲੋਭ ਲੁਭਾਵਹਿ,
ਮਿਥਿਆ ਤਨ ਨਹੀ ਪਰਉਪਕਾਰਾ,
ਮਿਥਿਆ ਬਾਸੁ ਲੇਤ ਬਿਕਾਰਾ,
ਬਿਨ ਬੂਝੇ ਮਿਥਿਆ ਸਭ ਭਏ,
ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ.

ਗਉੜੀ ਥਿਤੀ, ਮਹਲਾ ੫

ਨਉਮੀ ਨਵੇ ਛਿਦ੍ਰ[੩] ਅਪਵੀਤ,
ਹਰਿਨਾਮ ਨ ਜਪਹਿ ਕਰਤ ਬਿਪਰੀਤ.[੪]
ਪਰਤ੍ਰਿਅ ਰਮਹਿ ਬਕਹਿ ਸਾਧੁ ਨਿੰਦ,
ਕਰਨ ਨ ਸੁਨਹੀ ਹਰਿ ਜਸ ਬਿੰਦ,[੫]
ਹਿਰਹਿ ਪਰਦਰਬ ਉਦਰਕੈ ਤਾਈ,
ਅਗਨਿ ਨ ਨਿਵਰੈ, ਤ੍ਰਿਸਨਾ ਨ ਬੁਝਾਈ.

---

੧ ਨਿਸਫਲ ਨਿਰਰਥਕ.
੨ ਪਰਾਏ ਦਾ ਬੁਰਾ, ਕਿਸੇ ਦੇ ਨੁਕਸਾਨ ਲਈ.
੩ ਨੌ ਦ੍ਵਾਰ:-ਦੋ ਨਾਸਿਕਾ, ਦੋ ਕੰਨ, ਦੋ ਨੇਤ੍ਰ, ਮੁਖ, ਇੰਦ੍ਰੀ, ਗੁਦਾ.
੪ ਅਯੋਗ. ਉਲਟੇ ਕਰਮ. ੫ ਥੋੜਾ ਚਿਰ ਭੀ

ਹਰਿਸੇਵਾ ਬਿਨ ਏਹੁ ਫਲ ਲਾਗੇ,
ਨਾਨਕ, ਪ੍ਰਭੁ ਬਿਸਰਤ ਮਰ ਜੰਮਹਿ ਅਭਾਗੇ.

ਕੇਦਾਰਾ ਮਹਲਾ ੫

ਹਰਿ ਕੇ ਨਾਮ ਬਿਨ ਧ੍ਰਿਗ ਸ੍ਰੋਤ,
ਜੀਵਨਰੂਪ ਵਿਸਾਰ ਜੀਵਹਿ, ਤਿਹ ਕਤ ਜੀਵਨ ਹੋਤ?
ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰਬਾਹਕ ਖੋਤ.[1]

ਫੁਨਹੇ ਮਹਲਾ ੫

ਨੈਣ ਨ ਦੇਖਹਿ ਸਾਧੁ, ਸਿ ਨੈਣ ਬਿਹਾਲਿਆ,
ਕਰਨ ਨ ਸੁਣਹੀ ਨਾਦ, ਕਰਨ ਮੁੰਦਘਾਲਿਆ,[2]
ਰਸਨਾ ਜਪੈ ਨ ਨਾਮ ਤਿਲ ਤਿਲ ਕਰ ਕਟੀਐ,
ਹਰਿਹਾਂ! ਜਬ ਬਿਸਰੈ ਗੋਬਿੰਦਰਾਇ ਦਿਨੋਦਿਨ ਘਟੀਐ.

## (੨੭੫) ਇਮਾਨਤ

ਇਮਾਨਤ ਵਿੱਚ ਖ਼ਯਾਨਤ, ਔਰ ਮਾਲਿਕ ਦੇ ਮੰਗਣ ਪਰ ਹੀਲਾ ਹੁੱਜਤ ਜਾਂ ਰੰਜ ਕਰਣਾ ਭਲੇ ਲੋਕਾਂ ਦਾ ਕੰਮ ਨਹੀਂ.

ਗਉੜੀ ਸੁਖਮਨੀ ਮਹਲਾ ੫

ਅਗਨਤ ਸਾਹੁ ਅਪਨੀ ਦੇ ਰਾਸਿ[3], ਖਾਤਪੀਤ ਬਰਤੈ ਅਨਦ ਉਲਾਸ.
ਅਪਨੀ ਅਮਾਨ[4] ਕਛੁ ਬਹੁਰ ਸਾਹੁ ਲੇਇ, ਅਗਿਆਨੀ ਮਨ ਰੋਸ ਕਰੇਇ.
ਅਪਨੀ ਪਰਤੀਤਿ ਆਪਹੀ ਖੋਵੈ, ਬਹੁਰ ਉਸਕਾ ਵਿਸ੍ਵਾਸ ਨ ਹੋਵੈ.
ਜਿਸਕੀ ਵਸਤੁ ਤਿਸ ਆਗੈ ਰਾਖੈ, ਪ੍ਰਭੁ ਕੀ ਆਗਿਆ ਮਾਨੈ ਮਾਥੈ,
ਉਸਤੇ ਚਉਗੁਨ ਕਰੈ ਨਿਹਾਲ, ਨਾਨਕ ਸਾਹਿਬ ਸਦਾ ਦਿਆਲੁ.

---

੧ ਖੋਤਾ. ੨ ਮੁੰਦ ਸਿੱਟਣੇ ਚਾਹੀਏ.
੩ ਸ਼ਾਹੂਕਾਰ (ਕਰਤਾਰ) ਬੇਅੰਤ ਪੂੰਜੀ ਇਸ ਜੀਵਰੂਪ ਗੁਮਾਸ਼ਤੇ ਨੂੰ ਬਰਤਣ ਵਾਸਤੇ ਦਿੰਦਾ ਹੈ. ੪ ਇਮਾਨਤ

ਮਹਲਾ ੩, ਵਾਰ ਸਾਰੰਗ

ਪਰਾਈ ਅਮਾਣ ਕਿਉ ਰਖੀਐ? ਦਿਤੀਹੀ ਸੁਖਹੋਇ.

## (੨੭੬) ਈਰਖਾ

ਦੂਸਰੇ ਦੀ ਵਡਿਆਈ ਔਰ ਸ਼ੋਭਾ ਨਾ ਸਹਾਰਣੀ, ਇਸਦਾ ਨਾਉਂ ਈਰਖਾ ਹੈ, ਜਿਸ ਦਾ ਉੱਤਮਪੁਰੁਸ਼ਾਂ ਨੇ ਤਯਾਗ ਕੀਤਾ ਹੈ.

ਗਉੜੀ ਮਹਲਾ ੫

ਏਕਸ ਸਿਉ ਜਾਕਾ ਮਨ ਰਾਤਾ,
ਵਿਸਰੀ ਤਿਸੈ ਪਰਾਈ ਤਾਤਾ.[੧]

ਗਉੜੀ ਮਹਲਾ ੫

ਅਚਰਜ ਏਕ, ਸੁਨਹੁ ਰੇ ਭਾਈ! ਗੁਰੁ ਐਸੀ ਬੂਝ ਬੁਝਾਈ,
ਲਾਹ ਪਰਦਾ ਠਾਕੁਰ ਜਉ ਭੇਟਿਓ, ਤਉ ਵਿਸਰੀ ਤਾਤ ਪਰਾਈ.

ਮਹਲਾ ੪, ਵਾਰ ਗਉੜੀ ੧

ਜਿਸਅੰਦਰ ਤਾਤ ਪਰਾਈ ਹੋਵੈ, ਤਿਸਦਾ ਕਦੇ ਨ ਹੋਵੀ ਭਲਾ.

ਆਸਾ ਕਬੀਰ

ਕਾਹੂੰ ਦੀਨੇ ਪਾਟ ਪਟੰਬਰ, ਕਾਹੂੰ ਪਲਘ ਨਿਵਾਰਾ,
ਕਾਹੂੰ ਗਰੀਗੋਦਰੀ[੨] ਨਾਹੀ, ਕਾਹੂੰ ਖਾਨ[੩] ਪਰਾਰਾ.[੪]
ਅਹਿਰਖ[੫] ਵਾਦ ਨ ਕੀਜੈ ਰੇ ਮਨ!
ਸੁਕ੍ਰਿਤ ਕਰ ਕਰ[੬] ਲੀਜੈ, ਰੇ ਮਨ!

---

੧ ਈਰਖਾ, ਮਨ ਦੀ ਤਪਤ.
੨ ਬੋਦੀ ਗੋਦੜੀ.
੩ ਖਾਨਹ, ਘਰ ਵਿੱਚ.
੪ ਪਰਾਲੀ, ਧਾਨਾਂ ਦਾ ਫੂਸ, ਗਰੀਬ ਆਦਮੀ ਪਰਾਲੀ ਬਿਛਾਕੇ ਬਿਸਤਰਾ ਬਣਾ ਲੈਂਦੇ ਹਨ. ੫ ਈਰਖਾ. ੬ ਅੱਛੇ ਕੰਮ ਕਰਕੇ. ਭਾਵ ਏਹ ਹੈ ਕੋਸ਼ਿਸ਼ ਔਰ ਕਮਾਈ ਕਰਕੇ ਸਭ ਪਦਾਰਥ ਹਾਸਿਲ ਕਰੋ, ਵ੍ਰਿਥਾ ਈਰਖਾ ਦੀ ਅੱਗ ਵਿੱਚ ਨਾ ਸੜੋ.

ਸੂਹੀ ਮਹਲਾ ੫

ਸੁਆਦ ਬਾਦ ਈਰਖ ਮਦ ਮਾਇਆ,
ਇਨ ਸੰਗ ਲਾਗ ਰਤਨਜਨਮ ਗਵਾਇਆ.

## (੨੭੭) ਏਕਾ (ਇਤਫਾਕ) ਅਤੇ ਫੁੱਟ (ਨਫ਼ਾਕ)

ਵਾਰ ਆਸਾ, ਮਹਲਾ ੧

ਬੀਉ ਬੀਜ ਪਤ ਲੈਗਏ, ਅਬ ਕਿਉ ਉਗਵੈ ਦਾਲ?
ਜੇ ਇਕ ਹੋਇ ਤ ਉਗਵੈ[1], ਰੁਤੀਹੂੰ ਰੁਤ ਹੋਇ.

ਗੂਜਰੀ ਮਹਲਾ ੫

ਮਿਲਬੇਕੀ ਮਹਿਮਾ ਬਰਨ ਨ ਸਾਕਉ, ਨਾਨਕ ਪਰੈਪਰੀਲਾ.

ਬਸੰਤ ਮਹਲਾ ੫

ਹੋਇ ਇਕਤ੍ਰ ਮਿਲਹੁ, ਮੇਰੇ ਭਾਈ! ਦੁਬਿਧਾ ਦੂਰਕਰਹੁ ਲਿਵਲਾਇ.

ਰਾਮਕਲੀ ਮਹਲਾ ੫

ਜੋ ਜੋ ਕੀਨੋ ਹਮ ਤਿਸਕੇ ਦਾਸ, ਪ੍ਰਭੁ ਮੇਰੇ ਕੋ ਸਗਲ ਨਿਵਾਸ.
ਨਾਕੋ ਦੂਤ ਨਹੀ ਬੈਰਾਈ, ਗਲਮਿਲ ਚਾਲੇ ਏਕੈ ਭਾਈ.

ਗਉੜੀ ਪੂਰਬੀ ਮਹਲਾ ੫

ਮਾਇਆਮੋਹ ਸਭੋਜਗ ਸੋਇਆ, ਇਹੁ ਭਰਮ[2] ਕਹਹੁ ਕਿਉ ਜਾਈ?
ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ, ਮਿਲ ਬਾਤ ਨ ਕਰਤੇ, ਭਾਈ!

---

੧ ਜਦ ਕਿ ਦੁਫਾੜ ਦਾਣਾ ਅੰਕੁਰ ਨਹੀਂ ਦਿੰਦਾ, ਤਦ ਪਰਸਪਰ ਫੁੱਟ ਰੱਖਣ ਵਾਲੇ ਸ਼ੁਭ ਫਲ ਦੀ ਕੀ ਆਸ ਰਖ ਸਕਦੇ ਹਨ?

੨ ਇੱਕ ਪਿਤਾ ਦੇ ਪੁਤ੍ਰ ਹੋਣ ਪਰ ਭੀ ਪਰਸਪਰ ਵੈਰ ਭਾਵ.

## (੨੭੮) ਏਕਾਂਤੀ

ਬਹੁਤ ਲੋਕ ਗੁਫਾ, ਬਣ, ਕੰਦਰਾ ਆਦਿਕ ਵਿੱਚ ਰਹਿਕੇ ਏਕਾਂਤੀ ਸਦਾਉਂਦੇ ਹਨ, ਪਰ ਗੁਰੁਮਤ ਵਿੱਚ ਓਹੀ ਏਕਾਂਤੀ ਹੈਨ, ਜੋ ਚੰਚਲ ਮਨ ਨੂੰ ਇਸਥਿਤ ਰਖਦੇ ਹਨ.

ਬਸੰਤ ਮਹਲਾ ੫

ਸੋ ਇਕਾਂਤੀ ਜਿਸ ਰਿਦਾ ਥਾਇ.

## (੨੭੯) ਸਹਿਜ

ਗੁਰੁਬਾਣੀ ਵਿੱਚ ਸਹਿਜ ਪਦ ਦੇ ਅਰਥ ਸੁਭਾਵ, ਸੁਭਾਵਿਕ, ਸ਼ਨੇ ਸ਼ਨੇ, ਸ਼ਾਂਤੀ, ਸੁਖਦਾਇਕ ਆਦਿਕ ਅਨੇਕ ਹਨ, ਪਰ ਵਿਸ਼ੇਸ਼ ਕਰਕੇ ਗ੍ਯਾਨ ਅਰਥ ਵਿੱਚ ਆਉਂਦਾ ਹੈ.

ਸਿਰੀ ਰਾਗ ਮਹਲਾ ੩, ਅਸਟਪਦੀ

ਭਾਈ ਰੇ! ਗੁਰੁ ਬਿਨ ਸਹਿਜ[1] ਨ ਹੋਇ,
ਸਬਦੇਹੀ ਤੇ ਸਹਿਜ ਊਪਜੈ, ਹਰਿ ਪਾਇਆ ਸਚ ਸੋਇ.
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ?[2]

---

੧ ਆਤਮਗ੍ਯਾਨ.
੨ ਗੁਮਰਾਹ ਹੋ ਰਹਿਆ ਹੈ.

ਚਉਥੇਪਦ[1] ਮਹਿ ਸਹਿਜ ਹੈ, ਗੁਰਮੁਖ ਪਲੈਪਾਇ,
ਸਹਿਜੇ ਅਦਿਸਟ[2] ਪਛਾਣੀਐ ਨਿਰਭਉ ਜੋਤਿ ਨਿਰੰਕਾਰ,
ਸਭਨਾ ਜੀਆ ਕਾ ਇਕੁ ਦਾਤਾ, ਜੋਤੀਜੋਤਿ ਮਿਲਾਵਣਹਾਰ.

ਸੋਰਠ ਕਬੀਰ

ਕਿਆ ਪੜੀਐ ਕਿਆ ਗੁਨੀਐ?[3] ਕਿਆ ਬੇਦ ਪੁਰਾਨਾ ਸੁਨੀਐ?
ਪੜੇ ਸੁਨੇ ਕਿਆ ਹੋਈ? ਜਉ ਸਹਿਜ ਨ ਮਿਲਿਓ ਸੋਈ.

ਰਾਮਕਲੀ ਮਹਲਾ ੩ ਅਨੰਦ

ਕਰਮੀ[4] ਸਹਿਜ ਨ ਊਪਜੈ, ਵਿਣੁ ਸਹਿਜੈ ਸਹਸਾ ਨ ਜਾਇ,

---

੧ ਚੌਥਾ (ਤੁਰੀਯ) ਪਦ ਗ੍ਯਾਨਅਵਸਥਾ ਦਾ ਨਾਮ ਹੈ, ਜੋ ਜਾਗ੍ਰਤ ਸ੍ਵਪਨ ਅਰ ਸੁਖੁਪਤਿ ਤੋਂ ਪਰੇ ਹੈ, ਬ੍ਰਹਮ ਦਾ ਨਾਮ ਭੀ ਤੁਰੀਯ (ਚੌਥਾ) ਹੈ, ਕਯੋਂਕਿ ਓਹ ਵਿਸ਼੍ਵ ਤੈਜਸ ਅਰ ਪ੍ਰਾਗ੍ਯ ਅਰ ਭੇਦਾਂ ਤੋਂ ਪਰੇ, ਸਭ ਦਾ ਮੂਲ ਔਰ ਆਧਾਰ ਰੂਪ ਹੈ.

ਦੇਖੋ, ਚੌਥੇ ਪਦ ਵਿਸ਼ਯ ਗੁਰੁਵਾਕ੍ਯ:-

ਸਿਰੀ ਰਾਗ ਮਹਲਾ ੩

ਤ੍ਰੈਗੁਣ ਮਾਇਆਮੋਹ ਹੈ, ਗੁਰਮੁਖ ਚੌਥਾਪਦ ਪਾਇ.

ਮਾਝ ਮਹਲਾ ੩

ਗੁਰੁਪਰਸਾਦੀ ਕੋ ਵਿਰਲਾ ਬੂਝੈ, ਚਉਥੇਪਦ ਲਿਵਲਾਵਣਿਆ.

ਗਉੜੀ ਥਿਤੀ, ਮਹਲਾ ੫

ਤੀਨ ਬਿਆਪਹਿ ਜਗਤ ਕਉ, ਤੁਰੀਆ ਪਾਵੈ ਕੋਇ,

ਆਸਾ ਮਹਲਾ ੧

ਆਸਾ ਮਨਸਾ ਦੋਊ ਬਿਬਰਜਿਤ, ਤ੍ਰਿਹੁਗੁਣ ਆਸ ਨਿਰਾਸ ਭਈ,
ਤੁਰੀਆਵਸਥਾ ਗੁਰਮੁਖ ਪਾਈਐ, ਸੰਤਸਭਾ ਕੀ ਓਟ ਲਈ.

ਕੇਦਾਰਾ ਕਬੀਰ

ਰਜਗੁਣ ਤਮਗੁਣ ਸਤਗੁਣ ਕਹੀਐ ਏਹ ਤੇਰੀ ਸਭ ਮਾਇਆ,
ਚਉਥੈ ਪਦ ਕਉ ਜੋ ਨਰ ਚੀਨੈ ਤਿਨ ਹੀ ਪਰਮਪਦ ਪਾਇਆ.

੨ ਅਲੱਖ, ਨਿਰੰਜਨ. ੩ ਵਿਚਾਰੀਏ.

੪ ਅਗਨਿ ਹੋਤ੍ਰ, ਯਗ੍ਯ, ਮੂਰਤੀਪੂਜਾ ਆਦਿਕ ਕਰਮਾਂ ਕਰਕੇ.

ਕਹੈ ਨਾਨਕ ਗੁਰੁਪਰਸਾਦੀ ਸਹਿਜ ਊਪਜੈ ਇਹ ਸਹਿਸਾ ਇਵ ਜਾਇ.

## (੨੮੦) ਸਗਨ (ਸ਼ਕੁਨ)

ਸਗਨਾਂ ਦਾ ਸ਼ੁਭਾਸ਼ੁਭ ਫਲ ਮੰਨਣਾ ਗੁਰੁਮਤ ਵਿਰੁੱਧ ਹੈ.

ਸਿਰੀ ਰਾਗ ਮਹਲਾ ੫

ਸੋਈ ਸਾਸਤੁ[੧], ਸਉਣ[੨] ਸੋਇ, ਜਿਤੁ ਜਪੀਐ ਹਰਿਨਾਉ.

ਗਉੜੀ ਸੁਖਮਨੀ ਮਹਲਾ ੫

ਜਬ ਆਪਨਆਪ ਆਪ ਉਰ ਧਾਰੈ,
ਤਉ ਸਗਨ ਅਪਸਗਨ ਕਹਾ ਬੀਚਾਰੈ?

ਆਸਾ ਮਹਲਾ ੫

ਸਗਨ ਅਪਸਗਨ ਤਿਸਕਉ ਲਗਹਿ, ਜਿਸ ਚੀਤ ਨ ਆਵੈ.[੩]

ਬਿਲਾਵਲ ਮਹਲਾ ੩, ਵਾਰ ਸਤ

ਛਨਿਛਰਵਾਰ, ਸਉਣਸਾਸਤ ਬੀਚਾਰ, ਹਉਮੈ ਮੇਰਾ ਭਰਮੈ ਸੰਸਾਰ,
ਮਨਮੁਖ ਅੰਧਾ ਦੂਜੈਭਾਇ, ਜਮਦਰ ਬਾਧਾ ਚੋਟਾ ਖਾਇ.
ਗੁਰੁਪਰਸਾਦੀ ਸਦਾਸੁਖ ਪਾਏ, ਸਚਕਰਣੀ, ਸਾਚਲਿਵ ਲਾਏ.

ਭੈਰਉ ਮਹਲਾ ੫

ਪ੍ਰਭੂ ਹਮਾਰੈ ਸਾਸਤ੍ਰ ਸਉਣ, ਸੂਖ ਸਹਿਜ ਆਨੰਦ ਗ੍ਰਿਹਿਭਉਣ.[੪]

---

੧ ਸ਼ਾਸਤ੍ਰ. ਭਾਵ ਮੁਹੂਰਤਸ਼ਾਸਤ੍ਰ ਤੋਂ ਹੈ.

੨ ਸ਼ਕੁਨ.

੩ ਜਿਸਨੂੰ ਵਾਹਿਗੁਰੂ ਚਿੱਤ ਨਹੀਂ ਆਉਂਦਾ, ਉਸ ਦਾ ਮਨ ਭ੍ਰਮਗ੍ਰਸਿਤ ਹੋਣ ਕਰਕੇ ਆਪਣੇ ਹੀ ਸੰਕਲਪਾਂ ਦੇ ਕਲਪੇ ਹੋਏ ਫਲ ਅਨੁਸਾਰ ਕਲੇਸ਼ ਭੋਗਦਾ ਹੈ.

੪ ਗ੍ਰਹਿਚੱਕ੍ਰ. ਗ੍ਰਹਾਂ ਦਾ ਫਿਰਨਾ. ਸਹਿਜਆਨੰਦ ਦਾ ਜੋ ਸੁਖ ਹੈ, ਓਹ ਸਾਡਾ ਨਵਗ੍ਰਹਿ ਚਕ੍ਰ ਵਿਚਾਰ ਹੈ. ਭਾਵ ਏਹ ਹੈ ਕਿ ਵਾਹਿਗੁਰੂ ਦੇ ਪਜਾਰੇ ਗ੍ਰਹਾਂ ਦਾ ਅਵਿਦਜਾ ਕਲਪਿਤ ਫਲ ਆਪਣੇ ਉੱਤੇ ਹੁੰਦਾ ਮੰਨਕੇ, ਆਤਮਾ ਨੂੰ ਦੁਖੀ ਨਹੀਂ ਕਰਦੇ.

ਭੈਰਉ ਮਹਲਾ ੫

ਨਾਮ ਹਮਾਰੈ ਸਉਣ ਸੰਜੋਗੁ[੧], ਨਾਮ ਹਮਾਰੈ ਤ੍ਰਿਪਤਿ[੨] ਸੁਭੋਗ.[੩]

## (੨੯੧) ਸੱਚ (ਸਤ੍ਯ)

ਸਿਰੀ ਰਾਗ ਮਹਲਾ ੧

ਮਨ ਸਚਕਸਵਟੀ[੪] ਲਾਈਐ ਤੁਲੀਐ ਪੂਰੈਤੋਲ.

ਸਿਰੀ ਰਾਗ ਮਹਲਾ ੧, ਅਸਟਪਦੀ

ਮਨਹਠ ਬੁਧੀ ਕੇਤੀਆ, ਕੇਤੇ ਵੇਦਬੀਚਾਰ,
ਸਚਹੁ ਓਰੈ ਸਭਕੋ, ਉਪਰ ਸਚ ਅਚਾਰ.[੫]

ਸਿਰੀ ਰਾਗ ਮਹਲਾ ੩, ਅਸਟਪਦੀ

ਸਚ ਵੇਖਣ ਸਚ ਬੋਲਣਾ, ਤਨ ਮਨ ਸਚਾ ਹੋਇ,
ਸਚੀ ਸਾਖੀ ਉਪਦੇਸ ਸਚ, ਸਚੇ ਸਚੀ ਸੋਇ,[੬]
ਜਿਨੀ ਸਚ ਵਿਸਾਰਿਆ, ਸੇ ਦੁਖੀਏ ਚਲੇਰੋਇ.

ਮਾਝ ਮਹਲਾ ੩, ਅਸਟਪਦੀ

ਜਿਨ ਸਚ ਪਲੇ ਸਚ ਵਖਾਣਹਿ, ਸਚਕਸਵਟੀ ਲਾਵਣਿਆ.

ਮਾਝ ਮਹਲਾ ੩, ਅਸਟਪਦੀ

ਐਥੈ ਸਾਚੇ ਸੁ ਆਗੈ ਸਾਚੇ[੭], ਮਨ ਸਚਾ ਸਚੇਸਬਦ ਰਾਚੇ,

---

੧ ਲਗਨ. ਮੇਖ ਬ੍ਰਿਖ ਆਦਿਕ ਰਾਸੀਆਂ ਦੇ ਉਦਯ ਹੋਣ ਦਾ ਸਮਾਂ.
੨ ਦੇਵ ਪਿਤ੍ਰਿ ਆਦਿਕ ਦੀ ਤ੍ਰਿਪਤਿ.
੩ ਨੈਵੇਦ੍ਯ.
੪ ਕਸੌਟੀ. ਘਸਪੱਟੀ, ਕਸ਼ਪੱਟੀ.
੫ ਸੱਚ ਤੋਂ ਸਭ ਸਾਧਨ ਊਰੇ (ਘੱਟ) ਹਨ, ਸੱਚ ਸਭ ਦਾ ਸਰਤਾਜ ਹੈ.
੬ ਸ਼ੋਭਾ, ਸ਼ੁਹਰਤ.
੭ ਜਿਨਾਂ ਦਾ ਵਿਵਹਾਰ ਅੱਛਾ ਹੈ, ਉਨਾਂ ਨੇ ਆਪਣਾ ਪਰਲੋਕ ਸੁਧਾਰਿਆ ਹੈ, ਝੂਠੇ ਅਤੇ ਦੁਰਾਚਾਰੀ, ਲੋਕ ਪਰਲੋਕ ਦੋਵੇਂ ਵਿਗਾੜ ਲੈਂਦੇ ਹਨ.

ਸਚਾ ਸੇਵਹਿ ਸਚ ਕਮਾਵਹਿ, ਸਚੋਸਚ[1] ਕਮਾਵਣਿਆ.

ਮਹਲਾ ੧, ਵਾਰ ਆਸਾ

ਸਚ ਤਾਪਰ[2] ਜਾਣੀਐ, ਜਾ ਰਿਦੈ ਸਚਾ ਹੋਇ,
ਕੂੜ ਕੀ ਮਲ ਉਤਰੈ ਤਨੁ ਕਰੈ ਹਛਾ[3] ਧੋਇ,
ਸਚ ਤਾਪਰ ਜਾਣੀਐ, ਜਾ ਸਚ ਧਰੈ ਪਿਆਰ,
ਨਾਉ ਸੁਣ ਮਨ ਰਹਿਸੀਐ[4] ਤਾ ਪਾਏ ਮੋਖਦੁਆਰ,
ਸਚ ਤਾਪਰ ਜਾਣੀਐ, ਜਾ ਜੁਗਤਿ ਜਾਣੈ ਜੀਉ,
ਧਰਤਿ ਕਾਇਆ ਸਾਧਕੈ ਵਿਚ ਦੇਇ ਕਰਤਾ[5] ਬੀਉ.
ਸਚ ਤਾਪਰ ਜਾਣੀਐ, ਜਾ ਸਿਖ ਸਚੀ ਲੇਇ,
ਦਇਆ ਜਾਣੈ ਜੀਅ ਕੀ[6], ਕਿਛੁ[7] ਪੁੰਨ ਦਾਨ ਕਰੇਇ,
ਸਚ ਤਾਪਰ ਜਾਣੀਐ, ਜਾ ਆਤਮਤੀਰਥ ਕਰੈ ਨਿਵਾਸ,[8]
ਸਤਗੁਰੂ ਨੋ ਪੁਛਕੈ ਬਹਿਰਹੈ ਕਰੈ ਨਿਵਾਸ,
ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ,
ਨਾਨਕ ਵਖਾਣੈ ਬੇਨਤੀ ਜਿਨ ਸਚ ਪਲੈ ਹੋਇ.

---

੧ ਕੇਵਲ ਸੱਚ.
੨ ਤਬਹੀ. ੩ ਸ੍ਵੱਛ.
੪ ਪ੍ਰਸੰਨ ਹੋਵੇ. ਮਨ ਇਕਾਗ੍ਰ ਹੋ ਜਾਵੇ.
੫ ਕਰਤਾਰ ਦਾ ਨਾਮ.
੬ ਜੀਵਾਂ ਉੱਤੇ ਦਯਾ ਕਰਣ ਦੀ ਜੁਗਤੀ ਜਾਣੇ. ਸੱਪ ਠੂਹੇਂ ਸ਼ੇਰ ਬਘਿਆੜ ਅਰ ਹਲਕਾਏ ਕੁੱਤੇ ਆਦਿਕਾਂ ਪਰ ਦਯਾ ਕਰਕੇ ਪਾਪ ਦਾ ਭਾਗੀ ਨਾ ਬਣੇ. ਅਰ ਜੀਵ ਮਰਣ ਦੇ ਭਯ ਤੋਂ ਜੁੱਤੀ ਤ੍ਯਾਗਕੇ ਮੂੰਹ ਪਰ ਪੱਟੀ ਨਾ ਬੰਨ੍ਹ ਬੈਠੇ, ਐਸੇ ਹੀ ਅਪਨੇ ਅਧੀਨ ਜੀਵਾਂ ਨੂੰ ਭੁੱਖ ਤੇਹ ਅਰ ਬੇਰਹਿਮੀ ਦੇ ਵਰਤਾਉ ਰੂਪ ਕਲੇਸ਼ ਤੋਂ ਬਚਾਉਣ ਦਾ ਸ਼ਕਤੀਭਰ ਯਤਨ ਕਰੇ.
੭ ਧਰਮ ਦੀ ਕਮਾਈ ਵਿਚੋਂ ਕੁਝ ਹਿੱਸਾ. ਦਸੌਂਧ.
੮ ਇਸ ਤੀਰਥ ਤੋਂ ਕਈ ਅਣਜਾਣ ਸਿੱਖ ਗੰਗਾ ਕਾਸ਼ੀ ਆਦਿਕ ਤੀਰਥਾਂ ਉੱਤੇ ਨਿਵਾਸ ਕਰਕੇ ਮੁਕਤੀ ਦੀ ਉਡੀਕ ਰਖਦੇ ਹਨ.

ਆਸਾ ਫਰੀਦ

ਬੋਲੀਐ ਸਚੁ ਧਰਮ, ਝੂਠ ਨ ਬੋਲੀਐ.

ਪ੍ਰਭਾਤੀ ਅ. ੫, ਮਹਲਾ ੧

ਹਿਰਦੈ ਸਚੁ ਏਹੁ ਕਰਣੀ ਸਾਰ, ਹੋਰ ਸਭ ਪਾਖੰਡ ਪੂਜ[1] ਖੁਆਰ.

## (੨੮੨) ਸੱਚਖੰਡ

ਅਨੇਕ ਮਤਾਂ ਵਾਲੇ ਪਰਮੇਸ਼੍ਵਰ ਦੇ ਅਨੇਕ ਭੇਦ ਅਰ ਸਰੂਪ ਕਲਪਕੇ ਉਸ ਦੇ ਰਹਿਣ ਦੇ ਖ਼ਾਸ ਖ਼ਾਸ ਲੋਕ ਮੰਨਦੇ ਹਨ, ਪਰ ਗੁਰੁਮਤ ਵਿੱਚ ਕਰਤਾਰ ਨੂੰ ਇੱਕਦੇਸ਼ੀ ਨਹੀਂ ਮੰਨਿਆ. ਉਸ ਸਰਵਵ੍ਯਾਪੀ ਨੂੰ ਸਾਮਾਨ੍ਯ ਰੀਤੀ ਕਰਕੇ - "ਸਭ ਮਧੇ ਰਵਿਆ ਮੇਰਾ ਠਾਕੁਰ" ਕਥਨ ਕਰਕੇ, ਵਿਸ਼ੇਸ਼ ਰੀਤੀ ਕਰਕੇ ਉਸਦਾ ਨਿਵਾਸ "ਸੱਚਖੰਡ" ਵਿੱਚ ਕਥਨ ਕੀਤਾ ਹੈ. "ਆਪ ਸਤ ਕੀਆ ਸਭ ਸਤਿ" - ਬਚਨ ਅਨੁਸਾਰ ਸਭ ਵਿਸ਼੍ਵ ਸੱਚਖੰਡ ਹੈ, ਪਰ ਖ਼ਾਸ ਕਰਕੇ ਸਤਸੰਗ ਔਰ ਅਭ੍ਯਾਸੀ ਪੁਰੁਸ਼ ਦਾ ਨਿਰਮਲ ਅੰਤਹਕਰਣ ਗੁਰੂ ਸਾਹਿਬ ਨੇ ਸੱਚਖੰਡ ਵਰਣਨ ਕੀਤਾ ਹੈ.

ਕਿਤੇ ਕਿਤੇ ਤੁਰੀਯਪਦ (ਨਿਰਬਾਣ) ਦਾ ਨਾਉਂ ਭੀ ਸੱਚਖੰਡ ਆਉਂਦਾ ਹੈ.

ਜਪੁ

ਸਚਖੰਡ ਵਸੈ ਨਿਰੰਕਾਰ, ਕਰਿ ਕਰਿ ਵੇਖੈ ਨਦਰਿ ਨਿਹਾਲ.

ਗਉੜੀ ਮਹਲਾ ੫, ਅਸਟਪਦੀ

ਕਵਨ ਅਸਥਾਨ, ਜੋ ਕਬਹੁ ਨ ਟਰੈ?

ਇੰਦ੍ਰਪੁਰੀ ਮਹਿ ਸਰਪਰ[2] ਮਰਣਾ, ਬ੍ਰਹਮਪੁਰੀ ਨਿਹਚਲ ਨਹੀ ਰਹਿਣਾ,
ਸਿਵਪੁਰੀ ਕਾ ਹੋਇਗਾ ਕਾਲਾ, ਤ੍ਰੈਗੁਣ ਮਾਇਆ ਬਿਨਸ, ਬਿਤਾਲਾ!
ਗਿਰਿ ਤਰੁ ਧਰਣਿ ਗਗਨ ਅਰੁ ਤਾਰੇ, ਰਵਿਸਸਿ ਪਵਣ ਪਾਵਕ ਨੀਰਾਰੇ,

---

੧ ਪਾਖੰਡ ਨਾਲ ਮਿਲੀ ਹੋਈ ਪੂਜਾ.

੨ ਨਿਸ਼ਚਿਤ. ਜ਼ਰੂਰ.

ਦਿਣਸ ਰੈਣ ਬਰਤ ਅਰ ਭੇਦਾ[੧], ਸਾਸਤ੍ਰ ਸਿੰਮ੍ਰਿਤਿ ਬਿਨਸਹਿਗੇ ਬੇਦਾ,[੨]
ਤੀਰਥ ਦੇਵ ਦੇਹੁਰਾ ਪੋਥੀ, ਮਾਲਾ ਤਿਲਕ ਸੋਚ[੩] ਪਾਕ ਹੋਤੀ,[੪]
ਧੋਤੀ ਡੰਡਉਤ ਪਰਸਾਦਨ ਭੋਗਾ, ਗਵਨ ਕਰੈਗੋ ਸਗਲੋ ਲੋਗਾ.
ਜਾਤਿ ਵਰਣ ਤੁਰਕ[੫] ਅਰ ਹਿੰਦੂ, ਪਸੁ ਪੰਖੀ ਅਨਿਕ ਜੋਨਿ ਜਿੰਦੂ,
ਸਗਲ ਪਾਸਾਰ ਦੀਸੈ ਪਾਸਾਰਾ, ਬਿਨਸ ਜਾਇਗੋ ਸਗਲ ਆਕਾਰਾ.
ਸਹਿਜ ਸਿਫਤ ਭਗਤਿ ਤਤੁਗਿਆਨਾ, ਸਦਾ ਅਨੰਦ ਨਿਹਚਲ ਸਚਥਾਨਾ,
ਤਹਾ ਸੰਗਤ ਸਾਧੁ ਗੁਣ ਰਸੈ, ਅਨਭਉਨਗਰ ਤਹਾ ਸਦ ਬਸੈ,
ਤਹਿ ਭਉ ਭਰਮਾ ਸੋਗ ਨ ਚਿੰਤਾ, ਆਵਣ ਜਾਵਣ ਮਿਰਤ ਨ ਹੋਤਾ,
ਕਹੁ ਨਾਨਕ ਜਿਸ ਕਿਰਪਾ ਕਰੈ, ਨਿਹਚਲਥਾਨ[੬] ਸਾਧੁਸੰਗ ਤਰੈ.

ਆਸਾ ਮਹਲਾ ੧, ਛੰਤ

ਤਿਤੁ ਅਗਮ ਤਿਤੁ ਅਗਮਪੁਰੇ, ਕਹੁ ਕਿਤਬਿਧਿ ਜਾਈਐ ਰਾਮ,
ਸਚ ਸੰਜਮੋ ਸਾਰਗੁਣਾ ਗੁਰੁਸਬਦ ਕਮਾਈਐ ਰਾਮ,
ਸਚਸਬਦ ਕਮਾਈਐ ਨਿਜਘਰ ਜਾਈਐ, ਪਾਈਐ ਗੁਣੀਨਿਧਾਨਾ.

ਰਾਮਕਲੀ ਮਹਲਾ ੫

ਪੰਚ ਸਬਦ ਤਹਿ ਪੂਰਨ ਨਾਦ, ਅਨਹਦ ਬਾਜੇ ਅਚਰਜ ਬਿਸਮਾਦ,[੭]
ਕੇਲ ਕਰਹਿ ਸੰਤ ਹਰਿਲੋਗ, ਪਾਰਬ੍ਰਹਮ ਪੂਰਨ ਨਿਰਜੋਗ.[੮]
ਸੂਖ ਸਹਿਜ ਆਨੰਦ ਭਵਨ,
ਸਾਧੁਸੰਗ ਬੈਸ ਗੁਣ ਗਾਵਹਿ, ਤਹਿ ਰੋਗ ਸੋਗ ਨਹੀ ਜਨਮ ਮਰਣ.

---

੧ ਬ੍ਰਹਮਾਂਡ ਅਤੇ ਉਸਦੇ ਭੇਦ ਨਵਖੰਡ ਆਦਿਕ.
੨ ਗੁਰੁਮਤ ਵਿੱਚ ਵੇਦ ਨਿਤ੍ਯ ਨਹੀਂ. ੩ ਸੌਚ.
੪ ਹੋਤ੍ਰੀ., ਹਵਨ ਕਰਨਾ.
੫ ਸਿੱਖਮਤ ਦੀਆਂ ਪੁਸਤਕਾਂ ਵਿੱਚ ਮੁਸਲਮਾਨਮਾਤ੍ਰ ਵਾਸਤੇ "ਤੁਰਕ" ਪਦ ਆਉਂਦਾ ਹੈ.
੬ ਸੱਚਖੰਡ. ਦੇਖੋ, ਵੈਕੁੰਠ ਪਦ.
੭ ਵਿਸਮਯਪ੍ਰਦ, ਅਦਭੁਤ. ੮ ਨਿਰਲੇਪ.

ਊਹਾ ਸਿਮਰਹਿ ਕੇਵਲ ਨਾਮ, ਬਿਰਲੇ ਪਾਵਹਿ ਓਹੁ ਬਿਸ੍ਰਾਮ,
ਭੋਜਨ ਭਾਉ ਕੀਰਤਨ ਆਧਾਰ, ਨਿਹਚਲ ਆਸਨ ਬੇਸੁਮਾਰ.
ਡਿਗੈ ਨ ਡੋਲੈ ਕਤਹੂ ਨ ਧਾਵੈ, ਗੁਰੁਪ੍ਰਸਾਦਿ ਕੋ ਇਹੁ ਮਹਿਲ ਪਾਵੈ.
ਭ੍ਰਮ ਭੈ ਮੋਹ ਨ ਮਾਇਆਜਾਲ, ਸੁੰਨਸਮਾਧਿ ਪ੍ਰਭੁ ਕਿਰਪਾਲੁ.
ਤਾਕਾ ਭੈ ਮੋਹ ਨ ਮਾਇਆਜਾਲ, ਸੁੰਨਸਮਾਧਿ ਪ੍ਰਭੁ ਕਿਰਪਾਲੁ.
ਤਾਕਾ ਅੰਤ ਨ ਪਾਰਾਵਾਰ, ਆਪੇ ਗੁਪਤ ਆਪੇ ਪਾਸਾਰ.
ਜਾਕੈ ਅੰਤਰ ਹਰਿ ਹਰਿ ਸੁਆਦ, ਕਹਿਨ ਨ ਜਾਈ ਨਾਨਕ ਬਿਸਮਾਦ.

## (੨੯੩) ਸਤਸੰਗ

ਸਿਰੀਰਾਗ ਮਹਲਾ ੧ (ਜੋਗੀ ਅੰਦਰ)

ਸਤ ਸੰਗਤ ਕੈਸੀ ਜਾਣੀਐ? ਜਿਥੈ ਏਕੋ ਨਾਮ ਵਖਾਣੀਐ.

ਸਿਰੀਰਾਗ ਅ. ੫. ਮਹਲਾ ੩

ਸਚੀਸੰਗਤਿ ਬੈਸਣਾ, ਸਚਨਾਮ ਮਨ ਧੀਰ.[੧]

ਆਸਾ ਮਹਲਾ ੧, ਅਸਟਪਦੀ

ਊਤਮ ਸੰਗਤਿ ਊਤਮ ਹੋਵੈ, ਗੁਣ ਕਉ ਧਾਵੈ ਅਵਗੁਣ ਧੋਵੈ.

ਆਸਾ ਮਹਲਾ ੫

ਕਾਮ ਕ੍ਰੋਧ ਮਾਇਆ ਮਦ ਮਤਸਰ[੨], ਏ ਖੇਲਤ ਸਭ ਜੂਐ ਹਾਰੇ,
ਸਤੁ ਸੰਤੋਖ ਦਇਆ ਧਰਮ ਸੁਚਿ, ਇਹ ਅਪਨੇ ਗ੍ਰਿਹ ਭੀਤਰ ਵਾਰੇ,[੩]
ਜਨਮ ਮਰਨ ਚੂਕੇ ਸਭ ਭਾਰੇ,[੪]
ਮਿਲਤ ਸੰਗ ਭਇਓ ਮਨ ਨਿਰਮਲ, ਗੁਰਪੂਰੇ ਲੈ ਖਿਨਮਹਿ ਤਾਰੇ,
ਸਭਕੀ ਰੇਨੁ ਹੋਇਰਹੈ ਮਨੂਆ, ਸਗਲੇ ਦੀਸਹਿ ਮੀਤ ਪਿਆਰੇ,
ਸਭਮਧੇ ਰਵਿਆ ਮੇਰਾ ਠਾਕੁਰ, ਦਾਨਦੇਤ ਸਭ ਜੀਅ ਸਮ੍ਹਾਰੇ.[੫]

---

੧ ਠਹਿਰਾਉਣਾ, ਆਨੰਦ. ੨ ਦ੍ਵੇਸ਼, ਹਸਦ.
੩ ਬਾੜਲਏ. ਠਹਿਰਾਏ. ੪ ਪਾਪਾਂ ਦੇ ਬੋਝ, ਅਥਵਾ, ਪਾਖੰਡੀਆਂ ਦੀ ਗੁਲਾਮੀ ਦਾ ਬੋਝਾ. ੫ ਯਾਦ ਕਰਕੇ.

ਆਸਾ ਮਹਲਾ ੫

ਮਹਾ ਪਵਿਤ੍ਰ ਸਾਧੁ ਕਾ ਸੰਗ, ਜਿਸ ਭੇਟਤ ਲਾਗੈ ਪ੍ਰਭੁਰੰਗ.
ਗੁਰੁਪ੍ਰਸਾਦਿ ਓਇ ਆਨੰਦ ਪਾਵੈ,
ਜਿਸ ਸਿਮਰਤ ਮਨ ਹੋਇ ਪ੍ਰਗਾਸਾ,
ਤਾਕੀ ਗਤਿ ਮਿਤਿ ਕਹਿਨ ਨ ਜਾਵੈ.

ਗੂਜਰੀ ਮਹਲਾ ੫

ਮੇਰੇ ਮਾਧਉ ਜੀ, ਸਤਸੰਗਤਿ ਮਿਲੈ ਸੁ ਤਰਿਆ,
ਗੁਰੁਪਰਸਾਦਿ ਪਰਮਪਦ ਪਾਇਆ, ਸੂਕੇ ਕਾਸਟ ਹਰਿਆ.[1]

ਗੂਜਰੀ ਅਸਟਪਦੀ ਮਹਲਾ ੧

ਪਾਰਸ ਭੇਟ ਕੰਚਨਧਾਤੁ ਹੋਈ ਸਤਸੰਗਤ ਕੀ ਵਡਿਆਈ.

ਮਹਲਾ ੩, ਵਾਰ ਵਡਹੰਸ

ਸਚੀਸੰਗਤਿ ਸਚ ਮਿਲੈ, ਸਚੈਨਾਇ ਪਿਆਰ.

ਜੈਤਸਰੀ ਮਹਲਾ ੫

ਨਾਵਰੂਪ ਭਇਓ ਸਾਧੁਸੰਗ, ਭਵਨਿਧਿ ਪਾਰਪਰਾ.

ਬਿਲਾਵਲ ਮਹਲਾ ੫

ਪਿੰਗਲ ਪਰਬਤ ਪਾਰਪਰੇ, ਖਲ ਚਤੁਰ ਬਕੀਤਾ,[2]
ਅੰਧੁਲੇ ਤ੍ਰਿਭਵਣ ਸੂਝਿਆ, ਗੁਰੁ ਭੇਟ ਪੁਨੀਤਾ,
ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ!
ਮੈਲ ਖੋਈ ਕੋਟਿ ਅਘ ਹਰੇ, ਨਿਰਮਲ ਭਏ ਚੀਤਾ.
ਸਿੰਘ ਬਿਲਾਈ ਹੋਇਗਇਓ, ਤ੍ਰਿਣ ਮੇਰੁ ਦਿਖੀਤਾ,

---

੧ ਭਰਮ ਸੂਕੇ ਬਹੁ ਉਭਸੁਕ ਕਹੀਅਹਿ, ਮਿਲ ਸਾਧੂਸੰਗ ਹਰੀਜੈ.
*(ਕਲਿਆਨ ਅਸਟਪਦੀ ਮਹਲਾ ੪)*

੨ ਵਕਤਾ.

ਸੂਮ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ.[੧]

ਬਿਲਾਵਲ ਮਹਲਾ ੫

ਸਾਧੁਸੰਗਤ ਕੈ ਬਾਸਬੈ ਕਲਮਲ ਸਭ ਨਸਨਾ,
ਪ੍ਰਭੁ ਸੇਤੀ ਰੰਗ ਰਾਤਿਆ, ਤਾਤੇ ਗਰਭ ਨ ਗ੍ਰਸਨਾ,
ਬੁਧਿ ਪ੍ਰਗਾਸ ਪਰਗਟ ਭਈ ਉਲਟਕਮਲ ਬਿਗਸਨਾ,[੨]
ਸੀਤਲ ਸਾਂਤਿ ਸੰਤੋਖ ਹੋਇ, ਸਭ ਬੂਝੀ ਤ੍ਰਿਸਨਾ,
ਦਹਿਦਿਸ ਧਾਵਤ ਮਿਟਗਏ, ਨਿਰਮਲਥਾਨ ਬਸਨਾ.

ਗੌਂਡ ਮਹਲਾ ੪

ਜਿਉ ਚੰਦਨ ਨਿਕਟ ਵਸੈ ਹਿਰਡ[੩] ਬਪੁੜਾ,
ਤਿਉ ਸਤਸੰਗਤਿ ਮਿਲ ਪਤਿਤ ਪਰਵਾਣ.

ਨਟ ਮਹਲਾ ੪

ਹਰਿਗੁਨ ਊਚ ਨੀਚ ਹਮ ਗਾਏ ਗੁਰੁ ਸਤਗੁਰੁ ਸੰਗ ਸਖੇ,
ਜਿਉ ਚੰਦਨ ਸੰਗ ਬਸੈ ਨਿੰਮ ਬਿਰਖਾ, ਗੁਨ ਚੰਦਨ ਕੇ ਬਸਖੇ.

ਸਾਰੰਗ ਮਹਲਾ ੫

ਗੁਰੁਉਪਦੇਸ ਸਾਧੁ ਕੀ ਸੰਗਤਿ ਬਿਨਸਿਓ ਸਗਲ ਸੰਤਾਪ,
ਮਿਤ੍ਰ ਸਤ੍ਰੁ ਪੇਖ ਸਮਤੁ ਬੀਚਾਰਿਓ, ਸਗਲ ਸੰਭਾਖਨ ਜਾਪ.[੪]

ਕਾਨੜਾ ਮਹਲਾ ੪

ਹਰਿ ਕੇ ਜਨ ਊਤਮ ਜਗ ਕਹੀਅਹਿ, ਜਿਨ ਮਿਲਿਆ ਪਾਥਰ ਸੇਨ.[੫]

---

੧ ਜੋ ਅੱਧੇ ਦਾਮ ਪਾਉਣ ਵਾਸਤੇ ਕਲੇਸ਼ ਕਰਦੇ ਸੇ ਹੁਣ ਓਹ ਮਹਾਧਨੀ ਹੋ ਗਏ ਹਨ.

੨ ਦੇਖੋ, ਕਮਲ ਪ੍ਰਗਾਸ.

੩ ਇਰੰਡ.

੪ ਸਤਸੰਗੀਆਂ ਦੀ ਗੱਲ ਬਾਤ (ਗੁਫਤਗੂ) ਹੀ ਵਾਹਗੁਰੂ ਦਾ ਜਾਪ ਹੈ.

੫ ਸਿੱਜ ਜਾਂਦੇ ਹਨ, ਪਾਂਮਰਾਂ ਦੇ ਕਠੋਰਮਨ ਭੀ ਦ੍ਰਵ ਜਾਂਦੇ ਹਨ.

ਕਾਨੜਾ ਮਹਲਾ ੫

ਬਿਸਰਗਈ ਸਭ ਤਾਤਿ ਪਰਾਈ, ਜਬ ਤੇ ਸਾਧੁਸੰਗਤਿ ਮੋਹਿ ਪਾਈ,
ਨਾਕੋ ਬੈਰੀ ਨਹੀ ਬਿਗਾਨਾ, ਸਗਲ ਸੰਗ ਹਮਕਉ ਬਨਿਆਈ.

ਵਾਰ ਕਾਨੜਾ ਮਹਲਾ ੪, ਪੌੜੀ

ਸਤਸੰਗਤ ਸਤਗੁਰੁ ਚਟਸਾਲ[1] ਹੈ, ਜਿਤੁ ਹਰਿਗੁਣ ਸਿਖਾ.

ਸਲੋਕ, ਕਬੀਰ

ਚੰਦਨ ਕਾ ਬਿਰਵਾ ਭਲਾ ਬੇੜਿਓ ਢਾਕ ਪਲਾਸ,[2]
ਓਇਭੀ ਚੰਦਨ ਹੁਇਰਹੇ ਬਸੇ ਜੁ ਚੰਦਨ ਪਾਸ.
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲ ਖਾਇ.
ਸੰਗਤਿ ਕਰੀਐ ਸਾਧੁ ਕੀ, ਅੰਤ ਕਰੈ ਨਿਰਬਾਹ,
ਸਾਕਤ ਸੰਗ ਨ ਕੀਜੀਐ ਜਾਤੇ ਹੋਇ ਬਿਨਾਹ.[3]
ਸਾਧੂ ਕੀ ਸੰਗਤ ਰਹਉ ਜਉਕੀ ਭੂਸੀ ਖਾਉ,
ਹੋਨਹਾਰ ਸੋ ਹੋਇਹੈ ਸਾਕਤ ਸੰਗ ਨ ਜਾਉ.
ਏਕ ਘੜੀ ਆਧੀ ਘੜੀ, ਆਧੀਹੂੰ ਤੇ ਆਧ,
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ.

## (੨੯੪) ਸਤੀ

ਮਰੇ ਪਤੀ ਨਾਲ, ਮਨਹਠ ਕਰਕੇ ਆਤਮਘਾਤ ਕਰਣ ਵਾਲੀਆਂ ਇਸਤ੍ਰੀਆਂ ਦਾ ਨਾਉਂ, ਲੋਕਪ੍ਰਸਿੱਧ "ਸਤੀ" ਹੋ ਗਯਾ ਹੈ, ਪਰ ਗੁਰੂ ਸਾਹਿਬ, ਕੇਵਲ ਪਤਿਵ੍ਰਤਾ ਸੁਸ਼ੀਲਾ ਇਸਤ੍ਰੀ ਨੂੰ ਸਤੀ ਕਥਨ ਕਰਦੇ ਹਨ.

ਗਉੜੀ ਮਹਲਾ ੫

ਦੇਖਾਦੇਖੀ ਮਨਹਠ ਜਲਜਾਈਐ,

---

੧ ਪਾਠਸ਼ਾਲਾ.

੨ ਪਤ੍ਰ.

੩ ਵਿਨਾਸ਼. ਹਾਨੀ.

ਪ੍ਰਿਅ ਸੰਗ ਨ ਪਾਵੈ ਬਹੁ ਜੋਨਿ ਭਵਾਈਐ.[੧]
ਸੀਲ ਸੰਜਮ ਪ੍ਰਿਅ ਆਗਿਆ ਮਾਨੈ,
ਤਿਸ ਨਾਰੀ ਕੋ ਦੁਖ ਨ ਜਮਾਨੈ.[੨]
ਕਹੁ ਨਾਨਕ, ਜਿਨ ਪ੍ਰਿਉ ਪਰਮੇਸੁਰ ਕਰ ਜਾਨਿਆ,[੩]
ਧੰਨ ਸਤੀ ਦਰਗਹਿ ਪਰਵਾਨਿਆ.

ਗਉੜੀ, ਕਬੀਰ

ਬਿਨ ਸਤ, ਸਤੀ ਹੋਇ ਕੈਸੇ ਨਾਰਿ?[੪] ਪੰਡਿਤ, ਦੇਖਹੁ ਰਿਦੈ ਬੀਚਾਰ.

ਮਹਲਾ ੩, ਵਾਰ ਸੂਹੀ

ਸਤੀਆ ਏਹ ਨ ਆਖੀਅਨਿ, ਜੋ ਮੜਿਆ ਲਗ ਜਲੰਨ.[੫]
ਨਾਨਕ ਸਤੀਆ ਜਾਣੀਅਨ, ਜਿ ਬਿਰਹੇਚੋਟ ਮਰੰਨ.[੬]

ਮਹਲਾ ੩, ਵਾਰ ਸੂਹੀ

ਭੀ ਸੋ ਸਤੀਆ ਜਾਣੀਅਨ, ਸੀਲ ਸੰਤੋਖ ਰਹੰਨ,
ਸੇਵਨ ਸਾਈ ਆਪਣਾ ਨਿਤ ਉਠ ਸੰਮ੍ਹਾਲੰਨ.

---

੧ ਹਿੰਦੂਮਤ ਦੇ ਪੁਸਤਕਾਂ ਵਿੱਚ ਏਹ ਲਿਖਿਆ ਦੇਖਕੇ ਕਿ ਪਤੀ ਸਾਥ ਪ੍ਰਾਣ ਤਯਾਗਣ ਵਾਲੀ ਇਸਤ੍ਰੀ, ਪਰਲੋਕ ਵਿੱਚ ਪਤੀ ਸਹਿਤ ਆਨੰਦ ਭੋਗਦੀ ਹੈ, ਬਹੁਤ ਇਸਤ੍ਰੀਆਂ ਆਤਮਘਾਤ ਕਰ ਲੈਂਦੀਆਂ ਹਨ, ਪਰ ਐਸਾ ਕਰਣ ਤੋਂ ਪਤੀ ਦਾ ਸੰਗ ਪ੍ਰਾਪਤ ਨਹੀਂ ਹੁੰਦਾ, ਸਗੋਂ ਵਾਹਿਗੁਰੂ ਦੇ ਹੁਕਮ ਵਿਰੁੱਧ ਕਰਮ ਕਰਣ ਕਰਕੇ, ਬਹੁ ਜੋਨਿ ਭ੍ਰਮਾਈਐ.

੨ ਕਿਸੀ ਸਮੇਂ.

੩ ਜਿਸ ਨੇ ਪਤੀ ਨੂੰ ਪਰਮ ਪੂਜਯ (ਸਭ ਦੇਵੀ ਦੇਵਤਿਆਂ ਤੋਂ ਵਧਕੇ) ਜਾਣਿਆ ਹੈ.

੪ ਸੀਲ (ਪਤਿਵ੍ਰਤਧਰਮ) ਤੋਂ ਬਿਨਾ, ਇਸਤ੍ਰੀ ਕੈਸੇ ਸਤੀ ਹੋ ਸਕਦੀ ਹੈ?

੫ ਜੋ ਚਿੰਤਾ ਦੀ ਅੱਗ ਵਿੱਚ ਜਲਦੀਆਂ ਹਨ. ਅਥਵਾ, ਮੁਰਦਿਆਂ ਨਾਲ ਜਲਦੀਆਂ ਹਨ.

੬ ਪਤਿਵਿਯੋਗ ਦੇ ਸਦਮੇਂ ਨਾਲ ਪ੍ਰਾਣ ਤਯਾਗ ਦਿੰਦੀਆਂ ਹਨ.

## (੨੯੫) ਸ਼ਬਦ

ਗੁਰੂ ਗ੍ਰੰਥਸਾਹਿਬ ਵਿੱਚ ਸ਼ਬਦ ਦੇ ਅਰਥ, ਕਰਤਾਰ, ਸਤਗੁਰਾਂ ਦ੍ਵਾਰਾ ਪ੍ਰਾਪਤ ਹੋਯਾ ਕਰਤਾਰ ਦਾ ਹੁਕਮ, ਧਰਮ, ਗੁਰੁਮੰਤ੍ਰ, ਔਰ ਗੁਰੁਬਾਨੀ ਹਨ.

ਮਹਲਾ ੨, ਵਾਰ ਆਸਾ

ਜੋਗਿ ਸਬਦੰ ਗਿਆਨ ਸਬਦੰ[੧], ਬੇਦ ਸਬਦੰ ਬ੍ਰਾਹਮਣਹ,[੨]
ਖਤ੍ਰੀ ਸਬਦੰ ਸੂਰ ਸਬਦੰ[੩], ਸੂਦ੍ਰ ਸਬਦੰ ਪਰਾਕ੍ਰਿਤਹ.[੪]
ਸਰਬ ਸਬਦੰ ਏਕ ਸਬਦੰ[੫], ਜੇਕੋ ਜਾਣੈ ਭੇਉ,
ਨਾਨਕ ਤਾਕਾ ਦਾਸ ਹੈ, ਸੋਈ ਨਿਰੰਜਨਦੇਉ.[੬]

ਸੋਰਠ ਅ. ਪ. ਮਹਲਾ ੧

ਸਬਦ ਗੁਰੁ ਪੀਰਾ[੭] ਗਹਿਰ ਗੰਭੀਰਾ, ਬਿਨ ਸਬਦੈ ਜਗ ਬਉਰਾਨੰ.

ਸੋਰਠ ਮਹਲਾ ੩

ਸਬਦ ਨ ਜਾਣਹਿ ਸੇ ਅੰਨ੍ਹੇ ਬੋਲੇ, ਸੇ ਕਿਤੁਆਏ ਸੰਸਾਰਾ?

---

੧ ਯੋਗੀ (ਆਤਮਾ ਵਿਖੇ ਮਨ ਜੋੜਨਵਾਲੇ ਅਭ੍ਯਾਸੀ) ਦਾ ਧਰਮ ਗ੍ਯਾਨ ਪ੍ਰਾਪਤ ਕਰਣਾ ਹੈ.

੨ ਬ੍ਰਾਹਮਣ ਦਾ ਧਰਮ ਵੇਦ ਅਭ੍ਯਾਸ ਹੈ.

੩ ਛਤ੍ਰੀ ਦਾ ਧਰਮ ਸ਼ੂਰਵੀਰਤਾ ਹੈ.

੪ ਸ਼ੂਦ੍ਰ ਦਾ ਧਰਮ ਪਰਾਈ ਕਿਰਤ (ਸੇਵਾ) ਹੈ.

੫ ਵਾਸਤਵ ਵਿੱਚ (ਗੁਰੁਮਤ ਅਨੁਸਾਰ) ਸਾਰਿਆਂ ਦਾ ਸਾਧਾਰਣ ਇੱਕ ਧਰਮ ਹੈ, ਅਰਥਾਤ-ਇੱਕ ਪਿਤਾ ਦੇ ਪੁਤ੍ਰ ਹੋਣ ਕਰਕੇ ਪਰਸਪਰ ਭ੍ਰਾਤ੍ਰਿਭਾਵ ਰੱਖਣਾ, ਨਾਮ ਦਾਨ ਸਨਾਨ ਨਾਲ ਪ੍ਰੇਮ ਕਰਣਾ, ਕੁਕਰਮਾਂ ਤੋਂ ਬਚਣਾ.

੬ ਜੇ ਕੋਈ ਇਸ ਭੇਦ ਨੂੰ ਸਮਝੇ, ਮੈਂ ਉਸ ਦਾ ਦਾਸ ਹਾਂ, ਔਰ ਓਹ ਪੁਰੁਸ਼ ਵਾਹਿਗੁਰੂ ਦਾ ਰੂਪ ਹੈ, "ਜਨ ਨਾਨਕ ਧੂੜਿ ਮੰਗੈ ਤਿਸ ਗੁਰੁਸਿਖ ਕੀ, ਜੋ ਆਪ ਜਪੈ, ਅਵਰਾ ਨਾਮ ਜਪਾਵੈ."

੭ ਏਸੇ ਨਿਯਮ ਅਨੁਸਾਰ ਗੁਰੂ ਗ੍ਰੰਥਸਾਹਿਬ ਨੂੰ ਗੁਰਿਆਈ ਮਿਲੀਹੈ.

ਰਾਮਕਲੀ ਮਹਲਾ ੫, ਅਸਟਪਦੀ

ਸਿਖਹੁ ਸਬਦ ਪਿਆਰਿਹੋ, ਜਨਮ ਮਰਣ ਕੀ ਟੇਕ,
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ.

ਪ੍ਰਭਾਤੀ ਮਹਲਾ ੩

ਏਕੋ ਸਬਦ ਏਕੋ ਪ੍ਰਭੁ ਵਰਤੈ, ਸਭ ਏਕਸ ਤੇ ਉਤਪਤਿ ਚਲੈ.
ਨਾਨਕ ਗੁਰਮੁਖ ਮੇਲ ਮਿਲਾਏ, ਗੁਰਮੁਖ ਹਰਿ ਹਰਿ ਜਾਇ ਰਲੈ.

ਪ੍ਰਭਾਤੀ ਮਹਲਾ ੧, ਅਸਟਪਦੀ

ਇਸ ਜਗ ਮਹਿ ਸਬਦਕਰਣੀ ਹੈ ਸਾਰ.[੧]
ਬਿਨ ਸਬਦੈ ਹੋਰ ਮੋਹ ਗੁਬਾਰ.
ਸਬਦੇ ਨਾਮ ਰਖੈ ਉਰਧਾਰ,
ਸਬਦੇ ਗਤਿਮਤਿ ਮੋਖਦੁਆਰ.

## (੨੯੬) ਸ਼ਬਦ ਦੀ ਟਕਸਾਲ

ਜਪੁ

ਜਤੁ ਪਾਹਾਰਾ, ਧੀਰਜੁ ਸੁਨਿਆਰ,[੨]
ਅਹਿਰਣਿ ਮਤਿ, ਵੇਦੁ ਹਥੀਆਰੁ,[੩]
ਭਉ ਖਲਾ, ਅਗਨਿ ਤਪਤਾਉ,[੪]

---

੧ ਗੁਰੁਸ਼ਬਦ ਅਨੁਸਾਰ ਅਮਲ ਕਰਣਾ ਸਭ ਤੋਂ ਸ੍ਰੇਸ਼ਟ ਹੈ.

੨ ਇੰਦ੍ਰਿਆਂ ਨੂੰ ਵਿਕਾਰਾਂ ਤੋਂ ਰੋਕਣਾ ਭੱਠੀ ਹੈ, ਧੀਰਜ ਸੁਨਿਆਰ ਹੈ.

੩ ਇਸਥਿਤ ਬੁੱਧੀ ਅਹਿਰਣ ਹੈ, ਗੁਰੂਦ੍ਵਾਰਾ ਪ੍ਰਾਪਤ ਹੋਯਾ ਗ੍ਯਾਨ (ਵਿਚਾਰ) ਹਥੌੜਾ ਹੈ.

੪ ਕਰਤਾਰ ਦਾ ਭੈ ਰੱਖਕੇ ਕੁਕਰਮਾਂ ਤੋਂ ਬਚਣਾ ਹਵਾ ਫੂਕਣ ਵਾਸਤੇ ਖੱਲਾਂ ਹਨ, ਤਪ ਦਾ ਤਪਣਾ, ਅਰਥਾਤ-ਸੰਸਾਰਿਕ ਸੁਖਾਂ ਨੂੰ ਤੁੱਛ ਜਾਣਕੇ ਧਰਮ ਵਾਸਤੇ ਕਸ਼ਟ ਸਹਾਰਣਾ ਅਗਨੀ ਦਾ ਤਾਉ ਹੈ.

ਭਾਂਡਾ ਭਾਉ, ਅੰਮ੍ਰਿਤ ਤਿਤੁ ਢਾਲਿ,[1]
ਘੜੀਐ ਸਬਦੁ ਸਚੀਟਕਸਾਲ.[2]

## (੨੮੭) ਸਭਾ-ਦੀਵਾਨ

ਸਿਰੀਰਾਗ ਮਹਲਾ ੫
ਥਾਨ ਸੁਹਾਵਾ ਪਵਿਤ ਹੈ ਜਿਥੈ ਸੰਤਸਭਾ.[3]
ਪੌੜੀ ਮਹਲਾ ੪, ਵਾਰ ਸਿਰੀ ਰਾਗ
ਜੋ ਮਿਲਿਆ ਹਰਿਦੀਬਾਨੁ ਸਿਉ, ਸੋ ਸਭਨੀ ਦੀਬਾਣੀ ਮਿਲਿਆ,[4]
ਜਿਥੈ ਓਹ ਜਾਇ ਤਿਥੈ ਓਹ ਸੁਰਖਰੂ,
ਓਸਕੈ ਮੁਹਿਡਿਠੈ ਸਭ ਪਾਪੀ ਤਰਿਆ.
ਆਸਾ ਮਹਲਾ ੧
ਸਿਖਸਭਾ ਦੀਖਿਆ ਕਾ ਭਾਉ,
ਗੁਰੁਮੁਖ ਸੁਣਨਾ ਸਾਚਾ ਨਾਉ.
ਪ੍ਰਭਾਤੀ ਅਸਟਪਦੀ ਮਹਲਾ ੧
ਕਰਣੀ ਕੀਰਤਿ ਗੁਰੁਮਤਿ ਸਾਰ, ਸੰਤਸਭਾ ਗੁਣ ਗਿਆਨ ਬੀਚਾਰ.

---

੧ ਪ੍ਰੇਮ ਸੰਚਾ ਹੈ, ਸ਼ਬਦ (ਅੰਮ੍ਰਿਤ) ਉਸ ਵਿੱਚ ਢਾਲਿਆ ਜਾਂਦਾ ਹੈ.
੨ ਇਸ ਰੀਤੀ ਨਾਲ ਸੱਚੀ ਟਕਸਾਲ (ਸਤਸੰਗ) ਵਿੱਚ ਅੰਮ੍ਰਿਤਰੂਪ ਸ਼ਬਦ ਘੜੀਦਾ ਹੈ.
੩ ਸਿੱਖ ਸਮਾਜ.
੪ ਜੋ ਵਾਹਿਗੁਰੂ ਦੇ ਦਿਵਾਨ ਅਰਥਾਤ-ਸਿੱਖਧਰਮ ਦੇ ਦਿਵਾਨ ਔਰ ਸਭਾ ਦਾ ਮੈਂਬਰ ਹੈ, ਓਹ ਸਾਰੇ ਸੰਸਾਰ ਦੇ ਦਿਵਾਨਾਂ (ਮਜਲਸਾਂ) ਨਾਲ ਮਿਲਿਆ ਹੋਯਾ ਹੈ, ਕਯੋਂਕਿ ਉਸ ਦਾ ਮੰਤਵ੍ਯ ਹੈ— "ਏਕ ਪਿਤਾ ਏਕਸ ਕੇ ਹਮ ਬਾਰਿਕ". ਅਰ "ਵਿਚ ਦੁਨੀਆ ਸੇਵ ਕਮਾਈਐ, ਤਾਂ ਦਰਗਹਿ ਬੈਸਣ ਪਾਈਐ." ਤਥਾ— "ਜੋ ਸਰਣ ਆਵੈ ਤਿਸ ਕੰਠ ਲਾਵੈ."

## (੨੯੮) ਸਾਹਿਬਜ਼ਾਦੇ

ਗੁਰੂ ਨਾਨਕ ਸਾਹਿਬ ਦੀ ਵੰਸ਼ ਬੇਦੀ, ਗੁਰੂ ਅੰਗਦ ਸਾਹਿਬ ਦੀ ਵੰਸ਼ ਤੇਹਣ, ਗੁਰੂ ਅਮਰਦਾਸ ਸਾਹਿਬ ਦੀ ਵੰਸ਼ ਭੱਲੇ ਔਰ ਗੁਰੂ ਰਾਮਦਾਸ ਸਾਹਿਬ ਦੀ ਵੰਸ਼ ਸੋਢੀ, ਸਾਹਿਬਜ਼ਾਦੇ ਕਹੇ ਜਾਂਦੇ ਹਨ. ਪਰ ਇਨਾਂ ਵਿੱਚੋਂ ਕੋਈ ਗੁਰੂ ਪਦਵੀ ਦਾ ਹੱਕਦਾਰ ਨਹੀਂ. ਏਹ ਅਧਿਕਾਰ ਸਤਗੁਰਾਂ ਦੀ ਆਗਜ਼ਾ ਅਨੁਸਾਰ ਕੇਵਲ ਗੁਰੂਗ੍ਰੰਥ ਔਰ ਪੰਥ ਨੂੰ ਪ੍ਰਾਪਤ ਹੈ.

ਮਹਲਾ ੪, ਵਾਰ ਗਉੜੀ ੧

ਕੋਈ ਪੁਤ, ਸਿਖ, ਸੇਵਾ ਕਰੇ ਸਤਗੁਰੁ ਕੀ, ਤਿਸ ਕਾਰਜ ਸਭ ਸਵਾਰੇ.

ਮਹਲਾ ੪, ਵਾਰ ਗਉੜੀ ੧

ਜਿ ਹੋਂਦੈ ਗੁਰੂ ਬਹਿ ਟਿਕਿਆ, ਤਿਸਜਨ ਕੀ ਵਡਿਆਈ ਵਡੀ ਹੋਈ.

ਸੂਹੀ ਮਹਲਾ ੪

ਜਿਸ ਘਰ ਵਿਰਤੀ ਸੋਈ ਜਾਣੈ,
ਜਗਤਗੁਰੂ ਨਾਨਕ ਪੂਛ ਕਰਹੁ ਵੀਚਾਰਾ,
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ,
ਹਰਿ ਸੇਵਕਭਾਇ ਨਿਸਤਾਰਾ.

ਰਾਮਕਲੀ, ਸਦ

ਮੋਹਰੀ ਪੁਤ ਸਨਮੁਖ ਹੋਇਆ, ਰਾਮਦਾਸੈ ਪੈਰੀਪਾਇ ਜੀਉ.

ਰਾਮਕਲੀ ਵਾਰ ੩

ਪੁਤ੍ਰੀ ਕੌਲ ਨ ਪਾਲਿਓ, ਕਰ ਪੀਰਹੁ ਕੰਨ ਮੁਰਟੀਐ.[1]

---

੧ ਪੁਤ੍ਰਾਂ ਨੇ ਆਗਜ਼ਾ ਦੀ ਪੂਰੀ ਤਾਮੀਲ ਨਾ ਕੀਤੀ, ਇਸ ਲਈ ਜਗਤਗੁਰੂ (ਗੁਰੂ ਨਾਨਕ ਦੇਵ) ਕਰਕੇ ਉਨਾਂ ਦਾ ਕੰਨ ਮਰੋੜਿਆ ਗਯਾ.

ਮਹਲਾ ੧, ਵਾਰ ਸਾਰੰਗ

ਗੁਰੁ ਪੀਰ ਸਦਾਏ ਮੰਗਣਜਾਇ, ਤਾਕੈ ਮੂਲ ਨ ਲਗੀਐ ਪਾਇ.[੧]

## (੨੮੯) ਸਾਕਤ

ਜੋ ਧਰਮ ਔਰ ਅਖ਼ਲਾਕ ਤੋਂ ਪਤਿਤ, ਔਰ ਕਰਤਾਰ ਤੋਂ ਵਿਮੁਖ ਹੋਕੇ ਵਿਕਾਰਾਂ ਵਿੱਚ ਪ੍ਰਵਿਰਤਦਾ ਹੈ, ਉਸ ਦਾ ਨਾਉਂ ਸਾਕਤ ਹੈ. ਸੰਸਕ੍ਰਿਤ ਵਿੱਚ ਸ਼ਕਤੀ ਉਪਾਸਕ ਨੂੰ ਸਾਕਤ ਸੱਦੀਂਦਾ ਹੈ, ਇਸ ਅਰਥ ਅਨੁਸਾਰ ਗੁਰੁਬਾਣੀ ਵਿੱਚ ਕਈ ਥਾਈਂ ਮਾਯਾ ਅਰ ਦੁਰਗਾ ਉਪਾਸਕ ਦਾ ਨਾਉਂ ਸਾਕਤ ਆਯਾ ਹੈ.

ਗਉੜੀ ਮਹਲਾ ੪

ਮੇਰੇ ਮਨ! ਨਾਮ ਬਿਨਾ ਜੋ ਦੂਜੈ ਲਾਗੇ,
ਤੇ ਸਾਕਤ ਨਰ ਜਮ ਘੁਟੀਐ,
ਤੇ ਸਾਕਤ ਚੋਰ ਜਿਨਾ ਨਾਮ ਵਿਸਾਰਿਆ, ਮਨ!
ਤਿਨ ਕੈ ਨਿਕਟ ਨ ਭਿਟੀਐ.[੨]

ਗਉੜੀ ਪੂਰਬੀ ਮਹਲਾ ੪

ਸਾਕਤ ਹਰਿਰਸ ਸਾਦ[੩] ਨ ਜਾਨਿਆ, ਤਿਨ ਅੰਤਰ ਹਉਮੈ ਕੰਡਾ ਹੇ,
ਜਿਉ ਜਿਉ ਚਲਹਿ, ਚੁਭੈ ਦੁਖ ਪਾਵਹਿ,
ਜਮਕਾਲ ਸਹਹਿ ਸਿਰ ਡੰਡਾ ਹੇ.

---

੧ ਉਪਦੇਸ਼ ਏਹ ਹੈ ਕਿ ਜੋ ਆਪਣੇ ਤਾਈਂ ਗੁਰੂ ਆਖਕੇ ਸਿੱਖਾਂ ਤੋਂ ਕਾਰ ਭੇਟਾ ਲੈਣ ਅਥਵਾ ਮੰਗਣ ਜਾਂਦੇ ਹਨ, ਉਨਾਂ ਦੇ ਬਿਲਕੁਲ ਪੈਰੀਂ ਨਹੀਂ ਲਗਣਾ ਚਾਹੀਏ. ਗੁਰੁਮਤ ਵਿੱਚ ਇਸ ਰੀਤੀ ਨਾਲ ਟੈਕਸ ਉਗਰਾਹੁਣ ਵਾਲਿਆਂ ਦਾ ਨਾਉਂ "ਮਸੰਦ" ਹੈ, ਜਿਨਾਂ ਦਾ ਦਸਮਗੁਰੂ ਜੀ ਦੇ ਹੁਕਮ ਅਨੁਸਾਰ ਤਯਾਗ ਕੀਤਾ ਗਯਾ ਹੈ.

੨ ਐਸੇ ਪਾਮਰਾਂ ਨੂੰ ਛੁਹਿਣਾ ਭੀ ਜੋਗ ਨਹੀਂ, ਤਿਨ੍ਹਾਂ ਦੇ ਪਾਸ ਨਾ ਬੈਠੋ.

੩ ਸ੍ਵਾਦ. ਆਨੰਦ.

ਗਉੜੀ ਮਹਲਾ ੫

ਜੋ ਭਲਾਈ, ਸੋ ਬੁਰਾ ਜਾਨੈ, ਸਾਚ ਕਹੈ ਸੋ ਬਿਖੈ ਸਮਾਨੈ,
ਜਾਣੈ ਨਾਹੀ ਜੀਤ ਅਰ ਹਾਰ, ਇਹੁ ਵਲੇਵਾ[1] ਸਾਕਤ ਸੰਸਾਰ.
ਜੋ ਹਲਾਹਲ[2] ਸੋ ਪੀਵੈ ਬਉਰਾ, ਅੰਮ੍ਰਿਤਨਾਮ ਜਾਨੈ ਕਰ ਕਉਰਾ,
ਸਾਧੁਸੰਗ ਕੈ ਨਾਹੀ ਨੇਰ, ਲਖ ਚਉਰਾਸੀਹ ਭ੍ਰਮਤਾ ਫੇਰ.

ਗਉੜੀ ਮਹਲਾ ੫

ਸਾਕਤ ਕੀ ਐਸੀ ਰੀਤਿ, ਜੋ ਕਿਛੁ ਕਰੈ ਸਗਲ ਬਿਪਰੀਤ.[3]

ਗਉੜੀ ਮਹਲਾ ੫

ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗ,
ਓਹ ਵਿਖਈ, ਓਸ ਰਾਮ ਕੋ ਰੰਗ.

ਸੋਰਠ ਮਹਲਾ ੫

ਸਾਕਤ ਕਾ ਬਕਨਾ ਇਉ ਜਾਨਉ, ਜੈਸੇ ਪਵਨ ਝੁਲਾਈ[4]

ਸੋਰਠ ਮਹਲਾ ੫, ਅਸਟਪਦੀ

ਸਾਕਤ ਸੰਗ ਨ ਕੀਜਈ, ਪਿਆਰੇ! ਜੇਕਾ ਪਾਰਵਸਾਇ.[5]
ਜਿਸ ਮਿਲਿਐ ਹਰਿ ਵਿਸਰੈ, ਪਿਆਰੇ! ਸੋ ਮੁਹਕਾਲੇ ਉਠਜਾਇ.

ਧਨਾਸਰੀ ਮਹਲਾ ੫

ਸਾਕਤ ਕੀ ਆਵਰਦਾ[6] ਜਾਇ ਬ੍ਰਿਥਾਰੀ,
ਜੈਸੇ ਕਾਗਦ ਕੇ ਭਾਰ ਮੂਸਾ ਟੂਕ ਗਵਾਵਤ, ਕਾਮ ਨਹੀ ਗਾਵਾਰੀ.

---

੧ ਵਿਵਹਾਰ.
੨ ਜ਼ਹਿਰ. ਸ਼ਰਾਬ ਆਦਿਕ.
੩ ਗੁਰਮੁਖਾਂ ਤੋਂ ਉਲਟ.
੪ ਭਾਵ ਏਹ ਹੈ ਕਿ ਸਾਕਤ ਦੀ ਗੱਲ ਦਿਲ ਵਿੱਚ ਨਾ ਬਸਾਓ.
੫ ਜਿੱਥੋਂ ਤਾਂਈ ਵਸ ਚੱਲੇ.
੬ ਅਵਸਥਾ.

ਬਿਲਾਵਲ ਮਹਲਾ ੪

ਸਾਕਤ ਮੂੜ ਮਾਇਆ ਕੇ ਬਧਿਕ, ਵਿਚ ਮਾਇਆ ਫਿਰਹਿ ਫਿਰੰਦੇ,
ਤ੍ਰਿਸਨਾ ਜਲਿਤ ਕਿਰਤ ਕੇ ਬਾਧੇ, ਜਿਉ ਤੇਲੀ ਬਲਦ ਭਵੰਦੇ.

ਬਿਲਾਵਲ ਮਹਲਾ ੫

ਸੰਤਨ ਕਾ ਦਾਨਾ ਰੂਖਾ ਸੋ ਸਰਬਨਿਧਾਨ,
ਗ੍ਰਿਹ ਸਾਕਤ ਛਤੀਹਪ੍ਰਕਾਰ ਤੇ ਬਿਖੁ ਸਮਾਨ.
ਭਗਤਜਨਾ ਕਾ ਲੂਗਰਾ[1] ਓਢ ਨਗਨ ਨ ਹੋਈ,
ਸਾਕਤ ਸਿਰਪਾਉ[2] ਰੇਸਮੀ ਪਹਿਰਤ ਪਤ ਖੋਈ.
ਸਾਕਤ ਸਿਉ ਮੁਖਜੋਰਿਐ[3] ਅਧਬੀਚਹੁ ਟੂਟੈ,
ਹਰਿਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ.

ਰਾਮਕਲੀ ਮਹਲਾ ੫

ਅੰਮ੍ਰਿਤ ਕਉਰਾ, ਬਿਖਿਆ ਮੀਠੀ, ਸਾਕਤ ਕੀ ਬਿਧਿ ਨੈਨਹੁ ਡੀਠੀ.
ਕੂੜ ਕਪਟ ਅਹੰਕਾਰ ਰੀਝਾਨਾ, ਨਾਮ ਸੁਨਤ ਜਨੁ ਬਿਛੂਅ ਡਸਾਨਾ.

ਨਟ ਮਹਲਾ ੪, ਅਸਟਪਦੀ

ਸਾਕਤ ਸਿਉ ਮਨ ਮੇਲ ਨ ਕਰੀਅਹੁ, ਜਿਨ ਹਰਿ ਹਰਿਨਾਮ ਬਿਸਾਰੇ.
ਸਾਕਤ ਬਚਨ ਬਿਛੂਆ ਜਿਉ ਡਸੀਐ, ਤਜ ਸਾਕਤ ਪਰੈਪਰਾਰੇ.
ਜਿਉ ਜਿਉ ਨਿਵਹਿ ਸਾਕਤ ਨਰ ਸੇਤੀ, ਛੇੜ ਛੇੜ ਕਢੈ ਬਿਖ ਖਾਰੇ.

ਸਲੋਕ, ਕਬੀਰ

ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ,
ਓਹੁ ਸਾਕਤ ਬਪੁਰਾ ਮਰਗਇਆ ਕੋਇ ਨ ਲੈਹੈ ਨਾਉ.

---

੧ ਪਾਟੀ ਹੋਈ ਕੰਬਲ.
੨ ਖ਼ਿਲਤ, ਜਿਸ ਵਿੱਚ ਪੈਰ ਤੋਂ ਸਿਰ ਤਾਈਂ ਪਹਿਰਣ ਦੇ ਵਸਤ੍ਰ ਹੁੰਦੇ ਹਨ.
੩ ਮਿਤ੍ਰਤਾ ਗੰਢੀਏ.

# (੨੯੦) ਸ਼ਿਕਾਰ

ਸ਼ਸਤ੍ਰਧਾਰੀਆਂ ਦੇ ਸ਼ਿਕਾਰ ਦਾ ਪ੍ਰਸੰਗ "ਗੁਰੁਮਤ ਸੁਧਾਕਰ" ਵਿੱਚ ਦੇਖਣਾ ਚਾਹੀਏ. ਏਹ ਪਾਰਮਾਰਥਿਕ ਸ਼ਿਕਾਰ ਦਾ ਵਰਣਨ ਹੈ.

ਭੈਰਉ ਮਹਲਾ ੫

ਦਸ ਮਿਰਗੀ[੧] ਸਹਿਜੇ ਬੰਧਆਨੀ,
ਪਾਂਚ ਮਿਰਗ[੨] ਬੇਧੇ ਸਿਵ ਕੀ ਬਾਨੀ,[੩]
ਸੰਤਸੰਗ ਲੇ ਚੜਿਓ ਸਿਕਾਰ,[੪]
ਮ੍ਰਿਗ ਪਕਰੇ ਬਿਨ ਘੋਰ[੫] ਹਥੀਆਰ,
ਅਖੇਰਬਿਰਤਿ ਬਾਹਰ ਆਇਓ ਧਾਇ,
ਅਹੇਰਾ ਪਾਇਓ ਘਰਕੈ ਗਾਇ.[੬]
ਮ੍ਰਿਗ ਪਕਰੇ ਘਰ ਆਣੇ ਹਾਟ,
ਚੁਖ ਚੁਖ ਲੇ ਗਏ ਬਾਢੇ ਬਾਟ,[੭]
ਏਹੁ ਅਹੇਰਾ ਕੀਨੋ ਦਾਨ,[੮]
ਨਾਨਕ ਕੈ ਘਰ ਕੇਵਲ ਨਾਮ.

---

੧ ਗਯਾਨ ਔਰ ਕਰਮ ਇੰਦ੍ਰੀਆਂ.
੨ ਕਾਮਾਦਿਕ.
੩ ਸਤਗੁਰੂ (ਸ਼ਿਵ) ਦੀ ਬਾਣੀ ਰੂਪ ਬਾਣ ਕਰਕੇ. ਕਲਯਾਣ ਅਰ ਆਨੰਦ ਰੂਪ ਦਾ ਨਾਮ ਸ਼ਿਵ ਹੈ.
੪ ਸਤਸੰਗ ਨੂੰ ਸਾਥੀ ਬਣਾਕੇ ਸ਼ਿਕਾਰ ਚੜ੍ਹਿਆ.
੫ ਘੋੜਾ.
੬ ਪਿੰਡ ਅਤੇ ਘਰ ਵਿੱਚ ਹੀ ਸ਼ਿਕਾਰ ਹੱਥ ਆ ਗਯਾ.
੭ ਮ੍ਰਿਗਾਂ ਨੂੰ ਜਰਾ ਜਰਾ ਵੱਢਕੇ ਬੰਡ ਲੈ ਗਏ. ਭਾਵ ਏਹ ਹੈ-ਸੰਤਜਨ ਜੋ ਸਾਥੀ ਸ਼ਿਕਾਰੀ ਸੇ, ਉਨਾਂ ਨੇ ਆਪਣੇ ਉਪਦੇਸ਼ ਨਾਲ ਵਿਕਾਰਾਂ ਨੂੰ ਖੰਡ ਖੰਡ ਕਰ ਦਿੱਤਾ.
੮ ਸਤਗੁਰਾਂ ਨੇ ਸਾਨੂੰ ਏਹ ਸ਼ਿਕਾਰ ਬਖ਼ਸ਼ਿਆ ਹੈ.

## (੨੯੧) ਸਿੱਖ

ਸਿੱਖ ਓਹ ਹੈ ਜਿਸਨੇ ਜਗਤਗੁਰੂ ਦੇ ਵਿਚਾਰ ਅਨੁਸਾਰ ਸਿਖ੍ਯਾ ਸਿੱਖੀ ਹੈ—"ਸਿਖੀ ਸਿਖਿਆ ਗੁਰੁ ਵੀਚਾਰ"[1] ਅਰ ਸਿੱਖਧਰਮ ਦੀ ਰਹਿਤ ਧਾਰਣ ਕੀਤੀ ਹੈ.

ਅੱਗੇ ਲਿਖੇ ਸ਼ਬਦਾਂ ਵਿੱਚ ਸੰਛੇਪ ਮਾਤ੍ਰ ਗੁਰੁਸਿੱਖਾਂ ਦੇ ਕਰਮ ਵਰਣਨ ਹੈਨ, ਜਿਨਾਂ ਉੱਪਰ ਅਮਲ ਕਰਣ ਨਾਲ ਸਤਗੁਰੁ ਦੀ ਸਿੱਖੀ ਪ੍ਰਾਪਤ ਹੁੰਦੀ ਹੈ.

### (੨੯੨) ਗਉੜੀ ਮਹਲਾ ੧, ਅਸਟਪਦੀ

ਬੋਲਹਿ ਸਾਚ, ਮਿਥਿਆ ਨਹੀ ਰਾਈ[2], ਚਾਲਹਿ ਗੁਰੁਮੁਖ ਹੁਕਮਰਜਾਈ.
ਰਹਹਿ ਅਤੀਤ[3], ਸਚੇ ਸਰਣਾਈ.
ਸਤਗੁਰੁ ਦੇਖਿਆ ਦੀਖਿਆ ਲੀਨੀ,
ਮਨ ਤਨ ਅਰਪਿਓ ਅੰਤਰਗਤਿ ਕੀਨੀ.[4]
ਸਾਚਮਹਿਲ ਗੁਰੁ ਅਲਖ ਲਖਾਇਆ, ਸਾਚਸੰਤੋਖੇ ਭਰਮ ਚੁਕਾਇਆ.
ਜਿਨਕੈ ਮਨ ਵਸਿਆ ਸਚ ਸੋਈ, ਤਿਨਕੀ ਸੰਗਤਿ ਗੁਰੁਮੁਖ ਹੋਈ,
ਨਾਨਕ ਸਾਚਨਾਮ ਮਲ ਖੋਈ.

### (੨੯੩) ਮਹਲਾ ੪, ਵਾਰ ਗਉੜੀ ੧

ਗੁਰੁਸਤਗੁਰੁ ਕਾ ਜੋ ਸਿਖ ਅਖਾਏ,
ਸੁ ਭਲਕੇ[5] ਉਠ ਹਰਿਨਾਮ ਧਿਆਵੈ,
ਉਦਮ ਕਰੇ ਭਲਕੇ ਪਰਭਾਤੀ,
ਇਸਨਾਨ ਕਰੈ ਅੰਮ੍ਰਿਤਸਰ ਨਾਵੈ,

---

੧ ਵਾਰ ਆਸਾ ਮਃ ੧.
੨ ਕਿੰਚਿਤਮਾਤ੍ਰ.
੩ ਭਰਮੀ ਭੇਖੀਆਂ ਦੇ ਸੰਗ ਤੋਂ ਕਿਨਾਰੇ ਅਰ, ਪ੍ਰਪੰਚ ਦੇ ਅਸਰ ਤੋਂ ਨਿਰਲੇਪ.
੪ ਅੰਤਰ ਮੁਖੀ ਵ੍ਰਿੱਤੀ ਕਰੀ ਹੈ.
੫ ਅੰਮ੍ਰਿਤਵੇਲੇ.

ਉਪਦੇਸ ਗੁਰੂ ਹਰਿ ਹਰਿ ਜਪ ਜਾਪੈ,
ਸਭ ਕਿਲਵਿਖ ਪਾਪ ਦੋਖ ਲਹਿ ਜਾਵੈ,
ਫਿਰ ਚੜੇ ਦਿਵਸ ਗੁਰਬਾਣੀ ਗਾਵੈ,
ਬਹਿਦਿਆ ਉਠਦਿਆ ਹਰਿਨਾਮ ਧਿਆਵੈ,
ਜੋ ਸਾਸ ਗਿਰਾਸ ਧਿਆਏ ਮੇਰਾ ਹਰਿ ਹਰਿ,
ਸੋ ਗੁਰੁਸਿਖ ਗੁਰੂ ਮਨ ਭਾਵੈ,
ਜਨ ਨਾਨਕ ਧੂੜਿ ਮੰਗੈ ਤਿਸ ਗੁਰੁਸਿਖ ਕੀ,
ਜੋ ਆਪ ਜਪੈ ਅਵਰਹਿ ਨਾਮ ਜਪਾਵੈ.

(੨੯੪) ਮਹਲਾ ੪, ਵਾਰ ਗਉੜੀ ੧

ਉਪਦੇਸ ਜਿ ਦਿਤਾ ਸਤਗੁਰੂ, ਸੋ ਸੁਣਿਆ ਸਿਖੀ ਕੰਨੇ,
ਜਿਨ ਸਤਗੁਰੁ ਕਾ ਭਾਣਾ ਮੰਨਿਆ, ਤਿਨ ਚੜੀ ਚਵਗਣ ਵੰਨੇ,
ਇਹੁ ਚਾਲ ਨਿਰਾਲੀ ਗੁਰੁਮੁਖੀ, ਗੁਰੁਦੀਖਿਆ ਸੁਣ ਮਨ ਭਿੰਨੇ.

(੨੯੫) ਮਹਲਾ ੪, ਵਾਰ ਗਉੜੀ ੧

ਵਿਣ ਸਤਗੁਰੁ ਕੈ ਹੁਕਮੈ ਜਿ ਗੁਰੁਸਿਖਾਂ ਪਾਸੋਂ ਕੰਮ ਕਰਾਇਆ ਲੋੜੇ,
ਤਿਸ ਗੁਰੁਸਿਖ ਫਿਰ ਨੇੜ ਨ ਆਵੈ.[1]

(੨੯੬) ਮਹਲਾ ੪, ਵਾਰ ਵਡਹੰਸ

ਧੰਨ ਧੰਨ ਸੋ ਗੁਰੁਸਿਖ ਕਹੀਐ, ਜੋ ਸਤਗੁਰੁ ਚਰਣੀ ਜਾਇ ਪਇਆ.
×× ਜਿਨ ਹਰਿਨਾਮਾ ਮੁਖ ਰਾਮ ਕਹਿਆ,
×× ਜਿਸ ਹਰਿਨਾਮ ਸੁਣਿਐ ਮਨ ਅਨਦ ਭਇਆ,
×× ਜਿਨ ਸਤਗੁਰੁ ਸੇਵਾ ਕਰਿ ਹਰਿਨਾਮ ਲਇਆ,

---

੧ ਭਾਵ ਏਹ ਹੈ-ਜੋ ਪ੍ਰਪੰਚੀ ਪੁਰੁਸ਼, ਲੋਕ ਅਥਵਾ ਕੁਲਰੀਤੀ ਆਖਕੇ ਸਿੱਖਾਂ ਤੋਂ ਗੁਰੁਮਤ ਵਿਰੁੱਧ ਕੋਈ ਕੰਮ ਕਰਵਾਨਾ ਚਾਹੁੰਦੇ ਹਨ, ਗੁਰੂ ਦੇ ਸਿੱਖ ਕਦੇ ਉਨ੍ਹਾਂ ਦੇ ਨੇੜੇ ਨਹੀਂ ਢੁਕਦੇ.

ਤਿਸ ਗੁਰੁਸਿਖ ਕਉ ਹਉ ਸਦਾ ਨਮਸਕਾਰੀ,
ਜੋ ਗੁਰੁ ਕੈ ਭਾਣੈ ਗੁਰੁਸਿਖ ਚਲਿਆ.

(੨੯੭) ਸੋਰਠ ਮਹਲਾ ੩

ਸੋ ਸਿਖ ਸਖਾ ਬੰਧਪ ਹੈ, ਭਾਈ! ਜਿ ਗੁਰੁਕੈਭਾਣੈ ਵਿਚ ਆਵੈ,[1]
ਆਪਣੈਭਾਣੈ ਜੋ ਚਲੈ, ਭਾਈ! ਵਿਛੁੜ ਚੋਟਾ ਖਾਵੈ.

(੨੯੮) ਰਾਮਕਲੀ ਮਹਲਾ ੩ ਅਨੰਦ

ਜੇਕੋ ਸਿਖ ਗੁਰੂਸੇਤੀ ਸਨਮੁਖ ਹੋਵੈ,
ਹੋਵੈ ਤ ਸਨਮੁਖ ਸਿਖ ਕੋਈ, ਜੀਅਹੁ ਰਹੈ ਗੁਰੁ ਨਾਲੇ,
ਗੁਰੁਕੈਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ,
ਆਪ ਛਡ ਸਦਾ ਰਹੈ ਪਰਣੈ,[2] ਗੁਰੁ ਬਿਨ ਅਵਰ ਨ ਜਾਣੈ ਕੋਏ,[3]
ਕਹੈ ਨਾਨਕ, ਸੁਣਹੁ ਸੰਤਹੁ, ਸੋ ਸਿਖ ਸਨਮੁਖ ਹੋਏ.[4]

(੨੯੯) ਨਟ ਮਹਲਾ ੪

ਤੇ ਗੁਰੁਕੇ ਸਿਖ ਮੇਰੇ ਹਰਿਪ੍ਰਭੁ ਭਾਏ,
ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲ.

## (੩੦੦) ਸਿੱਖ ਉੱਤੇ ਗੁਰੂ ਦੀ ਕ੍ਰਿਪਾ

ਗਉੜੀ ਸੁਖਮਨੀ ਮਹਲਾ ੫

ਸਤਗੁਰੁ ਸਿਖ ਕੀ ਕਰੈ ਪ੍ਰਤਿਪਾਲ, ਸੇਵਕ ਕਉ ਗੁਰੁ ਸਦਾ ਦਿਆਲੁ.
ਸਿਖ ਕੀ ਗੁਰੁ ਦੁਰਮਤਿ ਮਲ ਹਿਰੈ, ਗੁਰੁਬਚਨੀ ਹਰਿਨਾਮ ਉਚਰੈ.
ਸਤਗੁਰੁ ਸਿਖ ਕੇ ਬੰਧਨ ਕਾਟੈ, ਗੁਰੁ ਕਾ ਸਿਖ ਬਿਕਾਰਤੇ ਹਾਟੈ.

---

੧ ਜੋ ਗੁਰੁਰੀਤੀ ਤਯਾਗਕੇ ਮਨਮਤ ਕਰਦਾ ਹੈ, ਉਸਨੂੰ ਸੰਬੰਧੀ ਅਰ ਸਖਾ ਮੰਨਣਾ ਭਾਰੀ ਭੁੱਲ ਹੈ.
੨ ਕੇਵਲ ਗੁਰੂ ਦੇ ਆਸਰੇ.
੩ ਜੋ ਗੁਰੂ ਬਿਨਾਂ ਹੋਰ ਇਸ਼ਟ ਰਖਦਾ ਹੈ ਓਹ ਸਿੱਖ ਨਹੀਂ.
੪ ਇਸਤੋਂ ਵਿਰੁੱਧ ਚੱਲਣ ਵਾਲਾ ਮਨਮੁਖ ਹੈ.

ਸਤਗੁਰੁ ਸਿਖ ਕਉ ਨਾਮਧਨ ਦੇਇ, ਗੁਰੁ ਕਾ ਸਿਖ ਬਡਭਾਗੀ ਹੇ[1]
ਸਤਗੁਰੁ ਸਿਖ ਕਾ ਹਲਤ ਪਲਤ[2] ਸਵਾਰੈ,
ਨਾਨਕ, ਸਤਗੁਰੁ ਸਿਖ ਕਉ ਜੀਅ ਨਾਲ ਸਮਾਰੈ.

(੩੦੧) ਆਸਾ ਮਹਲਾ ੫

ਬੰਧਨ ਕਾਟ ਬਿਸਾਰੇ ਅਉਗਨ, ਅਪਨਾ ਬਿਰਦ ਸਮਾਰਿਆ,
ਹੋਏ ਕ੍ਰਿਪਾਲੁ ਮਾਤ ਪਿਤ ਨਿਆਈ, ਬਾਰਿਕ ਜਿਉ ਪ੍ਰਤਿਪਾਰਿਆ,
ਗੁਰੁਸਿਖ ਰਾਖੇ ਗੁਰੁ ਗੋਪਾਲ,
ਕਾਢਲੀਏ ਮਹਾ ਭਵਜਲ ਤੇ, ਅਪਨੀ ਨਦਰ ਨਿਹਾਲ.

(੩੦੨) ਆਸਾ ਮਹਲਾ ੫

ਸਤਗੁਰੁ ਮੇਰਾ ਸਦਾ ਦਿਆਲਾ, ਮੋਹਿ ਦੀਨਕਉ ਰਾਖਲੀਆ,
ਕਾਟਿਆ ਰੋਗ ਮਹਾਸੁਖ ਪਾਇਆ, ਹਰਿ ਅੰਮ੍ਰਿਤ ਮੁਖ ਨਾਮ ਦੀਆ,
ਅਨਿਕ ਪਾਪ ਮੇਰੇ ਪਰਹਰਿਆ, ਬੰਧਨ ਕਾਟੇ ਮੁਕਤ ਭਏ,
ਅੰਧਕੂਪ ਮਹਾਂ ਘੋਰਤੇ ਬਾਂਹਪਕਰ ਗੁਰੁ ਕਾਢਲੀਏ,
ਨਿਰਭਉ ਭਏ ਸਗਲ ਭਉ ਮਿਟਿਆ, ਰਾਖੇ ਰਾਖਨਹਾਰੇ,
ਐਸੀ ਦਾਤ ਤੇਰੀ, ਪ੍ਰਭੁ ਮੇਰੇ, ਕਾਰਜ ਸਗਲ ਸਵਾਰੇ.

(੩੦੩) ਆਸਾ ਮਹਲਾ ੫

ਡੀਗਲ ਡੋਲਾ ਤਊਲਉ, ਜਉ ਮਨ ਕੇ ਭਰਮਾ,[3]
ਭ੍ਰਮ ਕਾਟੇ ਗੁਰੁ ਆਪਣੈ ਪਾਏ ਬਿਸਰਾਮਾ.
ਓਇ ਬਿਖਾਦੀ ਦੋਖੀਆ, ਤੇ ਗੁਰੁਤੇ ਹੂਟੇ,[4]

---

੧ ਹੈ.
੨ ਲੋਕ ਪਰਲੋਕ, ਬਿਵਹਾਰ ਅਰ ਪਰਮਾਰਥ.
੩ ਡਿਗਣਾ ਡੋਲਣਾ ਓਦੋਂ ਤਾਂਈ ਹੈ, ਜਦਤੀਕ ਮਨ ਵਿੱਚ ਭਰਮ ਹੈ.
੪ ਓਹ ਮਹਾਂ ਦੁਖਦਾਈ ਵੈਰੀ (ਭਰਮ-ਅਵਿਦਯਾ-ਵਿਕਾਰ) ਗੁਰੁਕ੍ਰਿਪਾ ਕਰਕੇ ਸਾਥੋਂ ਪਰੇ ਹੋ ਗਏ.

ਹਮ ਛੂਟੇ ਅਬ ਓਨਾ ਤੇ, ਓਇ ਹਮਤੇ ਛੂਟੇ.
ਮੇਰਾ ਤੇਰਾ ਜਾਨਤਾ ਤਬਹੀਤੇ ਬੰਧਾ,
ਗੁਰੁ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ.
ਜਬ ਲਗ ਹੁਕਮ ਨ ਬੂਝਤਾ ਤਬਹੀ ਲਉ ਦੁਖੀਆ,
ਗੁਰੁ ਮਿਲ ਹੁਕਮ ਪਛਾਣਿਆ ਤਬਹੀਤੇ ਸੁਖੀਆ.
ਨਾਕੋ ਦੁਸਮਨ ਦੋਖੀਆ, ਨਾਹੀ ਕੋ ਮੰਦਾ,
ਗੁਰੁ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ.

## (੩੦੪) ਸਿੱਖਸੇਵਾ

ਸਿਰੀ ਰਾਗ ਮਹਲਾ ੫

ਮੈ ਬਧੀ ਸਚ ਧਰਮਸਾਲ ਹੈ, ਗੁਰੁ ਸਿਖਾ ਲਹਿੰਦਾ ਭਾਲਕੈ,
ਪੈਰ ਧੋਵਾਂ ਪਖਾ ਫੇਰਦਾ, ਤਿਸੁ ਨਿਵ ਨਿਵ ਲਗਾ ਪਾਇ ਜੀਉ.

ਮਹਲਾ ੪, ਵਾਰ ਗਉੜੀ ੧

ਜਨਨਾਨਕ ਧੂੜਿ ਮੰਗੈ ਤਿਸ ਗੁਰੁਸਿਖ ਕੀ,
ਜੋ ਆਪ ਜਪੈ ਅਵਰਹ ਨਾਮ ਜਪਾਵੈ.

ਗੂਜਰੀ ਮਹਲਾ ੪

ਹਮ ਹੋਵਹਿ ਲਾਲੇਗੋਲੇ[੧] ਗੁਰੁਸਿਖਾ ਕੇ,
ਜਿਨਾ ਅਨੁਦਿਨ ਹਰਿ ਪ੍ਰਭੁਪੁਰਖ ਧਿਆਇਆ,
ਮੇਰੇ ਪ੍ਰਾਨਸਖਾ ਗੁਰੁ ਕੇ ਸਿਖ ਭਾਈ,
ਮੋਕਉ ਕਰਹੁ ਉਪਦੇਸ, ਹਰਿ ਮਿਲੈ ਮਿਲਾਇਆ.

ਸੂਹੀ ਮਹਲਾ ੫

ਜੋ ਦੀਸੈ ਗੁਰੁਸਿਖੜਾ ਤਿਸ ਨਿਵ ਨਿਵ ਲਾਗਉ ਪਾਇ ਜੀਉ,
ਆਖਾ ਬਿਰਥਾ ਜੀਅਕੀ, ਗੁਰੁਸਜਣ ਦੇਹਿ ਮਿਲਾਇ ਜੀਉ,

---

੧ ਪਜਾਰੇ ਸੇਵਕ.

ਸੋਈ ਦਸ ਉਪਦੇਸੜਾ, ਮੇਰਾ ਮਨ ਅਨਤ ਨ ਕਾਹੂੰ ਜਾਇ ਜੀਉ,
ਇਹੁ ਮਨ ਤੈਕੂੰ ਡੇਵਸਾ ਮੈ ਮਾਰਗ ਦੇਹੁਬਤਾਇ ਜੀਉ,
ਹਉ ਆਇਆ ਦੂਰਹੁ ਚਲਕੈ ਮੈ ਤਕੀ ਤਉਸਰਨਾਇ ਜੀਉ,
ਮੈ ਆਸਾ ਰਖੀ ਚਿਤਮਹਿ ਮੇਰਾ ਸਭੋਦੁਖ ਗਵਾਇ ਜੀਉ,
ਇਤੁਮਾਰਗ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ,
ਤਿਆਗੇ ਮਨ ਕੀ ਮਤੜੀ, ਵਿਸਾਰੇ ਦੂਜਾਭਾਉ ਜੀਉ,
ਇਉ ਪਾਵਹਿ ਹਰਿਦਰਸਾਵੜਾ, ਨਹਿ ਲਗੈ ਤਤੀਵਾਉ ਜੀਉ,
ਹਉ ਆਪਹੁ ਬੋਲ ਨ ਜਾਣਦਾ, ਮੈ ਕਹਿਆ ਸਭਹੁਕਮਾਉ ਜੀਉ,
ਹਰਿ ਭਗਤਿਖਜਾਨਾ ਬਖਸਿਆ, ਗੁਰੁਨਾਨਕ ਕੀਆ ਪਸਾਉ ਜੀਉ,
ਮੈ ਬਹੁੜ ਨ ਤ੍ਰਿਸਨਾ ਭੁਖੜੀ, ਹਉ ਰਜਾ ਤ੍ਰਿਪਤ ਅਘਾਇ ਜੀਉ,
ਜੋ ਦੀਸੈ ਗੁਰੁਸਿਖੜਾ ਤਿਸੁ ਨਿਵ ਨਿਵ ਲਾਗਉ ਪਾਇ ਜੀਉ.

## (੩੦੫) ਸਿੱਖ ਗੁਰੂ ਦਾ ਰੂਪ ਹੈ

ਆਸਾ ਮਹਲਾ ੪, ਛੰਤ

ਗੁਰੁ ਸਿਖ, ਸਿਖ ਗੁਰੂ ਹੈ ਏਕੋ, ਗੁਰੁਉਪਦੇਸ ਚਲਾਏ.[1]

## (੩੦੬) ਸਿੱਖ ਗੁਰੂ ਦੀ ਸੰਤਾਨ ਹੈ

ਸਿਰੀ ਰਾਗ ਮਹਲਾ ੪, (ਵਣਜਾਰਾ)

ਪਿਤਾਜਾਤਿ ਤਾਹੋਈਐ ਗੁਰੁ ਤੁਠਾ ਕਰੇ ਪਸਾਉ.[2]

ਮਹਲਾ ੪, ਵਾਰ ਗਉੜੀ ੧

ਸਤਗੁਰੂ ਨੋ ਮਿਲੇ ਸੇਈਜਨ ਉਬਰੇ, ਜਿਨ ਹਿਰਦੈ ਨਾਮ ਸਮਾਰਿਆ,
ਜਨ ਨਾਨਕ ਕੇ ਗੁਰਸਿਖ ਪੁਤਹਹੁ, ਹਰਿ ਜਪਿਅਹੁ ਹਰਿ ਨਿਸਤਾਰਿਆ.

---

੧ ਜੋ ਗੁਰੁਉਪਦੇਸ਼ ਅਨੁਸਾਰ ਚਲਦਾ ਹੈ, ਐਸਾ ਸਿੱਖ ਗੁਰੁਰੂਪ ਹੈ.
੨ ਜਦ ਗੁਰੂ ਪ੍ਰਸੰਨ ਹੋਕੇ ਸਿੱਖੀ ਸਿਦਕ ਬਖਸ਼ਦਾ ਹੈ.

ਰਾਮਕਲੀ, ਸਿਧਗੋਸਟਿ, ਮਹਲਾ ੧
ਸਤਗੁਰੁ ਕੈ ਜਨਮੇ ਗਵਨ[1] ਮਿਟਾਇਆ.

ਕਾਨੜਾ ਅਸਟਪਦੀ ਮਹਲਾ ੪
ਫਿਰ ਉਲਟਿਓ ਜਨਮ ਹੋਵੈ ਗੁਰਬਚਨੀ, ਗੁਰੁਪੁਰਖ ਮਿਲੈ ਰੰਗ ਲਾਵੈ ਗੋ.

## (੩੦੭) ਸਿੱਖ ਦੀ ਗੁਰੂ ਨਾਲ ਪ੍ਰੀਤੀ

ਮਹਲਾ ੨, ਵਾਰ ਸਿਰੀ ਰਾਗ[2]
ਜਿਸ ਪਿਆਰੇ ਸਿਉ ਨੇਹੁ, ਤਿਸ ਆਗੈ ਮਰਚਲੀਐ,
ਧ੍ਰਿਗ ਜੀਵਣ ਸੰਸਾਰ, ਤਾਕੈ ਪਾਛੈ ਜੀਵਣਾ.

ਸੂਹੀ ਮਹਲਾ ੪, ਅਸਟਪਦੀ
ਕੋਈ ਆਣ ਮਿਲਾਵੈ ਮੇਰਾ ਪ੍ਰੀਤਮ ਪਿਆਰਾ,
ਹਉ ਤਿਸ ਪਹਿ ਆਪਵੇਚਾਈ.
ਕ੍ਰਿਪਾ ਕਰਹਿ ਤਾ ਸਤਗੁਰੁ ਮੇਲਹਿ, ਹਰਿ ਹਰਿ ਨਾਮ ਧਿਆਈ.
ਜੇ ਸੁਖ ਦੇਹਿ ਤਾ ਤੁਝਹਿ ਅਰਾਧੀ, ਦੁਖਭੀ ਤੁਝਹਿ ਧਿਆਈ,
ਤਨ ਮਨ ਕਾਟ ਕਾਟ ਸਭ ਅਰਪੀ, ਵਿਚ ਅਗਨੀ ਆਪ ਜਲਾਈ,
ਪਖਾ ਫੇਰੀ ਪਾਣੀ ਢੋਵਾ, ਜੋ ਦੇਵਹਿ ਸੋ ਖਾਈ,
ਅਖੀ ਕਾਢਧਰੀ ਚਰਨਾਤਲ, ਸਭ ਧਰਤੀ ਫਿਰ ਮਤਿ ਪਾਈ,
ਜੇ ਪਾਸ ਬਹਾਲਹਿ ਤਾ ਤੁਝਹਿ ਅਰਾਧੀ, ਜੇ ਮਾਰਕਢਹਿ ਭੀ ਧਿਆਈ,
ਜੇ ਲੋਕ ਸਲਾਹੇ ਤਾ ਤੇਰੀ ਉਪਮਾ, ਜੇ ਨਿੰਦੈ ਤ ਛੋਡ ਨ ਜਾਈ,

---

੧ ਜਨਮ ਮਰਣ. ਆਵਾਗਮਨ.
੨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀਜੋਤਿ ਸਮਾਉਣ ਪਰ ਗੁਰੂ ਅੰਗਦ ਸਾਹਿਬ ਨੇ ਏਹ ਸਲੋਕ ਉਚਾਰਣ ਕੀਤਾ ਹੈ.

ਜੇ ਤੁਧ ਵਲ ਰਹੈ ਤਾ ਕੋਈ ਕਿਹੁ ਆਖਉ[1], ਤੁਧ ਵਿਸਰਿਐ ਮਰਜਾਈ,
ਵਾਰ ਵਾਰ ਜਾਈ ਗੁਰੁ ਊਪਰ ਪੈ ਪੈਰੀ ਸੰਤ ਮਨਾਈ,
ਝਖੜ ਝਾਗੀ[2] ਮੀਹ ਵਰਸੈ ਭੀ ਗੁਰੁਦੇਖਣ ਜਾਈ,
ਸਮੁੰਦ ਸਾਗਰ ਹੋਵੈ ਬਹੁ ਖਾਰਾ, ਗੁਰੁਸਿਖ ਲੰਘ ਗੁਰੁਪਹਿ ਜਾਈ,
ਜਿਉ ਪ੍ਰਾਣੀ ਜਲ ਬਿਨ ਹੈ ਮਰਤਾ, ਤਿਉ ਸਿਖ ਗੁਰੁ ਬਿਨ ਮਰਜਾਈ,
ਜਿਉ ਧਰਤੀ ਸੋਭ ਕਰੈ ਜਲ ਵਰਸੈ, ਤਿਉ ਸਿਖ ਗੁਰੁਮਿਲ ਵਿਗਸਾਈ,
ਸਿਮਰ ਸਿਮਰ ਸਿਮਰ ਗੁਰੁ ਅਪਨਾ ਸੋਇਆਮਨ ਜਾਗਾਈ,
ਜੇ ਗੁਰੁ ਝਿੜਕੇ ਤਾ ਮੀਠਾ ਲਾਗੈ[3], ਜੇ ਬਖਸੇ ਤਾ ਗੁਰੁਵਡਿਆਈ,
ਪਾਲਾ ਕਕਰ ਬਰਫ ਵਰਸੈ ਗੁਰੁਸਿਖ ਗੁਰੁਦੇਖਣਜਾਈ,
ਸਭ ਦਿਨਸਰੈਣ ਦੇਖਉ ਗੁਰੁ ਅਪਨਾ, ਵਿਚ ਅਖੀ ਗੁਰੁਪੈਰ ਧਰਾਈ,
ਅਨੇਕ ਉਪਾਵ ਕਰੀ ਗੁਰੁ ਕਾਰਣ, ਗੁਰੁ ਭਾਵੈ ਸੋ ਥਾਇਪਾਈ,
ਰੈਣਦਿਨਸ ਗੁਰੁਚਰਣ ਅਰਾਧੀ, ਦਇਆ ਕਰਹੁ, ਮੇਰੇ ਸਾਈ!
ਨਾਨਕ ਕਾ ਜੀਉ ਪਿੰਡ ਗੁਰੂ ਹੈ, ਗੁਰੁ ਮਿਲ ਤ੍ਰਿਪਤ ਅਘਾਈ,
ਨਾਨਕ ਕਾ ਪ੍ਰਭੁ ਪੂਰਰਹਿਓ ਹੈ, ਜਤ ਕਤ ਤਤ ਗੋਸਾਈ.

## (੩੦੮) ਸਿੱਖ ਦੀ ਗੁਰੁਭਾਈਆਂ ਨਾਲ ਪ੍ਰੀਤਿ

ਪੌੜੀ ਮ: ੪, ਵਾਰ ਸੋਰਠ

ਜਿਨਾ ਗੁਰੁ ਪਿਆਰਾ ਮਨਚਿਤ ਤਿਨਾ ਭਾਉ ਗੁਰੂ ਦੇਵਾਈਆ,
ਗੁਰੁ ਸਿਖਾਂ ਇਕੋ ਪਿਆਰ ਗੁਰੁਮਿਤਾ ਪੁਤਾ ਭਾਈਆ.

---

੧ ਜੇ ਤੂੰ ਵੱਲ ਰਹੇਂ, ਅਥਵਾ ਜੇ ਤੇਰੇ ਨਾਲ ਬਣੀ ਰਹੇ, ਤਾਂ ਭਾਂਵੇਂ ਕੋਈ ਕੁਛ ਕਹੇ, ਸਾਨੂੰ ਉਸ ਦੀ ਜ਼ਰਾ ਪਰਵਾਹ ਨਹੀਂ.

੨ ਅੰਨ੍ਹੇਰੀ-ਤੂਫ਼ਾਨ.

੩ ਕਯੋਂਕਿ ਗੁਰੁ, ਸਿੱਖ ਦੇ ਹਿਤ ਵਾਸਤੇ ਝਿੜਕਦਾ ਹੈ.

# (੩੦੯) ਸਿੱਖਧਰਮ (ਗੁਰੁਦਰਸ਼ਨ)

ਪਰਮਪਿਤਾ ਵਾਹਗੁਰੂ ਦੀ ਪ੍ਰੇਰਣਾ ਕਰਕੇ ਗੁਰੂ ਨਾਨਕ ਦੇਵ ਦ੍ਵਾਰਾ ਪ੍ਰਚਲਿਤ ਹੋਏ ਨਿਰਮਲ (ਖ਼ਾਲਸਾ) ਧਰਮ ਦਾ ਨਾਉਂ ਸਿੱਖਧਰਮ ਹੈ, ਜੋ ਗੁਰੂਆਂ ਦੇ ਗੁਰੂ ਕਰਤਾਰ ਦੀ ਸਿਖ੍ਯਾ ਅਨੁਸਾਰ ਚਲਦਾ ਹੈ.

ਆਸਾ ਮਹਲਾ ੩

ਹਰਿਦਰਸਨ ਪਾਵੈ ਵਡਭਾਗਿ,[1]
ਗੁਰੁ ਕੈ ਸਬਦ ਸਚੈ ਬੈਰਾਗ,[2]
ਖਟ ਦਰਸਨ ਵਰਤੈ ਵਰਤਾਰਾ,[3]
ਗੁਰੁ ਕਾ ਦਰਸਨ ਅਗਮ ਅਪਾਰਾ.[4]
ਗੁਰੁ ਕੈ ਦਰਸਨ[5] ਮੁਕਤਿ ਗਤਿ[6] ਹੋਇ,
ਸਾਚਾ ਆਪ ਵਸੈ ਮਨ ਸੋਇ.
ਗੁਰੁਦਰਸਨ ਉਧਰੈ ਸੰਸਾਰਾ,
ਜੇਕੋ ਲਾਏ ਭਾਉ ਪਿਆਰਾ.[7]
ਜਮਕਾਲ ਤਿਸ ਨੇੜ ਨ ਆਵੈ,
ਨਾਨਕ ਗੁਰੁਮੁਖ ਸਾਚ ਸਮਾਵੈ.

---

੧ ਅਕਾਲ ਪੁਰੁਖ ਦਾ ਧਰਮ. ਅਕਾਲ ਮਤ (ਦਰਸ਼ਨ) ਵਡਭਾਗੀ ਪ੍ਰਾਪਤ ਕਰਦਾ ਹੈ.

੨ ਪਾਖੰਡਰੂਪ ਵੈਰਾਗ ਨਹੀਂ ਕਿੰਤੂ "ਵਿਚੇ ਗ੍ਰਿਹ ਸਦ ਰਹੈ ਉਦਾਸੀ, ਜਿਉ ਕਮਲ ਰਹੈ ਵਿਚ ਪਾਨੀ ਹੇ." ਇਸ ਵਚਨ ਅਨੁਸਾਰ ਸੱਚਾ ਵੈਰਾਗੀ ਬਣਦਾ ਹੈ.

੩ ਸੰਸਾਰ ਵਿੱਚ ਛੀ ਸ਼ਾਸਤ੍ਰਾਂ (ਸਾਂਖ੍ਯ, ਪਾਤੰਜਲ, ਨ੍ਯਾਯ, ਵੈਸ਼ੇਸ਼ਿਕ, ਮੀਮਾਂਸਾ ਔਰ ਵੇਦਾਂਤ) ਦਾ ਪ੍ਰਚਾਰ ਹੋਰਹਿਆ ਹੈ.

੪ ਪਰ ਗੁਰੂ ਦਾ ਸ਼ਾਸਤ੍ਰ-ਗੁਰੂ ਦਾ ਧਰਮ-ਇਨਾਂ ਸਭਨਾਂ ਤੋਂ ਉੱਚਾ ਔਰ ਅਦੁਤਿਯ ਹੈ.

੫ ਸਿੱਖਧਰਮ ਕਰਕੇ. ੬ ਪ੍ਰਾਪਤੀ

੭ ਕੇਵਲ ਸੰਸਕਾਰਮਾਤ੍ਰ ਕਰਕੇ ਨਹੀਂ, ਕਿੰਤੂ-ਜੇਕੋ ਲਾਏ ਭਾਉ ਪਿਆਰ.

## (੩੧੦) ਸਿੰਗਾਰ

ਗੁਰੁਮਤ ਵਿੱਚ ਚਪਲਤਾ ਵਧਾਉਣ ਵਾਲੇ ਸਿੰਗਾਰਾਂ ਦਾ ਤ੍ਯਾਗ ਹੈ, ਅਰ ਸ਼ੁਭਗੁਣਾਂ ਦਾ ਸਿੰਗਾਰ ਵਿਧਾਨ ਹੈ.

ਬਿਲਾਵਲ ਮਹਲਾ ੫

ਸਤ ਸੰਤੋਖ ਦਇਆ ਧਰਮ ਸੀਗਾਰ ਬਨਾਵਉ.

ਮਹਲਾ ੩, ਵਾਰ ਰਾਮਕਲੀ ੧

ਮਨਮੁਖਿ ਸੀਗਾਰ ਨ ਜਾਣਨੀ, ਜਾਸਨ ਜਨਮ ਸਭਿਹਾਰ,
ਬਿਨ ਹਰਿਭਗਤੀ ਸੀਗਾਰ ਕਰਹਿ, ਨਿਤ ਜੰਮਹਿ ਹੋਇ ਖੁਆਰ,
ਸੈਸਾਰੈ ਵਿਚ ਸੋਭ ਨ ਪਾਇਨੀ, ਅਗੈ ਜਿ ਕਰੈ ਸੁ ਜਾਣੈ ਕਰਤਾਰ.

ਮਾਝ ਮਹਲਾ ੫

ਆਚਾਰਵੰਤਿ ਸਾਈ ਪਰਧਾਨੇ,
ਸਭ ਸਿੰਗਾਰ ਬਨੇ ਤਿਸ ਗਿਆਨੇ,
ਸਾਕੁਲਵੰਤੀ ਸਾ ਸਭਰਾਈ, ਜੋ ਪਿਰ ਕੈ ਰੰਗ ਸਵਾਰੀ ਜੀਉ.

ਆਸਾ ਮਹਲਾ ੫

ਭਰਤਾ ਕਹੈ ਸੁਮਾਨੀਐ, ਇਹੁ ਸੀਗਾਰ ਬਣਾਇ ਰੀ!

## (੩੧੧) ਸੁਖ-ਦੁਖ

ਜੋ ਵਿਚਾਰਵਾਨ ਪੁਰੁਸ਼ ਕਰਮਾਂ ਦੇ ਪ੍ਰੇਮੀ ਹਨ, ਓਹੀ ਸੁਖੀ ਹੈਨ, ਬਾਕੀ ਅਗ੍ਯਾਨੀ ਜੀਵ ਦੁਖ ਸਮੁਦ੍ਰ ਵਿੱਚ ਪਏ ਗੋਤੇ ਖਾਂਦੇ ਹਨ, ਯਥਾ ਗੁਰੁਵਾਕ ਹੈ:—

"ਨਾਨਕ ਦੁਖੀਆ ਸਭ ਸੰਸਾਰ"[੧]

ਅਰ—

੧ ਮਹਲਾ ੧, ਵਾਰ ਰਾਮਕਲੀ ੧

"ਮੈ ਜਾਨਿਆ ਦੁਖ ਮੁਝ ਕੂ, ਦੁਖ ਸਬਾਇਐ ਜਗ,
ਊਚੈ ਚੜਕੈ ਦੇਖਿਆ, ਤਾ ਘਰ ਘਰ ਏਹਾ ਅਗ."[1]
ਗੁਰੁਮੁਖਾਂ ਨੂੰ ਅੱਗੇ ਲਿਖੇ ਸ਼ਬਦ ਵਿਚਾਰ ਕੇ ਨਿਤ੍ਯਸੁਖ ਦੀ ਪ੍ਰਾਪਤੀ ਔਰ ਦੁਖ ਦੀ ਨਿਵ੍ਰਿਤੀ ਦਾ ਯਤਨ ਕਰਣਾ ਚਾਹੀਏ.

(੩੧੨) ਸਿਰੀਰਾਗ ਮਹਲਾ ੩

ਤਿਨਾ ਅਨੰਦ ਸਦਾ ਸੁਖ ਹੈ ਜਿਨਾ ਸਚਨਾਮ ਅਧਾਰ,
ਗੁਰੁਸਬਦੀ ਸਚ ਪਾਇਆ ਦੂਖਨਿਵਾਰਣਹਾਰ.

(੩੧੩) ਸਿਰੀਰਾਗ ਮਹਲਾ ੧, ਅਸਟਪਦੀ

ਸੁਖ ਕਉ ਮਾਗੈ ਸਭਕੋ, ਦੁਖ ਨ ਮਾਗੈ ਕੋਇ,
ਸੁਖੈ ਕਉ ਦੁਖ ਅਗਲਾ[2], ਮਨਮੁਖ ਬੂਝ ਨ ਹੋਇ.[3]

(੩੧੪) ਮਾਝ ਮਹਲਾ ੫

ਦੁਖ ਸੁਖ ਪਿਆਰੇ, ਤੁਧ ਧਿਆਈ,
ਏਹ ਸੁਮਤਿ ਗੁਰੂ ਤੇ ਪਾਈ.

(੩੧੫) ਗਉੜੀ ਮਹਲਾ ੫

ਬਹੁਰੰਗ ਮਾਇਆ ਬਹੁਬਿਧਿ ਪੇਖੀ, ਕਲਮ ਕਾਗਦ ਸਿਆਨਪ ਲੇਖੀ,
ਮਹਿਰ[4] ਮਲੂਕ[5] ਹੋਇ ਦੇਖਿਆ ਖਾਨ, ਤਾਤੇ ਨਾਹੀ ਮਨ ਤ੍ਰਿਪਤਾਨ.
ਸੋ ਸੁਖਮੋਕਉ ਸੰਤ ਬਤਾਵਹੁ, ਤ੍ਰਿਸਨਾ ਬੂਝੈ ਮਨ ਤ੍ਰਿਪਤਾਵਹੁ.
ਅਸੁਪਵਨ[6] ਹਸਤਿ ਅਸਵਾਰੀ, ਚੋਆ ਚੰਦਨ ਸੇਜ ਸੁੰਦਰਨਾਰੀ,
ਨਟ ਨਾਟਕ ਆਖਾਰੇ ਗਾਇਆ, ਤਾਮਹਿ ਮਨ ਸੰਤੋਖ ਨ ਪਾਇਆ.

---

੧ ਸਲੋਕ ਫਰੀਦ. ੨ ਬਹੁਤ.
੩ ਮਨਮੁਖਾਂ ਨੂੰ ਏਹ ਸਮਝ ਨਹੀਂ ਕਿ ਸਾਦੀ ਔਰ ਪਵਿਤ੍ਰ ਜ਼ਿੰਦਗੀ ਛੱਡਕੇ ਜੋ ਹੱਦੋਂਪਰੇ ਸੁਖ ਦੇ ਸਾਧਨ ਔਰ ਭੋਗ ਵਿਲਾਸ ਕੀਤੇ ਜਾਂਦੇ ਹਨ, ਓਹ ਦੁਖਾਂ ਦਾ ਕਾਰਣ ਹਨ.
੪ ਇੰਦ੍ਰ. ਸ਼ਿਰੋਮਣੀ. ਬਜ਼ੁਰਗ. ੫ ਮਲਿਕ (ਬਾਦਸ਼ਾਹ) ਦੀ ਜਮਾਂ.
੬ ਪੌਣ ਤੁੱਲ ਬੇਗ ਵਾਲੇ ਘੋੜੇ.

ਤਖਤ ਸਭਾ ਮੰਡਲ ਦੋਲੀਚੇ[1], ਸਗਲ ਮੇਵੇ ਸੁੰਦਰ ਬਾਗੀਚੇ,
ਆਖੇੜਬਿਰਤਿ[2] ਰਾਜਨਕੀ ਲੀਲਾ, ਮਨ ਨ ਸੁਹੇਲਾ ਪਰਪੰਚ ਹੀਲਾ.[3]
ਕਰ ਕਿਰਪਾ ਸੰਤਨ ਸਚ ਕਹਿਆ, ਸਰਬਸੁਖ ਇਹੁ ਆਨੰਦ ਲਹਿਆ,
ਸਾਧੁਸੰਗ ਹਰਿਕੀਰਤਨ ਗਾਈਐ, ਕਹੁ ਨਾਨਕ ਵਡਭਾਗੀ ਪਾਈਐ.
ਜਾਕੈ ਹਰਿਧਨ ਸੋਈ ਸੁਹੇਲਾ[4],ਪ੍ਰਭੁਕਿਰਪਾਤੇ ਸਾਧੁਸੰਗ ਮੇਲਾ.

(੩੧੬) ਗਉੜੀ ਮਹਲਾ ੫

ਸੁਖ ਨਾਹੀ ਰੇ, ਹਰਿਭਗਤਿ ਬਿਨਾ,
ਜੀਤ ਜਨਮ ਇਹੁ ਰਤਨ ਅਮੋਲਕ, ਸਾਧੁਸੰਗਤਿ ਜਪ ਇਕਖਿਨਾ.

(੩੧੭) ਗਉੜੀ ਮਹਲਾ ੧, ਅਸਟਪਦੀ

ਚੋਆ ਚੰਦਨ ਅੰਕ ਚੜਾਵਉ, ਪਾਟ ਪਟੰਬਰ ਪਹਿਰ ਹੰਢਾਵਉ,
ਬਿਨ ਹਰਿਨਾਮ ਕਹਾ ਸੁਖ ਪਾਵਉ?
ਕਾਨੀ ਕੁੰਡਲ ਗਲ ਮੋਤੀਅਨ ਕੀ ਮਾਲਾ,
ਲਾਲ ਨਿਹਾਲੀ[5] ਫੂਲ ਗੁਲਾਲਾ,
ਬਿਨ ਜਗਦੀਸ ਕਹਾ ਸੁਖ ਭਾਲਾ?
ਨੈਨਸਲੋਨੀ[6] ਸੁੰਦਰ ਨਾਰੀ, ਖੋੜਸੀਗਾਰ[7] ਕਰੈ ਅਤਿ ਪਿਆਰੀ,
ਬਿਨ ਜਗਦੀਸ ਭਜੇ ਨਿਤ ਖੁਆਰੀ.
ਦਰ ਘਰ ਮਹਿਲਾ ਸੇਜ ਸੁਖਾਲੀ, ਅਹਿਨਿਸ ਫੂਲ ਬਿਛਾਵੈ ਮਾਲੀ,
ਬਿਨ ਹਰਿਨਾਮ ਸੁਦੇਹਿ ਦੁਖਾਲੀ.

---

੧ ਗਲ਼ੀਚੇ. ਕਾਲੀਨ.
੨ ਸ਼ਿਕਾਰ ਖੇਡਣਾ.
੩ ਪਰਚਾਵੇ. ਦਿਲਲਗੀ ਦੇ ਸਾਮਾਨ.
੪ ਸੁਖੀ
੫ ਰਜਾਈ.
੬ ਸੁੰਦਰ ਨੇਤ੍ਰਾਂ ਵਾਲੀ.
੭ ਸੋਲਾਂ ਸ਼ਿੰਗਾਰਾਂ ਦਾ ਨਿਰਣਾ ਦੇਖੋ ਗੁਰੁਮਤ ਸੁਧਾਕਰ ਦੇ ੫੬੪ਵੇਂ ਅੰਗ ਵਿੱਚ.

ਹੈਵਰ ਗੈਵਰ[1] ਨੇਜੇ ਬਾਜੇ, ਲਸਕਰ ਨੇਬ ਖਵਾਸੀ ਪਾਜੇ,[2]
ਬਿਨ ਜਗਦੀਸ ਝੂਠੇ ਦੇਵਾਜੇ.[3]
ਸਿਧ ਕਹਾਵਉ ਰਿਧਿ ਸਿਧਿ ਬੁਲਾਵਉ,
ਤਾਜ ਕੁਲਹ ਸਿਰ ਛਤ੍ਰ ਬਨਾਵਉ,
ਬਿਨ ਜਗਦੀਸ ਕਹਾ ਸਚ[4] ਪਾਵਉ?
ਖਾਨ ਮਲੂਕ ਕਹਾਵਉ ਰਾਜਾ, ਅਬੇਤਬੇ ਕੂੜੇ ਹੈ ਪਾਜਾ,
ਬਿਨ ਗੁਰੁਸਬਦ ਨ ਸਵਰਸ ਕਾਜਾ.

(੩੧੮) ਆਸਾ ਮਹਲਾ ੫

ਘਰ ਮਹਿ ਸੂਖ ਬਾਹਰ ਫੁਨ ਸੂਖਾ, ਹਰਿ ਸਿਮਰਤ ਸਗਲ ਬਿਨਾਸੇ ਦੂਖਾ.
ਗੁਰੁਪੂਰੈ ਹਰਿਨਾਮ ਦ੍ਰਿੜਾਇਆ, ਭਨਤ ਨਾਨਕ ਮੇਰੇ ਮਨ ਸੁਖ ਪਾਇਆ.

(੩੧੯) ਗੂਜਰੀ ਮਹਲਾ ੫

ਜਿਸ ਮਾਨੁਖ ਪਹਿ ਕਰਉ ਬੇਨਤੀ, ਸੋ ਅਪਨੇਦੁਖ ਭਰਿਆ,
ਪਾਰਬ੍ਰਹਮ ਜਿਨ ਰਿਦੈ ਅਰਾਧਿਆ, ਤਿਨ ਭਉਸਾਗਰ ਤਰਿਆ.
ਗੁਰੁ ਹਰਿ ਬਿਨ ਕੋ ਨ ਬ੍ਰਿਥਾ ਦੁਖ ਕਾਟੈ,
ਪ੍ਰਭੁ ਤਜ ਅਵਰਸੇਵਕ ਜੇ ਹੋਈਹੈ, ਤਿਤੁ ਮਾਨ ਮਹਤ[5] ਜਸ ਘਾਟੈ.
ਫਿਰਤ ਫਿਰਤ ਤੁਮਰੈ ਦੁਆਰਿ ਆਇਆ, ਭੈਭੰਜਨ ਹਰਿਰਾਇਆ.
ਸਾਧੂ ਕੇ ਚਰਨਧੂਰਿ ਜਨ ਬਾਛੈ, ਸੁਖ ਨਾਨਕ ਇਹੁ ਪਾਇਆ.

(੩੨੦) ਸੋਰਠ ਮਹਲਾ ੩

ਸਤਗੁਰੁ ਸੁਖਸਾਗਰ ਜਗਅੰਤਰ, ਹੋਰਥੈ ਸੁਖਨਾਹੀ,
ਹਉਮੈ ਜਗਤ ਦੁਖਰੋਗ ਵਿਆਪਿਆ, ਮਰ ਜਨਮੈ ਰੋਵੈ ਧਾਹੀ.

---

੧ ਉੱਤਮ ਘੋੜੇ ਅਰ ਹਾਥੀ.

੨ ਫੌਜ, ਪ੍ਰਤਿਨਿਧੀ, ਦਰਬਾਰੀ, ਆਦਿਕ ਸਭ ਦਿਖਾਵੇ ਮਾਤ੍ਰ ਹਨ. ਨੇਬ ਖ਼ਵਾਸ ਦਾ ਅਰਥ ਚੋਬਦਾਰ ਔਰ ਸੇਵਕ ਭੀ ਹੈ.

੩ ਦਿਖਾਵੇ. ਪਾਖੰਡ.

੪ ਆਨੰਦ.

੫ ਮਹਤ੍ਵਤਾ, ਬਜ਼ੁਰਗੀ.

ਪ੍ਰਾਣੀ! ਸਤਗੁਰੁ ਸੇਵ ਸੁਖਪਾਇ,
ਸਤਗੁਰੁ ਸੇਵਹਿ ਤਾ ਸੁਖ ਪਾਵਹਿ, ਨਾਹਿਤ ਜਾਹਿਗਾ ਜਨਮ ਗਵਾਇ.

(੩੨੧) ਧਨਾਸਰੀ ਮਹਲਾ ੫

ਬਿਨਸਜਾਇ ਜੋ ਨਿਮਖ ਮਹਿ, ਸੋ ਅਲਪਸੁਖ ਭਨੀਐ.[੧]

(੩੨੨) ਜੈਤਸਰੀ ਮਹਲਾ ੫

ਅਬ ਮੈ ਸੁਖਪਾਇਓ ਗੁਰੁਆਗਿ,[੨]
ਤਜੀ ਸਿਆਨਪ[੩] ਚਿੰਤ ਵਿਸਾਰੀ, ਅਹੰ ਛੋਡਿਓਹੈ ਤਿਆਗਿ.
ਜਉ ਦੇਖਉ ਤਉ ਸਗਲ ਮੋਹ ਮੋਹੀਅਉ,
ਤਉ ਸਰਨ ਪਰਿਓ ਗੁਰੁ ਭਾਗ.
ਕਰ ਕਿਰਪਾ ਟਹਿਲਹਰਿ ਲਾਇਓ, ਤਉ ਜਮ ਛੋਡੀ ਮੋਰੀ ਲਾਗ.[੪]
ਤਰਿਓ ਸਾਗਰ ਪਾਵਕ ਕੋ ਜਉ ਸੰਤ ਭੇਟੇ ਵਡਭਾਗ,
ਜਨ ਨਾਨਕ ਸਰਬ ਸੁਖ ਪਾਏ ਮੋਰੋ ਹਰਿਚਰਨੀ ਚਿਤ ਲਾਗ.

(੩੨੩) ਟੋਡੀ ਮਹਲਾ ੫

ਮਾਈ, ਮੇਰੇ ਮਨ ਕੋ ਸੁਖ,
ਕੋਟਿ ਅਨੰਦ ਰਾਜਸੁਖ ਭੁਗਵੈ, ਹਰਿ ਸਿਮਰਤ ਬਿਨਸੈ ਸਭ ਦੁਖ,
ਕੋਟਿ ਜਨਮ ਕੇ ਕਿਲਬਿਖ ਨਾਸਹਿ, ਸਿਮਰਤ ਪਾਵਨ ਤਨ ਮਨ ਸੁਖ.
ਦੇਖ ਸਰੂਪ ਪੂਰਨਭਈ ਆਸਾ, ਦਰਸਨ ਭੇਟਤ ਉਤਰੀ ਭੁਖ,

---

੧ ਤੁੱਛ ਸੁਖ ਕਥਨ ਕੀਤਾ ਜਾਂਦਾ ਹੈ.
੨ ਗੁਰੁ ਆਗਜ਼ਾ ਅਨੁਸਾਰ ਅ਼ਮਲ ਕਰਕੇ.
੩ ਕੁਤਰਕ ਬੁੱਧੀ.
੪ ਪਿੱਛਾ.

ਚਾਰ ਪਦਾਰਥ ਅਸਟ ਮਹਾਸਿਧਿ,[੧]
ਕਾਮਧੇਨੁ ਪਾਰਿਜਾਤ ਹਰਿ ਹਰਿ ਰੁਖ.
ਨਾਨਕ ਸਰਨ ਗਹੀ ਸੁਖਸਾਗਰ,
ਜਨਮ ਮਰਨ ਫਿਰ ਗਰਭ ਨ ਧੁਖ.[੨]

(੩੨੪) ਬਿਲਾਵਲ ਮਹਲਾ ੩

ਦੂਖ ਤਦੇ ਜਦ ਵੀਸਰੈ, ਸੁਖ ਪ੍ਰਭੁ ਚਿਤਆਏ,
ਸੰਤਨ ਕੈ ਆਨੰਦ ਏਹੁਨਿਤ ਹਰਿਗੁਣ ਗਾਏ.

ਰਾਮਕਲੀ ਮਹਲਾ ੩ ਅਨੰਦ,

ਆਨੰਦ ਆਨੰਦ ਸਭਕੋ ਕਹੈ, ਆਨੰਦ ਗੁਰੁ ਤੇ ਜਾਣਿਆ.[੩]
ਕਰ ਕਿਰਪਾ ਕਿਲਬਿਖ ਕਟੇ ਗਿਆਨਅੰਜਨ ਸਾਰਿਆ.[੪]

(੩੨੫) ਭੈਰਉ ਮਹਲਾ ੫

ਸੁਖ ਨਾਹੀ ਬਹੁਤੈ ਧਨਖਾਟੇ, ਸੁਖ ਨਾਹੀ ਪੇਖੇ ਨਿਰਤ ਨਾਟੇ.[੫]

---

੧ ਅਣਿਮਾ (ਪ੍ਰਮਾਣੂ ਤੁੱਲ ਸੂਖਮ ਹੋਜਾਣਾ). ਮਹਿਮਾ (ਮਹਾਂ ਸਥੂਲ ਹੋ ਜਾਣਾ). ਗਰਿਮਾ (ਰੂਈ ਜੈਸੇ ਹਲਕੇ ਪਦਾਰਥ ਦਾ ਭਾਰੀ ਹੋਜਾਣਾ). ਲਘਿਮਾ (ਪਰਬਤ ਜੈਸੇ ਭਾਰੀ ਪਦਾਰਥ ਦਾ ਰੂਈ ਤੁੱਲ ਹਲਕਾ ਹੋ ਜਾਣਾ). ਪ੍ਰਾਪਤਿ (ਸਭ ਪਦਾਰਥਾਂ ਦਾ ਹੱਥ ਵਿਚ ਇੱਛਾ ਅਨੁਸਾਰ ਆਜਾਣਾ). ਪ੍ਰਕਾਮਯ (ਰੁਕਾਵਟ ਬਿਨਾ ਜਲ ਦੀ ਤਰਾਂ ਪ੍ਰਿਥਵੀ ਵਿੱਚ ਲਯ ਹੋਣਾ ਔਰ ਇੱਛਾ ਅਨੁਸਾਰ ਫੇਰ ਪ੍ਰਗਟਣਾ) ਵਸ਼ਿਕਰਣ (ਭੌਤਿਕ ਪਦਾਰਥਾਂ ਨੂੰ ਆਪਣੀ ਆਗਯਾ ਵਿੱਚ ਕਰਲੈਣਾ). ਈਸ਼ਤਾ (ਪਦਾਰਥਾਂ ਨੂੰ ਰਚਣ ਔਰ ਲਯ ਕਰਣ ਦੀ ਸ਼ਕਤੀ ਹੋਣੀ).

੨ ਚਿੰਤਾ. ਕਲੇਸ਼.

੩ ਮੁਖ ਤੋਂ ਸਭਕੋਈ ਆਖਦਾ ਹੈ, ਆਪ ਆਨੰਦ ਹੋ? ਹਾਂ ਮੈਂ ਬੜਾ ਆਨੰਦ ਹਾਂ? ਪਰ ਅਸਲ ਆਨੰਦ ਕੀ ਹੈ, ਏਹ ਬਾਤ ਗੁਰੂ ਤੋਂ ਜਾਣੀ ਹੈ, ਔਰ ਬਹੁਤ ਅਗਯਾਨੀ ਵਿਸ਼ਯਭੋਗਾਂ ਵਿੱਚ ਆਨੰਦ ਆਖਦੇ ਹਨ, ਪਰ ਆਤਮਆਨੰਦ ਗੁਰੂ ਨੇ ਜਾਣਿਆ ਹੈ.

੪ ਪਾਦਿੱਤਾ. ੫ ਨਾਟਕ.

ਸੁਖ ਨਾਹੀ ਬਹੁਦੇਸ ਕਮਾਏ, ਸਰਬ ਸੁਖਾ ਹਰਿ ਹਰਿ ਗੁਣ ਗਾਏ.
ਬੰਧਨ ਕਾਟਨਹਾਰ ਮਨ ਬਸੈ, ਤਉ ਸੁਖ ਪਾਵੈ ਨਿਜਘਰ ਬਸੈ.

(੩੨੬) ਬਸੰਤ ਮਹਲਾ ੫

ਸੋ ਸੁਖੀਆ ਜਿਸ ਭ੍ਰਮ ਗਇਆ.

(੩੨੭) ਪ੍ਰਭਾਤੀ ਮਹਲਾ ੧

ਦੂਖਾ ਤੇ ਸੁਖ ਊਪਜਹਿ, ਸੂਖੀ ਹੋਵਹਿ ਦੂਖ[1]

## (੩੨੮) ਸੁਖਨਿਧਾਨ

ਲੱਜਾ ਕਰਣੀ ਚਾਹੀਏ ਉਨਾਂ ਭਾਈਆਂ ਨੂੰ ਜੋ ਬੁੱਧੀਵਿਨਾਸ਼ਕ ਭੰਗ ਨੂੰ "ਸੁਖਨਿਧਾਨ" ਪਦਵੀ ਦਿੰਦੇ ਹਨ, ਅਰ ਇਨ੍ਹਾਂ ਵਚਨਾਂ ਨੂੰ ਨਹੀਂ ਵਿਚਾਰਦੇ:—

ਪੌੜੀ ਮਹਲਾ ੫, ਵਾਰ ਗਉੜੀ ੨

ਸੁਖਨਿਧਾਨ ਪ੍ਰਭੁ ਏਕ ਹੈ[2] ਅਬਿਨਾਸੀ ਸੁਣਿਆ,
ਜਲ ਥਲ ਮਹੀਅਲ ਪੂਰਿਆ, ਘਟ ਘਟ ਹਰਿ ਭਣਿਆ.

ਧਨਾਸਰੀ ਮਹਲਾ ੫

ਮਨ ਤਨ ਅੰਤਰ ਚਰਨ ਧਿਆਇਆ,
ਹਰਿ ਸੁਖਨਿਧਾਨ ਨਾਨਕ ਦਾਸ ਪਾਇਆ.

## (੩੨੯) ਸੁੱਚ (ਪਵਿਤ੍ਰਤਾ)

ਸਿੱਖਧਰਮ ਵਿੱਚ ਪਵਿਤ੍ਰਤਾ ਦੀ ਭਾਰੀ ਮਹਿਮਾ ਹੈ. ਪਰ ਅਪਵਿਤ੍ਰਤਾ ਨੂੰ ਪਵਿਤ੍ਰਤਾ ਮੰਨਣਵਾਲੇ ਭਰਮੀਆਂ ਦੀ ਸੁੱਚ ਦਾ ਨਿਸ਼ੇਧ ਹੈ.

ਸਿਰੀਰਾਗ ਮਹਲਾ ੧

ਤਨ ਸੂਚਾ ਸੋ ਆਖੀਐ, ਜਿਸਮਹਿ ਸਾਚਾਨਾਉ.

---

੧ ਮਿਹਨਤ ਅਰ ਕੋਸ਼ਿਸ਼ ਕਰਣ ਤੋਂ ਸੁਖ ਦੀ ਪ੍ਰਾਪਤੀ ਹੁੰਦੀ ਹੈ, ਔਰ ਆਰਾਮਤਲਬੀ ਤੋਂ ਦੁਖ ਉਪਜਦੇ ਹਨ.

੨ ਉਸ ਤੋਂ ਛੁੱਟ ਹੋਰ ਕੋਈ ਸੁਖਨਿਧਾਨ ਨਹੀਂ

ਸਿਰੀਰਾਗ ਮਹਲਾ ੧ ਅਸਟਪਦੀ

ਕਥਨੈ ਕਹਣਿ ਨ ਛੁਟੀਐ, ਨਾ ਪੜ ਪੁਸਤਕ ਭਾਰ,[1]
ਕਾਇਆ ਸੋਚ[2] ਨ ਪਾਈਐ ਬਿਨ ਹਰਿਭਗਤਿ ਪਿਆਰ.

ਸਲੋਕ ਮਹਲਾ ੧, ਵਾਰ ਮਾਝ

ਜੇ ਰਤ ਲਗੈ ਕਪੜੈ ਜਾਮਾ ਹੋਇ ਪਲੀਤ,
ਜੋ ਰਤ ਪੀਵਹਿ ਮਾਣਸਾ, ਤਿਨ ਕਿਉ ਨਿਰਮਲ ਚੀਤ?
ਨਾਨਕ ਨਾਉ ਖੁਦਾਇ ਕਾ ਦਿਲ ਹਛੈ ਮੁਖ ਲੇਹੁ,
ਅਵਰ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ.[3]

---

੧ ਭਰਮਰੂਪ ਕਰਮਕਾਂਡ ਦੇ ਪੁਸਤਕਾਂ ਦੇ ਭਾਰ. ਭਾਵ ਬੇਅੰਤ ਗ੍ਰੰਥ.

੨ ਏਥੇ ਓਸ ਸੌਚ ਦਾ ਵਰਣਨ ਹੈ ਜੋ ਹਿੰਦੂਧਰਮ ਸ਼ਾਸਤ੍ਰਾਂ ਵਿੱਚ ਅਰੋਗਤਾ ਦੇ ਨਾਸ਼ ਕਰਣਵਾਲੀ ਲਿਖੀਹੋਈ ਹੈ, ਔਰ ਜੋ ਕੁਦਰਤ ਦੇ ਨਿਯਮਾਂ ਤੋਂ ਵਿਰੁੱਧ ਹੈ.

੩ ਇੱਕ ਮੁਸਲਮਾਨ, ਜਿਸ ਨੇ ਪਸ਼ੂ ਦੀ ਕੁਰਬਾਨੀ ਕੀਤੀ ਸੀ ਔਰ ਜਿਸ ਦੇ ਵਸਤ੍ਰ ਪਰ ਲਹੂ ਦੇ ਛਿੱਟੇ ਪੈ ਗਏ ਸੇ, ਨਮਾਜ਼ ਪੜ੍ਹਨ ਦੀ ਤਿਆਰੀ ਕਰਦਾ ਹੋਯਾ ਵਸਤ੍ਰਾਂ ਨੂੰ ਧੋਰਹਿਆ ਸੀ, ਔਰ ਉਪਦੇਸ਼ ਦੇ ਰਹਿਆ ਸੀ ਕਿ ਅਪਵਿਤ੍ਰ ਕਪੜਾ ਪਹਿਨ ਕੇ ਪੜ੍ਹੀਹੋਈ ਨਮਾਜ਼ ਕਬੂਲ ਨਹੀਂ ਹੁੰਦੀ. ਗੁਰੂ ਨਾਨਕਦੇਵ ਉਸ ਪਾਖੰਡੀ ਨੂੰ ਉਪਦੇਸ਼ ਦਿੰਦੇਹੋਏ ਕਥਨ ਕਰਦੇ ਹਨ ਕਿ-ਜੇ ਪਸ਼ੂ ਦਾ ਲਹੂ ਲੱਗਣ ਕਰਕੇ ਜਾਮਾ ਅਪਵਿਤ੍ਰ ਹੋ ਜਾਂਦਾ ਹੈ, ਤਦ ਓਹ ਲੋਕ ਕਿਸਤਰਾਂ ਪਵਿਤ੍ਰਮਨ ਕਹੇ ਜਾਸਕਦੇ ਹਨ ਜੋ ਆਦਮੀਆਂ ਦਾ ਲਹੂ ਪੀਂਦੇ ਹਨ. ਅਰਥਾਤ ਜ਼ੁਲਮ ਕਰਦੇ ਔਰ ਰਿਸ਼ਵਤ ਲੈਂਦੇ ਹਨ. ਉਸ ਵੇਲੇ ਨਯਾਯ ਦਾ ਪ੍ਰਬੰਧ ਰਿਸ਼ਵਤਖ਼ੋਰ ਕੋਤਵਾਲ ਕਾਜ਼ੀਆਂ ਦੇ ਹੱਥ ਸੀ.

ਮਹਾਰਾਜ ਫ਼ਰਮਾਉਂਦੇ ਹਨ ਕਿ-ਖ਼ੁਦਾ ਦਾ ਨਾਉਂ ਕੱਪੜੇ ਧੋਕੇ ਨਹੀਂ, ਬਲਕਿ ਦਿਲ ਸਾਫ ਕਰਕੇ ਮੁਖੋਂ ਲਓ. ਔਰ ਦੁਨੀਆਂ ਨੂੰ ਦਿਖਾਉਣ ਵਾਸਤੇ ਜੋ ਅ਼ਮਲ ਕਰਦੇ ਹੋਂ ਏਹ ਝੂਠਾ ਪਾਖੰਡ ਹੈ. ਇਸ ਪ੍ਰਸੰਗ ਦੀ ਪੁਸ਼ਟੀ ਵਾਸਤੇ ਦੇਖੋ, ਜਨਮਸਾਖੀ ਵਿੱਚ ਮਲਿਕ ਭਾਗੋ ਦੀ ਕਥਾ.

ਗਉੜੀ ਸੁਖਮਨੀ ਮਹਲਾ ੫

ਸੋਚ ਕਰੈ ਦਿਨਸ ਅਰੁ ਰਾਤ, ਮਨ ਕੀ ਮੈਲ ਨ ਤਨ ਤੇ ਜਾਤ.
ਇਸ ਦੇਹੀ ਕਉ ਬਹੁ ਸਾਧਨਾ ਕਰੈ, ਮਨ ਤੇ ਕਬਹੂ ਨ ਬਿਖਿਆ ਟਰੈ.
ਜਲਧੋਵੈ ਬਹੁ ਦੇਹਿ ਅਨੀਤ[1], ਸੁਧ ਕਹਾ ਹੋਇ ਕਾਚੀਭੀਤ?

ਮਹਲਾ ੧, ਵਾਰ ਆਸਾ

ਸੂਚੇ ਏਹ ਨ ਆਖੀਅਹਿ ਬਹਿਨ ਜਿ ਪਿੰਡਾਧੋਇ,
ਸੂਚੇ ਸੇਈ ਨਾਨਕਾ, ਜਿਨ ਮਨ ਵਸਿਆ ਸੋਇ.

ਸੋਰਠ ਮਹਲਾ ੧

ਅਹਿਨਿਸ ਨਾਮ ਰਤੇ ਸੇ ਸੂਚੇ, ਮਰ ਜਨਮੇ ਸੇ ਕਾਚੇ.[2]

## (੩੩੦) ਸੁਜਾਖਾ-ਅੰਨ੍ਹਾ-ਬੋਲਾ

ਬਸੰਤ ਮਹਲਾ ੧, ਅਸਟਪਦੀ

ਗੁਣ[3] ਨਾਨਕ ਬੋਲੈ ਭਲੀ ਬਾਣਿ,
ਤੁਮ ਹੋਹੁ ਸੁਜਾਖੇ[4] ਲੇਹੁ ਪਛਾਣ.

ਮਾਝ ਮਹਲਾ ੩, ਅਸਟਪਦੀ

ਮਾਇਆਮੋਹ ਹਰਿ ਚੇਤੈ ਨਾਹੀ,
ਜਮਪੁਰਿ ਬਧਾ ਦੁਖ ਸਹਾਹੀ,
ਅੰਨਾ ਬੋਲਾ ਕਿਛੁ ਨਦਰ ਨ ਆਵੈ, ਮਨਮੁਖ ਪਾਪ ਪਚਾਵਣਿਆ.

ਮਹਲਾ ੩, ਵਾਰ ਗਉੜੀ ੧

ਮਾਇਆਧਾਰੀ ਅਤਿ ਅੰਨਾ ਬੋਲਾ,
ਸਬਦ ਨ ਸੁਣਈ ਬਹੁ ਰੋਲਘਚੋਲਾ.[5]

---

੧ ਅਨਿਤ੍ਯ. ਅਪਵਿਤ੍ਰ. ੨ ਜੂਠੇ.
੩ ਗੁਣ ਦਾਯਕ ਬਾਣੀ.
੪ ਬਿਬੇਕ ਵਿਚਾਰ ਰੂਪੀ ਨੇਤ੍ਰਾਂ ਨਾਲ.
੫ ਵ੍ਰਿਥਾ ਸ਼ੋਰ ਮਚਾਂਉਂਦਾ ਹੈ, ਆਪਣੇ ਬਕਬਾਦ ਵਿੱਚ ਦੂਜੇ ਦੀ ਭਲੀ ਸਿਖ੍ਯਾ ਨਹੀਂ ਸੁਣਦਾ.

ਸੋਰਠ ਮਹਲਾ ੩

ਸਬਦ ਨ ਜਾਣਹਿ ਸੇ ਅੰਨੇ ਬੋਲੇ, ਸੇ ਕਿਤੁਆਏ ਸੰਸਾਰਾ?

ਸੋਰਠ ਮਹਲਾ ੩

ਇਹੁ ਜਗ ਅੰਧਾ ਸਭ ਅੰਧ[੧] ਕਮਾਵੈ, ਬਿਨ ਗੁਰੁ ਮਗੁ[੨] ਨ ਪਾਏ,
ਨਾਨਕ ਸਤਗੁਰੁ ਮਿਲੈ ਤ ਅਖੀ ਵੇਖੈ, ਘਰੈ ਅੰਦਰ ਸਚ ਪਾਏ.

ਜੈਤਸਰੀ ਮਹਲਾ ੪

ਹਮ ਅੰਧੁਲੇ ਗਿਆਨਹੀਨ ਅਗਿਆਨੀ, ਕਿਉ ਚਾਲਹਿ ਮਾਰਗਿਪੰਥਾ[੩]
ਹਮ ਅੰਧੁਲੇ ਕਉ ਗੁਰੁਅੰਚਲ ਦੀਜੈ, ਜਨ ਨਾਨਕ ਚਲਹਿ ਮਿਲੰਥਾ[੪]

ਸੂਹੀ ਮਹਲਾ ੫

ਪੇਖਤ ਚਾਖਤ[੫] ਕਹੀਅਤ ਅੰਧਾ, ਸੁਨੀਅਤ ਸੁਨੀਐ ਨਾਹੀ,
ਨਿਕਟ ਵਸਤਕਉ ਜਾਣੇ ਦੂਰੇ, ਪਾਪੀ ਪਾਪ ਕਮਾਹੀ.

ਮਹਲਾ ੨, ਵਾਰ ਰਾਮਕਲੀ ੧

ਅੰਧੇ ਏਹ ਨ ਆਖੀਅਨ ਜਿਨ ਮੁਖ[੬] ਲੋਇਣ ਨਾਹਿ,
ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ.[੭]

ਮਹਲਾ ੧, ਵਾਰ ਮਲਾਰ

ਅੰਧਾ ਸੋਇ ਜਿ ਅੰਧ ਕਮਾਵੈ, ਤਿਸ ਰਿਦੈ ਸਿਲੋਚਨ[੮] ਨਾਹੀ.

---

੧ ਬਿਨਾ ਸੋਚੇ ਵਿਚਾਰੇ.
੨ ਸੁਮਾਰਗ.
੩ ਗੁਰੂਪੰਥ ਦੇ ਰਸਤੇ.
੪ ਗੁਰੁਮੁਖਾਂ ਨਾਲ ਮਿਲਕੇ.
੫ ਨੇਤ੍ਰਾਂ ਕਰਕੇ ਦੇਖਦਾ ਹੋਇਆ ਭੀ.
੬ ਚੇਹਰੇਉੱਪਰ.
੭ ਭੁਲੇ ਜਾਂਦੇ ਹਨ, ਗੁਮਰਾਹ ਹੋ ਰਹੇ ਹਨ.
੮ ਤੀਜਾ ਨੇਤ੍ਰ. ਬਿਬੇਕ ਬੁਧੀ ਜਿਸ ਦੇ ਮਨ ਵਿੱਚ ਪ੍ਰਕਾਸ਼ ਨਹੀਂ ਹੋਈ. ਆਤਮਵਿਦ੍ਯਾ.

# (੩੩੧) ਸੁੰਦਰ ਅਤੇ ਕੁਰੂਪ

ਸਿਧਾਂਤ ਏਹ ਹੈ ਕਿ—ਸ਼ਰੀਰ ਦੀ ਸੁੰਦਰਤਾ ਨਾਲੋਂ ਸੁਭ ਗੁਣਾਂ ਦੀ (ਇਖਲਾਕੀ) ਸੁੰਦਰਤਾ ਹੋਣੀ ਅਤਿਅਵਸ਼ਯਹੈ, ਜਿਸ ਵਿੱਚ ਪਿਛਲੀ ਸ਼ੋਭਾ ਨਹੀਂ, ਓਹ ਸੁੰਦਰ ਹੋਣ ਪਰ ਭੀ ਕੁਰੂਪ ਹੈ. ਅਰ ਕੁਰੂਪ ਹੋਣ ਪਰ ਸਦਾਚਾਰੀ ਮਨਮੋਹਨ ਹੈ.

ਦੇਵਗੰਧਾਰੀ ਮਹਲਾ ੪

ਹਰਿ ਕੇ ਨਾਮ ਬਿਨਾ, ਸੁੰਦਰ ਹੈ ਨਕਟੀ,[੧]
ਜਿਉ ਬੇਸੁਆ ਕੇ ਘਰ ਪੂਤ ਜਮਤ ਹੈ, ਤਿਸ ਨਾਮ ਪਰਿਓ ਹੈ ਧ੍ਰਕਟੀ.[੨]

ਦੇਵਗੰਧਾਰੀ ਮਹਲਾ ੫

ਸੁੰਦਰ ਸੁਘੜ ਸੂਰ ਸੋ ਬੇਤਾ[੩] ਜੋ ਸਾਧੂ ਸੰਗ ਪਾਵੈ.

ਮਹਲਾ ੩, ਵਾਰ ਵਡਹੰਸ

ਮਨਮੁਖ ਕਾਇਰ ਕੁਰੂਪ ਹੈ, ਬਿਨ ਨਾਵੈ ਨਕ ਨਾਹਿ,[੪]
ਅਨੁਦਿਨ ਧੰਧੈ ਵਿਆਪਿਆ ਸੁਪਨੈਭੀ ਸੁਖ ਨਾਹਿ.

ਰਾਮਕਲੀ ਮਹਲਾ ੪

ਨਾਮਹੀਨ ਫਿਰਹਿ ਸੇ ਨਕਟੇ, ਤਿਨ ਘਸ ਘਸ ਨਾਕ ਵਢਾਇਆ,[੫]

ਪਉੜੀ ਮਹਲਾ ੪, ਵਾਰ ਸਾਰੰਗ

ਜਿਸ ਅੰਦਰ ਨਿੰਦਾ ਦੁਸਟਿ[੬] ਹੈ, ਨਕਵਢੇ ਨਕ ਵਢਾਇਆ,
ਮਹਾਂ ਕੁਰੂਪ ਦੁਖੀਏ ਸਦਾ, ਕਾਲੇਮੁਹ ਮਾਇਆ,

---

੧ ਚਾਹੇ ਅੰਗਾਂ ਦੀ ਰਚਨਾ ਸੁੰਦਰ ਭੀ ਹੈ.
੨ ਧਿੱਕਾਰ ਯੋਗ੍ਯ. ਹਰਾਮੀ.
੩ ਵਿਦ੍ਯਾਵੇੱਤਾ.
੪ ਅਰਥਾਤ-ਸ਼ੋਭਾ ਔਰ ਪਤ ਨਹੀਂ.
੫ ਗੁਰੁਮਤ ਤੋਂ ਪਤਿਤ ਅਰ ਲੋਕਲਾਜ ਦੇ ਦਾਸ, ਜੋ ਆਪਣਾ ਨੱਕ ਰੱਖਣ ਵਾਸਤੇ ਵ੍ਰਿਥਾ ਰੀਤੀ ਔਰ ਕਰਮ ਕਰਦੇ ਹਨ-"ਤਿਨ ਘਸ ਘਸ ਨਾਕ ਵਢਾਇਆ"
੬ ਦੁਸ਼੍ਟਤਾ

ਭਲਕੇ ਉਠ ਨਿਤ ਪਰਦਰਬ ਹਿਰਹਿ[੧], ਹਰਿ ਨਾਮ ਚੁਰਾਇਆ[੨]
ਹਰਿਜੀਉ, ਤਿਨ ਕੀ ਸੰਗਤ ਮਤ ਕਰਹੁ, ਰਖਲੇਹੁ ਹਰਿਰਾਇਆ!

## (੩੩੨) ਸੁੰਨੇ ਘਰ ਦਾ ਪਰਾਹੁਣਾ ਔਰ ਕਾਂਉਂ

ਸੁੰਨੇ ਘਰ ਵਿੱਚ ਪਰਾਹੁਣੇ ਔਰ ਕਾਂਉਂ (ਆਦਿਕ ਜੀਵਾਂ) ਨੂੰ ਖਾਣ ਪੀਣ ਲਈ ਕੁਛ ਨਹੀਂ ਮਿਲਦਾ, ਜਿਸ ਤੋਂ ਨਿਰਾਸਤਾ ਹੁੰਦੀ ਹੈ. ਇਸੇਤਰਾਂ ਮਨਮੁਖ ਪੁਰੁਸ਼ ਸੰਸਾਰ ਵਿੱਚ ਆਕੇ ਲਾਭ ਲਏ ਬਿਨਾ ਖਾਲੀਦੇ ਖਾਲੀ ਚਲੇ ਜਾਂਦੇ ਹਨ, ਅਰ ਉਨਾਂ ਦੀ ਸੰਗਤਿ ਕਰਣ ਵਾਲੇ ਵੀ ਲਾਭ ਤੋਂ ਵਾਂਜੇ ਰਹਿੰਦੇ ਹਨ.

ਸਿਰੀਰਾਗ ਮਹਲਾ ੩

ਸਚਾਸਬਦ ਨ ਪਛਾਣਿਓ, ਸੁਪਨਾ ਗਇਆ ਵਿਹਾਇ,[੩]
ਸੁੰਞੇ ਘਰ ਕਾ ਪ੍ਰਾਹੁਣਾ, ਜਿਉ ਆਇਆ ਤਿਉ ਜਾਇ.

ਵਡਹੰਸ ਮਹਲਾ ੧, ਅਲਾਹਣੀਆਂ

ਕੂੜ ਲਬ ਜਾਂ ਥਾਇ ਨ ਪਾਸੀ, ਅਗੈ ਲਹੈ ਨ ਠਾਓ.[੪]
ਅੰਤਰ ਆਉ ਨ ਬੈਸਹੁ ਕਹੀਐ, ਜਿਉ ਸੁੰਞੈ ਘਰ ਕਾਓ[੫]

ਮਹਲਾ ੧, ਵਾਰ ਸੂਹੀ

ਜਿਨੀ ਨ ਪਾਇਓ ਪ੍ਰੇਮਰਸ, ਕੰਤ ਨ ਪਾਇਓ ਸਾਉ.[੬]
ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ ਤਿਉ ਜਾਉ.

---

੧ ਨਿੱਤ ਉੱਠਕੇ ਪਰਾਈ ਵਸਤੂ ਚੁਰਾਉਂਦੇ ਹਨ. ਭਾਵ ਏਹ ਕਿ ਓਨਾਂ ਦਾ ਨਿਤ੍ਯਕਰਮ ਹੈ.

੨ ਵਾਹਗੁਰੂ ਦੇ ਨਾਮ ਲੈਣ ਔਰ ਸਤਸੰਗ ਤੋਂ ਕੰਨੀ ਕਤਰਾਉਂਦੇ ਹਨ.

੩ ਸੁਪਨੇ ਦੀ ਤਰਾਂ ਸਮਾਂ ਬੀਤਗਯਾ.

੪ ਸਥਾਨ.

੫ ਕਾਂਉ.

੬ ਆਨੰਦ. ਕ੍ਰਿਪਾ.

## (੩੩੩) ਸੁਭਾਉ (ਪ੍ਰਕ੍ਰਿਤਿ)

ਆਸਾ, ਕਬੀਰ

ਅਮ੍ਰਿਤ ਲੈਲੈ ਨੀਮ ਸਿੰਚਾਈ,
ਕਹਿਤ ਕਬੀਰ ਉਆ ਕੋ ਸਹਿਜ[1] ਨ ਜਾਈ.

ਦੇਵਗੰਧਾਰੀ ਮਹਲਾ ੯

ਕਰ ਪਰਪੰਚ ਜਗਤ ਕਉ ਡਹਿਕੈ[2] ਅਪਨੋ ਉਦਰ ਭਰੈ,
ਸੁਆਨਪੂਛ ਜਿਉ ਹੋਇ ਨ ਸੂਧੋ, ਕਹਿਓ ਨ ਕਾਨ ਧਰੈ.

## (੩੩੪) ਸੁਰਗ ਨਰਕ ਆਦਿਕ ਲੋਕ

ਗਉੜੀ ਬਾਵਨਅਖਰੀ, ਮਹਲਾ ੫

ਧਨ ਨਹੀ ਬਾਛਹਿ[3], ਸੁਰਗ ਨ ਆਛਹਿ,[4]
ਅਤਿ ਪ੍ਰਿਯ ਪ੍ਰੀਤਿ ਸਾਧੁਰਜ ਰਾਚਹਿ.

ਗਉੜੀ-ਕਬੀਰ

ਸੁਰਗਬਾਸ ਨਾ ਬਾਛੀਐ, ਡਰੀਐ ਨ ਨਰਕਨਿਵਾਸ,
ਹੋਨਾ ਹੈ ਸੋ ਹੋਈਹੈ, ਮਨਹਿ ਨ ਕੀਜੈ ਆਸ.
ਰਮਈਆਗੁਨ ਗਾਈਐ, ਜਾਤੇ ਪਾਈਐ ਪਰਮਨਿਧਾਨ,[5]

ਰਾਮਕਲੀ, ਕਬੀਰ

ਕਵਨ ਨਰਕ ਕਿਆ ਸੁਰਗ ਬਿਚਾਰਾ? ਸੰਤਨ ਦੋਊ ਰਾਦੇ,[6]
ਹਮ ਕਾਹੂੰ ਕੀ ਕਾਣ ਨ ਕਢਤੇ ਅਪਨੇ ਗੁਰੁਪਰਸਾਦੇ.[7]

---

੧ ਸੁਭਾਵ. ਪ੍ਰਕ੍ਰਿਤਿ. ੨ ਧੋਖਾ ਦਿੰਦਾ ਹੈ.
੩ ਮਦ ਵਿੱਚ ਅੰਨ੍ਹਿਆਂ ਕਰਣਵਾਲਾ ਅਨਰਥ ਨਾਲ ਪੈਦਾਕੀਤਾ ਧਨ, ਕਰਤਾਰ ਦੇ ਪਜਾਰੇ ਨਹੀਂ ਚਾਹੁੰਦੇ.
੪ ਪੁਰਾਣਿਕ ਸ੍ਵਰਗ ਭੀ ਉਨਾਂ ਲਈ ਅੱਛਾ ਨਹੀਂ ਹੈ.
੫ ਪਰਮਪਦ. ਮੁਕਤਿ.
੬ ਖੰਡਨ ਕੀਤੇ.
੭ ਗੁਰੁਕ੍ਰਿਪਾ ਕਰਕੇ.

ਸਾਰੰਗ ਮਹਲਾ ੫

ਸਿਵ ਬਿਰੰਚ ਅਰ ਇੰਦ੍ਰਲੋਕ, ਤਾ ਮਹਿ ਜਲਤੌ ਫਿਰਿਆ,
ਸਿਮਰ ਸਿਮਰ ਸੁਆਮੀ ਭਏ ਸੀਤਲ, ਦੂਖ ਦਰਦ ਭ੍ਰਮ ਹਿਰਿਆ.

ਸਲੋਕ, ਕਬੀਰ

ਸੁਰਗ ਨਰਕ ਤੇ ਮੈ ਰਹਿਓ ਸਤਗੁਰੁ ਕੈ ਪਰਸਾਦਿ,
ਚਰਨਕਮਲ ਕੀ ਮਉਜ ਮਹਿ ਰਹਉ ਅੰਤ ਅਰੁ ਆਦਿ.

## (੩੩੫) ਸੁਰਤਿ ਸ਼ਬਦ

ਗੁਰੁਬਾਣੀ ਵਿੱਚ ਸੁਰਤ ਨਾਮ ਅੰਤਹਕਰਣ ਦੇ 'ਚਿੱਤ' ਭੇਦ ਦਾ ਹੈ. ਇਸ ਵਿਸ਼ਯ ਦੇਖੋ ਇਸ ਪੁਸਤਕ ਦਾ ਅੰਗ ੭੪੧. ਸੁਰਤਿ ਸ਼ਬਦ ਦਾ ਅਰਥ ਹੈ ਗੁਰੁਉਪਦੇਸ਼ ਵਿਖੇ ਚਿੱਤ ਲਾਉਣਾ, ਅਰਥਾਤ ਵਿਚਾਰ ਪੂਰਵਕ ਸਤਗੁਰਾਂ ਦੀ ਸਿਖਯਾ ਨੂੰ ਸਿਮਰਣ ਕਰਣਾ. ਅਰ ਸ਼ਬਦਾ-ਕਾਰ ਵ੍ਰਿੱਤੀ ਭੀ 'ਸੁਰਤ ਸ਼ਬਦ' ਵਰਣਨ ਕਰੀ ਹੈ.

ਕਈ ਪ੍ਰਪੰਚੀਆਂ ਨੇ ਮਨਘੜਿਤ ਸੁਰਤ ਸ਼ਬਦ ਦਾ ਅਰਥ ਕਲਪਕੇ ਅਰ ਆਹਤ ਸ਼ਬਦ ਨੂੰ ਅਨਾਹਤ ਦੱਸਕੇ ਮਤਿਹੀਨ ਲੋਕਾਂ ਨੂੰ ਆਪਣੇ ਜਾਲ ਵਿਖੇ ਫਸਾਯਾ ਹੈ.

ਵਡਹੰਸ ਮਹਲਾ ੧

ਜਿਥੈ ਜਾਇਬਹੀਐ ਭਲਾ ਕਹੀਐ, ਸੁਰਤਿ ਸਬਦ ਲਿਖਾਈਐ.

ਰਾਮਕਲੀ, ਮਹਲਾ ੧

ਸੁਰਤਿ ਸਬਦ ਸਾਖੀ ਮੇਰੀ ਸਿੰਙੀ ਬਾਜੈ ਲੋਕ ਸੁਣੇ.

ਰਾਮਕਲੀ, ਸਿਧ ਗੋਸਟਿ

ਸੁਰਤਿ ਸਬਦ ਭਵਸਾਗਰ ਤਰੀਐ, ਨਾਨਕ ਨਾਮ ਵਖਾਣੈ.

ਮਾਰੂ ਮਹਲਾ ੧

ਸਾਕਤਨਰ ਸਬਦ ਸੁਰਤਿ ਕਿਉ ਪਾਈਐ?
ਸਬਦ ਸੁਰਤਿ ਬਿਨ ਆਈਐ ਜਾਈਐ.

ਸਾਰੰਗ ਮਹਲਾ ੫

ਨਾਨਕ ਦਾਸ ਹਰਿਕੀਰਤਨ ਰਾਤਾ, ਸਬਦ ਸੁਰਤਿ ਸਚ ਸਾਖੀ.

## (੩੩੬) ਸੁਲਤਾਨ (ਸਰਵਰ)

ਲੋਕਪ੍ਰਸਿੱਧ ਸੁਲਤਾਨ ਨਾਂਉਂ ਦਾ ਮੁਸਲਮਾਨ, ਇੱਕ ਪੀਰ ਮੰਨਿਆ ਗਯਾ ਹੈ, ਜਿਸ ਦੇ-ਲਖਦਾਤਾ, ਲਾਲਾਂਵਾਲਾ, ਸਖੀਸਰਵਰ, ਨਗਾਹੇ-ਵਾਲਾਪੀਰ ਆਦਿਕ ਭੀ ਨਾਮ ਹੈਨ. ਅਗ੍ਯਾਨੀ ਵਿਸ੍ਵਾਸੀ, ਸੁਲਤਾਨ ਦੇ ਥਾਨ ਪਰ ਰੋਟ ਔਰ ਸ਼ੀਰਣੀ ਚੜ੍ਹਾਕੇ ਭਿਰਾਈ (ਮੁਜਾਵਰ) ਤੋਂ ਦਰੂਦ ਪੜ੍ਹਵਾਂਉਂਦੇ ਹਨ, ਔਰ ਇਸ ਤੋਂ ਆਪਣੀ ਮਨੋਰਥਸਿੱਧੀ ਸਮਝਦੇ ਹਨ.

ਮਹਲਾ ੫, ਵਾਰ ਮਾਰੂ ੨

ਨਾਨਕ ਪੀਠਾ ਪਕਾ ਸਾਜਿਆ, ਧਰਿਆ ਆਣ ਮਉਜੂਦ,
ਬਾਝਹੁ ਸਤਗੁਰ ਆਪਣੇ ਬੈਠਾ ਝਾਕ ਦਰੂਦ.[1]
ਨਾਨਕ ਭੁਸਰੀਆਂ[2] ਪਕਾਈਆ ਪਾਈਆ ਥਾਲੈ ਮਾਹਿ,
ਜਿਨੀ ਗੁਰੂ ਮਾਨਇਆ ਰਜ ਰਜ ਸੇਈ ਖਾਹਿ.[3]

## (੩੩੭) ਸੂਤਕ—ਪਾਤਕ

ਜਨਮ ਔਰ ਮਰਣ ਸਮਯ ਵਰਣਾਂ ਦੇ ਭੇਦ ਕਰਕੇ[4] ਹਿੰਦੂ ਧਰਮ

---

੧ ਵਰ ਲੈਣ ਵਾਸਤੇ ਪ੍ਰਾਰਥਨਾ ਕਰਣੀ. ਜਿਨ੍ਹਾਂ ਨੂੰ ਗੁਰੁਉਪਦੇਸ਼ ਦੀ ਪ੍ਰਾਪਤੀ ਨਹੀਂ ਹੋਈ ਇਹ ਕੁਕਰਮ ਓਹ ਕਰਦੇ ਹਨ. ਇਸ ਤੋਂ ਏਹ ਨਾ ਸਮਝਣਾ ਕਿ ਵਾਹਗੁਰੂ ਅੱਗੇ ਅਰਦਾਸ (ਦਰੂਦ) ਦਾ ਨਿਸ਼ੇਧ ਹੈ.

੨ ਰੋਟੀਆਂ.

੩ ਗੁਰੂ ਦੇ ਸਿੱਖ ਰੋਟੀਆਂ ਪਕਾਕੇ ਦਰੂਦ ਭਿਰਾਈ ਤੋਂ ਨਹੀਂ ਪੜ੍ਹਵਾਉਂਦੇ ਔਰ ਨਾ ਕਿਸੇ ਹੋਰ ਦੇਵੀ ਦੇਵਤਾ ਅੱਗੇ ਅਰਪਦੇ ਹਨ, ਕਿੰਤੂ ਵਾਹਗੁਰੂ ਦਾ ਨਾਮ ਲੈਕੇ ਤ੍ਰਿਪਤ ਹੁੰਦੇ ਹਨ ਅਰ ਅਰਦਾਸਾ ਸੋਧਦੇ ਹਨ.

੪ ਬ੍ਰਾਹਮਣ ਦੇ ਬਾਰਾਂ ਦਿਨ, ਛਤ੍ਰੀਦੇ ਤੇਰਾਂ ਦਿਨ, ਵੈਸ਼੍ਯ ਦੇ ਸਤਾਰਾਂ ਦਿਨ ਅਰ ਸ਼ੂਦ੍ਰ ਦੇ ਤੀਹ ਦਿਨ ਅਸ਼ੁੱਧੀ ਰਹਿੰਦੀ ਹੈ.

ਸ਼ਾਸਤ੍ਰਾਂ ਦੀ ਥਾਪੀ ਹੋਈ ਅਸ਼ੁੱਧੀ ਦਾ ਨਾਉਂ ਸੂਤਕ ਪਾਤਕ ਹੈ, ਜਿਸਨੂੰ ਭਰਮਰੂਪ ਜਾਣਕੇ ਸਤਗੁਰੂ ਖੰਡਨ ਕਰਦੇ ਹਨ.

ਗਉੜੀ ਮਹਲਾ ੩, ਅਸਟਪਦੀ

ਮਨ ਕਾ ਸੂਤਕ ਦੂਜਾਭਾਉ, ਭਰਮੇ ਭੂਲੇ ਆਵਉ ਜਾਉ.
ਮਨਮੁਖ ਸੂਤਕ ਕਬਹਿ ਨ ਜਾਇ,ਜਿਚਰ ਸਬਦ ਨ ਭੀਜੈ ਹਰਿਕੈ ਨਾਇ.
ਸਭੋ ਸੂਤਕ ਜੇਤਾ ਮੋਹ ਅਕਾਰ, ਮਰ ਮਰ ਜੰਮੈ ਵਾਰੋਵਾਰ.
ਸੂਤਕ ਅਗਨਿ ਪਉਣੈ ਪਾਣੀ ਮਾਹਿ, ਸੂਤਕ ਭੋਜਨ ਜੇਤਾ ਕਿਛੁ ਖਾਹਿ.
ਸੂਤਕ ਕਰਮ ਨ ਪੂਜਾ[1] ਹੋਇ, ਨਾਮ ਰਤੇ ਮਨ ਨਿਰਮਲ ਹੋਇ,
ਸਤਗੁਰੁ ਸੇਵਿਐ ਸੂਤਕ ਜਾਇ, ਮਰੈ ਨਾ ਜਨਮੈ ਕਾਲ ਨ ਖਾਇ.

(੩੩੮) ਗਉੜੀ, ਕਬੀਰ

ਜਲ ਹੈ ਸੂਤਕ, ਥਲ ਹੈ ਸੂਤਕ, ਸੂਤਕ ਓਪਤਿ ਹੋਈ,
ਜਨਮੇ ਸੂਤਕ, ਮੂਏ ਫੁਨ ਸੂਤਕ[2], ਸੂਤਕ ਪਰਜ ਬਿਗੋਈ.[3]
ਕਹੁ ਰੇ ਪੰਡੀਆ! ਕਉਨ ਪਵੀਤਾ[4]
ਐਸਾ ਗਿਆਨ ਜਪਹੁ[5], ਮੇਰੇ ਮੀਤਾ.
ਨੈਨਹੁ ਸੂਤਕ, ਬੈਨਹੁ ਸੂਤਕ, ਸੂਤਕ ਸ੍ਰਵਨੀ ਹੋਈ,
ਊਠਤ ਬੈਠਤ ਸੂਤਕ ਲਾਗੈ, ਸੂਤਕ ਪਰੈ ਰਸੋਈ,
ਫਾਸਨ ਕੀ ਬਿਧਿ ਸਭਕੋਊ ਜਾਨੈ, ਛੂਟਨ ਕੀ ਇਕਕੋਈ,[6]
ਕਹਿ ਕਬੀਰ ਰਾਮ ਰਿਦੈ ਵਿਚਾਰੈ, ਸੂਤਕ ਤਿਨੈ ਨ ਹੋਈ.

---

੧ ਪਵਿਤ੍ਰਤਾ. ਸ਼ੁੱਧੀ.
੨ ਪਾਤਕ.
੩ ਦੁਨੀਆਂ (ਪ੍ਰਜਾ) ਖਰਾਬ ਹੋਰਹੀ ਹੈ.
੪ ਪਵਿਤ੍ਰ.
੫ ਵਿਚਾਰੋ.
੬ ਕੋਈ ਇਕ, ਭਾਵ ਸਤਗੁਰੂ ਦਾ ਗਜਾਨੀ ਸਿੱਖ

(੩੩੯) ਆਸਾ ਮਹਲਾ ੧

ਬਿਨ ਨਾਵੈ ਸੂਤਕ ਜਗ ਛੋਤ.[1]

(੩੪੦) ਮਹਲਾ ੧, ਵਾਰ ਆਸਾ

ਜੇਕਰ ਸੂਤਕ ਮੰਨੀਐ, ਸਭਤੈ ਸੂਤਕ ਹੋਇ,
ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ,
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ,
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭਕੋਇ,
ਸੂਤਕ ਕਿਉਕਰ ਰਖੀਐ?[2] ਸੂਤਕ ਪਵੈ ਰਸੋਇ,
ਨਾਨਕ, ਸੂਤਕ ਏਵ ਨ ਉਤਰੈ, ਗਿਆਨ ਉਤਾਰੈ ਧੋਇ,[3]
ਮਨ ਕਾ ਸੂਤਕ ਲੋਭ ਹੈ, ਜਿਹਵਾ ਸੂਤਕ ਕੂੜ,
ਅਖੀ ਸੂਤਕ ਵੇਖਣਾ ਪਰਤ੍ਰਿਅ ਪਰਧਨ ਰੂਪ,
ਕੰਨੀ ਸੂਤਕ ਕੰਨਪੈ ਲਾਇਤਬਾਰੀ[4] ਖਾਹਿ,
ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ,
ਸਭੋ ਸੂਤਕ ਭਰਮ ਹੈ ਦੂਜੇ ਲਾਗੇਜਾਇ,
ਜੰਮਣ ਮਰਣਾ ਹੁਕਮ ਹੈ ਭਾਣੈ ਆਵੈ ਜਾਇ,

---

੧ ਛੂਤ. ਗੁਰੁਮਤ ਵਿੱਚ ਅਵਿਦਯਾ ਕਰਕੇ ਮੰਨੀਹੋਈ ਭਿੱਟ ਤੋਂ ਨਹੀਂ, ਕਿੰਤੂ ਇਨ੍ਹਾਂ ਨੀਚਾਂ ਦੀ ਛੂਤ ਤੋਂ ਬਚਣ ਦਾ ਉਪਦੇਸ਼ ਹੈ:—
"ਲਬ ਕੁਤਾ, ਕੂੜ ਚੂਹੜਾ, ਠਗਖਾਧਾ ਮੁਰਦਾਰ,
ਪਰਨਿੰਦਾ ਪਰਮਲ, ਮੁਖਸੁਧੀ ਅਗਨਿ, ਕ੍ਰੋਧ ਚੰਡਾਲ."
*(ਸਿਰੀ ਰਾਗ ਮਹਲਾ ੧)*

੨ ਸੂਤਕ ਨੂੰ ਕਿਸਤਰਾਂ ਰੋਕਕੇ ਰੱਖੀਏ?

੩ ਜਿਸ ਰੀਤੀ ਕਰਕੇ ਅਗਯਾਨੀਲੋਕ ਸੂਤਕ ਪਾਤਕ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਨ, ਇਸਤਰਾਂ ਸੂਤਕ ਨ ਉਤਰੈ, ਕਿੰਤੂ–ਗਿਆਨ ਉਤਾਰੈ ਧੋਇ.

੪ ਚੁਗਲੀ. ਐਸਾ ਕਰਮ, ਜਿਸਦੇ ਕਰਣ ਤੋਂ ਐਤਬਾਰ ਜਾਂਦਾਰਹੇ.

ਖਾਣਾ ਪੀਣਾ ਪਵਿਤ੍ਰ ਹੈ[੧] ਦਿਤੋਨ ਰਿਜਕ ਸੰਬਾਹਿ.[੨]
ਨਾਨਕ, ਜਿਨੀ ਗੁਰਮੁਖ ਬੁਝਿਆ, ਤਿਨਾ ਸੂਤਕ ਨਾਹਿ.

## (੩੪੧) ਸ਼ੂਰਵੀਰਤਾ

ਜੋ ਪੁਰਸ਼ ਕਾਯਰਤਾ ਨੂੰ ਮਨ ਵਿੱਚ ਕਦੇ ਨਹੀਂ ਆਉਣ ਦਿੰਦੇ ਅਤੇ ਜੰਗ ਵਿਚ ਸ਼ਤ੍ਰੂ ਨੂੰ ਪਿੱਠ ਨਹੀਂ ਦਿਖਾਉਂਦੇ ਔਰ ਵਿਸ਼ਯ ਵਿਕਾਰਾਂ ਉਤੇ ਫਤਹ ਪਾਉਂਦੇ ਹਨ, ਓਹ ਸਭ ਤੋਂ ਸਨਮਾਨ ਯੋਗਯ ਸ਼ੂਰਵੀਰ ਹੈਨ.

ਵਾਰ ਸਿਰੀਰਾਗ, ਮਹਲਾ ੩

ਨਾਨਕ ਸੋ ਸੂਰਾ ਵਰਿਆਮ, ਜਿਨ ਵਿਚਹੁ ਦੁਸਟ ਅਹੰਕਰਣ ਮਾਰਿਆ.

ਵਡਹੰਸ ਮਹਲਾ ੧

ਮਰਣ ਮੁਣਸਾ ਸੂਰਿਆ ਹਕ ਹੈ[੩] ਜੇ ਹੋਇ ਮਰਨ ਪਰਵਾਣੋ.

ਧਨਾਸਰੀ ਮਹਲਾ ੫

ਜਾਕਉ ਹਰਿਰੰਗ ਲਾਗੋ ਇਸ ਜੁਗਮਹਿ, ਸੋ ਕਹੀਅਤ ਹੈ ਸੂਰਾ.[੪]
ਆਤਮ ਜਿਣੈ ਸਗਲ ਵਸਿ ਤਾਕੈ, ਜਾਕਾ ਸਤਗੁਰੁ ਪੂਰਾ.

---

੧ ਜਿਸ ਦੇ ਘਰ ਸੂਤਕ ਪਾਤਕ ਹੁੰਦਾ ਹੈ ਬ੍ਰਾਹਮਣ ਉਸ ਦੇ ਘਰ ਦਾ ਅੰਨ ਖਾਣਾ ਪਾਪ ਸਮਝਦੇ ਹਨ. ਗੁਰੂ ਸਾਹਿਬ ਕਥਨ ਕਰਦੇ ਹਨ ਕਿ ਖਾਣ ਪੀਣ ਦੇ ਪਦਾਰਥਾਂ ਵਿੱਚ ਭਰਮ ਕਰਕੇ ਅਸ਼ੁੱਧੀ ਕਲਪਲੈਣੀ ਮਹਾਂ ਅਵਿਦਯਾ ਹੈ.

੨ ਜੋ ਰੋਜ਼ੀ ਸਾਨੂੰ ਕਰਤਾਰ ਨੇ ਪਹੁੰਚਾ ਦਿਤੀ ਹੈ, ਭਾਵ ਏਹ ਹੈ ਕਿ ਜੋ ਜੋ ਵਸਤੂਆਂ ਵਾਹਿਗੁਰੂ ਨੇ ਸਾਡੇ ਖਾਨ ਪਾਨ ਯੋਗਯ ਬਣਾ ਦਿੱਤੀਆਂ ਹਨ.

੩ ਸੂਰਮੇ ਮਨੁਖਾਂ ਦਾ ਜੰਗ ਵਿੱਚ ਮਰਣਾ ਹੱਕ ਹੈ. ਅਰਥਾਤ ਸਫਲ ਹੈ.

੪ ਜੋ ਮਹਿੰਦੀ ਅਰ ਕੇਸਰ ਦਾ ਰੰਗ ਲਾਕੇ ਆਪਣੇ ਤਾਈਂ ਸੂਰਮਾ ਪ੍ਰਗਟ ਕਰਦਾ ਹੈ, ਉਸ ਨਾਲੋਂ ਸ੍ਰੇਸ਼ਟ ਸੂਰਵੀਰ ਓਹ ਹੈ ਜਿਸ ਨੂੰ ਵਾਹਿਗੁਰੂ ਦੇ ਪ੍ਰੇਮ ਦਾ ਰੰਗ ਲੱਗਿਆ ਹੈ.

ਮਾਰੂ ਮਹਲਾ ੫

ਜੋ ਸੂਰਾ ਤਿਸਹੀ ਹੋਇ ਮਰਣਾ,[੧]
ਜੋ ਭਾਗੈ ਤਿਸ ਜੋਨੀ ਫਿਰਣਾ.

ਮਾਰੂ, ਕਬੀਰ

ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ,
ਖੇਤ ਜੁ ਮਾਡਿਓ ਸੂਰਮਾ, ਅਬ ਜੂਝਨ ਕੋ ਦਾਉ.
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ,[੨]
ਪੁਰਜਾ ਪੁਰਜਾ ਕਟਮਰੈ, ਕਬਹੂੰ ਨਾ ਛਾਡੈ ਖੇਤ.

ਭੈਰਉ, ਕਬੀਰ

ਕਿਉ ਲੀਜੈ ਗਢ ਬੰਕਾ, ਭਾਈ?
ਦੋਵਰ ਕੋਟ[੩] ਅਰ ਤੇਵਰ ਖਾਈ[੪]
ਕਾਮ ਕਿਵਾਰੀ[੫] ਦੁਖ ਸੁਖ ਦਰਵਾਨੀ[੬], ਪਾਪ ਪੁੰਨ ਦਰਵਾਜਾ,
ਕ੍ਰੋਧ ਪ੍ਰਧਾਨ ਮਹਾਂ ਬਡ ਦੁੰਦਰ[੭] ਤਹਿ ਮਨ ਮਾਵਾਸੀ ਰਾਜਾ[੮]
ਸ੍ਵਾਦ ਸਨਾਹ ਟੋਪ ਮਮਤਾ, ਕੋ, ਕੁਬੁਧਿ ਕਮਾਨ ਚਢਾਈ,
ਤ੍ਰਿਸਨਾ ਤੀਰ ਰਹੇ ਘਟ ਭੀਤਰ, ਇਉ ਗਢ ਲੀਓ ਨ ਜਾਈ.
ਪ੍ਰੇਮ ਪਲੀਤਾ ਸੁਰਤ ਹਵਾਈ[੯] ਗੋਲਾ ਗਿਆਨ ਚਲਾਇਆ,

---

੧ ਉਸਦਾ ਹੀ ਮਰਣਾ ਸਫਲ ਹੈ. ਅਥਵਾ-ਉਸ ਦਾ ਅੰਤਮ ਮਰਣਾ ਹੈ.
੨ ਪਰਉਪਕਾਰ ਵਾਸਤੇ ਦੀਨਰਖ੍ਯਾ ਵਾਸਤੇ ਦੀਨਰਖ੍ਯਾ ਲਈਂ. ਅਰ-ਧਰਮਦੇ ਨਿਯਮਾਂ ਦੀ ਪਾਲਨਾ ਹਿਤ.
੩ ਰਾਗ ਦ੍ਵੇਸ਼ ਰੂਪੀ ਦੁਹਿਰਾ ਕੋਟ ਹੈ.
੪ ਰਜ ਤਮ ਸਤ, ਤ੍ਰਿਗੁਣਾਤਮਕ ਖਾਈ ਹੈ.
੫ ਕਾਮਨਾ ਰੂਪੀ ਤਖਤੇ ਹਨ.
੬ ਤਖਤਿਆਂ ਦੇ ਅੰਕੁੜੇ.
੭ ਉਧਮ ਮਚਾਉਣ ਵਾਲਾ. ਫਸਾਦੀ.
੮ ਮਨਰੂਪੀ ਰਾਜਾ ਆਕੀ ਹੋਰਹਿਆ ਹੈ.
੯ ਏਥੇ ਹਵਾਈ ਪਦ ਤੋਪ ਦਾ ਵੋਧਕ ਹੈ.

ਬ੍ਰਹਮਅਗਨਿ ਸਹਿਜੇ ਪਰਜਾਲੀ, ਏਕਹਿ ਚੋਟ ਸਿਝਾਇਆ[੧];
ਸਤ ਸੰਤੋਖਲੈ ਲਰਨੇਲਾਗਾ, ਤੋਰੇ ਦੋਇ ਦਰਵਾਜਾ,
ਸਾਧੁ ਸੰਗਤ ਅਰ ਗੁਰੁ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ.

ਬਸੰਤ ਮਹਲਾ ੫

ਰਣ ਦੇਖ ਸੂਰੇ ਚਿਤ ਉਲਾਸ.

ਸਲੋਕ ਸਹਿਸ ਕ੍ਰਿਤੀ, ਮਹਲਾ ੫

ਸੈਨਾ ਸਾਧੁ ਸਮੂਹ ਸੂਰ ਅਜਿਤੰ, ਸੰਨਾਹੰ[੨] ਤਨ ਨੰਮ੍ਰਤਾਹ,
ਆਵਧਹ[੩] ਗੁਣਗੋਬਿੰਦ ਰਮਣੰ, ਓਟ ਗੁਰੁ ਸਬਦ ਕਰ ਚਰਮਣਹ[੪],
ਆਰੂੜਤੇ ਅਸ੍ਵ ਰਥ ਨਾਗਹਿ[੫] ਬੁਝੰਤੇ ਪ੍ਰਭੁਮਾਰਗਹ,
ਬਿਚਰਤੇ ਨਿਰਭਯੰ ਸਤ੍ਰੁਸੈਨਾ, ਧਾਯੰਤੇ[੬] ਗੋਪਾਲਕੀਰਤਨਹ.
ਜਿਤਤੇ ਵਿਸ੍ਵਸੰਸਾਰਹ[੭], ਨਾਨਕ ਵਸ੍ਯੰ ਕਰੋਤਿ ਪੰਚਤਸਕਰਹ.[੮]

## (੩੪੨) ਸੇਵਕ

ਸਿਰੀ ਰਾਗ ਮਹਲਾ ੩

ਸੋ ਸੇਵਕਹਰਿ ਆਖੀਐ ਜੋ ਹਰਿ ਰਾਖੈ ਉਰਧਾਰ,
ਮਨ ਤਨ ਸਉਪੈ ਆਗੈ ਧਰੇ, ਹਉਮੈ ਵਿਚਹੁ ਮਾਰ.

ਸਿਰੀਰਾਗ ਮਹਲਾ ੫

ਮਾਨ ਅਭਿਮਾਨ ਮੰਧੇ, ਸੋ ਸੇਵਕ ਨਾਹੀ,
ਤਤ ਸਮਦਰਸੀ[੯], ਸੰਤਹੁ! ਕੋਈ ਕੋਟਿ ਮੰਧਾਹੀ.

ਮਾਝ ਮਹਲਾ ੫

ਓਤਪੋਤ ਸੇਵਕ ਸੰਗ ਰਾਤਾ,

---

੧ ਇੱਕ ਫਾਇਰ ਨਾਲ ਹੀ ਕਿਲਾ ਫਤੇ ਕਰਲਿਆ. ੨ ਕਵਚ. ਬਖਤਰ.
੩ ਆਯੁਧ. ਸ਼ਸਤ੍ਰ. ੪ ਢਾਲ. ੫ ਹਸਤੀ. ੬ ਹਮਲਾ ਕਰਦੇ ਹਨ.
੭ ਪਰਿਣਾਮੀਜਗਤ, ਨਾਪਾਯਦਾਰ ਦੁਨੀਆਂ.
੮ ਕਾਮਾਦਿਕ ਪੰਜ ਡਾਕੂਆਂ ਨੂੰ.
੯ ਤਤ੍ਵਦਰਸੀ ਅਤੇ ਸਮਦ੍ਰਸ਼੍ਟਾ

ਪ੍ਰਭੁ ਪ੍ਰਤਿਪਾਲੇ ਸੇਵਕ ਸੁਖਦਾਤਾ,
ਪਾਣੀ ਪਖਾ ਪੀਸਉ, ਸੇਵਕ ਕੈ ਠਾਕੁਰਹੀ ਕਾ ਆਹਰ[੧] ਜੀਉ.
ਕਾਟ ਸਿਲਕ[੨] ਪ੍ਰਭੁ ਸੇਵਾ ਲਾਇਆ,
ਹੁਕਮ ਸਾਹਿਬ ਕਾ ਸੇਵਕ ਮਨ ਭਾਇਆ,
ਸੋਈ ਕਮਾਵੈ ਜੋ ਸਾਹਿਬ ਭਾਵੈ, ਸੇਵਕ ਅੰਤਰ ਬਾਹਰ ਮਾਹਰ[੩] ਜੀਉ.
ਤੂੰ ਦਾਨਾ ਠਾਕੁਰ ਸਭ ਬਿਧਿ ਜਾਣਹਿ,
ਠਾਕੁਰ ਕੇ ਸੇਵਕ ਹਰਿਰੰਗ ਮਾਣਹਿ,
ਜੋਕਿਛੁ ਠਾਕੁਰ ਕਾ, ਸੋ ਸੇਵਕ ਕਾ, ਸੇਵਕ ਠਾਕੁਰਹੀ ਸੰਗ ਜਾਹਰ ਜੀਉ.
ਅਪਨੈ ਠਾਕੁਰ ਜੋ ਪਹਿਰਾਇਆ, ਬਹੁਰ ਨ ਲੇਖਾ ਪੁਛ ਬੁਲਾਇਆ,
ਤਿਸ ਸੇਵਕ ਕੈ ਨਾਨਕ ਕੁਰਬਾਣੀ, ਜੋ ਗਹਿਰਗੰਭੀਰਾ ਗਉਹਰ ਜੀਉ.[੪]

ਗਉੜੀ ਮਹਲਾ ੪

ਜੇ ਰਾਜ ਬਹਾਲੇ ਤਾ ਹਰਿਗੁਲਾਮ, ਘਾਸੀ ਕਉ ਹਰਿਨਾਮ ਕਢਾਈ,[੫]
ਜਨ ਨਾਨਕ ਹਰਿ ਕਾ ਦਾਸ ਹੈ, ਹਰਿ ਕੀ ਵਡਿਆਈ.

ਗਉੜੀ ਸੁਖਮਨੀ, ਮਹਲਾ ੫

ਜਿਸ ਕੈ ਮਨ ਪਾਰਬ੍ਰਹਮ ਕਾ ਨਿਵਾਸ, ਤਿਸ ਕਾ ਨਾਮ ਸਤਿ ਰਾਮਦਾਸ.[੬]
ਆਤਮਰਾਮ ਤਿਸ ਨਦਰੀ ਆਇਆ, ਦਾਸਦਸੰਤਣਭਾਇ[੭] ਤਿਨ ਪਾਇਆ,
ਸਦਾ ਨਿਕਟ ਨਿਕਟ ਹਰਿ ਜਾਨ, ਸੋ ਦਾਸ ਦਰਗਹਿ ਪਰਵਾਨ,
ਸਗਲ ਸੰਗ ਆਤਮ[੮] ਉਦਾਸ, ਐਸੀ ਜੁਗਤਿ[੯] ਨਾਨਕ ਰਾਮਦਾਸ.

---

੧ ਸੇਵਾ ਦਾ ਫ਼ਿਕਰ.
੨ ਲੋਕ ਲਾਜ, ਕੁਲਕਾਨ, ਜਾਤਿ ਪਾਤਿ ਦੀ ਊਚ ਨੀਚਤ ਆਦਿਕ ਬੰਧਨ ਦੂਰ ਕਰਕੇ.
੩ ਵਿਵਹਾਰ ਅਤੇ ਆਤਮ ਵਿਚਾਰ ਦਾ ਗ਼ਗ਼ਾਤਾ.
੪ ਉਹ ਗਹਿਰ ਗੰਭੀਰ ਸਮੁਦ੍ਰ ਦਾ ਮੋਤੀ ਹੈ.
੫ ਜੋ ਮੈਨੂੰ ਘਾਹ ਖੋਤਣਵਾਲਾ ਬਣਾਵੇਂ, ਤਦਭੀ ਮੇਰੇ ਮੂਹੋਂ ਹਰਿਨਾਮ ਕਢਾਂਈ.
੬ ਵਾਹਗੁਰੂ ਦਾ ਸੱਚਾ ਸੇਵਕ.
੭ ਦਾਸਾਨ ਦਾਸਤ੍ਵਭਾਵ.
੮ ਮਨ.
੯ ਰੀਤੀ.

ਗੁਰੁ ਕੈ ਗ੍ਰਿਹ ਸੇਵਕ ਜੋ ਰਹੈ, ਗੁਰੁ ਕੀ ਆਗਿਆ ਮਨ ਮਹਿ ਸਹੈ,
ਆਪਸ ਕਉ ਕਰ ਕਛੁ ਨ ਜਨਾਵੈ, ਹਰਿ ਹਰਿ ਨਾਮ ਰਿਦੈ ਸਦ ਧਿਆਵੈ,
ਮਨ ਬੇਚੈ ਸਤਗੁਰੁ ਕੈ ਪਾਸ, ਤਿਸ ਸੇਵਕ ਕੈ ਕਾਰਜ ਰਾਸ,
ਸੇਵਾਕਰਤ ਹੋਇ ਨਿਹਕਾਮੀ, ਤਿਸ ਕਉ ਹੋਤ ਪਰਾਪਤ ਸੁਆਮੀ.
ਸੇਵਕ ਕਉ ਸੇਵਾ ਬਨਿਆਈ, ਹੁਕਮ ਬੂਝ ਪਰਮਪਦ ਪਾਈ.

ਮਾਰੂ ਮਹਲਾ ੫

ਮਾਨ ਮੋਹ ਅਰ ਲੋਭ ਵਿਕਾਰਾ ਬੀਓ[1] ਚੀਤ ਨ ਘਾਲਿਓ,
ਨਾਮਰਤਨ ਗੁਣਾਹਰਿ ਬਣਜੇ ਲਾਦ ਵਖਰ ਲੈਚਾਲਿਓ,
ਸੇਵਕ ਕੀ ਓੜਕ ਨਿਬਹੀ ਪ੍ਰੀਤਿ,
ਜੀਵਤ ਸਾਹਿਬ ਸੇਵਓ ਅਪਨਾ, ਚਲਤੇ ਰਾਖਿਓ ਚੀਤ.
ਜੈਸੀ ਆਗਿਆ ਕੀਨੀ ਠਾਕੁਰ ਤਿਸ ਤੇ ਮੁਖ ਨਹੀ ਮੋਰਿਓ,
ਸਹਿਜਅਨੰਦ ਰਖਿਓ ਗ੍ਰਿਹਿ ਭੀਤਰ, ਉਠ ਉਆਹੂੰ ਕਉ ਦਉਰਿਓ,
ਆਗਿਆ ਮਹਿ ਭੂਖ ਸੋਈ ਕਰ ਸੂਖਾ, ਸੋਗ ਹਰਖ ਨਹੀ ਜਾਨਿਓ,
ਜੋ ਜੋ ਹੁਕਮ ਭਇਓ ਸਾਹਿਬ ਕਾ, ਸੋ ਮਾਥੈਲੈ ਮਾਨਿਓ,
ਭਇਓ ਕ੍ਰਿਪਾਲੁ ਠਾਕੁਰ ਸੇਵਕ ਕਉ ਸਵਰੇ ਹਲਤਪਲਾਤਾ,
ਧੰਨ ਸੇਵਕ, ਸਫਲ ਓਹ ਆਇਆ, ਜਿਨ ਨਾਨਕ ਖਸਮ ਪਛਾਤਾ.

ਸਾਰੰਗ ਮਹਲਾ ੫

ਇਹੁ ਤਨ ਤੁਮਰਾ ਸਭ ਗ੍ਰਿਹ ਧਨ ਤੁਮਰਾ, ਹੀਓ ਕੀਓ ਕੁਰਬਾਨਾ,
ਕੋਟਿ ਲਾਖ ਰਾਜਸੁਖ ਪਾਏ ਇਕ ਨਿਮਖ ਪੇਖ ਦ੍ਰਿਸਟਾਨਾ,
ਜਉ ਕਹਹੁ ਮੁਖਹੁ—"ਸੇਵਕ, ਇਹ ਬੈਸੀਐ,"—
ਸੁਖ ਨਾਨਕ ਅੰਤ ਨ ਜਾਨਾ.[2]

---

੧ ਵਾਹਗੁਰੂ ਤੋਂ ਬਿਨਾ ਦੂਜੇ ਪਾਸੇ.
੨ ਜੈਸੇ ਸੇਵਕ ਦਾ ਧਰਮ ਸ੍ਵਾਮੀ ਦੀ ਸੇਵਾ ਕਰਣੀ ਹੈ, ਤੈਸੇ ਸੇਵਕ ਦਾ ਮਾਨ ਅਰ ਯੋਗਖੇਮ ਦਾ ਪ੍ਰਬੰਧ ਕਰਣਾ ਸ੍ਵਾਮੀ ਦਾ ਪਰਮ ਧਰਮ ਹੈ.

ਮਹਲਾ ੩, ਵਾਰ ਸਾਰੰਗ

ਸੇਵਕ ਸੋਈ ਆਖੀਐ ਜੋ ਸਿਰ ਧਰੇ ਉਤਾਰ,
ਸਤਗੁਰੁ ਕਾ ਭਾਣਾ ਮੰਨਲਏ ਸਬਦ ਰਖੇ ਉਰ ਧਾਰ,

## (੩੪੩) ਸੇਵਕ ਦੀ ਸਹਾਯਤਾ

ਆਸਾ ਮਹਲਾ ੫

ਅਪਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮ ਜਪਾਵੈ,
ਜਹਿਜਹਿ ਕਾਜ ਕਿਰਤ ਸੇਵਕ ਕੀ ਤਹਾ ਤਹਾ ਉਠਧਾਵੈ.
ਸੇਵਕ ਕਉ ਨਿਕਟੀਹੋਇ ਦਿਖਾਵੈ,
ਜੋ ਜੋ ਕਹੈ ਠਾਕੁਰ ਪਹਿ ਸੇਵਕ, ਤਤਕਾਲ ਹੋਇਆਵੈ.
ਤਿਸ ਸੇਵਕ ਕੈ ਹਉ ਬਲਿਹਾਰੀ ਜੋ ਅਪਨੇਪ੍ਰਭੁ ਭਾਵੈ,
ਤਿਸ ਕੀ ਸੋਇਸੁਣੀ[੧] ਮਨ ਹਰਿਆ, ਤਿਸ ਨਾਨਕ ਪਰਸਣ ਆਵੈ.

## (੩੪੪) ਸੇਵਕ ਦੀ ਸ੍ਵਾਮੀ ਨਾਲ ਅਭੇਦਤਾ

ਮਾਰੂ ਸੋਲਹੇ ਮਹਲਾ ੫

ਹਰਿ ਕਾ ਸੇਵਕ ਸੋ ਹਰਿ ਜੇਹਾ, ਭੇਦ ਨ ਜਾਣਹੁ ਮਾਣਸਦੇਹਾ,
ਜਿਉ ਜਲਤਰੰਗ ਉਠਹਿ ਬਹੁਭਾਤੀ, ਫਿਰ ਸਲਲੈ ਸਲਲ ਸਮਾਇਦਾ.

ਸਾਰੰਗ ਮਹਲਾ ੫

ਕਾਟੇ ਅਗਿਆਨਤਿਮਰ[੨], ਨਿਰਮਲੀਆ, ਬੁਧਿਬਿਗਾਸ ਬਿਬੇਕਾ,[੩]
ਜਿਉ ਜਲਤਰੰਗ ਫੇਨ ਜਲ ਹੋਈਹੈ, ਸੇਵਕ ਠਾਕੁਰ ਭਏ ਏਕਾ.

---

੧ ਸੁਯਸ ਸੁਣਕੇ.
੨ ਅਗ੍ਯਾਨਰੂਪ ਅੰਧਕਾਰ
੩ ਵਿਬੇਕਬੁੱਧੀ ਦਾ ਪ੍ਰਕਾਸ਼ ਹੋਯਾ ਹੈ.

# (੩੪੫) ਸੇਵਾ (ਟਹਿਲ)

"ਜੋ ਜੋ ਕੀਨੋ ਹਮ ਤਿਸਕੇ ਦਾਸ, ਪ੍ਰਭੁ ਮੇਰੇ ਕੋ ਸਗਲ ਨਿਵਾਸ"[੧] ਗੁਰਵਾਕ ਅਨੁਸਾਰ ਸਭ ਦੀ ਸੇਵਾ ਕਰਣੀ ਸਿੱਖੀ ਦਾ ਸਿਰੋਮਣਿ ਨਿਯਮ ਹੈ, ਸੇਵਾ ਦਾ ਏਹ ਉੱਚ ਭਾਵ ਕੇਵਲ ਗੁਰੁਮਤ ਵਿਖੇਹੀ ਦੇਖੀਦਾ ਹੈ.

ਸਿਰੀਰਾਗ ਮਹਲਾ ੧

ਵਿਚ ਦੁਨੀਆ ਸੇਵ ਕਮਾਈਐ, ਤਾ ਦਰਗਹਿ ਬੈਸਣ ਪਾਈਐ.

ਸਿਰੀਰਾਗ ਮਹਲਾ ੩

ਸਤਗੁਰੁ ਕੀ ਸੇਵਾ ਗਾਖੜੀ[੨] ਸਿਰ ਦੀਜੈ ਆਪਗਵਾਇ,
ਸਬਦ ਮਿਲਹਿ ਤਾ ਹਰਿ ਮਿਲੈ, ਸੇਵਾ ਪਵੈ ਸਭ ਥਾਇ,

ਸਿਰੀਰਾਗ ਮਹਲਾ ੫

ਮੈ ਬਧੀ ਸਚਧਰਮਸਾਲ ਹੈ,[੩]
ਗੁਰਸਿਖਾ ਲਹਿਦਾ ਭਾਲ ਕੈ,
ਪੈਰ ਧੋਵਾ ਪਖਾ ਫੇਰਦਾ, ਤਿਸ ਨਿਵ ਨਿਵ ਲਾਗਾ ਪਾਇ ਜੀਉ.

ਮਾਝ ਮਹਲਾ ੫

ਤਿਸ ਚਰਣ ਪਖਾਲੀ ਜੋ ਤੇਰੈ ਮਾਰਗ ਚਾਲੈ,
ਨੈਨ ਨਿਹਾਲੀ[੪] ਤਿਸ ਪੁਰਖ ਦਇਆਲੈ,
ਮਨ ਦੇਵਾ ਤਿਸ ਅਪਨੇ ਸਾਜਨ, ਜਿਨ ਗੁਰੁ ਮਿਲ ਸੋ ਪ੍ਰਭੁ ਲਾਧੇ ਜੀਉ.

ਗਉੜੀ ਮਹਲਾ ੪

ਹਮ ਮਲ ਮਲ ਧੋਵਹਿ ਪਾਵ ਗੁਰੂ ਕੇ, ਜੋ ਹਰਿ ਹਰਿ ਕਥਾ ਸੁਣਾਵੈ.

---

੧ ਰਾਮਕਲੀ ਮਹਲਾ ੫.

੨ ਕਠਿਨ. ਔਖੀ.

੩ ਮਨੁੱਖ ਮਾਤ੍ਰ ਲਈ ਕੇਵਲ ਕਰਤਾਰ ਦੀ ਉਪਾਸਨਾ ਵਾਸਤੇ, ਸ੍ਵਾਰਥ ਰਹਿਤ ਸ਼ਾਲਾ.

੪ ਦੇਖਾਂ.

ਗਉੜੀ ਮਹਲਾ ੫, ਅਸਟਪਦੀ

ਤਿਸ ਗੁਰੁ ਕਉ ਝੂਲਾਵਉ ਪਾਖਾ, ਮਹਾਅਗਨਿ ਤੇ ਹਾਥਦੇ ਰਾਖਾ.
ਤਿਸ ਗੁਰ ਕੇ ਗ੍ਰਿਹ ਢੋਵਉ ਪਾਣੀ,
ਜਿਸ ਗੁਰੁ ਤੇ ਅਕਲਗਤਿ[1] ਜਾਣੀ.
ਤਿਸ ਗੁਰੁ ਕੇ ਗ੍ਰਿਹਿ ਪੀਸਉ ਨੀਤ, ਜਿਸ ਪ੍ਰਸਾਦ ਵੈਰੀ ਸਭ ਮੀਤ.

ਗਉੜੀ ਬਾਵਨਅਖਰੀ, ਮਹਲਾ ੫

ਟਹਿਲ ਮਹਿਲ[2] ਤਾਕਉ ਮਿਲੈ ਜਾਕਉ ਸਾਧੁ ਕ੍ਰਿਪਾਲੁ,
ਸਾਧੂ ਸੰਗਤ ਤਉ ਬਸੈ ਜਉ ਆਪਨ ਹੋਇ ਦਇਆਲ.

(੩੪੬) ਗਉੜੀ ਸੁਖਮਨੀ ਮਹਲਾ ੫

ਚਾਰ ਪਦਾਰਥ[3] ਜੇਕੋ ਮਾਗੈ,
ਸਾਧੁਜਨਾ ਕੀ ਸੇਵਾ ਲਾਗੈ.

ਆਸਾ ਮਹਲਾ ੧

ਜੇਤੇ ਜੀਅ ਤੇਤੇ ਸਭਿ ਤੇਰੇ, ਵਿਣੁ ਸੇਵਾ ਫਲ ਕਿਸੈ ਨਹੀ.

ਮਹਲਾ ੧, ਵਾਰ ਆਸਾ

ਸੇਵ ਕੀਤੀ ਸੰਤੋਖੀਈ ਜਿਨੀ ਸਚੋਸਚ ਧਿਆਇਆ,
ਓਨੀ ਮੰਦੇ ਪੈਰ ਨ ਰਖਿਓ, ਕਰ ਸੁਕ੍ਰਿਤ[4] ਧਰਮ ਕਮਾਇਆ.

(੩੪੭) ਗੂਜਰੀ ਮਹਲਾ ੫

ਕੇਸ ਸੰਗ ਦਾਸਪਗ ਝਾਰਉ ਇਹੈ ਮਨੋਰਥ ਮੋਰ.

ਦੇਵ ਗੰਧਾਰੀ ਮਹਲਾ ੫

ਪ੍ਰਭੁ ! ਇਹੈ ਮਨੋਰਥ ਮੇਰਾ,
ਕ੍ਰਿਪਾਨਿਧਾਨ ਦਇਆਲ ਮੋਹਿ ਦੀਜੈ ਕਰ ਸੰਤਨ ਕਾ ਚੇਰਾ.

---

੧ ਅਖੰਡ. ਸਰਵਾਂਗ ਪੂਰਣ.
੨ ਅਧਿਕਾਰ. ਪਦਵੀ.
੩ ਧਰਮ, ਅਰਥ, ਕਾਮ, ਮੋਖ. ੪ ਸ਼ੁਭ ਕਰਮ.

ਪ੍ਰਾਤਹਕਾਲ ਲਾਗਉ ਜਨ ਚਰਨੀ, ਨਿਸ ਬਾਸਰ ਦਰਸਨ ਪਾਵਉ.
ਤਨਮਨ ਅਰਪ ਕਰਉ ਜਨ ਸੇਵਾ, ਰਸਨਾ ਹਰਿਗੁਣ ਗਾਵਉ.

ਮਹਲਾ ੫, ਵਾਰ ਗੂਜਰੀ ੨

ਕਮਾਵਾ ਤਿਨ ਕੀ ਕਾਰ ਸਰੀਰ ਪਵਿਤੁ ਹੋਇ,
ਪਖਾ ਪਾਣੀ ਪੀਸ ਬਿਗਸਾ ਪੈਰ ਧੋਇ.
ਆਪਹੁ ਕਛੂ ਨ ਹੋਇ, ਪ੍ਰਭੁ, ਨਦਰ ਨਿਹਾਲੀਐ,
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ.

ਮਹਲਾ ੩, ਵਾਰ ਸੋਰਠ

ਹਸਤੀ ਸਿਰ ਜਿਉ ਅੰਕੁਸ ਹੈ, ਅਹਿਰਣ ਜਿਉ ਸਿਰ ਦੇਇ,
ਤਨੁ ਮਨੁ ਆਗੈ ਰਾਖਿਕੈ ਊਭੀ[1] ਸੇਵ ਕਰੇਇ.
ਇਉ ਗੁਰੁਮੁਖ ਆਪਨਿਵਾਰੀਐ, ਸਭ ਰਾਜ ਸ੍ਰਿਸਟਿ ਕਾ ਲੇਇ.

(੩੪੮) ਸੂਹੀ ਮਹਲਾ ੫

ਹਰਿ ਕਾ ਸੰਤ ਪਰਾਨ ਧਨ ਤਿਸ ਕਾ ਪਨਿਹਾਰਾ,
ਭਾਈ ਮੀਤ ਸੁਤ ਸਗਲ ਤੇ ਜੀਅਹੂੰ ਤੇ ਪਿਆਰਾ,
ਕੇਸਾ ਕਾ ਕਰ ਬੀਜਨਾ[2] ਸੰਤ ਚਉਰ ਢੁਲਾਵਉ,
ਸੀਸ ਨਿਹਾਰਉ ਚਰਣਤਲ, ਧੂਰਿ ਮੁਖ ਲਾਵਉ,
ਮਿਸਟਬਚਨ ਬੇਨਤੀ ਕਰਉ ਦੀਨ ਕੀ ਨਿਆਈ,
ਤਜ ਅਭਿਮਾਨ ਸਰਣੀ ਪਰਉ ਹਰਿ ਗੁਣਨਿਧਿ ਪਾਈ.
ਅਵਿਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰ,
ਅੰਮ੍ਰਿਤਬਚਨ ਮਨ ਮਹਿ ਸਿੰਚਉ ਬੰਦਉ ਬਾਰੰਬਾਰ.
ਚਿਤਵਉ ਮਨ ਆਸਾ ਕਰਉ ਜਨ ਕਾ ਸੰਗ ਮਾਗਉ,
ਨਾਨਕ ਕੋ ਪ੍ਰਭੁ ਦਇਆ ਕਰ, ਦਾਸਚਰਣੀ ਲਾਗਉ.

---

੧ ਸਭ ਤੋਂ ਉੱਤਮ. ਪੂਰਣ, ਸਾਵਧਾਨਤਾ ਸਹਿਤ.
੨ ਪੱਖਾ

(੩੪੯) ਸੂਹੀ ਮਹਲਾ ੫

ਭਾਗਠੜੇ[1] ਹਰਿ ਸੰਤ ਤੁਮਾਰੇ ਜਿਨ ਘਰ ਧਨ ਹਰਿਨਾਮਾ,
ਪਰਵਾਣ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ.
ਮੇਰੇ ਰਾਮ, ਹਰਿਜਨ ਕੈ ਹਉ ਬਲਿਜਾਈ,
ਕੇਸਾ ਕਾ ਕਰ ਚਵਰ ਢੁਲਾਵਾ ਚਰਣਧੂੜਿ ਮੁਖ ਲਾਈ.
ਜਨਮ ਮਰਣ ਦੁਹਹੂੰ ਮਹਿ ਨਾਹੀ ਜਨ ਪਰਉਪਕਾਰੀ ਆਏ,
ਜੀਅਦਾਨ ਦੇ ਭਗਤੀ ਲਾਇਨ ਹਰਿ ਸਿਉ ਲੈਨ ਮਿਲਾਏ,
ਸਚਾ ਅਮਰ ਸਚੀ ਪਾਤਸਾਹੀ ਸਚੇ ਸੇਤੀ ਰਾਤੇ,
ਸਚਾ ਸੁਖ ਸਚੀ ਵਡਿਆਈ ਜਿਸ ਕੇ ਸੇ ਤਿਨ ਜਾਤੇ,
ਪਖਾ ਫੇਰੀ ਪਾਣੀ ਢੋਵਾ ਹਰਿਜਨ ਕੈ ਪੀਸਣ ਪੀਸ ਕਮਾਵਾ,
ਨਾਨਕ ਕੀ ਪ੍ਰਭੁ ਪਾਸ ਬੇਨੰਤੀ, ਤੇਰੇ ਜਨ ਦੇਖਣਪਾਵਾ.

ਮਹਲਾ ੨, ਵਾਰ ਸੂਹੀ

ਬਧਾ ਚਟੀ ਜੋ ਭਰੇ ਨਾ ਗੁਣ ਨਾ ਉਪਕਾਰ[2],
ਸੇਤੀ ਖੁਸੀ ਸਵਾਰੀਐ, ਨਾਨਕ ਕਾਰਜ ਸਾਰ.

(੩੫੦) ਬਿਲਾਵਲ ਮਹਲਾ ੫

ਟਹਿਲ ਕਰਉ ਤੇਰੇ ਦਾਸ ਕੀ, ਪਗ ਝਾਰਉ ਬਾਲ,
ਮਸਤਕ ਅਪਨਾ ਭੇਟਦੇਉ ਗੁਨ ਸੁਨੋ ਰਸਾਲ.

ਬਿਲਾਵਲ ਮਹਲਾ ੫

ਜਲ ਢੋਵਉ ਇਹ ਸੀਸ ਕਰ, ਕਰ ਪਗ ਪਖਲਾਵਉ[3],
ਬਾਰਜਾਉ ਲਖਬੇਰੀਆ ਦਰਸ ਪੇਖ ਜੀਵਾਵਉ,

---

੧ ਧਨਵਾਨ.

੨ ਹਾਕਮ ਦਾ ਬੱਧਾ ਜੋ ਚੱਟੀ ਭਰਦਾ ਹੈ, ਓਹ ਉਪਕਾਰ ਔਰ ਗੁਣ ਵਿੱਚ ਨਹੀਂ ਗਿਣੀਜਾਂਦੀ. ਇਸੇ ਤਰਾਂ ਜੋ ਸ਼ਰਮ, ਡਰ ਅਰ ਸ੍ਵਾਰਥ ਹੋਕੇ ਸੇਵਾ ਕਰਦਾ ਹੈ ਓਹ ਪੂਰਣਫਲ ਦਾ ਅਧਿਕਾਰੀ ਨਹੀਂ ਬਣਦਾ,

੩ ਧੁਆਵਾਂ

ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭੁ ਤੇ ਪਾਵਉ,
ਦੇਉ ਸੂਹਨੀ ਸਾਧੁ ਕੈ ਬੀਜਨ ਢੋਲਾਵਉ,
ਅੰਮ੍ਰਿਤਗੁਣ ਸੰਤ ਬੋਲਤੇ ਸੁਣ ਮਨਹਿ ਪੀਲਾਵਉ,
ਉਆਰਸ ਮਹਿ ਸਾਂਤਿ ਤ੍ਰਿਪਤਿ ਹੋਇ, ਬਿਖੈ ਜਲਨ ਬੁਝਾਵਉ,
ਜਬ ਭਗਤਿ[1] ਕਰਹਿ ਸੰਤ ਮੰਡਲੀ ਤਿਨ ਮਿਲ ਹਰਿ ਗਾਵਉ,
ਕਰਉ ਨਮਸਕਾਰ ਭਗਤਜਨ, ਧੂਰਿ ਮੁਖਿ ਲਾਵਉ,
ਊਠਤ ਬੈਠਤ ਜਪਉ ਨਾਮ ਇਹੁ ਕਰਮ ਕਮਾਵਉ,
ਨਾਨਕ ਕੀ ਪ੍ਰਭੁ ਬੇਨਤੀ, ਹਰਿਸਰਨ ਸਮਾਵਉ.

ਗੌਂਡ ਮਹਲਾ ੪

ਨਿਹਕਪਟਸੇਵਾ ਕੀਜੈ ਹਰਿ ਕੇਰੀ, ਤਾ ਮੇਰੇ ਮਨ! ਸਰਬ ਸੁਖ ਪਾਈਐ.

ਰਾਮਕਲੀ ਮਹਲਾ ੫

ਪਵਉ ਚਰਣਾਤਲ ਊਪਰ ਆਵਹੁ, ਐਸੀ ਸੇਵ ਕਮਾਵਹੁ,
ਆਪਸ ਤੇ ਊਪਰ ਸਭਿ ਜਾਣਹੁ, ਤਉ ਦਰਗਹ ਸੁਖ ਪਾਵਹੁ.

ਮਾਰੂ ਮਹਲਾ ੧

ਜੰਗਮ[2] ਜੋਧ ਜਤੀ ਸਨਿਆਸੀ ਗੁਰੁਪੂਰੇ ਵੀਚਾਰੀ,
ਬਿਨ ਸੇਵਾ ਫਲ ਕਬਹੁ ਨ ਪਾਵਸਿ, ਸੇਵਾ ਕਰਣੀ ਸਾਰੀ,

ਪ੍ਰਭਾਤੀ ਮਹਲਾ ੧

ਤੁਧ ਸਲਾਹਨ ਤਿਨ ਧਨ ਪਲੈ, ਨਾਨਕ ਕਾ ਧਨ ਸੋਈ,
ਜੇਕੋ ਜੀਉ ਕਹੈ[3] ਓਨਾਂ ਕਉ, ਜਮ ਕੀ ਤਲਬ ਨ ਹੋਈ.

---

੧ ਕੀਰਤਨ.

੨ ਜੰਗਮ ਨਾਮ ਉਸ (ਬਿਹੰਗਮ) ਸਾਧੂ ਦਾ ਹੈ ਜੋ ਇੱਕ ਥਾਂ ਨਿਵਾਸ ਨਾ ਕਰੇ, ਪਰ ਅਜ ਕਲ ਇੱਕ ਸ਼ੈਵ ਫਿਰਕੇ ਦਾ ਨਾਉਂ ਹੋਗਯਾ ਹੈ.

੩ ਜੋ ਉਨ੍ਹਾਂ ਨੂੰ ਆਖਦਾ ਹੈ-"ਜੀਉ ਆਇਆਂ ਨੂੰ." ਅਰਥਾਤ ਸ੍ਵਾਗਤ ਕਰਦਾ ਅਤੇ ਅਦਬ ਨਾਲ ਪੇਸ਼ ਆਉਂਦਾ ਹੈ.

(੩੫੧) ਪ੍ਰਭਾਤੀ ਮਹਲਾ ੪

ਮੇਰਾ ਮਨ ਸਾਧੂ ਧੂਰਿ ਰਵਾਲ[੧],
ਹਰਿ ਹਰਿ ਨਾਮ ਦ੍ਰਿੜਾਇਓ ਗੁਰੁ ਮੀਠਾ. ਗੁਰੁਪਗਿ ਝਾਰਹਿ ਹਮ ਬਾਲ.

## (੩੫੨) ਸ਼ੈਤਾਨ

ਕਈ ਮਤਾਂ ਵਿੱਚ ਇੱਕ ਫਰਿਸ਼ਤਾ ਸ਼ੈਤਾਨ ਨਾਉਂ ਕਰਕੇ ਮੰਨਿਆ ਹੈ ਜੋ ਪਰਮੇਸ਼੍ਵਰ ਤੋਂ ਵਿਮੁਖ ਕਰਣਵਾਲਾ ਹੈ, ਪਰ ਗੁਰੂ ਸਾਹਿਬ ਕੁਕਰਮੀ ਪਾਂਮਰ ਜੀਵਾਂ ਨੂੰ ਹੀ ਸ਼ੈਤਾਨ ਕਥਨ ਕਰਦੇ ਹਨ.

ਵਾਰ ਜੈਤਸਰੀ, ਮਹਲਾ ੫

ਕਾਮ ਕ੍ਰੋਧ ਅਹੰਕਾਰ ਫਿਰਹਿ ਦੇਵਾਨਿਆ,
ਬਿਨ ਪੂਰੇ ਗੁਰੁਦੇਵ ਫਿਰੈ ਸੈਤਾਨਿਆ.

## (੩੫੩) ਸੌਣਾ-ਜਾਗਣਾ

ਗ੍ਯਾਨ ਸਹਿਤ ਕਰਮ ਕਰਣ ਦਾ ਨਾਉਂ ਜਾਗਣਾ, ਔਰ ਅਵਿਦ੍ਯਾ ਕਰਕੇ ਕੁਕਰਮਾਂ ਵਿੱਚ ਪ੍ਰਵਿਰਤਣ ਦਾ ਨਾਉ ਸੌਣਾ ਹੈ.

ਮਾਝ ਮਹਲਾ ੩, ਅਸਟਪਦੀ

ਜੋ ਸਚ ਲਾਗੇ ਸੇ ਅਨਦਿਨ ਜਾਗੇ, ਦਰਸਚੇ ਸੋਭਾ ਪਾਵਣਿਆ.

ਗਉੜੀ ਮਹਲਾ ੩

ਮਨਮੁਖ ਸੂਤਾ ਮਾਇਆ ਮੋਹ ਪਿਆਰ,
ਗੁਰੁਮੁਖ ਜਾਗੇ ਗੁਣ ਗਿਆਨ ਬੀਚਾਰ.

ਗਉੜੀ ਮਹਲਾ ੫

ਨੈਨਹੁ ਨੀਂਦ ਪਰਦ੍ਰਿਸਟਿ ਵਿਕਾਰ[੨],
ਸ੍ਰਵਣ ਸੋਏ ਸੁਣ ਨਿੰਦ ਵੀਚਾਰ,
ਰਸਨਾ ਸੋਈ ਲੋਭ ਮੀਠੇ ਸਾਦ, ਮਨ ਸੋਇਆ ਮਾਇਆ ਬਿਸਮਾਦ

---

੧ ਲਿਪਤ. ੨ ਪਰਧਨ ਪਰਇਸਤ੍ਰੀ ਆਦਿਕ ਵੱਲ ਵਿਕਾਰ ਦ੍ਰਿਸ਼ਟੀ.

ਇਸ ਗ੍ਰਿਹਿ ਮਹਿ ਕੋਈ ਜਾਗਤ ਰਹੈ, ਸਾਬਤ ਵਸਤੁ ਓਹ ਅਪਨੀ ਲਹੈ,
ਸਗਲ ਸਹੇਲੀ[1] ਅਪਨੇ ਰਸ ਮਾਤੀ, ਗ੍ਰਿਹ ਅਪਨੇ ਕੀ ਖਬਰ ਨ ਜਾਤੀ.
ਮੂਸਨਹਾਰ ਪੰਚ ਬਟਵਾਰੇ[2], ਸੂਨੇਨਗਰ ਪਰੇ ਠਗਹਾਰੇ.
ਸਾਬਤ ਪੂੰਜੀ ਸਤਗੁਰੁ ਸੰਗ, ਨਾਨਕ ਜਾਗੈ ਪਾਰਬ੍ਰਹਮ ਕੈ ਰੰਗ.

ਮਹਲਾ ੪, ਵਾਰ ਗਉੜੀ ੧

ਕਿਆ ਸਵਣਾ ਕਿਆ ਜਾਗਣਾ? ਗੁਰਮੁਖ ਤੇ ਪਰਵਾਣ,
ਜਿਨਾ ਸਾਸ ਗਿਰਾਸ ਨ ਵਿਸਰੈ ਸੇ ਪੂਰੇਪੁਰਖ ਪਰਧਾਨ.

ਮਹਲਾ ੩, ਵਾਰ ਵਡਹੰਸ

ਇਕੋ ਸਤਗੁਰੁ ਜਾਗਤਾ, ਹੋਰ ਜਗ ਸੁਤਾ ਮੋਹ ਪਿਆਸ,
ਸਤਗੁਰੁ ਸੇਵਨ ਜਾਗੰਨ ਸੇ ਜੋ ਰਤੇ ਸਚਨਾਮ ਗੁਣਤਾਸ.

ਬਿਲਾਵਲ ਮਹਲਾ ੫

ਪੰਚ ਸੰਗ ਗੁਰੁ ਤੇ ਛੁਟੇ, ਦੋਖ ਅਰ ਰਾਗਉ.[3]
ਰਿਦੈ ਪ੍ਰਗਾਸ ਪਰਗਟ ਭਇਆ, ਨਿਸ ਬਾਸੁਰ ਜਾਗਉ.

ਮਹਲਾ ੩, ਵਾਰ ਰਾਮਕਲੀ ੧

ਭਰਮ ਗਇਆ ਤਾ ਜਾਗਿਆ, ਚੂਕਾ ਅਗਿਆਨ ਅੰਧਾਰੁ.

ਮਾਰੂ ਮਹਲਾ ੫

ਜਾਗਨਾ ਜਾਗਨ ਨੀਕਾ, ਹਰਿ ਕੀਰਤਨ ਮਹਿ ਜਾਗਨਾ.

ਭੈਰਉ ਮਹਲਾ ੩

ਜੋਗੀ ਗ੍ਰਿਹੀ ਪੰਡਿਤ ਭੇਖਧਾਰੀ, ਏ ਸੂਤੇ ਅਪਣੈ ਅਹੰਕਾਰੀ,
ਮਾਇਆਮਦ ਮਾਤਾ ਰਹਿਆ ਸੋਇ, ਜਾਗਤ ਰਹੈ ਨ ਮੂਸੈ ਕੋਇ.
ਸੋ ਜਾਗੈ ਜਿਸੁ ਸਤਗੁਰੁ ਮਿਲੈ,

---

੧ ਇੰਦ੍ਰੀਆਂ.
੨ ਬਾਟਪਾਰ. ਰਸਤਾ ਲੁੱਟਣਵਾਲੇ ਪੰਜ ਕਾਮਾਦਿਕ.
੩ ਰਾਗ ਦ੍ਵੇਸ਼.

ਪੰਚ ਦੂਤ ਓਹ ਵਸਿਗਤ ਕਰੈ.
ਸੋ ਜਾਗੈ ਜੋ ਤਤੁ ਵੀਚਾਰੈ, ਆਪ ਮਰੇ, ਅਵਰਾ ਨਹਿ ਮਾਰੈ.
ਸੋ ਜਾਗੈ ਜੋ ਏਕੋ ਜਾਣੈ, ਪ੍ਰਕ੍ਰਿਤਿ[1] ਛੋਡੈ ਤਤ[2] ਪਛਾਣੈ.
ਚਹੁ ਵਰਨਾ ਵਿਚ ਜਾਗੈ ਕੋਇ, ਜਮੈ ਕਾਲੈ ਤੇ ਛੂਟੈ ਸੋਇ.
ਕਹਿਤ ਨਾਨਕ ਜਨ ਜਾਗੈ ਸੋਇ, ਗਿਆਨਅੰਜਨ ਜਾਕੀ ਨੇਤ੍ਰੀ ਹੋਇ.

ਪ੍ਰਭਾਤੀ ਮਹਲਾ ੩, ਅਸਟਪਦੀ

ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ, ਹਉਮੈਮੈਲ[3] ਉਤਾਰ,
ਸਦਾ ਜਾਗਹਿ ਘਰ ਆਪਣਾ ਰਾਖਹਿ, ਪੰਚ ਤਸਕਰ ਕਾਢਹਿ ਮਾਰ.
ਹਉਮੈ ਵਿਚ ਜਾਗਰਣ ਨ ਹੋਵਈ, ਹਰਿਭਗਤਿ ਨ ਪਵਈ ਥਾਇ,
ਮਨਮੁਖ ਦਰਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਹਿ.

## (੩੫੪) ਸੰਸਾਰ (ਸ੍ਰਿਸ਼੍ਟਿ) ਰਚਨਾ

ਅਨੇਕ ਮਤਾਂ ਵਿਚ ਸ੍ਰਿਸ਼ਟੀ ਦੀ ਉਤਪੱਤੀ ਔਰ ਲਯ ਭਿੰਨ ਭਿੰਨ ਰੀਤੀ ਕਰਕੇ ਮੰਨੀ ਹੈ, ਔਰ ਰਚਨਾ ਦੇ ਪ੍ਰਕਾਰ ਇਉਂ ਦੱਸੇ ਹਨ ਜਿਸ ਤਰਾਂ ਅੱਖਾਂ ਦੇ ਸਾਮਣੇ ਸਭ ਕੁਛ ਹੋਇਆ ਹੋਵੇ, ਪਰ ਗੁਰੂ ਸਾਹਿਬ ਤਰਕ ਵਿਤਰਕ ਛੱਡਕੇ ਸਭ ਸੰਸਾਰ ਕਰਤਾਰ ਦੇ ਹੁਕਮ ਨਾਲ ਹੋਯਾ ਕਥਨ ਕਰਦੇ ਹਨ.

ਜਪੁ

ਹੁਕਮੀ ਹੋਵਨਿ ਆਕਾਰ.
ਕੀਤਾ ਪਸਾਉ[4] ਏਕੋ ਕਵਾਉ.[5]
ਕਵਣੁ ਸੁ ਵੇਲਾ ਵਖਤੁ ਕਵਣੁ? ਕਵਣ ਥਿਤਿ[6] ਕਵਣੁ ਵਾਰੁ?

---

੧ ਸਾਂਖ੍ਯ ਪਾਤੰਜਲ ਆਦਿਕਾਂ ਦੇ ਮਤ ਅਨੁਸਾਰ ਪ੍ਰਕ੍ਰਿਤਿ ਦੀ ਪ੍ਰਧਾਨਤਾ.
੨ ਪਾਰਬ੍ਰਹਮ.
੩ ਸੁਸਤੀ, ਆਲਸ.
੪ ਵਿਸਥਾਰ.
੫ ਬਚਨ, ਆਗ੍ਯਾ
੬ ਤਿਥਿ

ਕਵਣਿ ਸਿਰੁਤੀ ਮਾਹੁ ਕਵਣੁ? ਜਿਤੁ ਹੋਆ ਆਕਾਰੁ.
ਵੇਲ[੧] ਨ ਪਾਈਆ ਪੰਡਿਤੀ ਜਿ ਹੋਵੈ ਲੇਖੁ ਪੁਰਾਣੁ.
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ.
ਥਿਤਿ ਵਾਰੁ ਨ ਜੋਗੀ[੨] ਜਾਣੈ, ਰੁਤਿ ਮਾਹੁ ਨਾ ਕੋਈ,
ਜਾ ਕਰਤਾ ਸਿਰਠੀ[੩] ਕਉ ਸਾਜੇ, ਆਪੇ ਜਾਣੈ ਸੋਈ.

ਮਾਝ ਮਹਲਾ ੩, ਅਸਟਪਦੀ

ਉਤਪਤਿ ਪਰਲਉ ਸਬਦੇ[੪] ਹੋਵੈ.
ਸਬਦੇਹੀ ਫਿਰਓਪਤਿ[੫] ਹੋਵੈ.

ਮਾਝ ਅ. ਪ. ਮਹਲਾ ੫

ਇਕਸ ਤੇ ਹੋਇਓ ਅਨੰਤਾ, ਨਾਨਕ ਏਕਸ ਮਾਹਿ ਸਮਾਏ ਜੀਉ.

ਗਉੜੀ ਸੁਖਮਨੀ ਮਹਲਾ ੫

ਹਰਨ ਭਰਨ, ਜਾਕਾ ਨੇਤ੍ਰਫੋਰ[੬], ਤਿਸਕਾ ਮੰਤ੍ਰ ਨ ਜਾਨੈ ਹੋਰ.
ਪਿਤਾ ਕਾ ਜਨਮ ਕਿ ਜਾਨੈ ਪੂਤ? ਸਗਲ ਪਰੋਈ ਅਪਨੈ ਸੂਤ.
ਜਿਸਕੀ ਸ੍ਰਿਸਟਿ ਸੋ ਕਰਣੈ ਹਾਰ, ਅਵਰ ਨ ਬੂਝ ਕਰਤ ਵੀਚਾਰ.
ਕਰਤੇ ਕੀ ਮਿਤਿ ਨਾ ਜਾਨੈ ਕੀਆ, ਨਾਨਕ, ਜੋ ਤਿਸ ਭਾਵੈ ਸੋ ਵਰਤੀਆ.
ਆਪ ਸਤਿ ਕੀਆ ਸਭ ਸਤਿ, ਤਿਸ ਪ੍ਰਭੁ ਤੇ ਸਗਲੀ ਉਤਪਤਿ,
ਤਿਸ ਭਾਵੈ ਤਾ ਕਰੈ ਬਿਸਥਾਰ, ਤਿਸ ਭਾਵੈ ਤਾ ਏਕੰਕਾਰ.

ਮਹਲਾ ੫, ਵਾਰ ਮਾਰੂ ੨

ਤੂੰ ਹੁਕਮੀ ਸਾਜਹਿ ਸ੍ਰਿਸਟਿ, ਸਾਜ ਸਮਾਵਹੀ,
ਤੂੰ ਸਭ ਮਹਿ ਵਰਤਹਿ ਆਪ, ਕੁਦਰਤ ਦੇਖਾਵਹੀ.

---

੧ ਵੇਲਾ. ਸਮਾਂ. ੨ ਜੋਤਸ਼ੀ
੩ ਸ੍ਰਿਸ਼ਟੀ
੪ ਕਰਤਾਰ ਦੇ ਹੁਕਮ ਅਨੁਸਾਰ
੫ ਪ੍ਰਲਯ ਪਿਛੋਂ ਫਿਰ ਉਤਪੱਤੀ.
੬ ਅੱਖ ਦਾ ਝਮਕਾ. ਲਮਹਾ.

## (੩੫੫) ਸੰਸਾਰ ਸੁਪਨ ਵਤ ਹੈ

ਸੋਰਠ ਮਹਲਾ ੯

ਰੇ ਨਰ! ਇਹੁ ਸਾਚੀ ਜੀਅ ਧਾਰ,
ਸਗਲ ਜਗਤ ਹੈ ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ.
ਬਾਰੂ ਭੀਤ[1] ਬਨਾਈ ਰਚਪਚ ਰਹਿਤ ਨਹੀ ਦਿਨ ਚਾਰ
ਤੈਸੇ ਹੀ ਇਹ ਸੁਖ ਮਾਇਆ ਕੇ, ਉਰਝਿਓ ਕਹਾ ਗਵਾਰ?

ਵਾਰ ਜੈਤਸਰੀ, ਮਹਲਾ ੫

ਸੁਪਨੇ ਸੇਤੀ ਚਿਤੁ ਮੂਰਖ ਲਾਇਆ.[2]

ਬਿਲਾਵਲ ਮਹਲਾ ੫

ਜੈਸਾ ਸੁਪਨਾ ਰੈਨ ਕਾ, ਤੈਸਾ ਸੰਸਾਰ,
ਦ੍ਰਿਸਟਮਾਨ ਸਭ ਬਿਨਸੀਐ, ਕਿਆ ਲਗਹਿ[3] ਗਵਾਰ!

ਸਲੋਕ ਕਬੀਰ

ਕਬੀਰ, ਨਉਬਤ ਆਪਨੀ ਦਿਨ ਦਸ ਲੇਹੁ ਬਜਾਇ.[4]
ਨਦੀ ਨਾਵਸੰਜੋਗ[5] ਜਿਉ ਬਹੁਰ ਨ ਮਿਲਹੈ ਆਇ.

## (੩੫੬) ਸੰਜਮ

ਗਉੜੀ ਥਿਤੀਂ, ਮਹਲਾ ੫

ਦਸਮੀ ਦਸਦੁਆਰ ਬਸਿ ਕੀਨੇ, ਮਨ ਸੰਤੋਖ ਨਾਮ ਜਪਲੀਨੇ.
ਕਰਨੀ ਸੁਨਐ ਜਸਗੋਪਾਲ, ਨੈਨੀ ਪੇਖਤ ਸਾਧੁ ਦਿਆਲੁ.

---

੧ ਰੇਤੇ ਦੀ ਕੰਧ
੨ ਇਸ ਸ਼ਬਦ ਦਾ ਇਹ ਭਾਵ ਭੀ ਹੈ ਕਿ ਮਿਥ੍ਯਾ ਸ੍ਵਪਨ ਦਾ ਸ਼ੁਭਾਸ਼ੁਭ ਫਲ ਮੰਨਣਾ ਅਗ੍ਯਾਨ ਹੈ.
੩ ਵਿਨਾਸ਼ ਹੁੰਦੇ ਨੂੰ ਕੀ ਚਿਰ ਲਗਦਾ ਹੈ?
੪ ਨੌਬਤ ਬਜਾਉਣ ਤੋਂ ਭਾਵ ਹਕੂਮਤ ਕਰਣਾ ਹੈ. ਰਾਜਿਆਂ ਦੇ ਦਰਵਾਜ਼ੇ ਨੌਬਤ ਬੱਜਿਆ ਕਰਦੀ ਹੈ.
੫ ਨਦੀ ਪਾਰ ਹੋਣ ਸਮੇਂ ਨੌਕਾ ਵਿਚ ਜਿਸ ਤਰਾਂ ਮੇਲ ਹੋ ਜਾਂਦਾ ਹੈ ਇਸੇ ਤਰਾਂ ਸੰਸਾਰ ਦਾ ਮੇਲਾ ਹੈ.

ਰਸਨਾ ਗੁਣ ਗਾਵੈ ਬੇਅੰਤ, ਮਨ ਮਹਿ ਚਿਤਵੈ ਪੂਰਨਭਗਵੰਤ.
ਹਸਤ ਚਰਨ ਸੰਤਟਹਿਲ ਕਮਾਈਐ,
ਨਾਨਕ ਇਹੁ ਸੰਜਮ ਪ੍ਰਭ ਕਿਰਪਾ ਪਾਈਐ.

## (੩੫੭) ਸੰਤ

ਗੁਰੁਬਾਣੀ ਵਿੱਚ ਜਿਨਾਂ ਸੰਤਾਂ ਦੀ ਮਹਿਮਾ ਬਾਰ ਬਾਰ ਆਉਂਦੀ ਹੈ, ਜਿਨਾਂ ਦੀ ਸੰਗਤਿ ਔਰ ਸੇਵਾ ਕਰਕੇ ਮਾਨੁਸ਼ ਜਨਮ ਦੀ ਸਫਲਤਾ ਦੱਸੀ ਹੈ ਉਨ੍ਹਾਂ ਦੇ ਲੱਛਣ ਔਰ ਕਰਮ ਅੱਗੇ ਲਿਖੇ ਸ਼ਬਦਾਂ ਤੋਂ ਪਾਠਕਜਨ ਵਿਚਾਰਕੇ ਪੂਰਣ ਲਾਭ ਪ੍ਰਾਪਤ ਕਰ ਸਕਦੇ ਹਨ.

ਮਾਝ ਮਹਲਾ ੫

ਉਨ ਸੰਤਨ ਕੈ ਮੇਰਾ ਮਨ ਕੁਰਬਾਨੇ,
ਜਿਨ ਤੂੰ ਜਾਤਾ ਜੋ ਤੁਧ ਮਨ ਭਾਨੇ,
ਤਿਨਕੈ ਸੰਗ ਸਦਾ ਸੁਖ ਪਾਇਆ,
ਹਰਿ ਰਸ ਨਾਨਕ ਤ੍ਰਿਪਤਅਘਾਨਾ ਜੀਉ.
ਤੂੰ ਨਿਰਵੈਰ ਸੰਤ ਤੇਰੇ ਨਿਰਮਲ,
ਜਿਨ ਦੇਖੇ ਸਭ ਉਤਰਹਿ ਕਲਿਮਲ,[1]
ਹਉ ਬਲਿਹਾਰੀ ਸੰਤਨ ਤੇਰੇ, ਜਿਨ ਕਾਮ ਕ੍ਰੋਧ ਲੋਭ ਪੀਠਾ ਜੀਉ.

ਗਉੜੀ ਮਹਲਾ ੫

ਰੈਣ ਦਿਨਸ ਰਹੈ ਇਕ ਰੰਗਾ, ਪ੍ਰਭੁ ਕਉ ਜਾਣੈ ਸਦ ਹੀ ਸੰਗਾ,
ਠਾਕੁਰਨਾਮ ਕੀਓ ਉਨ ਵਰਤਨ, ਤ੍ਰਿਪਤ ਅਘਾਵਨ[2] ਹਰਿਕੈ ਦਰਸਨ,
ਹਰਿ ਸੰਗ ਰਾਤੇ ਮਨ ਤਨ ਹਰੇ, ਗੁਰੁਪੂਰੇ ਕੀ ਸਰਣੀਪਰੇ,
ਚਰਨਕਮਲ ਆਤਮਆਧਾਰ, ਏਕ ਨਿਹਾਰਹਿ, ਆਗਿਆਕਾਰ[3],

---

੧ ਪਾਪ. ਪਾਮਰਾਂ ਦੀ ਕੁਸੰਗਤਿ ਤੋਂ ਉਤਪੰਨ ਹੋਏ ਖੋਟੇ ਸੰਸਕਾਰ.
੨ ਪੂਰਣਤ੍ਰਿਪਤੀ.
੩ ਕਰਤਾਰ ਦਾ ਹੁਕਮ ਮੰਨਦੇ ਹਨ.

ਏਕੋ ਬਨਜ ਏਕੋ ਬਿਉਹਾਰੀ, ਅਵਰ ਨ ਜਾਨਹਿ ਬਿਨ ਨਿਰੰਕਾਰੀ,
ਹਰਖ ਸੋਗ ਦੁਹਹੂੰ ਤੇ ਮੁਕਤੇ, ਸਦਾ ਅਲਿਪਤ ਜੋਗ ਅਰ ਜੁਗਤੇ[੧],
ਦੀਸਹਿ ਸਭ ਮਹਿ, ਸਭ ਤੇ ਰਹਿਤੇ[੨],ਪਾਰਬ੍ਰਹਮਕਾ ਓਇ ਧਿਆਨ ਧਰਤੇ,
ਸੰਤਨ ਕੀ ਮਹਿਮਾ ਕਵਨ ਵਖਾਨਉ?
ਅਗਾਧਬੋਧ, ਕਿਛੁ ਮਿਤ ਨਹੀ ਜਾਨਉ,
ਪਾਰਬ੍ਰਹਮ, ਮੋਹਿ ਕਿਰਪਾ ਕੀਜੈ, ਧੂਰਿ ਸੰਤਨ ਕੀ ਨਾਨਕ ਦੀਜੈ,

ਗਉੜੀ ਮਹਲਾ ੫

ਹਉ ਤਾਂਕੈ ਬਲਿਹਾਰੀ, ਜਾਕੇ ਕੇਵਲਨਾਮ ਅਧਾਰੀ.
ਮਹਿਮਾ ਤਾਕੀ ਕੇਤਨ ਗਨੀਐ ਜਨ ਪਾਰਬ੍ਰਹਮ ਰੰਗ ਰਾਤੇ.
ਸੂਖ ਸਹਿਜ ਆਨੰਦ ਤਿਨਾ ਸੰਗ, ਉਨ ਸਮਸਰ ਅਵਰ ਨ ਦਾਤੇ.
ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ,
ਉਨਕੀ ਸਰਣ ਪਰੈ ਸੋ ਤਰਿਆ, ਸੰਤ ਸੰਗ ਪੂਰਨ ਆਸਾ.

ਗਉੜੀ ਬਾਵਨ ਅਖਰੀ, ਮਹਲਾ ੫

ਸੇਈ ਸਾਹ ਭਗਵੰਤ[੩] ਸੇ, ਸਚ ਸੰਪੈ[੪] ਹਰਿਰਾਸਿ,
ਨਾਨਕ ਸਚ ਸੁਚਿ ਪਾਈਐ ਤਿਹ ਸੰਤਨ ਕੈ ਪਾਸ.

ਗਉੜੀ ਸੁਖਮਨੀ, ਮਹਲਾ ੫

ਆਠ ਪਹਿਰ ਹਰਿ ਕਾ ਨਾਮ ਲੇਇ, ਸਚਉਪਦੇਸ ਸੇਵਕ ਕਉ ਦੇਇ,
ਮੋਹ ਮਾਇਆ ਕੈ ਸੰਗ ਨ ਲੇਪ, ਮਨ ਮਹਿ ਰਾਖੈ ਹਰਿ ਹਰਿ ਏਕ,
ਸੰਤ ਜਨਾ ਕਾ ਪੇਖਨ ਸਭ ਬ੍ਰਹਮ, ਸੰਤਜਨਾ ਕੈ ਹਿਰਦੈ ਸਭ ਧਰਮ,
ਸੰਤਜਨਾ ਸੁਨਹਿ ਸੁਭਬਚਨ, ਸਰਬਬਿਆਪੀ ਰਾਮ ਸੰਗ ਰਚਨ.

---

੧ ਸੰਸਾਰ ਦੇ ਵਿਵਹਾਰਾਂ ਵਿਚ ਜੁੜੇ ਹੋਏ ਭੀ, ਸਹਿਜਯੋਗ ਦੇ ਅਭ੍ਯਾਸ ਦ੍ਵਾਰਾ ਸਦਾ ਅਲਿਪਤ ਰਹਿੰਦੇ ਹਨ.

੨ ਕਿਨਾਰੇ.

੩ ਸੱਚੀ ਬਿਭੂਤੀ ਦੇ ਪਤੀ. ਭਾਗਵਾਨ.

੪ ਸੰਪਦਾ.

ਜਿਨ ਜਾਤਾ[1] ਤਿਸ ਕੀ ਏਹ ਰਹਿਤ, ਸਤਬਚਨ ਸਾਧੂ ਸਭ ਕਹਿਤ,
ਜੋ ਜੋ ਹੋਇ ਸੋਈ ਸੁਖ ਮਾਨੈ, ਕਰਨ ਕਰਾਵਨਹਾਰ ਪ੍ਰਭੁ ਜਾਨੈ.
ਅੰਤਰ ਬਸੈ ਬਾਹਰਭੀ ਓਹੀ, ਨਾਨਕ ਦਰਸਨ ਦੇਖ ਸਭ ਮੋਹੀ.

ਮਹਲਾ ੫, ਵਾਰ ਗਉੜੀ ੨

ਜਿਨਾ ਸਾਸ ਗਿਰਾਸ ਨ ਵਿਸਰੈ ਹਰਿਨਾਮਾ ਮਨ ਮੰਤ,
ਧੰਨਸਿ[2] ਸੇਈ ਨਾਨਕਾ, ਪੂਰਨ ਸੋਈ ਸੰਤ.

ਮਹਲਾ ੫, ਵਾਰ ਗਉੜੀ ੨

ਇਹ ਨੀਸਾਣੀ[3] ਸਾਧੁ ਕੀ,—ਜਿਸ ਭੇਟਤ ਤਰੀਐ.

ਆਸਾ ਮਹਲਾ ੫

ਆਠ ਪਹਿਰ ਨਿਕਟਕਰ ਜਾਨੈ, ਪ੍ਰਭੁ ਕਾ ਕੀਆ ਮੀਠਾਮਾਨੈ,
ਏਕਨਾਮ ਸੰਤਨ ਆਧਾਰ, ਹੋਇਰਹੇ ਸਭ ਕੀ ਪਗਛਾਰ,
ਸੰਤਰਹਿਤ, ਸੁਨਹੁ ਮੇਰੇ ਭਾਈ, ਉਆ ਕੀ ਮਹਿਮਾ ਕਥਨ ਨ ਜਾਈ,
ਵਰਤਣ ਜਾਕੈ ਕੇਵਲ ਨਾਮ, ਅਨਦਰੂਪ ਕੀਰਤਨ ਬਿਸ੍ਰਾਮ,
ਮਿਤ੍ਰ ਸਤ੍ਰੁ ਜਾਕੈ ਏਕਸਮਾਨੈ, ਪ੍ਰਭੁ ਅਪਨੇ ਬਿਨ ਅਵਰ ਨ ਜਾਨੈ,
ਕੋਟਿ ਕੋਟਿ ਅਘ[4] ਕਾਟਨਹਾਰਾ, ਦੁਖ ਦੂਰਕਰਨ ਜੀਅ ਕੇ ਦਾਤਾਰਾ,
ਸੂਰ ਬੀਰ ਬਚਨ ਕੇ ਬਲੀ, ਕਉਲਾ ਬਪੁਰੀ ਸੰਤੀ ਛਲੀ[5],
ਤਾਕਾ ਸੰਗ ਬਾਛਹਿ ਸੁਰਦੇਵ[6], ਅਮੋਘਦਰਸ[7], ਸਫਲ ਜਾਕੀ ਸੇਵ.
ਕਰਜੋੜ ਨਾਨਕ ਕਰੇ ਅਰਦਾਸ, ਮੋਹਿ ਸੰਤਟਹਿਲ ਦੀਜੈ, ਗੁਣਤਾਸ!

---

੧ ਜਿਸ ਨੇ ਵਾਹਗੁਰੂ ਨੂੰ ਜਾਣਿਆ ਹੈ. ੨ ਧੰਨਯ ਹਨ.
੩ ਪਰੀਖਯਾ. ੪ ਦੋਸ਼, ਪਾਪ.
੫ ਬੇਚਾਰੀ ਮਾਯਾ ਸੰਤਾਂ ਨੇ ਛਲ ਲਈ ਹੈ ਭਾਵ ਇਹ ਹੈ ਕਿ ਸੰਤ ਮਾਯਾ ਤੋਂ ਨਹੀਂ ਛਲੇ ਜਾਂਦੇ ਔਰ ਸੰਤਾਂ ਨੂੰ ਵਸ਼ਿਕਰਣ ਵਿੱਚ ਲੱਛਮੀ ਬੇਚਾਰੀ (ਅਸਮਰਥ) ਹੈ.
੬ ਪੂਜਯ ਦੇਵਤਾ.
੭ ਜਿਨਾਂ ਦਾ ਦਰਸ਼ਨ ਫਲ ਤੋਂ ਖਾਲੀ ਨਹੀਂ ਸਫਲ ਦਰਸ਼ਨ.

ਸੂਹੀ ਮਹਲਾ ੫
ਜੋ ਕਿਛੁ ਕਰੈ ਸੋਈ ਪ੍ਰਭੁ ਮਾਨਹਿ, ਓਇ ਰਾਮਨਾਮ ਰੰਗ ਰਾਤੇ,
ਤਿਨ ਕੀ ਸੋਭਾ ਸਭਨੀਥਾਈ ਜਿਨ ਪ੍ਰਭੁ ਕੇ ਚਰਣ ਪਰਾਤੇ[੧].
ਮੇਰੇ ਰਾਮ! ਹਰਿਸੰਤਾ ਜੇਵਡ ਨ ਕੋਈ.
ਭਗਤਾ ਬਣਿਆਈ ਪ੍ਰਭੁ ਅਪਨੇ ਸਿਉ, ਜਲ ਥਲ ਮਹੀਅਲ ਸੋਈ.
ਕੋਟ ਅਪ੍ਰਾਧੀ ਸੰਤ ਸੰਗ ਉਧਰੈ, ਜਮ ਤਾਕੈ ਨੇੜ ਨ ਆਵੈ,
ਜਨਮ ਜਨਮ ਕਾ ਵਿਛੁੜਿਆ ਹੋਵੈ, ਤਿਨ ਹਰਿ ਸਿਉ ਆਣ ਮਿਲਾਵੈ.
ਮਾਇਆਮੋਹ ਭਰਮ ਭਉ ਕਾਟੈ ਸੰਤਸਰਣ ਜੋ ਆਵੈ,
ਜੇਹਾ ਮਨੋਰਥਕਰ ਅਰਾਧੈ ਸੋ ਸੰਤਨ ਤੇ ਪਾਵੈ,
ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭੁ ਅਪਨੇ ਭਾਣੇ?
ਕਹੁ ਨਾਨਕ ਜਿਨ ਸਤਗੁਰੁ ਭੇਟਿਆ, ਸੇ ਸਭ ਤੇ ਭਏ ਨਿਕਾਣੇ[੨].

ਬਿਲਾਵਲ ਮਹਲਾ ੫
ਸੰਤਨ ਕੈ ਸੁਨੀਅਤ ਪ੍ਰਭੁ ਕੀ ਬਾਤ,
ਕਥਾ ਕੀਰਤਨ ਆਨੰਦ ਮੰਗਲਧੁਨਿ, ਪੂਰਰਹੀ ਦਿਨਸ ਅਰੁ ਰਾਤ.

ਮਾਰੂ ਮਹਲਾ ੫[੩]
ਸੁਨ, ਸੰਤਨਾ[੪] ਕੀ ਰੀਤਿ,
ਚੰਦਨ ਅਗਰ ਕਪੂਰ ਲੇਪਨ ਤਿਸ ਸੰਗੇ ਨਹਿ ਪ੍ਰੀਤਿ,
ਬਿਸਟਾ ਮੂਤ੍ਰ ਖੋਦ ਤਿਲ ਤਿਲ, ਮਨ ਨ ਮਨੀ ਬਿਪ੍ਰੀਤਿ.
ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ,

---

੧ ਮਨ ਵਿੱਚ ਪ੍ਰੀਤਿ ਸਹਿਤ ਵਸਾਏ ਹਨ.
੨ ਗੁਰੁਆਗ੍ਯਾਕਾਰੀ ਹੋਕੇ, ਅਨ੍ਯਮਤੀਆਂ ਦੀ ਕਾਣ ਚੁਕਾ ਦਿੱਤੀ.
੩ ਇਸ ਸ਼ਬਦ ਵਿੱਚ ਸੰਤਾਂ ਨੂੰ ਪ੍ਰਿਥਵੀ, ਸੂਰਜ, ਪਵਨ ਔਰ, ਅਗਨੀ ਦਾ ਦ੍ਰਿਸ਼ਟਾਂਤ ਦੇਕੇ ਮਹਾਂ ਪਰਉਪਕਾਰੀ ਦੱਸਿਆ ਹੈ 'ਅਪ ਤੇਜ ਬਾਇ ਪ੍ਰਿਥਮੀ ਆਕਾਸਾ, ਐਸੀ ਰਹਿਤ ਰਹਉ ਹਰਿਪਾਸਾ' ਗਉੜੀ-ਕਬੀਰ.
੪ ਸੰਤ ਜਨਾਂ.

ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ.
ਕਰ ਪ੍ਰਗਾਸ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ,
ਪਵਿਤ੍ਰ ਅਪਵਿਤ੍ਰਹਿ ਕਿਰਣ ਲਾਗੇ ਮਨ ਨ ਭਇਓ ਬਿਖਾਦ.
ਸੀਤ ਮੰਦ ਸੁਗੰਧ ਚਲਿਓ ਸਰਬਥਾਨ ਸਮਾਨ,
ਜਹਾ ਸਾਕਿਛੁ[1] ਤਹਾ ਲਾਗਿਓ, ਤਿਲ ਨ ਸੰਕਾ ਮਾਨ,
ਸੁਭਾਇ ਅਭਾਇ[2] ਜੁ ਨਿਕਟ ਆਵੈ ਸੀਤ ਤਾਕਾ ਜਾਇ,
ਆਪ ਪਰ ਕਾ ਕਛੁ ਨ ਜਾਣੈ, ਸਦਾ ਸਹਿਜਸੁਭਾਇ.
ਚਰਣਸਰਣ ਸਨਾਥ ਇਹੁ ਮਨ ਰੰਗ ਰਾਤੇ ਲਾਲ,
ਗੋਪਾਲਗੁਣ ਨਿਤ ਗਾਉ ਨਾਨਕ ਭਏ ਪ੍ਰਭੁ ਕਿਰਪਾਲ.

ਸਾਰੰਗ ਮਹਲਾ ੫

ਸ੍ਰਵਣ ਕੀਰਤਨ, ਸਿਮਰਨ ਸੁਆਮੀ, ਇਹੁ ਸਾਧੁ ਕੋ ਆਚਾਰ.

ਸਲੋਕ ਸਹਿਸਕ੍ਰਿਤੀ, ਮਹਲਾ ੫

ਮੰਤ੍ਰੰ ਰਾਮਰਾਮ ਨਾਮੰ, ਧ੍ਯਾਨੰ ਸਰਬਤ੍ਰ ਪੂਰਨਹ,
ਗ੍ਯਾਨੰ ਸਮ ਦੁਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ,
ਦ੍ਯਾਲੰ ਸਰਬਤ੍ਰ ਜੀਆ, ਪੰਚਦੋਖ ਬਿਵਰਜਤਹ,
ਭੋਜਨੰ ਗੋਪਾਲਕੀਰਤਨੰ, ਅਲਪ[3] ਮਾਯਾ ਜਲ ਕਮਲ ਰਹਿਤਹ,
ਉਪਦੇਸੰ ਸਮ ਮਿਤ੍ਰ ਸਤ੍ਰਹ, ਭਗਵੰਤਭਗਤਿ ਭਾਵਨੀ,
ਪਰਨਿੰਦਾ ਨਹਿ ਸ੍ਰੋਤ੍ਰ ਸ੍ਰਵਣੰ, ਆਪ ਤ੍ਯਾਗ ਸਗਲ ਰੇਣੁਕਹ,
ਖਟ ਲਖ੍ਯਣ[4] ਪੂਰਨਪੁਰਖਹ, ਨਾਨਕ ਨਾਮ ਸਾਧੁਸ੍ਵਜਨਹ.

ਸਲੋਕ, ਕਬੀਰ

ਰੋੜਾ ਹੁਇਰਹੁ ਬਾਟ ਕਾ ਤਜ ਮਨ ਕਾ ਅਭਿਮਾਨ,

---

੧ ਸ਼ੁਕਜ. ਮਲੇਰੀਆ ਪੈਦਾ ਕਰਣਵਾਲੀ ਦੁਰਗੰਧੀ.
੨ ਰੁਚੀ ਅਨਰੁਚੀ ਕਰਕੇ.
੩ ਅਲਿਪਤ.
੪ ਇੱਕ ਇੱਕ ਤੁਕ ਵਿੱਚ ਇੱਕ ਇੱਕ ਲੱਛਣ ਹੈ.

ਐਸਾ ਕੋਈ ਦਾਸ ਹੋਇ ਤਾਹਿ ਮਿਲੈ ਭਗਵਾਨ.
ਰੋੜਾ ਹੂਆ ਤ ਕਿਆਭਇਆ? ਪੰਥੀ ਕਉ ਦੁਖਦੇਇ,
ਐਸਾ ਤੇਰਾ ਦਾਸ ਹੈ, ਜਿਉ ਧਰਨੀ ਮਹਿ ਖੇਹ.
ਖੇਹ ਹੂਈ ਤਉ ਕਿਆਭਇਆ? ਜੌ ਉਡ ਲਾਗੈ ਅੰਗ,
ਹਰਿਜਨ ਐਸਾ ਚਾਹੀਐ ਜਿਉ ਪਾਨੀ ਸਰਬੰਗ.
ਪਾਨੀ ਹੂਆ ਤ ਕਿਆਭਇਆ? ਸੀਰਾ ਤਾਤਾ ਹੋਇ,
ਹਰਿਜਨ ਐਸਾ ਚਾਹੀਐ ਜੈਸਾ ਹਰਿਹੀ ਹੋਇ.

## (੩੫੮) ਸੰਤ ਕੁਸੰਗਤ ਦੇ ਅਸਰ ਤੋਂ ਰਹਿਤ ਹੈ

ਸਲੋਕ, ਕਬੀਰ

ਸੰਤ ਨ ਛਾਡੈ ਸੰਤਈ[1] ਜਉ ਕੋਟਿਕ ਮਿਲਹਿ ਅਸੰਤ,
ਮਲਿਆਗਿਰਿ ਭੁਯੰਗਮ ਬੇਢਿਓ[2] ਤ ਸੀਤਲਤਾ ਨ ਤਜੰਤ.

## (੩੫੯) ਸੰਤ ਦਾ ਬਚਨ ਸੱਤ ਹੈ

ਧਨਾਸਰੀ ਮਹਲਾ ੫

ਜੋ ਮਾਂਗਹਿ ਠਾਕੁਰ ਅਪਨੇ ਤੇ, ਸੋਈ ਸੋਈ ਦੇਵੈ,
ਨਾਨਕ, ਦਾਸ ਮੁਖ ਤੇ ਜੋ ਬੋਲੈ, ਈਹਾ ਊਹਾ ਸਚ ਹੋਵੈ.

ਬਿਲਾਵਲ ਮਹਲਾ ੫

ਅਟਲਬਚਨ ਸਾਧੂਜਨਾ ਸਚ ਮਹਿ ਪ੍ਰਗਟਾਇਆ,
ਜਿਸ ਜਨ ਹੋਆ ਸਾਧੁਸੰਗ ਤਿਸ ਭੇਟੈ ਹਰਿਰਾਇਆ.

ਸਾਰੰਗ ਮਹਲਾ ੫

ਮਾਈ, ਸਤਿ ਸਤਿ ਸਤਿ, ਹਰਿ ਸਤਿ ਸਤਿ ਸਤਿ ਸਾਧਾ,
ਬਚਨ ਗੁਰੂ ਜੋ ਪੂਰੇ ਕਹਿਓ, ਮੈ ਛੀਕ ਗਾਠਰੀ ਬਾਧਾ.[3]

---

੧ ਸੰਤਪਣਾ, ਸਾਧੁਪਨ.
੨ ਮਲਯ ਪਰਬਤ ਪਰ ਹੋਣਵਾਲਾ. ਚੰਦਨ, ਸੱਪਾਂ ਕਰਕੇ ਲਪੇਟਿਆਹੋਯਾ ਭੀ. ੩ ਦ੍ਰਿੜ੍ਹ ਕਰਕੇ ਪੱਲੇ ਬੰਨ੍ਹਲਇਆ ਹੈ.

ਨਿਸ ਬਾਸਰ ਨਖਿਅਤ੍ਰ[1] ਬਿਨਾਸੀ, ਰਵਿ ਸਸੀਅਰ ਬੇਨਾਧਾ,
ਗਿਰਿ ਬਸੁਧਾ ਜਲ ਪਵਨ ਜਾਇਗੋ, ਇਕ ਸਾਧੁਬਚਨ ਅਟਲਾਧਾ.
ਅੰਡ ਬਿਨਾਸੀ ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ[2],
ਚਾਰ[3] ਬਿਨਾਸੀ ਖਟਹਿ[4] ਬਿਨਾਸੀ, ਇਕ ਸਾਧੁਬਚਨ ਨਿਹਚਲਾਧਾ.
ਰਾਜ ਬਿਨਾਸੀ ਤਾਮ ਬਿਨਾਸੀ ਸਾਤਕ ਭੀ ਬੇਨਾਧਾ[5],
ਦ੍ਰਿਸਟਿਮਾਨ ਹੈ ਸਗਲ ਬਿਨਾਸੀ, ਇਕ ਸਾਧੁ ਬਚਨ ਆਗਾਧਾ.

## (੩੯੦) ਸੰਤ ਦੇ ਮਾਤਾ ਪਿਤਾ ਧੰਨ ਹੈਨ

ਭੈਰਉ ਮਹਲਾ ੪

ਧੰਨ ਸੁ ਵੰਸ, ਧੰਨ ਸੋ ਪਿਤਾ ਧੰਨ ਸੋ ਮਾਤਾ ਜਿਨ ਜਨ[6] ਜਣੇ,
ਜਿਨ ਸਾਸ ਗਿਰਾਸ ਧਿਆਇਆ ਮੇਰਾ ਹਰਿ ਹਰਿ,
ਸੇ ਸਾਚੀ ਦਰਗਹਿ ਹਰਿਜਨ ਬਣੇ.

## (੩੯੧) ਸੰਤਦੋਖੀ ਦੀ ਦੁਰਗਤੀ

ਗਉੜੀ ਸੁਖਮਨੀ ਮਹਲਾ ੫

ਸੰਤ ਕੈ ਦੂਖਨ ਮਤਿ ਹੋਇ ਮਲੀਨ, ਸੰਤ ਕੈ ਦੂਖਨ ਸੋਭਾ ਤੇ ਹੀਨ,
ਸੰਤ ਕਾ ਦੋਖੀ ਸਦਾ ਅਪਵਿਤ, ਸੰਤ ਕਾ ਦੋਖੀ ਕਿਸੇ ਕਾ ਨਹੀ ਮਿਤ.
ਸੰਤ ਕਾ ਦੋਖੀ ਮਹਾਂ ਅਹੰਕਾਰੀ, ਸੰਤ ਕਾ ਦੋਖੀ ਸਦਾ ਬਿਕਾਰੀ.
ਸੰਤ ਕਾ ਦੋਖੀ ਅੰਤਰ ਤੇ ਥੋਥਾ, ਜਿਉ ਸਾਸ ਬਿਨਾ ਮਿਰਤਕ ਕੀ ਲੋਥਾ.
ਸੰਤ ਕਾ ਦੋਖੀ ਧਰਮ ਤੇ ਰਹਿਤ, ਸੰਤ ਕਾ ਦੋਖੀ ਸਦ ਮਿਥਿਆ ਕਹਿਤ.

ਧਨਾਸਰੀ ਮਹਲਾ ੫

ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ[7] ਛਾਰ.

---

੧ ਨਛਤ੍ਰ ਤਾਰਾਗਣ.
੨ ਚਾਰ ਖਾਣੀਆਂ (ਅੰਡਜ ਜੇਰਜ ਉਤਭਿੱਜ ਸ੍ਵੇਦਜ) ਨਾਸ਼ਵੰਤ ਹੈਨ.
੩ ਚਾਰ ਵੇਦ. ੪ ਖਟ ਸ਼ਾਸਤ੍ਰ.
੫ ਤਿੰਨ ਗੁਣ (ਰਜ, ਤਮ, ਸਤ) ਭੀ ਬਿਨਸਨਹਾਰ ਹਨ.
੬ ਹਰਿਜਨ. ੭ ਤਤਕਾਲ. ਤੁਰਤ.

ਮਹਲਾ ੪, ਵਾਰ ਕਾਨੜਾ

ਹਰਿਜਨ ਹਰਿ ਹਰਿ ਚਉਦਿਆ, ਸਰ ਸੰਧਿਆ ਗਾਵਾਰ[੧],
ਨਾਨਕ ਹਰਿਜਨ ਹਰਿਲਿਵ ਉਬਰੇ, ਜਿਨ ਸੰਧਿਆ ਤਿਸ ਫਿਰ ਮਾਰ.

## (੩੬੨) ਸੰਤੋਖ (ਸਬਰ)

ਸਿਰੀਰਾਗ ਮਹਲਾ ੧

ਸਚ ਮਿਲੈ ਸੰਤੋਖੀਆ ਹਰਿ ਜਪ ਏਕੈਭਾਇ.

ਗਉੜੀ ਸੁਖਮਨੀ, ਮਹਲਾ ੫

ਸਹਿਸ ਖਟੇ ਲਖ ਕਉ ਉਠ ਧਾਵੈ,
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ.
ਅਨਿਕ ਭੋਗ ਬਿਖਿਆ ਕੇ ਕਰੈ, ਨਹਿ ਤ੍ਰਿਪਤਾਵੈ ਖਪ ਖਪ ਮਰੈ.
ਬਿਨਾ ਸੰਤੋਖ ਨਹੀ ਕੋਊ ਰਾਜੈ, ਸੁਪਨਮਨੋਰਥ ਬਿਰਥੇ ਸਭ ਕਾਜੈ,

ਵਾਰ ਆਸਾ

ਸੇਵ ਕੀਤੀ ਸੰਤੋਖੀਈ, ਜਿਨੀ ਸਚੋਸਚ ਧਿਆਇਆ,
ਓਨੀ ਮੰਦੇ ਪੈਰ ਨ ਰਖਿਓ, ਕਰ ਸੁਕ੍ਰਿਤ ਧਰਮ ਕਮਾਇਆ.

ਰਾਮਕਲੀ ਮਹਲਾ ੫

ਮਨ ਸੰਤੋਖ ਸਬਦਗੁਰੁ ਰਾਜੇ, ਜਪਗੋਬਿੰਦ ਪੜਦੇ ਸਭ ਕਾਜੇ.

ਸਲੋਕ-ਫਰੀਦ

ਰੁਖੀ[੨] ਸੁਖੀ[੩] ਖਾਇਕੇ ਠੰਡਾ ਪਾਣੀ ਪੀਉ,
ਦੇਖ ਪਰਾਈ ਚੋਪੜੀ ਨਾ ਤਰਸਾਈ ਜੀਉ.
ਸਬਰ ਏਹੁ ਸੁਆਉ, ਜੇ ਤੂੰ ਬੰਦਾ ਦ੍ਰਿੜ ਕਰਹਿ,

---

੧ ਮੰਦਮਤਿ ਨੇ ਹਰਿਨਾਮ ਜਪਦਿਆਂ ਹਰਿਜਨਾਂ ਉਤੇ ਬਾਣ ਸੰਧਾਨ ਕੀਤਾ.
੨ ਲਾਵਣ ਤੋਂ ਬਿਨਾ.
੩ ਖੁਸ਼ਕ, ਘੀ ਬਿਨਾ.

ਵਧ ਥੀਵਹਿ ਦਰਿਆਉ, ਤੁਟ ਨ ਥੀਵਹਿ ਵਾਹੜਾ[1]

## (੩੬੩) ਸੰਧ੍ਯਾ

ਦੋ ਸਮਿਆਂ ਦਾ ਮਿਲਾਪ ਅਤੇ ਉਸ ਸਮਯ ਜੋ ਜਪ ਅਰ ਦੇਵ ਤਥਾ ਪਿਤ੍ਰਿਕਰਮ ਹਿੰਦੂਮਤ ਅਨੁਸਾਰ ਕੀਤਾਜਾਂਦਾ ਹੈ, ਉਸ ਦਾ ਨਾਉਂ ਸੰਧ੍ਯਾ ਹੈ. ਗੁਰੁਮਤ ਵਿਖੇ ਪ੍ਰਾਤਹਕਾਲ ਦੀ ਸੰਧ੍ਯਾ ਤੋਂ ਪਹਿਲੇ, ਸੰਝ ਦੀ ਸੰਧ੍ਯਾ ਵੇਲੇ ਅਰ ਸੌਣ ਸਮੇਂ ਕੇਵਲ ਕਰਤਾਰ ਦਾ ਆਰਾਧਨ ਵਿਧਾਨ ਹੈ.

ਮਹਲਾ ੩, ਵਾਰ ਬਿਹਾਗੜਾ

ਏਹਾ ਸੰਧਿਆ ਪ੍ਰਵਾਣ ਹੈ ਜਿਤੁ ਹਰਿਪ੍ਰਭੁ ਮੇਰਾ ਚਿਤ ਆਵੈ,
ਹਰਿ ਸਿਉ ਪ੍ਰੀਤਿ ਊਪਜੈ, ਮਾਇਆਮੋਹ ਜਲਾਵੈ.
ਗੁਰੁਪਰਸਾਦੀ ਦੁਬਿਧਾ ਮਰੈ, ਮਨੂਆ ਅਸਥਿਰ ਸੰਧਿਆ ਕਰੈ ਵੀਚਾਰ,
ਨਾਨਕ, ਸੰਧਿਆ ਕਰੈ ਮਨਮੁਖੀ, ਜੀਉ ਨ ਟਿਕੈ, ਮਰ ਜੰਮੈ ਹੋਇ ਖੁਆਰ.

ਸੋਰਠ ਮਹਲਾ ੩

ਸੰਧ੍ਯਾ ਤਰਪਣ[2] ਕਰਹਿ ਗਾਇਤ੍ਰੀ[3], ਬਿਨ ਬੂਝੇ ਦੁਖ ਪਾਇਆ.

---

੧ ਸਬਰਹੀ ਤੇਰੇ ਮਾਨੁਖਜਨਮ ਦਾ ਪ੍ਰਯੋਜਨ ਹੈ, ਹੇ ਬੰਦੇ! ਜੇਕਰ ਤੂੰ ਇਸ ਸ਼ੁਭਗੁਣ ਨੂੰ ਦ੍ਰਿੜ ਕਰੇਂ, ਤਾਂ ਤੂੰ ਮਹਾਂਨਦ (ਵਾਹਗੁਰੂ ਰੂਪ) ਹੋ ਜਾਵੇਂ ਅਰ ਉਸ ਤੋਂ ਟੁੱਟਕੇ ਛੋਟਾ ਨਾਲਾ ਨਾ ਬਣੇਂ

੨ ਪਿਤਰ ਅਰ ਦੇਵਤਿਆਂ ਨੂੰ ਜਲ ਦੇਕੇ ਤ੍ਰਿਪਤ ਕਰਣ ਦਾ ਨਾਉਂ ਤਰਪਣ ਹੈ.

੩ "ਓਅੰ ਭੂਃ ਭੁਵਃ ਸ੍ਵਃ ਤਤ ਸਵਿਤੁਃ ਵਰੇਣ੍ਯੰ ਭਰਗੋ ਦੇਵਸ੍ਯ ਧੀਮਹਿ, ਧਿਯੋ, ਨਃ ਪ੍ਰਚੋਦਯਾਤ."
ਅਰਥ–ਜੋ ਸੂਰਯ ਦੇਵਤਾ ਸਭ ਨੂੰ ਜਿਵਾਉਂਦਾ ਹੈ, ਦੁੱਖਾਂ ਤੋਂ ਛੁਡਾਉਂਦਾ ਹੈ, ਪ੍ਰਕਾਸ਼ਰੂਪ ਹੈ, ਵੇਨਤੀ ਕਰਣਯੋਗ੍ਯ ਹੈ, ਪਾਪਨਾਸ਼ਕ ਹੈ, ਜੋ ਸਾਡੀਆਂ ਬੁੱਧੀਆਂ ਨੂੰ ਪ੍ਰੇਰਦਾ ਹੈ, ਉਸ ਦਾ ਅਸੀਂ ਧ੍ਯਾਨ ਕਰਦੇ ਹਾਂ.

## (੩੬੪) ਸੰਨਯਾਸੀ

ਕੁਟੰਬ ਅਤੇ ਧਨ ਦਾ ਤਯਾਗੀ ਸੰਨਯਾਸੀ ਨਹੀਂ, ਕਿੰਤੂ ਇਸ ਗੁਰੁਵਾਕ ਅਨੁਸਾਰ ਅਮਲ ਕਰਣ ਵਾਲਾ ਇਸ ਪਦ ਦਾ ਅਧਿਕਾਰੀ ਹੈ.

ਮਾਰੂ ਅ. ਪ. ਮਹਲਾ ੧

ਸੋ ਸੰਨਿਆਸੀ ਜੋ ਸਤਗੁਰੁ ਸੇਵੈ, ਵਿਚਹੁ ਆਪ ਗਵਾਏ[1],
ਛਾਦਨ ਭੋਜਨ ਕੀ ਆਸਾ ਨ ਕਰਈ, ਅਚਿੰਤ[2] ਮਿਲੈ ਸੋ ਪਾਏ.

## (੩੬੫) ਸੰਪਦਾ ਅਤੇ ਵਿਪਦਾ

ਗਉੜੀ ਮਹਲਾ ੫

ਬਿਪਤਿ[3] ਤਹਾ ਜਹਾ ਹਰਿ ਸਿਮਰਣ ਨਾਹੀ,
ਕੋਟਿ ਅਨੰਦ ਜਹਿ ਹਰਿ ਗੁਣ ਗਾਹੀ.

ਗਉੜੀ, ਕਬੀਰ

ਸੰਪੈ ਦੇਖ ਨ ਹਰਖੀਐ, ਬਿਪਤਿ ਦੇਖ ਨ ਰੋਇ,
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ[4] ਰਚਿਆ ਸੋ ਹੋਇ.

ਧਨਾਸਰੀ ਮਹਲਾ ੫

ਜਿਨ ਤੁਮਭੇਜੇ ਤਿਨਹਿ ਬੁਲਾਏ, ਸੁਖ ਸਹਜਿ ਸੇਤੀ ਘਰਆਉ,
ਅਨਦ ਮੰਗਲ ਗੁਣ ਗਾਉ ਸਹਿਜਧੁਨਿ, ਨਿਹਚਲ ਰਾਜ ਕਮਾਉ.
ਤੁਮ ਘਰ ਆਵਹੁ, ਮੇਰੇ ਮੀਤ,
ਤੁਮਰੇ ਦੋਖੀ ਹਰਿ ਆਪ ਨਿਵਾਰੇ, ਅਪਦਾ ਭਈ ਬਿਤੀਤ.

ਜੈਤਸਰੀ ਮਹਲਾ ੫

ਹਰਿਜਨ, ਸਿਮਰਹੁ ਹਿਰਦੈ ਰਾਮ,
ਹਰਿਜਨ ਕਉ ਅਪਦਾ ਨਿਕਟ ਨ ਆਵੈ, ਪੂਰਨ ਦਾਸ ਕੇ ਕਾਮ.

---

੧ "ਮੈਂ ਤਯਾਗੀ ਹਾਂ"—ਏਹ ਹੌਮੈ ਭੀ ਦੂਰ ਕਰੇ.
੨ ਨਿਰਿੱਛਤ,
੩ ਵਿਪੱਤਿ. ਮੁਸੀਬਤ. ੪ ਪਰਮਾਤਮਾ ਨੇ

ਕੋਟ ਬਿਘਨ ਬਿਨਸਹਿ ਹਰਿ ਸੇਵਾ, ਨਿਹਚਲ ਗੋਬਿੰਦਧਾਮ,
ਭਗਵੰਤਭਗਤ ਕਉ ਭਉ ਕਿਛੁ ਨਾਹੀ, ਆਦਰ ਦੇਵਤ ਜਾਮ[1],
ਤਜ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ,
ਚਰਨਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸ੍ਰਾਮ.

ਸੂਹੀ ਮਹਲਾ ੫

ਸੋਗ ਰੋਗ ਬਿਪਤਿ ਅਤਿ ਭਾਰੀ, ਦੂਰ ਭਈ ਜਪ ਨਾਮ ਮੁਰਾਰੀ.

ਰਾਮਕਲੀ ਛੰਤ, ਮਹਲਾ ੫

ਚਰਣਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ,
ਨਾਨਕ ਪ੍ਰਭੁ ਆਰਾਧੀਐ ਬਿਪਤਿਨਿਵਾਰਣ ਰਾਮ.

## (੩੬੬) ਸ਼੍ਰਵਣ-ਮਨਨ-ਨਿਦਿਧ੍ਯਾਸਨ ਸਾਖ੍ਯਾਤਕਾਰ

ਪੂਰਣਸਤਗੁਰੂ ਦੇ ਉਪਦੇਸ਼ ਨੂੰ ਜੋ ਸ਼੍ਰਵਣ ਔਰ ਵਿਚਾਰ ਪੂਰਬਕ ਮਨਨ ਕਰਦੇ ਹਨ, ਓਹ ਦ੍ਰਿੜ ਅਭ੍ਯਾਸ ਰੂਪ ਨਿਦਿਧ੍ਯਾਸਨ ਦ੍ਵਾਰਾ ਵਾਹਿਗੁਰੂ ਦੇ ਸਾਖ੍ਯਾਤਕਾਰ ਨੂੰ ਪ੍ਰਾਪਤ ਹੁੰਦੇ ਹਨ.

ਜਪੁ

ਸੁਣਿਐ ਪੜਿ ਪੜਿ ਪਾਵਹਿ ਮਾਨੁ, ਸੁਣਿਐ ਲਾਗੈ ਸਹਜਿ ਧਿਆਨੁ.
ਸੁਣਿਐ ਅੰਧੇ ਪਾਵਹਿ ਰਾਹੁ, ਸੁਣਿਐ ਹਾਥ ਹੋਵੈ ਅਸਗਾਹੁ.[2]
ਨਾਨਕ ਭਗਤਾ ਸਦਾ ਵਿਗਾਸੁ[3],
ਸੁਣਿਐ ਦੂਖ ਪਾਪ ਕਾ ਨਾਸ.

---

੧ ਯਮ.
੨ ਅਥਾਹ ਵਸਤੁ ਹੱਥਆਉਂਦੀ ਹੈ.
੩ ਉਸ ਦੇ ਸੁਣਨ ਕਰਕੇ ਭਗਤਾਂ ਨੂੰ ਸਦਾ ਪ੍ਰਸੰਨਤਾ ਹੈ.

ਵਡਹੰਸ ਮਹਲਾ ੫, ਛੰਤ

ਤਿਨ ਘੋਲ ਘੁਮਾਈ, ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ,
ਸੇ ਸਹਿਜ ਸੁਹੇਲੇ, ਜਿਨ ਹਰਿ ਹਰਿ ਰਸਨਾ ਭਣਿਆ ਰਾਮ,
ਸੇ ਸਹਿਜ ਸੁਹੇਲੇ, ਗੁਣਹਿ ਅਮੋਲੇ, ਜਗਤ ਉਧਾਰਣ ਆਏ,
ਭੈ ਬੋਹਿਥ ਸਾਗਰ ਪ੍ਰਭੁ ਚਰਣਾ[1] ਕੇਤੇ ਪਾਰਲੰਘਾਏ,
ਜਿਨ ਕਉ ਕ੍ਰਿਪਾ ਕਰੀ ਮੇਰੇ ਠਾਕੁਰ, ਤਿਨ ਕਾ ਲੇਖਾ ਨਾ ਗਣਿਆ,
ਕਹੁ ਨਾਨਕ ਤਿਸ ਘੋਲ ਘੁਮਾਈ, ਜਿਨ ਪ੍ਰਭੁ ਸ੍ਰਵਣੀ ਸੁਣਿਆ.

ਜਪੁ. (ਮਨਨ)

ਮੰਨੇ ਕੀ ਗਤਿ[2] ਕਹੀ ਨ ਜਾਇ,
ਮੰਨੈ ਸੁਰਤ ਹੋਵੈ ਮਨ ਬੁਧਿ, ਮੰਨੈ ਸਗਲ ਭਵਣ ਕੀ ਸੁਧ,
ਮੰਨੈ ਤਰੈ ਤਾਰੈ ਗੁਰ ਸਿਖ, ਮੰਨੈ ਨਾਨਕ ਭਵਹਿ ਨ ਭਿਖ[3]

ਸਿਰੀਰਾਗ ਮਹਲਾ ੩

ਜਿਨੀ ਸੁਣਿਕੈ ਮੰਨਿਆ, ਤਿਨਾ ਨਿਜਘਰ ਵਾਸ.

ਤਿਲੰਗ ਮਹਲਾ ੪

ਗੁਰੁਰਸਨਾ ਅੰਮ੍ਰਿਤ ਬੋਲਦੀ, ਹਰਿਨਾਮਿ ਸੁਹਾਵੀ,
ਜਿਨ ਸੁਣ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ.

ਮਾਝ ਅ.ਪ. ਮਹਲਾ ੩ (ਨਿਦਿਧ੍ਯਾਸਨ)

ਹਉ ਵਾਰੀ ਜੀਉ ਵਾਰੀ, ਪੜ ਬੁਝ ਮੰਨ ਵਸਾਵਣਿਆ

ਗਉੜੀ ਸੁਖਮਨੀ, ਮਹਲਾ ੫

ਸੁਨ ਉਪਦੇਸ ਹਿਰਦੈ ਬਸਾਵਹੁ,
ਮਨ ਇਛੇ ਨਾਨਕ ਫਲ ਪਾਵਹੁ.

---

੧ ਭੈ ਸਾਗਰ ਬੋਹਿਥ ਪ੍ਰਭੁ ਚਰਣਾ.
੨ ਮਹਿਮਾ.
੩ ਦਰ ਦਰ ਭਿੱਖਿਆਰਥ ਨਹੀਂ ਭਉਂਦਾ, ਅਥਵਾ-ਚੌਰਾਸੀ ਲੱਖ ਦੇ ਗੇੜੇ ਵਿੱਚ ਨਹੀਂ ਪੈਂਦਾ.

ਵਾਰ ਸਿਰੀਰਾਗ ਪਉੜੀ ਮਃ ੪ (ਸਾਖ੍ਯਾਤਕਾਰ)

ਤਹਿ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ,
ਜਿਉ ਸੂਰਜ ਰੈਣਿ ਕਿਰਾਖੀ[1]
ਅਦਿਸਟੁ ਅਗੋਚਰ ਅਲਖ ਨਿਰੰਜਨ, ਸੋ ਦੇਖਿਆ ਗੁਰੁਮੁਖਿ ਆਖੀ[2]

ਗਉੜੀ ਮਹਲਾ ੫

ਪਾਇਆ ਲਾਲ ਰਤਨ ਮਨ ਪਾਇਆ,
ਤਨ ਸੀਤਲ ਮਨ ਸੀਤਲ ਥੀਆ, ਸਤਗੁਰੁਸਬਦ ਸਮਾਇਆ.

ਸੋਰਠ ਮਹਲਾ ੪

ਤੂੰ ਹਿਰਦੈ ਗੁਪਤ ਵਸਹਿ ਦਿਨ ਰਾਤੀ, ਤੇਰਾ ਭਾਉ[3] ਨ ਬੁਝਹਿ ਗਵਾਰੀ,
ਸਤਗੁਰੁਪੁਰਖ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣਿ ਵੀਚਾਰੀ,
ਗੁਰੁਮੁਖ ਪ੍ਰਗਾਸ ਭਇਆ ਸਾਂਤਿ ਆਈ, ਦੁਰਮਤਿ ਬੁਧਿ ਨਿਵਾਰੀ.

ਟੋਡੀ ਮਹਲਾ ੫

ਸੰਤਪ੍ਰਸਾਦ ਮੇਰੇ ਪੂਰ ਮਨੋਰਥ, ਕਰਕਿਰਪਾ ਭੇਟੇ ਗੁਣਤਾਸ,
ਸਾਂਤਿ ਸਹਿਜ ਸੂਖ ਮਨ ਉਪਜਿਓ, ਕੋਟਿ ਸੂਰ ਨਾਨਕ ਪਰਗਾਸ,

ਬਿਲਾਵਲ ਛੰਤ, ਮਹਲਾ ੫

ਬ੍ਰਹਮ ਦੀਸੈ, ਬ੍ਰਹਮ ਸੁਣੀਐ, ਏਕ ਏਕ ਵਖਾਣੀਐ,
ਆਤਮਪਸਾਰਾ ਕਰਣਹਾਰਾ, ਪ੍ਰਭੁ ਬਿਨਾ ਨਹਿ ਜਾਣੀਐ.

ਰਾਮਕਲੀ ਮਹਲਾ ੩ ਅਨੰਦ

ਏਹੁ ਵਿਸੁਸੰਸਾਰ ਤੁਮ ਦੇਖਦੇ, ਇਹੁ ਹਰਿ ਕਾ ਰੂਪ ਹੈ,
ਹਰਿਰੂਪ ਨਦਰੀਆਇਆ.

---

੧ ਦੂਰ ਕਰਦਿੱਤੀ.
੨ ਵਿਵੇਕ ਅਤੇ ਆਤਮਵਿਦ੍ਯਾ ਰੂਪ ਨੇਤ੍ਰਾਂ ਨਾਲ.
੩ ਹਸ੍ਤੀ. ਮੌਜੂਦਗੀ.

## (੩੯੭) ਹਰਖ-ਸ਼ੋਕ

ਗਉੜੀ ਮਹਲਾ ੫

ਮਾਨ ਅਭਿਮਾਨ[1] ਦੋਊ ਸਮਾਨੇ, ਮਸਤਕ ਡਾਰ ਗੁਰੁਪਾਗਿਓ[2],
ਸੰਪਤ ਹਰਖ ਨ ਆਪਤ ਦੂਖਾ, ਰੰਗ ਠਾਕੁਰੈ ਲਾਗਿਓ.

ਰਾਮਕਲੀ ਮਹਲਾ ੫

ਆਵਤ ਹਰਖ ਨ ਜਾਵਤ ਦੂਖਾ, ਨਹਿ ਬਿਆਪੈ ਮਨ ਰੋਗਨੀ,
ਸਦਾ ਅਨੰਦ ਗੁਰੁਪੂਰਾ ਪਾਇਆ, ਤਉ ਉਤਰੀ ਸਗਲ ਬਿਓਗਨੀ.

ਰਾਮਕਲੀ ਮਹਲਾ ੧, ਅਸਟਪਦੀ

ਦੁਖ ਸੁਖ ਗੁਰੁਮੁਖ ਸਮਕਰ ਜਾਣਹਿ, ਹਰਖ ਸੋਗ ਤੇ ਵਿਰਕਤ ਭਇਆ,
ਆਪਮਾਰ ਗੁਰੁਮੁਖ ਹਰਿ ਪਾਏ, ਨਾਨਕ ਸਹਿਜ ਸਮਾਇਲਇਆ,

ਸਲੋਕ ਮਹਲਾ ੯

ਹਰਖ ਸੋਗ ਜਾਕੈ ਨਹੀ, ਬੈਰੀ ਮੀਤ ਸਮਾਨ,
ਕਹੁ ਨਾਨਕ ਸੁਨ ਰੇ ਮਨਾ, ਮੁਕਤ ਤਾਹਿ ਤੈ ਜਾਨ.

## (੩੯੮) ਹਰਿਮੰਦਰ

ਮਾਝ ਮਹਲਾ ੫

ਸੋ ਸਚ ਮੰਦਿਰ ਜਿਤੁ ਸਚ ਧਿਆਈਐ.

ਮਹਲਾ ੨, ਵਾਰ ਆਸਾ

ਇਹੁ ਜਗ ਸਚੇ ਕੀ ਹੈ ਕੋਠੜੀ, ਸਚੇ ਕਾ ਵਿਚ ਵਾਸ.

ਬਿਹਾਗੜਾ ਛੰਤ, ਮਹਲਾ ੫

ਦਹਿਦਿਸ ਖੋਜਤ ਹਮ ਫਿਰੇ, ਮੇਰੇ ਲਾਲ ਜੀਉ,
ਹਰਿ ਪਾਇਅੜਾ ਘਰਆਏ, ਰਾਮ.
ਹਰਿਮੰਦਰ ਹਰਿਜੀਉ ਸਾਜਿਆ, ਮੇਰੇ ਲਾਲ ਜੀਉ,
ਹਰਿ ਤਿਸ ਮਹਿ ਰਹਿਆ ਸਮਾਏ, ਰਾਮ.

---

੧ ਅਪਮਾਨ. ੨ ਗੁਰੁਚਰਣਾਂ ਉੱਪਰ.

ਤਿਲੰਗ ਮਹਲਾ ੪

ਪਉਣ ਪਾਣੀ ਧਰਤੀ ਆਕਾਸ ਘਰ ਮੰਦਿਰ ਹਰਿ ਬਨੀ,
ਵਿਚ ਵਰਤੈ ਨਾਨਕ ਆਪ, ਝੂਠ ਕਹੁ ਕਿਆ ਗਨੀ?

ਮਲਾਰ ਮਹਲਾ ੧

ਮਹਿਲ ਮਹਿ ਬੈਠੇ ਅਗਮ ਅਪਾਰ,
ਭੀਤਰ ਅੰਮ੍ਰਿਤ ਸੋਈਜਨ ਪਾਵੈ, ਜਿਸੁ ਗੁਰੁ ਕਾ ਸਬਦਰਤਨ ਆਚਾਰ.
ਕਾਇਆ ਮਹਿਲ ਮੰਦਰ ਘਰ ਹਰਿ ਕਾ, ਤਿਸ ਮਹਿ ਰਾਖੀ ਜੋਤਿ ਅਪਾਰ.
ਨਾਨਕ ਗੁਰੁਮੁਖ ਮਹਿਲ ਬੁਲਾਈਐ, ਹਰਿ ਮੇਲੈ ਮੇਲਣਹਾਰ.

ਪ੍ਰਭਾਤੀ ਮਹਲਾ ੩

ਗੁਰੁਪਰਸਾਦੀ ਵੇਖ ਤੂੰ, ਹਰਿਮੰਦਰ ਤੇਰੈ ਨਾਲ,
ਹਰਿਮੰਦਰ ਸਬਦੈ ਖੋਜੀਐ, ਹਰਿਨਾਮੋ, ਲੇਹੁ ਸਮਾਲ.
ਹਰਿਮੰਦਰ ਏਹੁ ਸਰੀਰ ਹੈ, ਗਿਆਨਰਤਨ ਪਰਗਟ ਹੋਇ.
ਮਨਮੁਖ ਮੂਲ ਨ ਜਾਣਨੀ, ਮਾਣਸ ਹਰਿਮੰਦਰ ਨ ਹੋਇ![1]

## (੩੬੯) ਹਿੰਸਾ—ਦਯਾ

ਹਿੰਸਾ ਦਾ ਅੱਖਰੀਂ ਅਰਥ ਵਧ (ਕ਼ਤਲ) ਅਰ ਚੋਰੀ ਹੈ. ਗੁਰੁਮਤ ਵਿੱਚ ਬੁੱਧਮਤ ਦੇ ਮੁੱਖਨਿਯਮ ਦੀ—"ਅਹਿੰਸਾ ਹੀ ਪਰਮ ਧਰਮ ਹੈ" ਸਿਖ੍ਯਾ ਨਹੀਂ. ਇਸ ਵਿਸ਼ਯ ਦੇਖੋ ਗੁਰੁਮਤ ਸੁਧਾਕਰ, ਪਰੰਤੂ ਆਪਣੇ ਸੁਖ ਅਰ ਵਿਭੂਤੀ ਦੀ ਵ੍ਰਿੱਧੀ ਵਾਸਤੇ ਜੀਵਾਂ ਦੀ ਕੁਰਬਾਨੀ ਯਗ੍ਯ ਆਦਿਕਾਂ ਵਿੱਚ ਕਰਣੀ ਔਰ ਜ਼ੁਲਮ ਕਰਕੇ ਪ੍ਰਾਣੀਆਂ ਨੂੰ ਸਤਾਉਣ ਦਾ ਪੂਰਣ ਨਿਸ਼ੇਧ ਹੈ.

ਗਉੜੀ ਮਹਲਾ ੫

ਦੁਖ ਨ ਦੇਈ ਕਿਸੈ ਜੀਅ ਪਤ ਸਿਉ ਘਰ ਜਾਵਉ.

---

੧ ਮਨਮੁਖ ਆਖਦੇ ਹਨ, ਕਦੇ ਮਾਨੁਸ਼ਦੇਹ ਭੀ ਹਰਿਮੰਦਰ ਹੋਸਕਦਾ ਹੈ.

ਗਉੜੀ ਥਿਤੀ ਮਹਲਾ ੫

ਮਨ ਸੰਤੋਖ ਸਰਬ ਜੀਅ ਦਇਆ, ਇਨ ਬਿਧਿ ਬਰਤ ਸੰਪੂਰਨ ਭਇਆ.

ਵਾਰ ਆਸਾ, ਮਹਲਾ ੧

ਦਇਆ ਜਾਣੈ ਜੀਅ ਕੀ, ਕਿਛੁ ਪੁੰਨਦਾਨ ਕਰੇਇ.

ਸਾਰੰਗ ਮਹਲਾ ੧

ਜਿਸ ਮਨ ਮਾਨੈ[1] ਅਭਿਮਾਨ ਨ ਤਾਕਉ, ਹਿੰਸਾ ਲੋਭ ਵਿਸਾਰੇ.

ਸਾਰੰਗ, ਪਰਮਾਨੰਦ

ਬਾਟਪਾਰ[2], ਘਰ ਮੂਸ ਬਿਰਾਨੋ ਪੇਟ ਭਰੈ ਅਪਰਾਧੀ[3],
ਜਿਹ ਪਰਲੋਕਜਾਇ ਅਪਕੀਰਤਿ[4] ਸੋਈ ਅਬਿਦਿਆ ਸਾਧੀ,
ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅਦਇਆ ਨਹੀ ਪਾਲੀ,
ਪਰਮਾਨੰਦ, ਸਾਧੁਸੰਗਤਿ ਮਿਲ ਕਥਾ ਪੁਨੀਤ ਨ ਚਾਲੀ.

ਰਾਮਕਲੀ, ਸਿਧਗੋਸਟਿ, ਮਹਲਾ ੧ (ਦਯਾ)

ਜੀਵਤਮਰੈ ਤਾ ਸਭਕਿਛੁ ਸੂਝੈ ਅੰਤਰ ਜਾਣੈ ਸਰਬਦਇਆ,
ਨਾਨਕ, ਤਾਕਉ ਮਿਲੈ ਵਡਾਈ ਆਪਪਛਾਣੈ ਸਰਬਜੀਆ[5].

ਰਾਮਕਲੀ, ਕਬੀਰ

ਕਾਮ ਕ੍ਰੋਧ ਮਾਇਆ ਮਦ ਮਤਸਰ, ਏ ਸੰਪੈ ਮੋ ਮਾਹੀ,
ਦਇਆ ਧਰਮ ਅਰ ਗੁਰੁ ਕੀ ਸੇਵਾ, ਏ ਸੁਪਨੰਤਰ ਨਾਹੀ.

---

੧ ਜਿਸ ਦਾ ਮਨ ਕਰਤਾਰ ਨੂੰ ਮੰਨਦਾ ਹੈ.
੨ ਹੇ ਪਾਖੰਡੀ ਡਾਕੂ!
੩ ਹੇ ਅਪ੍ਰਾਧੀ! ਤੂੰ ਬਿਗਾਨਾ ਘਰ ਲੁੱਟਕੇ ਆਪਣਾ ਪੇਟ ਭਰਦਾ ਹੈਂ!
੪ ਜਿਨਾਂ ਕਰਮਾਂ ਕਰਕੇ ਤੇਰੀ ਪਰਲੋਕ ਵਿੱਚ ਅਪਕੀਰਤੀ ਹੋਵੇ. ਅਥਵਾ ਜਿਸ ਕਰਕੇ ਪਰਲੋਕ ਵਿਗੜੇ ਅਰ ਨਿੰਦਾ ਹੋਵੇ.
੫ ਜੋ ਸਭ ਜੀਵਾਂ ਨੂੰ ਆਪਣੇ ਜਿਹਾ ਪਛਾਣਦਾ ਹੈ.

# (੩੭੦) ਹਿੰਦੂ ਮੁਸਲਮਾਨ

ਵੇਦ ਪੁਰਾਣਾਂ ਦੇ ਅਨੁਗਾਮੀ, ਅਥਵਾ ਭਾਰਤ ਦੇ ਪੁਰਾਣੇ ਵਸਨੀਕ, ਜਿਨਾਂ ਦਾ ਨਾਮ ਵਿਦੇਸ਼ੀਆਂ ਕਰਕੇ ਹਿੰਦੂ ਥਾਪਿਆਗਯਾ ਹੈ ਅਰ ਇਸਲਾਮ ਦੇ ਧਾਰਣ ਵਾਲੇ ਮੁਸਲਮਾਨ, ਵਿਸ਼ੇਸ਼ ਕਰਕੇ ਏਹ ਦੋਵੇਂ ਮਤ ਹਿੰਦੁਸਤਾਨ ਵਿਖੇ ਗੁਰੂ ਨਾਨਕ ਦੇਵ ਦੇ ਜ਼ਮਾਨੇ ਵਿੱਚ ਪ੍ਰਚਲਿਤ ਸਨ, ਅਰ ਪਰਸਪਰ ਸ਼ਤ੍ਰੁਤਾ ਕਰਕੇ ਇੱਕਦੂਜੇ ਦੀ ਹਾਨੀ ਦਾ ਉਪਾਯ ਸੋਚਿਆ ਕਰਦੇ ਸਨ, ਸ੍ਰੀ ਗੁਰੂ ਸਾਹਿਬ ਮਨੁੱਖਮਾਤ੍ਰ ਨੂੰ ਇੱਕਪਿਤਾ ਦੀ ਸੰਤਾਨ ਜਾਣਕੇ ਔਰ ਜਗਤਗੁਰੂ ਹੋਣ ਕਰਕੇ ਸਭ ਦੇਸ਼ਭਾਈਆਂ ਨੂੰ ਹਿਤਉਪਦੇਸ਼ ਦਿੰਦੇ ਹਨ, ਜਿਸ ਤੋਂ ਪਾਖੰਡ, ਭ੍ਰਮ, ਈਰਖਾ, ਦ੍ਵੇਸ਼, ਔਰ ਵਿਰੋਧ ਨੂੰ ਤਯਾਗਕੇ ਭ੍ਰਾਤ੍ਰਿਭਾਵ ਧਾਰਣ ਕਰਦੇ ਹੋਏ ਲੋਕ ਪਰਲੋਕ ਦਾ ਸੁਖ ਭੋਗਣ.

ਪਉੜੀ, ਮਹਲਾ ੧, ਵਾਰ ਮਾਝ

ਰਾਹ ਦੋਵੈ[1] ਇਕ ਜਾਣੈ, ਸੋਈ ਸਿਝਸੀ,
ਕੁਫਰਗੋਅ ਕੁਫਰਾਣੈ ਪਇਆ ਦਝਸੀ[2],
ਸਭ ਦੁਨੀਆ ਸੁਬਹਾਨ[3] ਸਚ ਸਮਾਈਐ.

ਗਉੜੀ ਮਹਲਾ ੧, ਅਸਟਪਦੀ

ਰਾਹ ਦੋਵੈ ਖਸਮ ਏਕੋ ਜਾਣ, ਗੁਰੁ ਕੈ ਸਬਦ ਹੁਕਮ ਪਛਾਣ.
ਸਗਲ ਰੂਪ ਵਰਨ ਮਨ ਮਾਹੀ, ਕਹੁ ਨਾਨਕ ਏਕੋ ਸਾਲਾਹੀ.

(੩੭੧) ਆਸਾ ਕਬੀਰ

ਸੁੰਨਤ ਕੀਏ ਤੁਰਕ ਜੇ ਹੋਇਗਾ, ਅਉਰਤ ਕਾ ਕਿਆ ਕਰੀਐ?

---

੧ ਹਿੰਦੂ ਮੁਸਲਮਾਨ.
੨ ਨਾਸਤਕਪਣੇ ਦੀਆਂ ਗੱਲਾਂ ਕਰਣਵਾਲਾ ਨਰਕ ਦੀ ਅਗਨੀ ਵਿੱਚ ਪਇਆ ਸੜੇਗਾ, ਭਾਵ ਏਹ ਹੈ-ਜੋ ਇੱਕ ਦੂਜੇ ਨੂੰ ਕਾਫਰ ਆਖਕੇ ਨਫਰਤ ਕਰੇਗਾ, ਓਹ ਸੱਚੀਦਰਗਾਹ ਵਿੱਚ ਸਜ਼ਾ ਪਾਊ.
੩ ਪਰਮ ਪਵਿਤ੍ਰ ਵਾਹਗੁਰੂ ਦਾ ਰੂਪ ਹੈ.

ਜਉ ਰੇ, ਖੁਦਾਇ ਮੁਹਿ ਤੁਰਕ ਕਰੈਗਾ, ਆਪਨ ਹੀ ਕਟਜਾਈ[੧],

(੩੭੨) ਮਹਲਾ ੧, ਵਾਰ ਬਿਹਾਗੜਾ

ਹਿੰਦੂ ਮੂਲੇ ਭੂਲੇ ਅਖੁਟੀ[੨] ਜਾਹੀ, ਨਾਰਦ ਕਹਿਆ ਸਿ ਪੂਜ ਕਰਾਹੀ[੩],
ਅੰਧੇ ਗੁੰਗੇ ਅੰਧ ਅੰਧਾਰ, ਪਾਥਰ ਲੇ ਪੂਜਹਿ ਮੁਗਧ ਗਵਾਰ,
ਓਹਿ ਜਾ ਆਪ ਡੁਬੇ, ਤੁਮ ਕਹਾ ਤਾਰਣਹਾਰ?

ਸੋਰਠ ਕਬੀਰ

ਬੁਤ ਪੂਜ ਪੂਜ ਹਿੰਦੂ ਮੂਏ ਤੁਰਕ ਮੂਏ ਸਿਰਨਾਈ[੪]
ਓਇ ਲੇ ਜਾਰੇ, ਓਇ ਲੇ ਗਾਡੇ, ਤੇਰੀ ਗਤਿ ਦੂਹੂੰ ਨ ਪਾਈ.

ਧਨਾਸਰੀ ਮਹਲਾ ੧, ਛੰਤ

ਤੂੰ ਸਚਾ ਸਿਰਜਣਹਾਰ, ਅਲਖਸਿਰੰਦਿਆ[੫] ਜੀਉ,
ਏਕ ਸਾਹਿਬ, ਦੁਇ ਰਾਹ ਵਾਦ ਵਧੰਦਿਆ ਜੀਉ.

ਰਾਮਕਲੀ ਮਹਲਾ ੫

ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ,
ਕੋਈ ਸੇਵੈ ਗੁਸਈਆ, ਕੋਈ ਅਲਾਹ,

---

੧ ਭਾਵ ਏਹ ਹੈ-ਕਰਤਾਰ ਦੇ ਰਚੇ ਹੋਏ ਅੰਗਾਂ ਨੂੰ ਕੱਟਣਾ ਧਰਮ ਦਾ ਨਿਯਮ ਥਾਪਣਾ ਭੁੱਲ ਹੈ.

੨ ਅਖੁੱਟੀ. ਗਲਤਫਹਮੀ. ਘਾਟੇ ਵਿੱਚ.

੩ ਨਾਰਦ ਰਿਸ਼ੀ ਨੇ ਜੈਸਾ ਪੰਚਰਾਤ੍ਰ ਗ੍ਰੰਥ ਵਿੱਚ ਲਿਖਿਆ ਹੈ, ਉਸ ਅਨੁਸਾਰ ਮੂਰਤੀਪੂਜਾ ਕਰਦੇ ਹਨ. ਨਾਰਦਪੰਚਰਾਤ੍ਰ ਵਿੱਚ ਪੂਜਾ ਦੇ ਪੰਜ ਅੰਗ ਲਿਖੇ ਹਨ:-੧ ਅਭਿਗਮਨ (ਅਸਥਾਨ ਦਾ ਲੇਪਨ ਔਰ ਦੇਵਤਾ ਨੂੰ ਬੁਲਾਉਣ ਦੇ ਪ੍ਰਕਾਰ) ੨ ਉਪਾਦਾਨ (ਸੁਗੰਧੀਧੂਪ-ਫੁੱਲ ਆਦਿਕ ਸਾਮਗ੍ਰੀ ਦਾ ਜਮਾ ਕਰਣਾ.) ੩ ਇਜਯ (ਦੇਵਤਾ ਦੀ ਪੂਜਾ). ੪ ਸ੍ਵਾਧ੍ਯਾਯ (ਮਨ ਵਿੱਚ ਮਨੋਰਥ ਰੱਖਕੇ ਮੰਤ੍ਰ ਦਾ ਜਾਪ). ੫ ਯੋਗ (ਦੇਵਤਾ ਦੇ ਸਰੂਪ ਦਾ ਧ੍ਯਾਨ ਕਰਣਾ).

੪ ਪਸ਼ਚਿਮ ਦਿਸਾ ਵੱਲ ਸਿਜਦਾ ਕਰਕੇ.

੫ ਜੋ ਰਚਦਾਹੋਯਾ ਦਿਖਾਈ ਨਹੀਂ ਦਿੰਦਾ.

ਕਾਰਣਕਰਣ ਕਰੀਮ, ਕਿਰਪਾਧਾਰ ਰਹੀਮ,
ਕੋਈ ਨਾਵੈ ਤੀਰਥ, ਕੋਈ ਹਜ ਜਾਇ,
ਕੋਈ ਕਰੈ ਪੂਜਾ ਕੋਈ ਸਿਰ ਨਿਵਾਇ[1],
ਕੋਈ ਪੜੈ ਬੇਦ, ਕੋਈ ਕਤੇਬ, ਕੋਈ ਓਢੈ ਨੀਲ, ਕੋਈ ਸੁਪੇਦ[2],
ਕੋਈ ਕਹੈ ਤੁਰਕ, ਕੋਈ ਕਹੈ ਹਿੰਦੂ,
ਕੋਈ ਬਾਛੈ ਭਿਸਤ, ਕੋਈ ਸੁਰਗਿੰਦੂ[3].
ਕਹੁ ਨਾਨਕ, ਜਿਨ ਹੁਕਮ ਪਛਾਤਾ,
ਪ੍ਰਭੁ ਸਾਹਿਬ ਕਾ ਤਿਨ ਭੇਦ ਜਾਤਾ.

(੩੭੩) ਰਾਮਕਲੀ ਮਹਲਾ ੫

ਕਾਰਨਕਰਨ ਕਰੀਮ, ਸਰਬਪ੍ਰਤਿਪਾਲ ਰਹੀਮ,
ਅਲਹ ਅਲਖ ਅਪਾਰ, ਖੁਦ ਖੁਦਾਇ ਵਡ ਬੇਸੁਮਾਰ.
ਓਨਮੋ ਭਗਵੰਤ ਗੁਸਾਈ, ਖਾਲਕ ਰਵਰਹਿਆ ਸਰਬਠਾਈ,
ਜਗੰਨਾਥ ਜਗਜੀਵਨ ਮਾਧੋ, ਭਉਭੰਜਨ ਰਿਦ ਮਾਹਿ ਅਰਾਧੋ,
ਰਿਖੀਕੇਸ ਗੋਪਾਲ ਗੋਵਿੰਦ, ਪੂਰਨ ਸਰਬਤ੍ਰ ਮੁਕੰਦ,
ਮਿਹਰਬਾਨ ਮੌਲਾ ਤੁਹੀ ਏਕ, ਪੀਰ ਪੈਕਾਂਬਰ ਸੇਖ,
ਦਿਲਾ ਕਾ ਮਾਲਿਕ ਕਰੇ ਹਾਕ[4], ਕੁਰਾਨ ਕਤੇਬ ਤੇ ਪਾਕ,
ਨਾਰਾਇਣ ਨਰਹਰਿ ਦਿਆਲੁ, ਰਮਤ ਰਾਮ ਘਟ ਘਟ ਆਧਾਰ,
ਬਾਸੁਦੇਵ ਬਸਤ ਸਭਠਾਇ, ਲੀਲਾ ਕਛੁ ਲਖੀ ਨ ਜਾਇ.
ਮਿਹਰ ਦਇਆ ਕਰ, ਕਰਣੈਹਾਰ, ਭਗਤਿ ਬੰਦਗੀ ਦੇਹ ਸਿਰਜਣਹਾਰ.

---

੧ ਨਮਾਜ਼ ਪੜ੍ਹਦਾ ਹੈ.

੨ ਸਫੇਦ ਹਿੰਦੂ, ਅਰ ਨੀਲਾ ਮੁਸਲਮਾਨ. ਉਸ ਵੇਲੇ ਨੀਲਾ ਲਿਬਾਸ ਖ਼ਾਸਕਰਕੇ ਮੁਸਲਮਾਨਾਂ ਦਾ ਸਮਝਿਆ ਗਯਾ ਸੀ. ਦੇਖੋ ਵਾਰ ਆਸਾ— "ਨੀਲਵਸਤ੍ਰ ਲੇ ਕਪਰੇ ਪਹਿਰੇ ਤੁਰਕ ਪਠਾਣੀ ਅਮਲ ਕੀਆ." ਗੁਰੁਮਤ ਵਿੱਚ ਦੋਵੇਂ ਰੰਗ ਪਹਿਰਣੇ ਵਿਧਾਨ ਹੈਨ.

੩ ਵੈਕੁੰਠ.

੪ ਜੋਕੁਛ ਕਰਦਾ ਹੈ, ਓਹ ਹੱਕ ਹੈ.

ਕਹੁ ਨਾਨਕ ਗੁਰੁ ਖੋਏ ਭਰਮ[੧], ਏਕਹੁ ਅਲਹੁ ਪਾਰਬ੍ਰਹਮ.

ਮਹਲਾ ੧, ਵਾਰ ਰਾਮਕਲੀ ੧

ਹਿੰਦੂ ਕੈ ਘਰ ਹਿੰਦੂ ਆਵੈ, ਸੂਤ ਜਨੇਊ ਪੜ ਗਲ ਪਾਵੈ.
ਸੂਤਪਾਇ ਕਰੈ ਬੁਰਿਆਈ, ਨਾਤਾ ਧੋਤਾ ਥਾਇ ਨ ਪਾਈ.
ਮੁਸਲਮਾਨ ਕਰੇ ਵਡਿਆਈ[੨] ਵਿਣ ਗੁਰੁ ਪੀਰੈ ਕੋ ਥਾਇ ਨ ਪਾਈ.
ਰਾਹਿ ਦਸਾਇ, ਓਥੈ ਕੋ ਜਾਇ, ਕਰਣੀ ਬਾਝਹੁ ਭਿਸਤ ਨ ਪਾਇ.
ਏਥੇ ਜਾਣੈ ਸੁ ਜਾਇ ਸਿਵਾਣੈ, ਹੋਰ ਫਕੜ ਹਿੰਦੂ ਮੁਸਲਮਾਣੈ[੩].
ਕਰਣੀ ਬਾਝਹੁ ਤਰੈ ਨ ਕੋਇ,
ਸਚੋਸਚ ਵਖਾਣੈ ਕੋਇ, ਨਾਨਕ ਅਗੈ ਪੁਛ ਨ ਹੋਇ.

(੩੭੪) ਮਾਰੂ ਮਹਲਾ ੫, ਸੋਲਹਾ

ਸਭੇ ਵਖਤ ਸਭੇ ਕਰ ਵੇਲਾ[੪] ਖਾਲਕ ਯਾਦ ਦਿਲੈ ਮਹਿ ਮਉਲਾ[੫]
ਤਸਬੀ ਯਾਦ ਕਰਹੁ ਦਸਮਰਦਨ, ਸੁੰਨਤ ਸੀਲਬੰਧਾਨ ਬਰਾ[੬].
ਅਵਲ ਸਿਫਤ, ਦੂਜੀ ਸਾਬੂਰੀ, ਤੀਜੇ ਹਲੇਮੀ, ਚਉਥੈ ਖੈਰੀ,

---

੧ ਏਹ ਭਰਮ ਕਿ ਅਰਬੀ ਮਲੇਛਭਾਸ਼ਾ ਹੈ, ਔਰ ਸੰਸਕ੍ਰਿਤ ਦੇਵਬਾਣੀ ਹੈ. ਔਰ ਕਿਸੇ ਖ਼ਾਸ ਭਾਸ਼ਾ ਵਿੱਚਹੀ ਨਾਮ ਜਪਿਆ ਮਨਜ਼ੂਰ ਹੁੰਦਾ ਹੈ.

੨ ਆਪਣੀ ਸ਼ਰਾ ਦੀ ਵਡਿਆਈ.

੩ ਪਰਮਾਰਥਗ੍ਯਾਨ ਤੋਂ ਬਿਨਾਂ ਹਿੰਦੂ ਔਰ ਮੁਸਲਮਾਨ ਸਭ ਵਿਅਰਥ ਪਾਖੰਡ ਹੈਨ.

੪ ਪੰਜ ਵੇਲੇ ਹੀ ਨਹੀਂ, ਕਿੰਤੂ ਹਰ ਵੇਲੇ.

੫ ਬੰਧਨਾਂ ਤੋਂ ਮੁਕਤ ਕਰਣਵਾਲੇ ਕਰਤਾਰ ਨੂੰ ਦਿਲ ਵਿਚ ਯਾਦ ਕਰੋ.

੬ ਦਸ ਇੰਦ੍ਰੀਆਂ ਦਾ ਵਸਿ ਕਰਣਾ ਤਸਬੀ ਫੇਰਣਾ, ਔਰ ਯਤ ਦਾ ਵ੍ਰਤ ਧਾਰਣਾ ਸ੍ਰੇਸ਼ਟ ਸੁੰਨਤ ਕਰੋ.

ਪੰਜਵੈ ਪੰਜੇ ਇਕਤਮੁਕਾਮੈ, ਏਹ ਪੰਜ ਵਖਤ ਤੇਰੇ ਅਪਰਪਰਾ[੧].
ਮੁਸਲਮਾਨ ਮੋਮ ਦਿਲ ਹੋਵੈ[੨] ਅੰਤਰ ਕੀ ਮਲ ਦਿਲ ਤੇ ਧੋਵੈ.

ਭੈਰਉ ਕਬੀਰ, ਮਹਲਾ ੫

ਵਰਤ ਨ ਰਹਉ, ਨ ਮਹ ਰਮਦਾਨਾ[੩], ਤਿਸ ਸੇਵੀ, ਜੋ ਰਖੈ ਨਿਦਾਨਾ,
ਏਕ ਗੁਸਾਈ ਅਲਹੁ ਮੇਰਾ, ਹਿੰਦੂ ਤੁਰਕ ਦੁਹਾਂ ਨੇਬੇਰਾ.
ਹਜ ਕਾਬੈ ਜਾਉ ਨ ਤੀਰਥਪੂਜਾ, ਏਕੋ ਸੇਵੀ ਅਵਰ ਨ ਦੂਜਾ.
ਪੂਜਾ ਕਰਉ ਨ ਨਿਵਾਜ ਗੁਜਾਰਉ, ਏਕ ਨਿਰੰਕਾਰ ਲੇ ਰਿਦੈ ਨਮਸਕਾਰਉ.
ਨ ਹਮ ਹਿੰਦੂ ਨ ਮੁਸਲਮਾਨ, ਅਲਹ ਰਾਮ ਕੇ ਪਿੰਡ ਪਰਾਨ.

ਭੈਰਉ ਕਬੀਰ

ਹਮਰਾ ਝਗਰਾ ਰਹਾ ਨ ਕੋਊ, ਪੰਡਿਤ ਮੁਲਾ ਛਾਡੇ ਦੋਊ,
ਪੰਡਿਤ ਮੁਲਾ ਜੋ ਲਿਖ ਦੀਆ, ਛਾਡਚਲੇ ਹਮ ਕਛੂ ਨ ਲੀਆ.

(੩੭੫) ਪ੍ਰਭਾਤੀ ਕਬੀਰ

ਅਲਹੁ ਏਕ ਮਸੀਤ ਬਸਤ ਹੈ, ਅਵਰ ਮੁਲਖ ਕਿਸਕੇਰਾ?
ਹਿੰਦੂ ਮੂਰਤਿ ਨਾਮ ਨਿਵਾਸੀ[੪], ਦੁਹੁ ਮਹਿ ਤਤ ਨ ਹੇਰਾ.
ਅਲਹੁ ਰਾਮ, ਜੀਵਉ ਤੇਰੇ ਨਾਈ,

---

੧ ਕਰਤਾਰ ਦੀ ਸਿਫਤ, ਸਬਰ, ਨੰਮ੍ਰਤਾ, ਦਾਨ, ਔਰ ਕਾਮਾਦਿਕ ਪੰਜਾਂ (ਅਥਵਾ-ਪੰਜ ਗ੍ਯਾਨ ਇੰਦ੍ਰੀਆਂ) ਨੂੰ ਆਪਣੇ ਕਾਬੂ ਕਰਣਾ, ਅਰਥਾਤ ਸੁਤੰਤ੍ਰ ਨਾ ਹੋਣਦੇਣਾ ਏਹ ਪੰਜ ਵੇਲੇ ਦੀਆਂ ਪੰਜ ਨਮਾਜ਼ਾਂ ਤੇਰੇ ਵਾਸਤੇ ਸਭ ਤੋਂ ਉੱਤਮ ਹਨ, ਮੁਸਲਮਾਨਾਂ ਦੀਆਂ ਪੰਜ ਨਿਮਾਜ਼ਾਂ ਏਹ ਹਨ:— ੧ ਫਜ਼ਰ ਕੀ (ਅਮ੍ਰਿਤ ਵੇਲੇ). ੨ ਜ਼ੁਹਰ ਕੀ (ਦੁਪਹਿਰ ਪਿੱਛੋਂ). ੩ ਅਸਰ ਕੀ (ਚਾਰ ਘੜੀ ਦਿਨ ਬਾਕੀ ਰਹੇ). ੪ ਮਗਰਬੀ (ਦਿਨ ਛਿਪਣ ਵੇਲੇ) ੫ ਇਸ਼ਾ ਕੀ (ਚਾਰ ਘੜੀ ਰਾਤ ਬੀਤੀ ਪਰ).

੨ ਭਾਵ ਏਹ ਹੈ-ਐਸਾ ਸਖਤ ਦਿਲ ਨਾ ਹੋਵੇ ਕਿ ਤਲਵਾਰ ਨਾਲ ਦੀਨ ਫੈਲਾਵੇ, ਅਰ ਅਨ੍ਯਧਰਮੀਆਂ ਦੇ ਮਾਰਣ ਤੋਂ ਆਪਣੇ ਤਾਂਈ ਪਰਲੋਕਸੁਖ ਦਾ ਅਧਿਕਾਰੀ ਜਾਣੇਂ.

੩ ਨਾ ਰਮਜ਼ਾਨ ਦਾ ਮਹੀਨਾ ਰੋਜ਼ੇ.

੪ ਨਾਮਮਾਤ੍ਰ ਕਲਪਿਤ ਮੂਰਤਾਂ ਵਿਚ ਪਰਮਾਤਮਾ ਦਾ ਨਿਵਾਸ ਮੰਨਦੇ ਹਨ.

ਤੂੰ ਕਰ ਮਿਹਰੰਮਤ ਸਾਈ.
ਦਖਣਦੇਸ[੧] ਹਰੀ ਕਾ ਬਾਸਾ, ਪਛਮ ਅਲਹੁ ਮੁਕਾਮਾ[੨],
ਦਿਲ ਮਹਿ ਖੋਜ ਦਿਲੈ ਦਿਲ ਖੋਜਹੁ, ਏਹੀ ਠੌਰ ਮੁਕਾਮਾ?
ਬ੍ਰਹਮਣ ਗਿਆਸ ਕਰਹਿ ਚਉਬੀਸਾ[੩] ਕਾਜੀ ਮਹ ਰਮਜਾਨਾ,
ਗਿਆਰਹਿ ਮਾਸ ਪਾਸਕੈ ਰਾਖੇ, ਏਕੈ ਮਾਹਿ ਨਿਧਾਨਾ?
ਕਹਾ ਉਡੀਸੇ[੪] ਮਜਨ ਕੀਆ, ਕਿਆ ਮਸੀਤ[੫] ਸਿਰਨਾਏ?
ਦਿਲ ਮਹਿ ਕਪਟ ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਏ?
ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ,
ਕਬੀਰ ਪੂਗਰਾ[੬] ਰਾਮ ਅਲਹੁ ਕਾ, ਸਭ ਗੁਰੁ ਪੀਰ ਹਮਾਰੇ.
ਕਹਿਤ ਕਬੀਰ ਸੁਨਹੁ ਨਰ ਨਰਵੈ[੭]! ਪਰਹੁ ਏਕ ਕੀ ਸਰਨਾ.
ਕੇਵਲਨਾਮ ਜਪਹੁ ਰੇ ਪ੍ਰਾਨੀ! ਤਬਹੀ ਨਿਹਚੈ ਤਰਨਾ.

ਪ੍ਰਭਾਤੀ, ਕਬੀਰ

ਅਵਲ ਅਲਹੁ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ,
ਏਕ ਨੂਰ ਤੇ ਸਭ ਜਗ ਉਪਜਿਆ, ਕੌਨ ਭਲੇ ਕੋ ਮੰਦੇ?
ਲੋਗਾ, ਭਰਮ ਨ ਭੂਲਹੁ, ਭਾਈ,
ਖਾਲਿਕ ਖਲਕ, ਖਲਕ ਮਹਿ ਖਾਲਿਕ, ਪੂਰਰਹਿਓ ਸਰਬਠਾਈ.

## (੩੭੬) ਹੋਮ-ਯਗ੍ਯ

**ਵੈਦਿਕ ਮਤ ਅਨੁਸਾਰ ਅਗਨੀ ਨੂੰ ਈਸ਼੍ਵਰ ਔਰ ਦੇਵਤਿਆਂ ਦੀ ਰਸਨਾ ਮੰਨਕੇ ਹੋਮ ਔਰ ਯੱਗਾਂ ਦਾ ਕਰਣਾ, ਲੋਕ ਪਰਲੋਕ ਦੇ ਸੁਖਾਂ ਦਾ ਸਰਬਤੱਮ ਸਾਧਨ ਮੰਨਿਆਗਯਾ ਹੈ ਪਰੰਤੂ ਗੁਰੁਮਤ ਵਿਖੇ ਏਹ ਅਗ੍ਯਾਨਕਰਮ ਹੈਨ.**

---

੧ ਦ੍ਵਾਰਿਕਾ. ੨ ਕਾਬੇ ਵਿਚ ਅੱਲਾ ਦਾ ਡੇਰਾ ਹੈ.
੩ ਚੌਬੀਹ ਗਿਆਰਸ (ਇਕਾਦਸੀਆਂ)
੪ ਜਗੰਨਾਥ. ੫ ਕਾਬੇ ਅਰ ਮਦੀਨੇ ਦੀ ਮਸਜਿਦ ਵਿਚ. ੬ ਬੱਚਾ.
੭ ਹੇ ਭਲੇ ਲੋਕੋ!

ਗਉੜੀ ਮਹਲਾ ੫

ਹੋਮ ਜਗ ਤੀਰਥ ਕੀਏ, ਬਿਚ ਹਉਮੈ ਬਧੇ ਬਿਕਾਰ,
ਨਰਕ ਸੁਰਗ ਦੁਇ ਭੁੰਚਨਾ, ਹੋਇ ਬਹੁਰ ਬਹੁਰ ਅਵਤਾਰ[੧],
ਸਿਵਪੁਰੀ ਬ੍ਰਹਮ ਇੰਦ੍ਰਪੁਰੀ-ਨਿਹਚਲ ਕੋ ਥਾਉ ਨਾਹਿ,
ਬਿਨ ਹਰਿਸੇਵਾ ਸੁਖ ਨਹੀ, ਹੋ ਸਾਕਤ ਆਵਹਿ ਜਾਹਿ.
ਜੈਸੋ ਗੁਰੁ ਉਪਦੇਸਿਆ ਮੈ ਤੈਸੋ ਕਹਿਆ ਪੁਕਾਰ,
ਨਾਨਕ ਕਹੈ, ਸੁਨ ਰੇ ਮਨਾ, "ਕਰ ਕੀਰਤਨ" ਹੋਇ ਉਧਾਰ.

ਭੈਰਉ ਮਹਲਾ ੫

ਹੋਮ ਜਗ ਜਪ ਤਪ ਸਭ ਸੰਜਮ, ਤਟਤੀਰਥ ਨਹੀ ਪਾਇਆ,
ਮਿਟਿਆ ਆਪ ਪਏ ਸਰਣਾਈ, ਗੁਰੁਮੁਖ ਨਾਨਕ ਜਗਤ ਤਰਾਇਆ.

ਮਲਾਰ ਮਹਲਾ ੧

ਸਾਦ ਕਰ ਸਮਧਾ[੨], ਤ੍ਰਿਸਨਾ ਘਿਉ ਤੇਲ,
ਕਾਮ ਕ੍ਰੋਧ ਅਗਨੀ ਸਿਉ ਮੇਲ.
ਹੋਮ ਜਗ ਅਰ ਪਾਠਪੁਰਾਣ, ਜੋ ਤਿਸੁ ਭਾਵੈ ਸੋ ਪਰਵਾਣ.

ਪ੍ਰਭਾਤੀ ਮਹਲਾ ੫, ਅਸਟਪਦੀ

ਬੈਰ ਬਿਰੋਧ ਛੇਦੇ ਭੈ ਭਰਮਾ, ਪ੍ਰਭੁ ਪੁੰਨਿਆਤਮੈ ਕੀਨੇ ਧਰਮਾ[੩].
ਮਹਾਤਰੰਗਿ[੪] ਤੇ ਕਾਂਢੈ ਲਾਗਾ, ਜਨਮ ਜਨਮ ਕਾ ਟੂਟਾ ਗਾਢਾ.
ਜਪ ਤਪ ਸੰਜਮ ਨਾਮ ਸਮਾਲਿਆ, ਅਪਨੇ ਠਾਕੁਰ ਨਦਰ ਨਿਹਾਲਿਆ.
ਹੋਮ ਜਗ ਉਰਧਤਪ[੫] ਪੂਜਾ, ਕੋਟਿ ਤੀਰਥ ਇਸਨਾਨ ਕਰੀਜਾ,
ਚਰਨਕਮਲ ਨਿਮਖ ਰਿਦੈ ਧਾਰੈ, ਗੋਬਿੰਦ ਜਪਤ ਸਭਿ ਕਾਰਜ ਸਾਰੈ.

---

੧ ਜਨਮ.
੨ ਓਹ ਲੱਕੜਾਂ, ਜੋ ਹਵਨ ਦੀ ਅੱਗ ਮਚਾਉਣ ਵਾਸਤੇ ਹੁੰਦੀਆਂ ਹਨ.
੩ ਉਪਕਾਰ
੪ ਸੰਸਾਰਸਾਗਰ.
੫ ਉਗ੍ਰਤਪ. ਬਾਹਾਂ ਖੜੀਆਂ ਕਰਕੇ ਤਪ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ
ਹੋਮ ਜਗ ਸਭ ਤੀਰਥਾ, ਪੜ੍ਹ ਪੰਡਿਤ ਥਕੇ ਪੁਰਾਣ,
ਬਿਖ ਮਾਇਆਮੋਹ ਨ ਮਿਟਈ, ਵਿਚ ਹਉਮੈ ਆਵਣ ਜਾਣ,
ਜਿਨਾ ਹਰਿਪ੍ਰਭੁ ਸੇਵਿਆ, ਜਨ ਨਾਨਕ ਸਦ ਕੁਰਬਾਣ.

## (੩੭੭) ਹੰਸ-ਪਰਮਹੰਸ

ਜੋ ਗੁਰੁਮੁਖ ਸੰਸਾਰ ਵਿੱਚ ਨਿਰਲੇਪ ਰਹਿੰਦੇ ਹਨ, ਔਰ ਅਸਾਰ ਨੂੰ ਤਯਾਗਕੇ ਸਾਰ ਗ੍ਰਹਿਣ ਕਰਦੇ ਹਨ, ਉਨਾਂ ਨੂੰ ਹੰਸਰੂਪ ਕਥਨ ਕੀਤਾ ਹੈ.

ਮਾਝ ਮਹਲਾ ੩, ਅਸਟਪਦੀ
ਹਰਿਸਰ ਸਾਗਰ ਨਿਰਮਲ ਸੋਈ,
ਸੰਤ ਚੁਗਹਿ ਨਿਤ ਗੁਰੁਮੁਖ ਹੋਈ,
ਇਸਨਾਨ ਕਰਹਿ ਸਦਾ ਦਿਨ ਰਾਤੀ, ਹਉਮੈ ਮੈਲ ਚੁਕਾਵਣਿਆ.
ਨਿਰਮਲ ਹੰਸਾ ਪ੍ਰੇਮ ਪਿਆਰ, ਹਰਿਸਰ ਵਸੈ ਹਉਮੈ ਮਾਰ,
ਅਹਿਨਿਸ ਪ੍ਰੀਤਿ ਸਬਦ ਹੈ ਸਾਚੇ, ਹਰਿਸਰ ਵਾਸਾ ਪਾਵਣਿਆ.

ਗਉੜੀ ਮਹਲਾ ੧, ਅਸਟਪਦੀ
ਭੋਜਨ ਨਾਮ ਨਿਰੰਜਨ ਸਾਰ, ਪਰਮ ਹੰਸ ਸਚ ਜੋਤਿ ਅਪਾਰ,
ਜਹਿ ਦੇਖਉ ਤਹਿ ਏਕੰਕਾਰ,
ਰਹੈ ਨਿਰਾਲਮ ਏਕਾ ਸਚ ਕਰਣੀ.
ਪਰਮਪਦ ਪਾਇਆ ਸੇਵਾ ਗੁਰੁਚਰਣੀ,
ਮਨ ਤੇ ਮਨ ਮਾਨਿਆ ਚੂਕੀ ਅਹੰਭ੍ਰਮਣੀ.

ਗੂਜਰੀ ਮਹਲਾ ੫, ਅਸਟਪਦੀ
ਜੀਵਨਮੁਕਤ ਜਗਦੀਸ ਜਪ ਮਨ ਧਾਰ ਰਿਦ ਪਰਤੀਤਿ,
ਜੀਅ ਦਇਆ ਮਇਆ ਸਰਬਤ੍ਰ ਰਮਣੰ, ਪਰਮਹੰਸਹਿ ਰੀਤਿ.

ਮਹਲਾ ੫, ਵਾਰ ਰਾਮਕਲੀ ੨
ਸਿਖਹੰਸ ਸਰਵਰ ਇਕਠੇ ਹੋਏ, ਸਤਗੁਰੁ ਕੈ ਹੁਕਮਾਵੈ.

# (੩੭੮) ਹੰਕਾਰ

ਸਿਰੀਰਾਗ ਮਹਲਾ ੩

ਮੇਰੇ ਮਨ! ਤਜ ਨਿੰਦਾ ਹਉਮੈ ਅਹੰਕਾਰ[1].

ਸਿਰੀਰਾਗ ਮਹਲਾ ੩

ਜਗ ਹਉਮੈਮੈਲ ਦੁਖ ਪਾਇਆ, ਮਲ ਲਾਗੀ ਦੂਜੈ ਭਾਇ,
ਮਲ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ.

ਮਹਲਾ ੩, ਵਾਰ ਸਿਰੀਰਾਗ

ਨਾਨਕ, ਸੋ ਸੂਰਾ ਵਰਿਆਮ, ਜਿਨ ਵਿਚਹੁ ਦੁਸਟ ਅਹੰਕਰਣ ਮਾਰਿਆ.

ਮਾਝ ਮਹਲਾ ੫

ਖੁਦੀ ਮਿਟੀ ਚੂਕਾ ਭੋਲਾਵਾ, ਗੁਰੁ ਮਨਹੀ ਮਹਿ ਪ੍ਰਗਟਾਇਆ ਜੀਉ.

ਗਉੜੀ ਮਹਲਾ ੫

ਅੰਤਰ ਅਲਖ ਨ ਜਾਈ ਲਖਿਆ, ਵਿਚ ਪੜਦਾ ਹਉਮੈ ਪਾਈ.

ਗਉੜੀ ਮਹਲਾ ੫

ਹੈ ਕੋਈ ਐਸਾ, ਹਉਮੈ ਤੋਰੈ ? ਇਸ ਮੀਠੀ ਤੇ ਇਹੁ ਮਨ ਹੋਰੈ[2],
ਅਗਿਆਨੀ ਮਾਨੁਖ ਭਇਆ, ਜੋ ਨਾਹੀ ਸੋ ਲੋਰੈ,
ਰੈਣ ਅੰਧਾਰੀ ਕਾਰੀਆ, ਕਵਨ ਜੁਗਤਿ ਜਿਤ ਭੋਰੈ,?[3]
ਭ੍ਰਮਤੋ ਭ੍ਰਮਤੋ ਹਾਰਿਆ ਅਨਿਕਬਿਧੀ ਕਰ ਟੋਰੈ,
ਕਹੁ ਨਾਨਕ ਕਿਰਪਾ ਭਈ ਸਾਧੁਸੰਗਤਿ ਨਿਧਿ ਮੋਰੈ,

---

੧. ਹਉਮੈ ਹੰਕਾਰ. ਜਦ ਦੋਵੇਂ ਪਦ ਇਕੱਠੇ ਆਉਂਦੇ ਹਨ, ਤਦ ਭਾਵ ਹੁੰਦਾ ਹੈ ਮਨ ਦਾ ਅਭਿਮਾਨ ਔਰ ਹੰਕਾਰ ਦਾ ਆਚਰਣ.

੨. ਵਰਜੇ. ਰੋਕੇ.

੩. ਅਭਿਮਾਨ ਰੂਪ ਅੰਨ੍ਹੇਰੀ ਰਾਤ ਹੈ, ਕਿਸ ਜੁਗਤ ਨਾਲ ਪਹਿ ਫਟੇ ? ਅਰਥਾਤ—ਨੰਮ੍ਰਤਾ ਪ੍ਰਗਟੇ,

ਗਉੜੀ ਮਹਲਾ ੧, ਅਸਟਪਦੀ

ਹਉਮੈ ਕਰਤ ਭੇਖੀ ਨਹੀ ਜਾਨਿਆ,
ਗੁਰੁਮੁਖ ਭਗਤ ਵਿਰਲੇ ਮਨ ਮਾਨਿਆ,
ਹਉ ਹਉ ਕਰਤ ਨਹੀ ਸਚ ਪਾਈਐ,
ਹਉਮੈ ਜਾਇ ਪਰਮਪਦ ਪਾਈਐ.
ਹਉਮੈ ਬੰਧਨ ਬੰਧ ਭਵਾਵੈ, ਨਾਨਕ ਰਾਮਭਗਤ ਸੁਖ ਪਾਵੈ.

ਗਉੜੀ ਮਹਲਾ ੫, ਅਸਟਪਦੀ

ਜਬ ਇਹ ਮਨਮਹਿ ਕਰਤ ਗੁਮਾਨਾ,
ਤਬ ਇਹੁ ਬਾਵਰ ਫਿਰਤ ਬਿਗਾਨਾ.
ਜਬ ਇਹੁ ਹੂਆ ਸਗਲ ਕੀ ਰੀਨਾ,
ਤਬਤੇ ਰਮਈਆ ਘਟ ਘਟ ਚੀਨਾ.
ਸਹਿਜ ਸੁਹੇਲਾ ਫਲ ਮਿਸਕੀਨੀ[1], ਸਤਗੁਰੁ ਅਪਨੈ ਮੋਹਿ ਦਾਨ ਦੀਨੀ.
ਜਬ ਕਿਸਿ ਕਉ ਏਹੁ ਜਾਨਸ ਮੰਦਾ, ਤਬ ਸਗਲੇ ਇਸ ਮੇਲਹਿ ਫੰਦਾ.
ਮੇਰਤੇਰ ਜਬ ਇਨਹਿ ਚੁਕਾਈ, ਤਾਤੇ! ਇਸ ਸੰਗ ਨਹੀ ਬੈਰਾਈ.
ਜਬ ਇਨ ਅਪਨੀ ਅਪਨੀ ਧਾਰੀ, ਤਬ ਇਸਕਉ ਹੈ ਮੁਸਕਲ ਭਾਰੀ
ਜਬ ਇਨ ਕਰਣੈਹਾਰ ਪਛਾਤਾ, ਤਬ ਇਸਨੋ ਨਾਹੀ ਕਿਛੁ ਤਾਤਾ[2].
ਜਬ ਇਨ ਅਪਨੋ ਬਾਧਿਓ ਮੋਹਾ, ਆਵੈਜਾਇ ਸਦਾ ਜਮ ਜੋਹਾ.
ਜਬ ਇਸ ਤੇ ਸਭ ਬਿਨਸੇ ਭਰਮਾ, ਭੇਦ ਨਹੀ ਹੈ ਪਾਰਬਰਹਿਮਾ.
ਜਬ ਇਨ ਕਿਛੁਕਰ ਮਾਨੇ ਭੇਦਾ, ਤਬ ਤੇ ਦੂਖ ਡੰਡ ਅਰੁ ਖੇਦਾ.
ਜਬ ਇਨ ਏਕੋਏਕੀ ਬੂਝਿਆ, ਤਬ ਤੇ ਇਸ ਨੋ ਸਭਕਿਛੁ ਸੂਝਿਆ.
ਜਬ ਇਹੁ ਧਾਵੈ ਮਾਇਆਅਰਥੀ, ਨਹਿ ਤ੍ਰਿਪਤਾਵੈ, ਨਹਿ ਤਿਸ ਲਾਥੀ.

---

੧ ਨਿਰਅਭਿਮਾਨਤਾ. ਹਲੀਮੀ.
੨ ਚਿੰਤਾ. ਅਥਵਾ ਤਾਅਤ, ਤਾਬੇਦਾਰੀ.

ਜਬ ਇਸ ਤੇ ਇਹ ਹੋਇਓ ਜਉਲਾ[1],
ਪਾਛੇ ਲਾਗਚਲੀ ਉਠ ਕਉਲਾ.[2]
ਕਰ ਕਿਰਪਾ ਜਉ ਸਤਗੁਰੁ ਮਿਲਿਓ,
ਮਨਮੰਦਰ ਮਹਿ ਦੀਪਕ ਜਲਿਓ,
ਜੀਤ ਹਾਰ ਕੀ ਸੋਝੀ ਕਰੀ, ਤਉ ਇਸ ਘਰ ਕੀ ਕੀਮਤ ਪਰੀ.
ਦੂਰ ਨ, ਨੇਰੈ ਸਭ ਕੈ ਸੰਗਾ, ਸਚਸਲਾਹਣ ਨਾਨਕ ਹਰਿਰੰਗਾ.

ਗਉੜੀ ਬਾਵਨਅਖਰੀ, ਮਹਲਾ ੫

ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ,
ਨਾਨਕ ਦ੍ਰਿਸਟੀ ਆਇਆ, ਉਸਤਤਿ ਕਰਨੈਜੋਗ.

ਗਉੜੀ ਸੁਖਮਨੀ, ਮਹਲਾ ੫

ਆਪਸ ਕੋ ਜੋ ਭਲਾ ਕਹਾਵੈ, ਤਿਸਹਿ ਭਲਾਈ ਨਿਕਟ ਨ ਆਵੈ.
ਰੂਪਵੰਤ ਹੋਇ ਨਾਹੀ ਮੋਹੈ[3], ਪ੍ਰਭ ਕੀ ਜੋਤਿ ਸਗਲ ਘਟ ਸੋਹੈ.
ਧਨਵੰਤਾ ਹੋਇ ਕਿਆ ਕੋ ਗਰਬੈ,?
ਜਾ ਸਭਕਿਛੁ ਤਿਸਕਾ ਦੀਆ ਦਰਬੈ.
ਅਤਿਸੂਰਾ ਜੇ ਕੋਊ ਕਹਾਵੈ, ਪ੍ਰਭੁ ਕੀ ਕਲਾ ਬਿਨਾ ਕਹਿ ਧਾਵੈ?
ਜੇਕੋ ਹੋਇਬਹੈ ਦਾਤਾਰ, ਤਿਸ ਦੇਨਹਾਰ ਜਾਨੈ ਗਾਵਾਰ.
ਜਿਸ ਗੁਰੁਪ੍ਰਸਾਦਿ ਤੂਟੈ ਹਉਰੋਗ, ਨਾਨਕ ਸੋ ਜਨ ਸਦਾ ਅਰੋਗ.
ਜਿਸ ਕੈ ਅੰਤਰ ਰਾਜਅਭਿਮਾਨ, ਸੋ ਨਰਕਪਾਤੀ[4] ਹੋਵਤ ਸੁਆਨ.
ਜੋ ਜਾਨੈ ਮੈ ਜੋਬਨਵੰਤ, ਸੋ ਹੋਵਤ ਵਿਸਟਾ ਕਾ ਜੰਤ.
ਆਪਸ ਕਉ ਕਰਮਵੰਤ[5] ਕਹਾਵੈ, ਜਨਮ ਮਰੈ ਬਹੁਜੋਨਿ ਭ੍ਰਮਾਵੈ.
ਧਨ ਭੂਮਿ ਕਾ ਜੋ ਕਰੈ ਗੁਮਾਨ, ਸੋ ਮੂਰਖ ਅੰਧਾ ਅਗਿਆਨਿ.

---

੧ ਕਿਨਾਰੇ. ੨ ਕਮਲਾ, ਲੱਛਮੀ.
੩ ਰੂਪ ਦੇ ਮਦ ਵਿਚ ਮੋਹਿਤ ਨਾ ਹੋਵੇ.
੪ ਨਰਕ ਵਿੱਚ ਡਿਗਣਵਾਲਾ. ੫ ਕਰਮਕਾਂਡੀ

ਸਗਲ ਪੁਰਖ ਮਹਿ ਪੁਰਖ ਪ੍ਰਧਾਨ, ਸਾਧੁਸੰਗ ਜਾਕਾ ਮਿਟੈ ਅਭਿਮਾਨ.

ਗਉੜੀ ਥਿਤੀ, ਮਹਲਾ ੫

ਚਤੁਰ ਸਿਆਣਾ ਸੁਘੜ ਸੋਇ ਜਿਨ ਤਜਿਆ ਅਭਿਮਾਨ.

ਗਉੜੀ ਥਿਤੀ, ਮਹਲਾ ੫

ਆਪ ਤਜਹੁ ਗੋਬਿੰਦ ਭਜਹੁ, ਸਰਨ ਪਰਹੁ ਹਰਿਰਾਇ,
ਦੂਖ ਹਰੈ ਭਵਜਲ ਤਰੈ, ਮਨਚਿੰਦਿਆ ਫਲ ਪਾਇ.

ਮਹਲਾ ੪, ਵਾਰ ਗਉੜੀ ੧

ਮਨ ਅੰਤਰ ਹਉਮੈ ਰੋਗ ਹੈ, ਭ੍ਰਮਭੂਲੇ ਮਨਮੁਖ ਦੁਰਜਨਾ.
ਨਾਨਕ ਰੋਗ ਗਵਾਇ, ਮਿਲ ਸਤਗੁਰੁ ਸਾਧੂ ਸਜਨਾ.

ਆਸਾ ਮਹਲਾ ੫

ਊਚਾ ਚੜੈ ਸੁ ਪਵੈ ਪਇਆਲਾ[੧], ਧਰਨਿ ਪੜੈ[੨] ਤਿਸ ਲਗੈ ਨ ਕਾਲਾ.

ਮਹਲਾ ੨, ਵਾਰ ਆਸਾ

ਹਉਮੈ ਏਹਾ ਜਾਤਿ ਹੈ[੩], ਹਉਮੈ ਕਰਮ ਕਮਾਹਿ,
ਹਉਮੈ ਏਈ ਬੰਧਨਾ ਫਿਰ ਫਿਰ ਜੂਨੀ ਪਾਹਿ.

ਸੋਰਠ ਮਹਲਾ ੪

ਜੋ ਗਰਬੈ ਸੋ ਪਚਸੀ[੪], ਪਿਆਰੇ ਜਪ ਨਾਨਕ ਭਗਤ ਸਮਾਹਾ[੫].

ਗੋਂਡ ਮਹਲਾ ੫

ਜੇਕੋ ਬਹੁਤ ਕਰੈ ਅਹੰਕਾਰ, ਓਹ ਖਿਨ ਮਹਿ ਰੁਲਤਾ ਖਾਕੂ ਨਾਲ.

---

੧ ਪਾਤਾਲ. ਹੰਕਾਰੀ ਹੇਠ ਡਿਗਦਾ ਹੈ.
੨ ਜੋ ਝੁਕਦਾ (ਨੰਮ੍ਰ) ਹੈ.
੩ ਜਾਤੀ ਦਾ ਕਾਰਣ ਭੀ ਅਭਿਮਾਨ ਹੈ.
੪ ਨਾਸ ਹੋ ਜਾਵੇਗਾ.
੫ ਨੰਮ੍ਰ ਪੁਰੁਸ਼ ਉਮਾਹੇ ਸਾਥ (ਸ-ਉਮਾਹ) ਹੋਵੇਗਾ.

ਮਾਰੂ ਕਬੀਰ

ਆਪਸ ਕਉ ਦੀਰਘ ਕਰ ਜਾਨੈ, ਅਉਰਨ ਕਉ ਲਘੁਮਾਤ[੧],
ਮਨਸਾ ਬਾਚਾ ਕਰਮਨਾ[੨] ਮੈ ਦੇਖੇ ਦੋਜਕ ਜਾਤ.

ਸਾਰੰਗ ਕਬੀਰ

ਕਹਾ ਨਰ ਗਰਬਸ ਥੋਰੀ ਬਾਤ?
ਮਨ ਦਸ ਨਾਜ[੩], ਟਕਾਚਾਰ[੪] ਗਾਠੀ ਐਂਡੌ ਟੇਢੌ ਜਾਤ!
ਬਹੁਤ ਪ੍ਰਤਾਪ ਗਾਉ ਸਉ ਪਾਏ ਦੁਇ ਲਖ ਟਕਾ ਬਰਾਤ[੫],
ਦਿਵਸਚਾਰ ਕੀ ਕਰਹੁ ਸਾਹਿਬੀ ਜੈਸੇ ਬਨ ਹਰਪਾਤ[੬]
ਨਾ ਕੋਊ ਲੈਆਇਓ ਇਹੁ ਧਨ, ਨਾ ਕੋਊ ਲੈਜਾਤ,
ਰਾਵਨਹੂੰ ਤੇ ਅਧਿਕ ਛਤ੍ਰਪਤਿ ਛਿਨ ਮਹਿ ਗਏ ਬਿਲਾਤ[੭].
ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤ ਨ ਚਲਤ ਸੰਗਾਤ,
ਕਹਿਤ ਕਬੀਰ ਰਾਮ ਭਜ, ਬਉਰੇ! ਜਨਮ ਅਕਾਰਥ ਜਾਤ.

ਸਲੋਕ, ਕਬੀਰ

ਬਾਂਸ ਬਡਾਈ ਬੂਡਿਆ, ਇਉ ਮਤ ਡੂਬਹੁ ਕੋਇ,
ਚੰਦਨ ਕੈ ਨਿਕਟੈ ਬਸੈ ਬਾਂਸ ਸੁਗੰਧਿ ਨ ਹੋਇ.
ਕਬੀਰ ਗਰਬ ਨ ਕੀਜੀਐ, ਰੰਕ ਨ ਹਸੀਐ ਕੋਇ,
ਅਜਹੁ ਸੁ ਨਾਉ ਸਮੁੰਦ ਮਹਿ, ਕਿਆ ਜਾਨਾ ਕਿਆ ਹੋਇ!

---

੧ ਜੋ ਆਪਨੂੰ ਗੁਰੂ (ਵਡਾ), ਹੋਰਨਾਂ ਨੂੰ ਲਘੂ (ਛੋਟਾ) ਜਾਣਦੇ ਹਨ.
੨ ਮਨ ਬਾਨੀ ਸ਼ਰੀਰ ਦਾ ਅਰਥ ਹੁੰਦਾ ਹੈ-ਨਿਸ਼ਚਯ ਕਰਕੇ, ਬਿਨਾ ਸੰਦੇਹ.
੩ ਅਨਾਜ.
੪ ਚਾਰ ਟਕੇ ਦਾ ਅਰਥ ਹੈ—ਕੁਛ ਰੁਪਯੇ.
੫ ਬਰਾਮਦ. ਦੋ ਲੱਖ ਰੁਪਯਾ ਮੁਆਮਲੇ ਦਾ ਮਿਲਗਯਾ.
੬ ਜੈਸੇ ਬਣ ਦੇ ਹਰੇ ਪੱਤੇ ਥੋੜੇ ਚਿਰ ਵਿੱਚਹੀ ਰੰਗ ਬਦਲਲੈਂਦੇ ਔਰ ਝੜ ਜਾਂਦੇ ਹਨ.
੭ ਮਿਟ ਗਏ ਨਾਸ਼ ਹੋ ਗਏ.

ਕਬੀਰ ਗਰਬ ਨ ਕੀਜੀਐ, ਦੇਹੀ ਦੇਖ ਸੁਰੰਗ[੧],
ਆਜ ਕਾਲ ਤਜਜਾਹੁਗੇ ਜਿਉ ਕਾਚੁਰੀ ਭੁਯੰਗ[੨].
ਮਾਇਆ ਤਜੀ ਤ ਕਿਆ ਭਇਆ? ਜਉ ਮਾਨ ਤਜਿਆ ਨਹਿ ਜਾਇ,
ਮਾਨ ਮੁਨੀ ਮੁਨਿਵਰ ਗਲੇ[੩], ਮਾਨ ਸਭੈਕਉ ਖਾਇ.
ਕਬੀਰ ਗਰਬ ਨ ਕੀਜੀਐ ਚਾਮ ਲਪੇਟੇ ਹਾਡ,
ਹੈਵਰ ਊਪਰ ਛਤ੍ਰ ਤਰ[੪] ਤੇ ਫੁਨ ਧਰਨੀ ਗਾਡ.
ਕਬੀਰ ਗਰਬ ਨ ਕੀਜੀਐ ਊਚਾ ਦੇਖ ਅਵਾਸ[੫]
ਆਜ ਕਾਲ ਭੁਇਲੇਟਣਾ ਊਪਰ ਜਾਮੈ ਘਾਸ.

ਸਲੋਕ, ਫਰੀਦ

ਗਰਬ ਜਿਨਾ ਵਡਿਆਈਆ ਧਨ ਜੋਬਨ ਆਗਾਹ[੬],
ਖਾਲੀਚਲੇ ਧਨੀ ਸਿਉ ਟਿਬੇ ਜਿਉ ਮੀਹਾਰ.[੭]

ਸਲੋਕ ਮਹਲਾ ੯

ਤੀਰਥ ਬ੍ਰਤ ਅਰੁ ਦਾਨੁ ਕਰ ਮਨ ਮਹਿ ਧਰੈ ਗੁਮਾਨ,
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨ.

ਸਿਰੀਰਾਗ ਅਸਟਪਦੀ, ਮਹਲਾ ੧ (ਆਪਾਭਾਵ)

ਸਭ ਸਾਲਾਹੇ ਆਪ ਕਉ ਵਡਹੁ ਵਡੇਰੀ ਹੋਇ,
ਨਾਨਕ ਸਬਦ ਪਛਾਣੀਐ, ਹਉਮੈ ਕਰੈ ਨਾ ਕੋਇ.[੮]

---

੧ ਗੋਰੀ ਔਰ ਸੁੰਦਰ.
੨ ਕੁੰਜ ਨੂੰ ਸੱਪ
੩ ਨਿਗਲ ਲਏ.
੪ ਜੋ ਉਮਦਾ ਘੋੜਿਆਂ ਤੇ ਚੜਦੇ ਸੇ ਔਰ ਰਾਜਛਤ੍ਰ ਸਿਰ ਰਖਦੇ ਸੇ.
੫ ਮਹਿਲ.
੬ ਬਹੁਤ.
੭ ਬਰਖਾ ਵਿੱਚ ਉੱਚੇ ਟਿਬਿਆਂ ਉੱਤੇ ਪਾਣੀ ਨਹੀਂ ਠਹਿਰਦਾ. ਇਸੇ ਤਰਾਂ ਹੰਕਾਰੀ, ਸ੍ਵਾਮੀ ਦੀ ਕ੍ਰਿਪਾ ਤੋਂ ਖਾਲੀ ਰਹਿੰਦੇ ਹਨ.
੮ ਜੋ ਗੁਰੁਸ਼ਬਦ ਦ੍ਵਾਰਾ ਆਪਣੇ ਆਪਨੂੰ ਵਿਚਾਰਦੇ ਹਨ, ਉਹ ਆਪਣੇ ਤਾਂਈ ਤੁੱਛ ਜਾਣਦੇ ਹਨ, ਅਰ ਕਦੇ ਆਪਣੇ ਮੂੰਹੋਂ ਆਪਣੀ ਵਡਿਆਈ ਨਹੀਂ ਕਰਦੇ, ਕਯੋਂਕਿ ਉਨਾਂ ਦਾ ਆਪਾ ਮਿਟ ਗਯਾ ਹੈ.

## (੩੭੯) ਕਹਿਣੀ-ਕਰਣੀ

ਅਮਲ ਬਿਨਾ ਕੇਵਲ ਜ਼ੁਬਾਨੀ ਜਮਾਂ ਖਰਚ ਕਰਣਾ ਨਿੰਦਿਤ ਕਰਮ ਹੈ.

ਸਿਰੀਰਾਗ ਮਹਲਾ ੩

ਸਬਦ ਨ ਚੀਨੈ ਕਥਨੀਬਦਨੀ[1] ਕਰੇ, ਬਿਖਿਆ ਮਾਹਿ ਸਮਾਨ.

ਸਿਰੀਰਾਗ ਮਹਲਾ ੧, ਅਸਟਪਦੀ

ਕਥਨੈ ਕਹਿਣ ਨਾ ਛੁਟੀਐ, ਨਾ ਪੜ ਪੁਸਤਕ ਭਾਰ.

ਗਉੜੀ ਮਹਲਾ ੩

ਅਸੰਤ ਅਨਾੜੀ[2] ਕਦੇ ਨ ਬੂਝੈ,
ਕਥਨੀ ਕਰੈ ਤੈ ਮਾਇਆ ਨਾਲ ਲੂਝੈ,
ਅੰਧ ਅਗਿਆਨੀ ਕਦੇ ਨ ਸੀਝੈ.

ਸੋਰਠ, ਕਬੀਰ ਜੀ

ਕਥਨੀ ਕਹਿ ਭਰਮ ਨ ਜਾਈ, ਸਭ ਕਥ ਕਥ ਰਹੀ ਲੁਕਾਈ.

ਬਿਲਾਵਲ ਮਹਲਾ ੧, ਅਸਟਪਦੀ

ਗਿਆਨ ਗਿਆਨ ਕਥੈ ਸਭਕੋਈ,
ਕਥ ਕਥ ਬਾਦ ਕਰੇ ਦੁਖ ਹੋਈ,
ਕਥ ਕਹਿਣੇ ਤੈ ਰਹੈ ਨ ਕੋਈ,
ਬਿਨ ਰਸ[3] ਰਾਤੇ ਮੁਕਤਿ ਨ ਹੋਈ.
ਗਿਆਨ ਧਿਆਨ ਸਭ ਗੁਰੁ ਤੇ ਹੋਈ,

---

੧ ਜ਼ੁਬਾਨ ਦਰਾਜ਼ੀ ਕਮਾਉਣ ਦੀਆਂ ਨਹੀਂ, ਕੇਵਲ ਕਹਿਣ ਦੀਆਂ ਗੱਲਾਂ ਕਰਦਾ ਹੈ.

੨ ਅਨਾੜੀ ਪਦ ਉਸ ਨਾਉਂਧਰੀਕ ਵੈਦ੍ਯ ਵਾਸਤੇ ਵਰਤਿਆ ਜਾਂਦਾ ਹੈ ਜੋ ਨਾੜੀ ਦੇਖਣ ਨਹੀਂ ਜਾਣਦਾ ਔਰ ਯਮਦੂਤਾਂ ਦੀ ਏਜੈਂਸੀ ਕਰਦਾ ਹੈ. ਇਸਦਾ ਸਾਧਾਰਣ ਅਰਥ ਮੂਰਖ ਅਰ ਅਗ੍ਯਾਨੀ ਹੈ, ਅਰ ਖਾਸ ਅਰਥ ਪਾਖੰਡੀ ਧਰਮਆਗੂ ਹੈ.

੩ ਸਿੱਧਾਂਤ

ਸਾਚੀਰਹਿਤ ਸਾਚਾ ਮਨ ਸੋਈ,
ਮਨਮੁਖ ਕਥਨੀ ਹੈ, ਪਰ ਰਹਿਤ ਨ ਹੋਈ.

ਰਾਮਕਲੀ ਮਹਲਾ ੫

ਬੋਲੈ ਝੂਠ ਕਮਾਵੈ ਅਵਰਾ, ਤ੍ਰਿਸਨ ਨ ਬੂਝੈ, ਬਹੁਤ ਹਇਆ[੧]!
ਅਸਾਧਰੋਗ ਉਪਜਿਆ ਸੰਤਦੂਖਨ, ਦੇਹ ਬਿਨਾਸੀ ਮਹਾਖਇਆ[੨].

ਨਟ ਮਹਲਾ ੪, ਅਸਟਪਦੀ

ਮਾਨੁਖ ਕਥੈ ਕਥ ਲੋਕ ਸੁਣਾਵੈ, ਜੋ ਬੋਲੈ ਸੋ ਨ ਬੀਚਾਰੇ,
ਸਤਸੰਗਤ ਮਿਲੈ ਤ ਦ੍ਰਿੜਤਾ ਆਵੈ, ਹਰਿ ਰਾਮ ਨਾਮ ਨਿਸਤਾਰੇ.

ਸਿਰੀਰਾਗ ਮਹਲਾ ੧ (ਰਹਿਣੀ)

ਅਮਲ ਕਰ ਧਰਤੀ, ਬੀਜ ਸਬਦੋ ਕਰ,
ਸਚ ਕੀ ਆਬ[੩] ਨਿਤ ਦੇਹ ਪਾਣੀ.
ਮਤ ਜਾਣ, ਸਹਿ ਗਲੀਪਾਇਆ[੪].

ਸਿਰੀਰਾਗ ਮਹਲਾ ੧

ਜਹਿ ਕਰਣੀ ਤਹਿ ਪੂਰੀ ਮਤ, ਕਰਣੀ ਬਾਝਹੁ ਘਟੋਘਟ.

ਸਿਰੀਰਾਗ ਮਹਲਾ ੧, ਅਸਟਪਦੀ

ਕਥਨੀ ਝੂਠੀ ਜਗ ਭਵੈ, ਰਹਿਣੀ ਸਬਦ ਸੁ ਸਾਰ.

ਸਿਰੀਰਾਗ ਮਹਲਾ ੧, ਅਸਟਪਦੀ

ਕਰ ਸਿਦਕ ਕਰਣੀ ਖਰਚ ਬਾਧਹੁ, ਲਾਗਰਹੁ ਨਾਮੇ.

---

੧ ਨਿਹਾਯਤ ਸ਼ਰਮ ਦੀ ਗੱਲ ਹੈ.
੨ ਤਪੇਦਿਕ. ਮਹਾਂ ਖਈ ਰੋਗ.
੩ ਤਰਾਵਤ ਰੰਗਤ ਅਸਰ.
੪ ਗੱਲਾਂ ਨਾਲ ਪਾਇਆ.

ਗਉੜੀ ਬਾਵਨਅਖਰੀ, ਮਹਲਾ ੫

ਰਹਿਤ[1] ਰਹਿਤ ਰਹਿਜਾਇ ਬਿਕਾਰਾ,
ਗੁਰੁਪੂਰੈ ਕੇ ਸਬਦ ਅਪਾਰਾ.

ਗਉੜੀ ਸੁਖਮਨੀ, ਮਹਲਾ ੫

ਸਚ ਕਰਣੀ, ਸਚ ਤਾਕੀ ਰਹਿਤ, ਸਚ ਹਿਰਦੈ, ਸਚ ਮੁਖ ਕਹਿਤ.

ਆਸਾ ਮਹਲਾ ੧, ਅਸਟਪਦੀ

ਜਗ ਗਿਆਨੀ[2], ਵਿਰਲਾ ਆਚਾਰੀ,
ਜਗ ਪੰਡਿਤ, ਵਿਰਲਾ ਵੀਚਾਰੀ.
ਬਿਨ ਸਤਗੁਰੁ ਭੇਟੈ ਸਭ ਫਿਰੈ ਅਹੰਕਾਰੀ.

ਸੋਰਠ ਮਹਲਾ ੧

ਭਣਤ ਨਾਨਕ ਬੂਝੈ ਕੋ ਬੀਚਾਰੀ, ਇਸ ਜਗ ਮਹਿ ਕਰਣੀ ਸਾਰੀ.

ਕਾਨੜਾ ਮਹਲਾ ੫

ਕਹਿਨ ਕਹਾਵਨ ਸਗਲ ਜੰਜਾਰ, ਨਾਨਕ ਦਾਸ ਸਚ ਕਰਣੀ ਸਾਰ.

ਪ੍ਰਭਾਤੀ ਅਸਟਪਦੀ ਮਹਲਾ ੧

ਸਚੀ ਰਹਿਤ ਸਚਾ ਸੁਖ ਪਾਏ,

## (੩੯੦) ਕਥਾ (ਵਾਖਯਾਨ)

ਸ਼੍ਰੋਤਿਆਂ ਦੀ ਬੁੱਧੀ ਵਿੱਚ ਵਸਾਉਣ ਵਾਸਤੇ ਸ਼ਬਦ ਦੇ ਅਰਥ ਨੂੰ ਯੁਕਤੀ ਉਕਤੀ ਪ੍ਰਮਾਣ ਸਹਿਤ ਵਾਖਯਾਨ ਕਰਣ ਦਾ ਨਾਉਂ ਕਥਾ ਹੈ.

---

੧ ਰਹਿਤ (ਰਹਿਣੀ) ਵਿੱਚ ਰਹਿਣਕਰਕੇ. ਅ਼ਮਲ ਕਰਣ ਤੋਂ.
੨ ਗਯਾਨ ਦੀਆਂ ਗੱਲਾਂ ਕਰਣਵਾਲਾ.

ਮਾਝ ਮਹਲਾ ੪

ਹਰਿਗੁਣ ਪੜੀਐ, ਹਰਿਗੁਣ ਗੁਣੀਐ[੧]
ਹਰਿਹਰਿਨਾਮ ਕਥਾ ਨਿਤ ਸੁਣੀਐ,
ਮਿਲ ਸਤਸੰਗਤ ਹਰਿਗੁਣ ਗਾਏ,
ਜਗਭਉਜਲ ਦੁਤਰ[੨] ਤਰੀਐ ਜੀਉ.

ਮਾਝ ਮਹਲਾ ੫

ਗੁਣ ਗਾਵਤ ਮਨ ਹਰਿਆ ਹੋਵੈ,
ਕਥਾ ਸੁਣਤ ਮਲ ਸਗਲੀ ਖੋਵੈ,

ਗਉੜੀ ਮਹਲਾ ੫

ਸੁਣ ਹਰਿਕਥਾ ਉਤਾਰੀ ਮੈਲ, ਮਹਾ ਪੁਨੀਤ ਭਏ ਸੁਖਸੈਲ.[੩]

ਵਡਹੰਸ ਮਹਲਾ ੪

ਨਿਤ ਨਿਤ ਸੇਵ ਕਰੀ ਹਰਿਜਨ ਕੀ ਜੋ ਹਰਿ ਹਰਿ ਕਥਾ ਸੁਣਾਏ,
ਧਨ ਧੰਨ ਗੁਰੂ ਗੁਰੁ ਸਤਗੁਰੁ ਪੂਰਾ, ਨਾਨਕ ਮਨਆਸ ਪੁਜਾਏ.

ਮਹਲਾ ੩, ਵਾਰ ਰਾਮਕਲੀ ੧

ਬਾਬਾਣੀਆ ਕਹਾਣੀਆ, ਪੁਤ ਸਪੁਤ ਕਰੇਨ[੪],
ਜੇ ਸਤਗੁਰੁ ਭਾਵੈ ਸੋ ਮੰਨਲੈਨ ਸੇਈ ਕਰਮ[੫] ਕਰੇਨ.

ਰਾਮਕਲੀ ਕਬੀਰ

ਜਿਹ ਘਰ ਕਥਾਹੋਤ ਹਰਿਸੰਤਨ, ਇਕ ਨਿਮਖ ਨ ਕੀਨੋ ਮੈ ਫੇਰਾ.
ਲੰਪਟ ਚੋਰ ਦੂਤ ਮਤਵਾਰੇ[੬], ਤਿਨ ਸੰਗ ਸਦਾ ਬਸੇਰਾ.

---

੧ ਵਿਚਾਰੀਏ.

੨ ਦੁਸਤਰ. ਜਿਸਦਾ ਤਰਣਾ ਔਖਾ ਹੈ. ੩ ਅਚਲ ਸੁਖ.

੪ ਗੁਰੁਮੁਖ ਬਾਬਿਆਂ ਬਜ਼ੁਰਗਾਂ ਦੀਆਂ ਕਹਾਣੀਆਂ ਪੁਤਾਂ ਨੂੰ ਸੁਪੁਤ੍ਰ ਕਰਦਿੰਦੀਆਂ ਹਨ, ਕਯੋਂਕਿ ਉਨ੍ਹਾਂ ਨੂੰ ਸੁਣਕੇ ਬਜ਼ੁਰਗਾਂ ਦੇ ਪੂਰਣਿਆਂ ਪਰ ਚੱਲਣ ਦਾ ਯਤਨ ਕਰੀਦਾ ਹੈ.

੫ ਜੋ ਗੁਰੁਮੁਖ ਬਾਬਿਆਂ ਨੇ ਕੀਤੇ ਹੈਨ. ੬ ਸ਼ਰਾਬੀ.

ਮਹਲਾ ੫, ਵਾਰ ਮਾਰੂ ੨
ਕਥੜੀਆ ਸੰਤਾਹ, ਤੇ ਸੁਖਾਊਪੰਧੀਆ[1].

## (੩੯੧) ਕਪਟ—ਕਪਟੀ ਅਤੇ ਨਿਸਕਪਟ

ਸਿਰੀਰਾਗ ਮਹਲਾ ੪
ਕੂੜ ਕਪਟ ਕਿਨੈ ਨ ਪਾਇਓ, ਜੋ ਬੀਜੈ ਖਾਵੈ ਸੋਇ.

ਮਾਝ ਮਹਲਾ ੩, ਅਸਟਪਦੀ
ਬਿਰਥਾ ਜਨਮ ਗਵਾਇਆ ਕਪਟੀ, ਬਿਨ ਸਬਦੈ ਦੁਖ ਪਾਵਣਿਆ.

ਆਸਾ ਮਹਲਾ ੪, ਛੰਤ
ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁਭਾਤ ਕਰ, ਨਹੀ ਹਰਿ ਹਰਿ ਭੀਜੈ.
ਜਿਨਾ ਅੰਤਰ ਕਪਟਵਿਕਾਰ ਹੈ, ਤਿਨਾ ਰੋਇ[2] ਕਿਆਕੀਜੈ?

ਆਸਾ ਮਹਲਾ ੫, ਛੰਤ
ਖੋਟ ਨ ਕੀਚਈ ਪ੍ਰਭੁ ਪਰਖਣਹਾਰਾ,
ਕੂੜ ਕਪਟ ਕਮਾਵਦੜੇ ਜਨਮਹਿ ਸੰਸਾਰਾ.

ਗੂਜਰੀ ਮਹਲਾ ੩
ਹਿਰਦੈ ਜਿਨ ਕੈ ਕਪਟ ਵਸੈ, ਬਾਹਰਹੁ ਸੰਤ ਕਹਾਹਿ,
ਤ੍ਰਿਸਨਾ ਮੂਲ ਨ ਚੁਕਈ, ਅੰਤਗਏ ਪਛੁਤਾਹਿ

ਦੇਵਗੰਧਾਰੀ ਮਹਲਾ ੪
ਤੁਮ ਪਵਿਤ੍ਰ ਪਾਵਨਪੁਰਖ ਪ੍ਰਭੁ ਸੁਆਮੀ,
ਹਮ ਕਿਉਕਰ ਮਿਲਹਿ ਜੂਠਾਰੀ?[3]
ਹਮਰੈ ਜੀਇ ਹੋਰ, ਮੁਖ ਹੋਰ ਹੋਤ ਹੈ, ਹਮ ਕਰਮਹੀਣ ਕੂੜਿਆਰੀ.

---

੧ ਸੜਕਾਂ. ਡੰਡੀਆਂ.
੨ ਆਪਣੇ ਤਾਂਈ ਪ੍ਰੇਮੀ ਸਿੱਧ ਕਰਣ ਵਾਸਤੇ ਬਣਾਉਟੀ ਰੋਣਾ.
੩ ਅਪਵਿਤ੍ਰ ਕਪਟੀ.

ਮਹਲਾ ੪, ਵਾਰ ਸੋਰਠ

ਅੰਤਰ ਅਗਿਆਨ ਭਈ ਮਤਿ ਮਧਮ, ਸਤਗੁਰੁ ਕੀ ਪਰਤੀਤਿ ਨਾਹੀ,
ਅੰਤਰ ਕਪਟ, ਸਭ ਕਪਟੋਕਰ ਜਾਣੈ, ਕਪਟੇ ਖਪਹਿ ਖਪਾਹੀ.

ਸੂਹੀ ਮਹਲਾ ੪

ਹਰਿ ਹਰਿ ਕਰਹਿ ਨਿਤ ਕਪਟ ਕਮਾਵਹਿ, ਹਿਰਦਾ ਸੁਧ ਨ ਹੋਈ,
ਅਨੁਦਿਨ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖ ਨ ਹੋਈ.

ਸੂਹੀ ਮਹਲਾ ੪

ਜੋ ਬਿਨ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ,
ਉਨ ਕਾ ਉਤਰਜਾਇਗਾ ਝੂਠਗੁਮਾਨ.

ਰਾਮਕਲੀ ਮਹਲਾ ੩ ਅਨੰਦ

ਜੀਅਹੁ ਮੈਲੇ, ਬਾਹਰਹੁ ਨਿਰਮਲ, ਤਿਨੀ ਜਨਮ ਜੂਐਹਾਰਿਆ.

ਪਉੜੀ ਮਹਲਾ ੪, ਵਾਰ ਸਾਰੰਗ

ਜਿਨ ਕੈ ਹਿਰਦੈ ਮੈਲਕਪਟ ਹੈ ਬਾਹਰ ਧੋਵਾਇਆ,
ਕੂੜ ਕਪਟ ਕਮਾਵਦੇ ਕੂੜ ਪਰਗਟੀਆਇਆ,
ਅੰਦਰ ਹੋਇ ਸੁ ਨਿਕਲੈ ਨਹਿ ਛਪੈ ਛਪਾਇਆ.

ਮਹਲਾ ੧, ਵਾਰ ਆਸਾ (ਨਿਸਕਪਟ)

ਜਿਨ ਪਟ ਅੰਦਰ, ਬਾਹਰ ਗੁਦੜ[1], ਤੇ ਭਲੇ ਸੰਸਾਰ.

ਬਿਹਾਗੜਾ ਮਹਲਾ ੪

ਜਿਸ ਅੰਤਰਹਿਰਦਾ[2] ਸੁਧ ਹੈ, ਮੇਰੀ ਜਿੰਦੁੜੀਏ,
ਤਿਨਜਨ ਸਭਡਰ ਸੁਟਘਤੇ ਰਾਮ.

ਪਉੜੀ ਮਹਲਾ ੪, ਵਾਰ ਵਡਹੰਸ

ਜਿਸ ਅੰਤਰਹਿਰਦਾ ਸੁਧ ਹੈ, ਤਿਸ ਜਨ ਕਉ ਸਭਿ ਨਮਸਕਾਰੀ.

---

੧ ਜੋ ਅੰਦਰੋਂ ਰੇਸ਼ਮ ਅਰ ਬਾਹਰੋਂ ਤੱਪੜ ਅਥਵਾ ਗੋਦੜੀ ਤੁੱਲ ਹੈਨ.
੨ ਅੰਤਹਕਰਣ.

ਰਾਮਕਲੀ ਮਹਲਾ ੩ ਆਨੰਦ

ਜੀਅਹੁ ਨਿਰਮਲ ਬਾਹਰਹੁ ਨਿਰਮਲ ਸਤਗੁਰ ਤੇ ਕਰਣੀ ਕਮਾਣੀ.
ਕੂੜ ਕੀ ਸੋਇ ਪਹੁੰਚੈ ਨਾਹੀ, ਮਨਸਾ ਸਚ ਸਮਾਣੀ.

ਨਟ ਮਹਲਾ ੪

ਅੰਤਰ ਕਪਟ ਚੁਕਾਵਹੁ, ਮੇਰੇ ਗੁਰੁਸਿਖਹੁ.
ਨਿਹਕਪਟ ਕਮਾਵਹੁ ਹਰਿ ਕੀ ਹਰਿਘਾਲ.

ਸਾਰੰਗ ਮਹਲਾ ੫

ਛੋਡਹੁ ਕਪਟ ਹੋਇ ਨਿਰਵੈਰਾ, ਸੋ ਪ੍ਰਭੁ ਸੰਗ ਨਿਹਾਰੇ.

ਮਹਲਾ ੩, ਵਾਰ ਗੂਜਰੀ ੧ (ਕਪਟ ਦੀ ਕਮਾਈ)

ਅੰਤਰ ਕਪਟ ਮਨਮੁਖ ਅਗਿਆਨੀ ਰਸਨਾ ਝੂਠਬੋਲਾਇ,
ਕਪਟ ਕੀਤੈ ਹਰਿ ਪੁਰਖ ਨ ਭੀਜੈ, ਨਿਤ ਵੇਖੈ ਸੁਣੈ ਸੁਭਾਇ,
ਦੂਜੈਭਾਇ ਜਾਇ ਜਗ ਪਰਬੋਧੈ, ਬਿਖ ਮਾਇਆਮੋਹ ਸੁਆਇ,
ਇਤਕਮਾਣੈ[1] ਸਦਾ ਦੁਖ ਪਾਵੈ, ਜੰਮੈ ਮਰੈ ਫਿਰ ਆਵੈ ਜਾਇ,
ਸਹਿਸਾ ਮੂਲ ਨ ਚੁਕਈ, ਵਿਚ ਵਿਸਟਾ ਪਚੈ ਪਚਾਇ.

ਸੋਰਠ, ਕਬੀਰ

ਬਹੁ ਪਰਪੰਚਕਰ ਪਰਧਨ ਲਿਆਵੈ, ਸੁਤਦਾਰਾ ਪਹਿ ਆਨਲੁਟਾਵੈ.
ਮਨ ਮੇਰੇ, ਭੂਲੇ ਕਪਟ ਨ ਕੀਜੈ,
ਅੰਤ ਨਿਬੇਰਾ[2] ਤੇਰੇ ਜੀਅ ਪਹਿ ਲੀਜੈ.

## (੩੯੨) ਕਮਲਪ੍ਰਕਾਸ਼

ਮਨ ਨੂੰ ਕਮਲ ਦਾ ਦ੍ਰਿਸ਼ਟਾਂਤ ਦਿੱਤਾਗਯਾ ਹੈ, ਅਗ੍ਯਾਨ ਦਸ਼ਾ ਵਿੱਚ

---

੧ ਕਪਟ ਨਾਲ ਕਮਾਉਣ ਕਰਕੇ.
੨ ਹਿਸਾਬ. ਮਾਕੂਲ ਜਵਾਬ.

ਮਨ ਮਿਚਿਆਰਹਿੰਦਾ ਹੈ, ਵਿਦ੍ਯਾ ਅਰ ਆਤਮਗ੍ਯਾਨ ਪ੍ਰਾਪਤ ਹੋਣ ਪਰ ਖਿੜਦਾ ਹੈ.

ਮਾਝ ਮਹਲਾ ੫

ਊਂਧਕਵਲ[੧] ਜਿਸ ਹੋਇ ਪ੍ਰਗਾਸਾ, ਤਿਨ ਸਰਬ ਨਿਰੰਜਨ ਡੀਠਾਜੀਉ.

ਗਉੜੀ ਬਾਵਨ ਅਖਰੀ, ਮਹਲਾ ੫

ਚਿਤ ਚਿਤਵਉ ਚਰਣਾਰਬਿੰਦ ਊਧਕਵਲ ਬਿਗਸਾਤ,
ਪ੍ਰਗਟ ਭਏ ਆਪਹਿ ਗੋਬਿੰਦ, ਨਾਨਕ ਸੰਤ ਮਤਾਂਤ[੨].

ਪ੍ਰਭਾਤੀ ਮਹਲਾ ੩

ਗੁਰੁ ਕੈ ਸਬਦ ਕਮਲ ਪਰਗਾਸਿਆ, ਹਉਮੈ ਦੁਰਮਤਿ ਖੋਈ.

## (੩੯੩) ਕਰਤਾਰ

ਜਿਨ੍ਹਾਂ ਸਿਫਤਾਂ ਵਾਲਾ ਕਰਤਾਰ ਨੂੰ ਸਿੱਖਧਰਮ ਵਿੱਚ ਮੰਨਿਆ ਹੈ, ਉਸ ਦਾ ਗ੍ਯਾਨ ਹੇਠ ਲਿਖੇ ਸ਼ਬਦਾਂ ਤੋਂ ਹੁੰਦਾ ਹੈ.

ਜਪੁ

ੴ ਸਤਿਨਾਮੁ ਕਰਤਾ ਪੁਰਖੁ[੩] ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ[੪] ਗੁਰੁ[੫] ਪ੍ਰਸਾਦਿ[੬] ਆਦਿ ਸਚੁ, ਜੁਗਾਦਿ[੭] ਸਚੁ ਹੈ ਭੀ ਸਚੁ, ਨਾਨਕ, ਹੋਸੀਭੀ ਸਚੁ. ਥਾਪਿਆ ਨ ਜਾਇ, ਕੀਤਾ ਨ ਹੋਇ, ਆਪੇਆਪ ਨਿਰੰਜਨ ਸੋਇ.

---

੧ ਮੂਧਾ ਕਮਲ, ਮੁਰਝਾਈ ਹੋਈ ਕਮਲ ਦੀ ਕਲੀ.
੨ ਸਿੱਧਾਂਤ, ਸਾਰੀ ਕਥਾ ਦਾ ਨਿਚੋੜ.
੩ ਸਰਵਵ੍ਯਾਪੀ.
੪ ਆਪਣੇ ਆਪ ਹੋਣਵਾਲਾ, ਜੋ ਕਿਸੇ ਦਾ ਕਾਰਯ ਨਹੀਂ, ਸ੍ਵਯੰਭਵ.
੫ ਸਭ ਤੋਂ ਬੱਡਾ.
੬ ਕ੍ਰਿਪਾਲੁ.
੭ ਯੁਗਰਚਨਾ ਦੇ ਆਦਿ.

ਸਿਰੀਰਾਗ ਮਹਲਾ ੫

ਦਾਨਾ ਦਾਤਾ ਸੀਲਵੰਤ ਨਿਰਮਲਰੂਪ ਅਪਾਰ,
ਸਖਾ ਸਹਾਈ ਅਤਿਵਡਾ, ਊਚਾ ਵਡਾਅਪਾਰ,
ਬਾਲਕ ਬਿਰਧ ਨ ਜਾਣੀਐ, ਨਿਹਚਲ ਤਿਸ ਦਰਬਾਰ,
ਜੋ ਮੰਗੀਐ ਸੋਈ ਪਾਈਐ, ਨਿਧਾਰਾਆਧਾਰ,
ਗੁਣਨਿਧਾਨ ਨਵਤਨ ਸਦਾ ਪੂਰਨ ਜਾਕੀ ਦਾਤ,
ਸਦਾ ਸਦਾ ਆਰਾਧੀਐ, ਦਿਨ ਵਿਸਰਹੁ ਨਹੀ ਰਾਤ.

ਸਿਰੀਰਾਗ ਮਹਲਾ ੧, ਅਸਟਪਦੀ

ਬਾਬਾ! ਅਲਹੁ ਅਗਮ ਅਪਾਰ,
ਪਾਕੀਨਾਈ ਪਾਕਥਾਇ, ਸਚਾ ਪਰਵਦਗਾਰ[੧].
ਤੇਰਾ ਹੁਕਮ ਨ ਜਾਪੀ ਕੇਤੜਾ, ਲਿਖ ਨ ਜਾਣੈ ਕੋਇ,
ਜੇ ਸਉ ਸਾਇਰ[੨] ਮੇਲੀਅਹਿ ਤਿਲ ਨ ਪੁਜਾਵਹਿ ਰੋਇ[੩].
ਪੁਛ ਨ ਸਾਜੇ ਪੁਛ ਨ ਢਾਹੇ, ਪੁਛ ਨ ਦੇਵੈ ਲੇਇ,
ਆਪਣੀ ਕੁਦਰਤਿ ਆਪੇ ਜਾਣੈ, ਆਪੇ ਕਰਣ[੪] ਕਰੇਇ.
ਵਰਨਾਵਰਨ[੫] ਨਾ ਭਾਵਨੀ ਜੇ ਕਿਸੈ ਵਡਾ ਕਰੇਇ,
ਵਡੇ ਹਥ ਵਡਿਆਈਆ ਜੈ ਭਾਵੈ ਤੈ ਦੇਇ.

ਮਾਝ ਮਹਲਾ ੫

ਤੂੰ ਪੇਡ, ਸਾਖ ਤੇਰੀ ਫੂਲੀ, ਤੂੰ ਸੂਖਮ ਹੋਆ ਅਸਥੂਲੀ,
ਤੂੰ ਜਲਨਿਧਿ ਤੂੰ ਫੇਨ, ਬੁਦਬੁਦਾ, ਤੁਧ ਬਿਨ ਅਵਰ ਨ ਭਾਲੀਐ ਜੀਉ.
ਤੂੰ ਸੂਤ ਮਣੀਏਭੀ ਤੂੰਹੈ, ਤੂੰ ਗੰਠੀ[੬] ਮੇਰੁ ਸਿਰ ਤੂੰਹੈ,

---

੧ ਪਰਵਰਦਿਗਾਰ. ਪ੍ਰਤਿਪਾਲਕ. ੨ ਕਵੀ.
੩ ਰੋਕੇ (ਦਿਮਾਗ਼ ਦਾ ਪੂਰਾ ਜ਼ੋਰ ਲਾਕੇ) ਤਿਲਮਾਤ੍ਰ ਮਹਿਮਾ ਨੂੰ ਭੀ ਨਹੀਂ ਪਹੁੰਚ ਸਕਦੇ.
੪ ਕਾਰਣ ਸਾਮਗ੍ਰੀ. ੫ ਊਚ ਨੀਚ ਵਰਣ.
੬ ਮਾਲਾ ਦੀ ਗੱਠ.

ਆਦਿ ਮਧ ਅੰਤ ਪ੍ਰਭੁ ਸੋਈ ਅਵਰ ਨ ਕੋਇ ਦਿਖਾਲੀਐ ਜੀਉ.
ਤੂੰ ਨਿਰਗੁਣ ਸਰਗੁਣ ਸੁਖਦਾਤਾ, ਤੂੰ ਨਿਰਬਾਣ ਰਸੀਆ ਰੰਗਰਾਤਾ,
ਅਪਣੇ ਕਰਤਬ ਆਪੇ ਜਾਣਹਿ, ਆਪੇ ਤੁਧ ਸਮਾਲੀਐ ਜੀਉ.
ਤੂੰ ਠਾਕੁਰ ਸੇਵਕ ਫੁਨ ਆਪੇ, ਤੂੰ ਗੁਪਤ ਪਰਗਟ ਪ੍ਰਭੁ ਆਪੇ,
ਨਾਨਕ ਦਾਸ ਸਦਾ ਗੁਣ ਗਾਵੈ, ਇਕ ਭੋਰੀ[1] ਨਦਰ ਨਿਹਾਲੀਐ ਜੀਉ.

ਮਾਝ ਮਹਲਾ ੫, ਅਸਟਪਦੀ

ਸਾਧਿਕ ਸਿਧ ਜਿਸੈ ਕਉ ਫਿਰਦੇ, ਬ੍ਰਹਮੇ ਇੰਦ੍ਰ ਧਿਆਇਨ ਹਿਰਦੇ,
ਕੋਟਿਤੇਤੀਸਾ ਖੋਜਹਿ ਤਾਕਉ, ਗੁਰੁ ਮਿਲ ਹਿਰਦੈ ਗਾਵਣਿਆ.
ਆਠਪਹਿਰ ਤੁਧ ਜਾਪੇ ਪਵਨਾ, ਧਰਤੀ ਸੇਵਕ ਪਾਇਕ ਚਰਨਾ,
ਖਾਣੀ ਬਾਣੀ ਸਰਬਨਿਵਾਸੀ ਸਭਨਾ ਕੈ ਮਨ ਭਾਵਣਿਆ.

ਗਉੜੀ ਮਹਲਾ ੩

ਆਪੇ ਸਾਹਿਬ ਆਪ ਵਜੀਰ, ਨਾਨਕ ਸੇਵ ਸਦਾ ਹਰਿ ਗੁਣੀਗਹੀਰ.

ਗਉੜੀ ਬਾਵਨਅਖਰੀ, ਮਹਲਾ ੫

ਨਿਰੰਕਾਰ ਆਕਾਰ ਆਪ, ਨਿਰਗੁਨ ਸਰਗੁਨ ਏਕ,
ਏਕਹਿਏਕ ਬਖਾਨਨੋ, ਨਾਨਕ ਏਕ ਅਨੇਕ.
ਆਪਹਿ ਸੂਖਮ ਆਪਹਿ ਅਸਥੂਲਾ,
ਲਖੀ ਨ ਜਾਈ ਨਾਨਕ ਲੀਲਾ.

ਗਉੜੀ ਸੁਖਮਨੀ, ਮਹਲਾ ੫

ਸਰਗੁਨ ਨਿਰਗੁਨ ਨਿਰੰਕਾਰ ਸੁੰਨਸਮਾਧੀ[2] ਆਪ,
ਆਪਨ ਕੀਆ ਨਾਨਕਾ ਆਪੇ ਹੀ ਫਿਰ ਜਾਪ[3]

---

੧ ਥੋੜੀ ਜੇਹੀ. ਨਿਮਖਮਾਤ੍ਰ.
੨ ਓਹ ਦਸ਼ਾ, ਜਿਸ ਵੇਲੇ ਸਭ ਸੰਸਾਰ ਨੂੰ ਲੈ ਕਰਕੇ ਆਪਣੇ ਆਪ ਵਿੱਚ ਇਸਥਿਤ ਹੁੰਦਾ ਹੈ.
੩ ਪ੍ਰਗਟ ਹੁੰਦਾ ਹੈ. ਦ੍ਰਿਸਟੀ ਆਉਂਦਾ ਹੈ.

ਆਸਾ ਮਹਲਾ ੫

ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭਕੋਇ[੧],
ਸਰਬ ਰਹਿਆ ਭਰਪੂਰ ਸਚਾਸਚ ਸੋਇ.

ਆਸਾ ਮਹਲਾ ੪, ਛੰਤ

ਵਡਾ ਮੇਰਾ ਗੋਵਿੰਦ ਅਗਮ ਅਗੋਚਰ,
ਆਦਿ ਨਿਰੰਜਨ ਨਿਰੰਕਾਰ ਜੀਉ.
ਤਾਕੀ ਗਤਿ ਕਹੀ ਨ ਜਾਈ ਅਮਿਤ ਵਡਿਆਈ,
ਮੇਰਾ ਗੋਬਿੰਦ ਅਲਖ ਅਪਾਰ ਜੀਉ.
ਤੂੰ ਆਦਿਪੁਰਖ ਅਪਰੰਪਰ ਕਰਤਾ,
ਤੇਰਾ ਪਾਰ ਨ ਪਾਇਆਜਾਇ ਜੀਉ.
ਤੂੰ ਘਟ ਘਟ ਅੰਤਰ ਸਰਬ ਨਿਰੰਤਰ,
ਸਭ ਮਹਿ ਰਹਿਆਸਮਾਇ ਜੀਉ.
ਤੂੰ ਸਤਿ ਪਰਮੇਸਰ ਸਦਾ ਅਬਿਨਾਸੀ,
ਹਰਿ ਹਰਿ ਗੁਣੀਨਿਧਾਨ ਜੀਉ.
ਹਰਿ ਹਰਿ ਪ੍ਰਭ ਏਕੋ ਅਵਰ ਨ ਕੋਈ,
ਤੂੰ ਆਪੇ ਪੁਰਖ ਸੁਜਾਨ ਜੀਉ.

ਆਸਾ ਮਹਲਾ ੫, ਛੰਤ

ਜਾਕਉ ਖੋਜਹਿ ਅਸੰਖ ਮੁਨੀ, ਅਨੇਕ ਤਪੇ,
ਬ੍ਰਹਮੇ ਕੋਟਿ ਅਰਾਧਹਿ, ਗਿਆਨੀ ਜਾਪ ਜਪੇ.
ਜਪ ਤਾਪ ਸੰਜਮ ਕਿਰਿਆ ਪੂਜਾ, ਅਨਿਕ ਸੋਧਨ ਬੰਧਨਾ,
ਕਰ ਗਵਨ ਬਸੁਧਾ, ਤੀਰਥਹ ਮਜਨ ਮਿਲਨ ਕਉ ਨਿਰੰਜਨਾ.
ਮਾਨੁਖ ਬਨ ਤਿਨ ਪਸੂ ਪੰਖੀ ਸਗਲ ਤੁਝਹਿ ਅਰਾਧਤੇ,
ਦਇਆਲੁ ਲਾਲ ਗੋਬਿੰਦ, ਨਾਨਕ ਸਾਧੁਸੰਗਤਿ ਹੋਇ ਗਤੇ.

---

੧ ਗੁਰੁਮਤ ਦਾ ਪਰਮੇਸੂਰ ਓਹ ਹੈ ਜੋ ਕਿਸੇ ਖਾਸ ਜਾਤਿ ਅਰ ਧਰਮ ਦਾ ਹੀ ਪ੍ਰਭੂ ਨਹੀਂ, ਕਿੰਤੂ—"ਜਿਸ ਕਾ ਸਭ ਕੋਇ".

ਕੋਟਿ ਵਿਸਨੁ ਅਵਤਾਰ ਸੰਕਰ ਜਟਾਧਾਰ,
ਚਾਹਹਿ ਤੁਝਹਿ, ਦਿਆਰ[1] ਮਨ ਤਨ ਰੁਚਿ ਅਪਾਰ,
ਅਪਾਰ ਅਗਮ ਗੋਬਿੰਦ ਠਾਕੁਰ, ਸਗਲ ਪੂਰਕ ਪ੍ਰਭੁ ਧਨੀ,
ਸੁਰ ਸਿਧ ਗਣ[2] ਗੰਧਰਬ[3] ਧਿਆਵਹਿ ਜਖ[4] ਕਿੰਨਰ[5] ਗੁਣਭਨੀ,
ਕੋਟਿ ਇੰਦ੍ਰ ਅਨੇਕ ਦੇਵਾ, ਜਪਤ ਸੁਆਮੀ ਜੈਜੈਕਾਰ,
ਅਨਾਥ ਨਾਥ ਦਿਆਲੁ ਨਾਨਕ, ਸਾਧੁਸੰਗਤ ਮਿਲ ਉਧਾਰ.

ਗੌਂਡ ਮਹਲਾ ੫

ਨਿਮਾਨੇ ਕਉ ਜੋ ਦੇਤੋ ਮਾਨ, ਸਗਲ ਭੂਖੇ ਕਉ ਕਰਤਾ ਦਾਨ.
ਗਰਭ ਘੋਰ ਮਹਿ ਰਾਖਨਹਾਰ, ਤਿਸ ਠਾਕੁਰ ਕਉ ਸਦਾ ਨਮਸਕਾਰ.
ਐਸੋ ਪ੍ਰਭੁ ਮਨ ਮਾਹਿ ਧਿਆਇ, ਘਟ ਅਵਘਟ ਜਤਕਤਹਿ ਸਹਾਇ.
ਰੰਕ ਰਾਉ ਜਾਕੈ ਏਕਸਮਾਨ, ਕੀਟ ਹਸਤਿ ਸਗਲ ਪੂਰਾਨ.
ਬੀਓ ਪੂਛ ਨ ਮਸਲਤ ਧਰੈ, ਜੋ ਕਿਛੁ ਕਰੈ ਸੁ ਆਪਹਿ ਕਰੈ,
ਜਾਕਾ ਅੰਤ ਨ ਜਾਨਸ ਕੋਇ, ਆਪੇਆਪ ਨਿਰੰਜਨ ਸੋਇ,
ਆਪ ਆਕਾਰ ਆਪ ਨਿਰੰਕਾਰ, ਘਟ ਘਟ ਘਟ ਸਭਿਘਟ ਆਧਾਰ.

ਮਾਰੂ ਸੋਲਹੇ ਮਹਲਾ ੧

ਤੂ ਅਕਾਲਪੁਰਖ ਨਾਹੀ ਸਿਰ ਕਾਲਾ,
ਤੂ ਪੁਰਖ ਅਲੇਖ ਅਗੰਮ ਨਿਰਾਲਾ.

ਭੈਰਉ ਮਹਲਾ ੫, ਅਸਟਪਦੀ

ਕੋਟਿ ਬਿਸਨੁ ਕੀਨੇ ਅਵਤਾਰ, ਕੋਟਿ ਬ੍ਰਹਮੰਡ ਜਾਕੇ ਧਰਮਸਾਲ,
ਕੋਟਿ ਮਹੇਸ ਉਪਾਇ ਸਮਾਏ, ਕੋਟਿ ਬ੍ਰਹਮੇ ਜਗਸਾਜਣ ਲਾਏ,

---

੧ ਹੇ ਦਯਾਲੁ!
੨ ਸ਼ਿਵ ਅਰ ਗਣੇਸ਼ ਦੇ ਦਾਸ ਦੇਵਤਾ.
੩ ਦੇਵਤਿਆਂ ਦੇ ਗਵੈਯੇ.
੪ ਕੁਵੇਰ ਦੇ ਦਾਸ.
੫ ਦੇਵਤਿਆਂ ਦੇ ਨਟ, ਜਿਨਾਂ ਦਾ ਮੂੰਹ ਘੋੜੇ ਦਾ ਹੈ.

ਐਸੋ ਧਣੀ ਗੋਵਿੰਦ ਹਮਾਰਾ, ਬਰਨ ਨ ਸਾਕਉ ਗੁਣਬਿਸਥਾਰਾ,
ਕੋਟਿ ਮਾਇਆ ਜਾਕੈ ਸੇਵਕਾਇ, ਕੋਟਿ ਜੀਅ ਜਾਕੀ ਸਿਹਜਾਇ[੧],
ਕੋਟਿ ਉਪਾਰਜਨਾ ਤੇਰੈ ਅੰਗ[੨], ਕੋਟਿ ਭਗਤ ਬਸਤ ਹਰਿ ਸੰਗ,
ਕੋਟਿ ਛਤ੍ਰਪਤਿ ਕਰਤ ਨਮਸਕਾਰ, ਕੋਟਿ ਇੰਦ੍ਰ ਠਾਢੇ ਹੈ ਦੁਆਰ,
ਕੋਟਿ ਬੈਕੁੰਠ ਜਾਕੀ ਦ੍ਰਿਸਟੀ ਮਾਹਿ, ਕੋਟਿ ਨਾਮ ਜਾਕੀ ਕੀਮਤਿ ਨਾਹਿ,
ਕੋਟਿ ਪੂਰੀਅਤ ਹੈ ਜਾਕੇ ਨਾਦ, ਕੋਟਿ ਅਖਾਰੇ ਚਲਿਤ ਬਿਸਮਾਦ,
ਕੋਟਿ ਸਕਤਿ ਸਿਵ ਆਗਿਆਕਾਰ, ਕੋਟਿ ਜੀਅ ਦੇਵੈ ਆਧਾਰ,
ਕੋਟਿ ਤੀਰਥ ਜਾਕੈ ਚਰਨ ਮਝਾਰ, ਕੋਟਿ ਪਵਿਤ੍ਰ ਜਪਤ ਨਾਮ ਚਾਰ,
ਕੋਟਿ ਪੂਜਾਰੀ ਕਰਤੇ ਪੂਜਾ, ਕੋਟਿ ਬਿਸਥਾਰਨ ਅਵਰ ਨ ਦੂਜਾ,
ਕੋਟਿ ਮਹਿਮਾ ਜਾਕੀ ਨਿਰਮਲ ਹੰਸ,
ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ[੩],
ਕੋਟਿ ਪਰਲਉ ਓਪਤਿ ਨਿਮਖ ਮਾਹਿ, ਕੋਟਿ ਗੁਣਾ ਤੇਰੈ ਗਣੇ ਨ ਜਾਹਿ,
ਕੋਟਿ ਗਿਆਨੀ ਕਥਹਿ ਗਿਆਨ, ਕੋਟਿ ਧਿਆਨੀ ਧਰਤ ਧਿਆਨ,
ਕੋਟਿ ਤਪੀਸਰ ਤਪਹੀ ਕਰਤੇ, ਕੋਟਿ ਮੁਨੀਸਰ ਮੋਨ ਮਹਿ ਰਹਿਤੇ,
ਅਵਗਤ[੪] ਨਾਥ ਅਗੋਚਰ ਸੁਆਮੀ, ਪੂਰਰਹਿਆ ਘਟ ਅੰਤਰਜਾਮੀ,
ਜਤਕਤ ਦੇਖਉ ਤੇਰਾ ਵਾਸਾ, ਨਾਨਕ ਕਉ ਗੁਰੁ ਕੀਓ ਪ੍ਰਗਾਸਾ.

## (੩੯੪) ਕਰਤਾਰ ਅੱਗੇ ਹੀ ਆਪਣਾ ਹਾਲ ਕਹਿਣਾ ਚਾਹੀਏ

ਭਾਵ ਏਹ ਹੈ-ਜਗਤਪਤੀ ਨੂੰ ਛੱਡਕੇ ਹੋਰ ਕਿਸੇ ਅੱਗੇ ਆਪਣੀ ਦੁਖਦਸ਼ਾ ਦਾ ਵਰਣਨ ਕਰਣਾ ਭਾਰੀ ਭੁੱਲ ਹੈ, ਕਯੋਂਕਿ ਜਿਨਾਂ ਤੋਂ ਅਸੀਂ ਸੁਖ ਦੀ ਇੱਛਾ ਕਰਦੇਹਾਂ ਓਹ ਆਪਹੀ ਦੁਖਾਂ ਕਰਕੇ ਦੀਨ ਹਨ.

---

੧ ਸੇਜਾ.

੨ ਤੇਰੇ ਅੰਗ ਕਲਪਕੇ ਪੂਜਾ ਅਰਚਾ ਕਰਦੇ.

੩ ਬ੍ਰਹਮਰਿਖੀ. ੪ ਅਵ੍ਯਕ੍ਤ. ਸੂਖਮ ਸਥੂਲ ਸ਼ਰੀਰ ਤੋਂ ਰਹਿਤ.

ਗੋਂਡ ਮਹਲਾ ੪

ਅਪਨੀ ਬਿਰਥਾ[1] ਕਹਹੁ ਹਰਿ ਅਪਨੇ ਸੁਆਮੀ ਪਹਿ,
ਜੋ ਤੁਮਰੇ ਦੂਖ ਤਤਕਾਲ ਕਟਾਸਾ,
ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ,
ਤਾ ਆਗੈ ਅਪਨੀ ਬਿਰਥਾ ਬਹੁ ਬਹੁਤ ਕਢਾਸਾ.

ਸਾਰੰਗ ਮਹਲਾ ੫

ਜਾਹੂੰਕਾਹੂੰ ਅਪਨੋਹੀ ਚਿਤ[2] ਆਵੈ,
ਜੋ ਕਾਹੂੰ ਕੋ ਚੇਰੋ ਹੋਵਤ ਠਾਕੁਰਹੀ ਪਹਿ ਜਾਵੈ.
ਅਪਨੇ ਪਹਿ ਦੂਖ ਅਪਨੇ ਪਹਿ ਸੂਖਾ, ਅਪਨੇਹੀ ਪਹਿ ਬਿਰਥਾ,
ਅਪਨੇ ਪਹਿ ਮਾਨ ਅਪਨੇ ਪਹਿ ਤਾਨਾ, ਅਪਨੇਹੀ ਪਹਿ ਅਰਥਾ.
ਕਿਨਹੀ ਰਾਜ ਜੋਬਨ ਧਨ ਮਿਲਖਾ, ਕਿਨਹੀ ਬਾਪ ਮਹਿਤਾਰੀ,
ਸਰਬਥੋਕ ਨਾਨਕ ਗੁਰੁ ਪਾਏ, ਪੂਰਨ ਆਸ ਹਮਾਰੀ.

## (੩੯੫) ਕਰਤਾਰ ਅਦੁਤਿਯ ਹੈ

ਮਹਲਾ ੪ ਵਾਰ ਗਉੜੀ ੧

ਤੇਰਾ ਸਰੀਕ ਕੋ ਨਾਹੀ, ਜਿਸ ਨੋ ਲਵੈਲਾਇ[3] ਸੁਣਾਇਆ.

ਆਸਾ ਮਹਲਾ ੧

ਗੁਣ ਏਹੋ, ਹੋਰ ਨਾਹੀ ਕੋਇ[4], ਨਾ ਕੋ ਹੋਆ, ਨਾ ਕੋ ਹੋਇ.

ਮਹਲਾ ੪ ਪੌੜੀ, ਵਾਰ ਬਿਹਾਗੜਾ

ਤੁਧ ਜੇਵਡ ਹੋਰ ਸਰੀਕ ਹੋਵੈ ਤਾ ਆਖੀਐ, ਤੁਧ ਜੇਵਡ ਤੂਹੈ ਹੋਈ.

ਮਹਲਾ ੩ ਵਾਰ ਵਡਹੰਸ

ਤਿਸ ਕਾ ਸਰੀਕ ਕੋ ਨਹੀ, ਨਾ ਕੋ ਕੰਟਕ ਵੈਰਾਈ.

---

੧ ਦੁਖ ਦਸ਼ਾ. ਹਾਲ. ੨ ਯਾਦ.
੩ ਮੁਕਾਬਲੇ ਰੱਖਕੇ.
੪ ਸਭ ਤੋਂ ਵਡਾ ਗੁਣ ਏਹ ਹੈ ਕਿ ਉਸ ਦੇ ਤੁਲ੍ਯ ਦੂਜਾ ਕੋਈ ਨਹੀਂ.

ਸੋਰਠ ਮਹਲਾ ੧

ਅਵਰ ਨ ਦੀਸੈ ਕਿਸ ਸਾਲਾਹੀ? ਤਿਸੈ ਸਰੀਕ ਨ ਕੋਈ.

## (੩੯੬) ਕਰਤਾਰ ਅੰਤਰਯਾਮੀ ਹੈ

ਸਿਰੀਰਾਗ ਮਹਲਾ ੩

ਸਭਕਿਛੁ ਸੁਣਦਾ ਵੇਖਦਾ ਕਿਉ ਮੁਕਰ ਪਇਆ ਜਾਇ?

ਸਿਰੀਰਾਗ ਮਹਲਾ ੫

ਲੂਕ ਕਮਾਵੈ ਕਿਸ ਤੇ? ਜਾ ਵੇਖੈ ਸਦਾ ਹਦੂਰ[੧].

ਮਹਲ਼ਾ ੪, ਵਾਰ ਸਿਰੀਰਾਗ

ਹਰਿ ਅੰਦਰ ਬਾਹਰ ਇਕ ਤੂੰ, ਤੂੰ ਜਾਣਹਿ ਭੇਤ,
ਜੋ ਕੀਚੈ ਸੋ ਹਰਿ ਜਾਣਦਾ, ਮੇਰੇ ਮਨ! ਹਰਿ ਚੇਤ.

ਆਸਾ ਮਹਲਾ ੫

ਲੂਕ ਕਮਾਨੋ ਸੋਈ ਤੁਮ ਪੇਖਿਓ, ਮੂੜ ਮੁਗਧ ਮੁਕਰਾਨੀ,
ਅਪਨੇ ਕਮਾਨੇ ਕਉ ਲੇਬਾਧੇ, ਫਿਰ ਪਾਛੇ ਪਛਤਾਨੀ.
ਪ੍ਰਭੁ ਮੇਰੇ ਸਭਬਿਧਿ ਆਗੈ ਜਾਨੀ.

ਸੋਰਠ ਮਹਲਾ ੫

ਮਨ ਮੂੜੇ, ਦੇਖਰਹਿਓ ਪ੍ਰਭੁ ਸੁਆਮੀ,
ਜੋ ਕਿਛੁ ਕਰਹਿ ਸੋਈ ਸੋਈ ਜਾਣੈ, ਰਹੈ ਨ ਕਛੂਐ ਛਾਨੀ[੨].

## (੩੯੭) ਕਰਤਾਰ ਸਭ ਤੋਂ ਨੇੜੇ ਹੈ

ਦੇਵਗੰਧਾਰੀ ਮਹਲਾ ੫

ਸੋ ਪ੍ਰਭੁ ਨੇਰੇਹੂੰ ਤੇ ਨੇਰੈ,
ਸਿਮਰ ਧਿਆਇ ਗਾਇ ਗੁਣ ਗੋਬਿੰਦ, ਦਿਨ ਰੈਨ ਸਾਂਝ ਸਵੇਰੈ.

---

੧ ਹਜ਼ੂਰ.
੨ ਗੁਪਤ.

ਭੈਰਉ ਮਹਲਾ ੫

ਨਿਕਟ ਬੁਝੈ[1], ਸੋ ਬੁਰਾ ਕਿਉ ਕਰੈ?
ਨਿਕਟ ਨ ਦੇਖੈ ਪਰਗ੍ਰਿਹ ਜਾਇ, ਦਰਬ ਹਿਰੈ ਮਿਥਿਆਕਰ[2] ਖਾਇ.
ਨਿਕਟ ਨ ਜਾਨੈ ਬੋਲੈ ਕੂੜ, ਮਾਇਆਮੋਹ ਮੂਠਾ ਹੈ ਮੂੜ.

### (੩੯੮) ਕਰਤਾਰ ਸ਼ਰਣਸ਼ੂਰ ਹੈ

ਜੋ ਸ਼ਰਣ ਆਏ ਨੂੰ ਨਾ ਤ੍ਯਾਗੇ ਔਰ ਜਿਸ ਦੀ ਸ਼ਰਣ ਲੈਕੇ ਕਿਸੇ ਦਾ ਭਯ ਨਾ ਰਹੇ, ਉਸ ਦਾ ਨਾਉ "ਸ਼ਰਣਸ਼ੂਰ" ਹੈ.

ਮਹਲਾ ੫, ਵਾਰ ਜੈਤਸਰੀ

ਪਤਿਤਪੁਨੀਤ ਗੋਬਿੰਦਹਿ, ਸਰਬਦੋਖ ਨਿਵਾਰਣਹ,
ਸਰਣਸੂਰ ਭਗਵਾਨਹਿ, ਜਪੰਤ ਨਾਨਕ ਹਰਿ ਹਰਿ ਹਰੇ.

## (੩੯੯) ਕਰਤਾਰ ਸਰਬ ਸ਼ਕਤਿਮਾਨ ਹੈ

ਮਹਲਾ ੧, ਵਾਰ ਮਾਝ

ਸੀਹਾ ਬਾਜਾ ਚਰਗਾ ਕੁਹੀਆ, ਏਨਾ ਖਵਾਲੇ ਘਾਹੁ[3],
ਘਾਹੁ ਖਾਨ ਤਿਨਾ ਮਾਸ ਖਵਾਲੇ, ਏਹੁ ਚਲਾਏ ਰਾਹੁ.
ਨਦੀਆ ਵਿਚ ਟਿਬੇ ਦੇਖਾਲੇ, ਥਲੀ ਕਰੇ ਅਸਗਾਹੁ[4].
ਕੀੜਾ[5] ਥਾਪ ਦੇਇ ਪਾਤਸਾਹੀ, ਲਸਕਰ ਕਰੇ ਸੁਆਹੁ.
ਨਾਨਕ ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹੁ[6].

---

੧ ਜੋ ਕਰਤਾਰ ਨੂੰ ਨੇੜੇ ਜਾਣਦਾ ਹੈ.
੨ ਠੱਗੀ ਕਰਕੇ. ਝੂਠੀ ਬਣੌਤ ਰਚਕੇ.
੩ ਸ਼ੇਰ ਬਾਜ਼ ਸ਼ਕਰ ਅਰ ਸ਼ਾਹੀਨ ਨੂੰ, ਜੋ ਮਾਸ ਖਾਣਵਾਲੇ ਹਨ, ਘਾਹ ਖਵਾਸਕਦਾ ਹੈ.
੪ ਕਦੇ ਅਥਾਹ ਸੁਮੁਦ੍ਰ ਤੋਂ ਆਬਾਦੀ, ਔਰ ਬਸਤੀ ਨੂੰ ਸਮੁਦ੍ਰ ਵਿੱਚ ਲਯ ਕਰ ਦਿੰਦਾ ਹੈ.
੫ ਤੁੱਛ. ਅਦਨਾ. ਕਈ ਅਗ੍ਯਾਨੀ ਲੇਖਕਾਂ ਨੇ ਇਸ ਪਦ ਤੋਂ ਇਕ "ਕੀੜ ਨਗਰ" ਕਲਪਕੇ ਜਨਮਸਾਖੀ ਵਿੱਚ ਕੀੜਿਆਂ ਦੀ ਹਾਸ੍ਯਯੋਗ ਕਥਾ ਲਿਖੀ ਹੈ.
੬ ਰੋਜ਼ੀ.

ਮਹਲਾ ੧, ਵਾਰ ਆਸਾ

ਨਦਰ ਉਪਠੀ[1] ਜੇ ਕਰੇ ਸੁਲਤਾਨਾ ਘਾਹੁ[2] ਕਰਾਇਦਾ,
ਦਰ ਮੰਗਨ ਭਿਖ ਨ ਪਾਇਦਾ.

ਗੂਜਰੀ ਮਹਲਾ ੫

ਖਿਨ ਮਹਿ ਥਾਪ ਉਥਾਪਨਹਾਰਾ, ਕੀਮਤ ਜਾਇ ਨ ਕਰੀ,
ਰਾਜਾ ਰੰਕ ਕਰੈ ਖਿਨ ਭੀਤਰ, ਨੀਚਹਿ ਜੋਤਿ ਧਰੀ,
ਧਿਆਈਐ ਅਪਨੋ ਸਦਾ ਹਰੀ.

ਬਿਹਾਗੜਾ ਮਹਲਾ ੫

ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਡਾਰੇ,
ਰੀਤੇ ਭਰੇ, ਭਰੇ ਸਖਨਾਵੈ[3] ਯਹਿ ਤਾਕੋ ਬਿਵਹਾਰੇ.

ਪਉੜੀ, ਵਾਰ ਜੈਤਸਰੀ, ਮਹਲਾ ੫

ਕਰਣ ਕਾਰਣ ਸਮਰਥ ਪ੍ਰਭ ਜੋ ਕਰੇ ਸੁ ਹੋਈ,
ਖਿਨ ਮਹਿ ਥਾਪਿ ਉਥਾਪਦਾ[4] ਤਿਸ ਬਿਨ ਨਹਿ ਕੋਈ.

ਮਾਰੂ ਮਹਲਾ ੫, ਸੋਲਹੇ

ਕਾਲ ਉਪਾਇ ਧਰੀ ਜਿਨ ਧਰਣਾ, ਗਗਨ ਰਹਾਇਆ ਹੁਕਮੈ ਚਰਣਾ,
ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ, ਭਾਈ ਹੇ!
ਜੀਅ ਜੰਤ ਕਉ ਰਿਜਕ ਸੰਬਾਹੇ, ਕਰਣ ਕਾਰਣ ਸਮਰਥ ਅਪਾਹੇ[5].
ਖਿਨ ਮਹਿ ਥਾਪ ਉਥਾਪਨਹਾਰਾ, ਸੋਈ ਤੇਰਾ ਸਹਾਈ ਹੇ!
ਸੁਲਤਾਨ ਖਾਨ ਕਰੇ ਖਿਨ ਕੀਰੇ, ਗਰੀਬ ਨਿਵਾਜ ਕਰੇ ਪ੍ਰਭੁ ਮੀਰੇ[6],
ਗਰਬ ਨਿਵਾਰਣ ਸਰਬ ਸਧਾਰਣ[7]
ਕਿਛੁ ਕੀਮਤ ਕਹੀ ਨ ਜਾਈ ਹੇ!

---

੧ ਉਲਟੀ. ਵਿਪਰੀਤ. ੨ ਤ੍ਰਿਣ-ਕੰਗਾਲ.
੩ ਖਾਲੀਆਂ ਨੂੰ ਭਰਦਾ, ਭਰਿਆਂ ਨੂੰ ਖਾਲੀ ਕਰਦਾ ਹੈ.
੪ ਮਿਟਾ ਦੇਂਦਾ ਹੈ. ੫ ਪ੍ਰਲਯ. ਅਪ-ਹਨ. ੬ ਬਾਦਸ਼ਾਹ.
੭ ਆਧਾਰ ਦੇਣਵਾਲਾ.

ਭਗਤਜਨਾ ਕਾ ਪ੍ਰੀਤਮ ਪਿਆਰਾ, ਸਭੈ ਉਧਾਰਣ ਖਸਮ ਹਮਾਰਾ,
ਸਿਮਰ ਨਾਮ ਪੁੰਨੀ ਸਭ ਇਛਾ, ਜਨ ਨਾਨਕ ਪੈਜ ਰਖਾਈ ਹੇ!

## (੩੯੦) ਕਰਤਾਰ ਸਰਬਵ੍ਯਾਪੀ ਹੈ

ਆਸਾ ਮਹਲਾ ੩, ਅਸਟਪਦੀ

ਏ ਮਨ! ਮਤ ਜਾਣਹਿ ਹਰਿ ਦੂਰ ਹੈ, ਸਦਾ ਵੇਖ ਹਦੂਰ,
ਸਦ ਸੁਣਦਾ ਸਦ ਵੇਖਦਾ, ਸਬਦ ਰਹਿਆ ਭਰਪੂਰ,

ਦੇਵਗੰਧਾਰੀ ਮਹਲਾ ੫

ਮੈ ਬਹੁਬਿਧਿ ਪੇਖਿਓ, ਦੂਜਾ ਨਾਹੀ ਰੀ, ਕੋਊ,
ਖੰਡ ਦੀਪ[1] ਸਭ ਭੀਤਰ ਰਵਿਆ, ਪੂਰਰਹਿਓ ਸਭ ਲੋਊ.

ਦੇਵਗੰਧਾਰੀ ਮਹਲਾ ੫

ਕਾਹੇ ਭਰਮਤ ਹਹੁ, ਤੁਮ ਭਰਮਹੁ ਨ, ਭਾਈ!
ਰਵਿਆ ਰੇ, ਰਵਿਆ ਸਰਬਥਾਨ.
ਜਿਉ ਬੈਸੰਤਰ ਕਾਸਟ ਮਝਾਰ, ਬਿਨ ਸੰਜਮ[2] ਨਹੀ ਕਾਰਜ ਸਾਰ,
ਬਿਨ ਗੁਰੁ ਨ ਪਾਵੈਗੋ ਹਰਿਜੀ ਕੋ ਦੁਆਰ.
ਮਿਲ ਸੰਗਤ ਤਜ ਅਭਿਮਾਨ, ਕਹੁ ਨਾਨਕ ਪਾਏ ਹੈ ਪਰਮਨਿਧਾਨ.

ਸੋਰਠ ਮਹਲਾ ੫

ਸਗਲ ਬਨਸਪਤਿ ਮਹਿ ਬੈਸੰਤਰ, ਸਗਲ ਦੂਧ ਮਹਿ ਘੀਆ,
ਊਚ ਨੀਚ ਮਹਿ ਜੋਤਿ ਸਮਾਣੀ ਘਟ ਘਟ ਮਾਧਉ ਜੀਆ.
ਸੰਤਹੁ ਘਟ ਘਟ ਰਹਿਆ ਸਮਾਹਿਓ[3],
ਪੂਰਨ ਪੂਰਰਹਿਓ ਸਰਬ ਮਹਿ, ਜਲ ਥਲ ਰਮਈਆ ਆਹਿਓ.
ਗੁਣਨਿਧਾਨ ਨਾਨਕ ਜਸ ਗਾਵੈ, ਸਤਗੁਰੁ ਭਰਮ ਚੁਕਾਇਓ.
ਸਰਬਨਿਵਾਸੀ ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ.

---

੧ ਦ੍ਵੀਪ, ਟਾਪੂ. ੨ ਯਤਨ.
੩ ਸਮਾਹਿਤ, ਮਿਲਿਆ ਹੋਯਾ.

## (੩੯੧) ਕਰਤਾਰ ਸੂਤ੍ਰਧਾਰ ਹੈ

ਸੋਰਠ ਮਹਲਾ ੪

ਆਪੇ ਸੂਤ ਆਪ ਬਹੁ ਮਣੀਆ, ਕਰ ਸਕਤੀ ਜਗਤ ਪਰੋਇ,
ਆਪੇਹੀ ਸੂਤਧਾਰ[1] ਹੈ ਪਿਆਰਾ, ਸੂਤ ਖਿੰਚੈ ਢਹਿ ਢੇਰੀ ਹੋਇ.

## (੩੯੨) ਕਰਤਾਰ ਹੀ ਅਵਿਨਾਸ਼ੀ ਹੈ

ਸਿਰੀਰਾਗ ਮਹਲਾ ੧, ਅਸਟਪਦੀ

ਮੁਕਾਮਕਰ[2] ਘਰ ਬੈਸਣਾ ਨਿਤ ਚਲਣੈ ਕੀ ਧੋਖ,
ਮੁਕਾਮ ਤਾਪਰ ਜਾਣੀਐ ਜਾ ਰਹੈ ਨਿਹਚਲ ਲੋਕ.
ਦੁਨੀਆ ਕੈਸ ਮੁਕਾਮੇ?
ਕਰ ਸਿਦਕ ਕਰਣੀਖਰਚ ਬਾਧਹੁ ਲਾਗਰਹੁ ਨਾਮੇ.
ਜੋਗੀ ਤ ਆਸਣਕਰ ਬਹੈ, ਮੁਲਾ ਬਹੈ ਮੁਕਾਮ[3],
ਪੰਡਿਤ ਵਖਾਣਹਿ ਪੋਥੀਆ, ਸਿਧ ਬਹਹਿ ਦੇਵਸਥਾਨ.
ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ[4].
ਦਰ ਕੂਚ ਕੂਚਾ ਕਰ ਗਏ, ਅਵਰੇਭਿ ਚਲਣਹਾਰ.
ਸੁਲਤਾਨ ਖਾਨ ਮਲੂਕ ਉਮਰੇ ਗਏ ਕਰ ਕਰ ਕੂਚ,
ਘੜੀ ਮੁਹਤਕਿ ਚਲਣਾ, ਦਿਲ ਸਮਝ ਤੂੰਭਿ ਪਹੂਚ.
ਅਲਾਹ ਅਲਖ ਅਗੰਮ ਕਾਦਰ ਕਰਣਹਾਰ ਕਰੀਮ,
ਸਭਦੁਨੀ ਆਵਣਜਾਵਣੀ ਮੁਕਾਮ ਏਕ ਰਹੀਮ.

---

੧ ਸੂਤ੍ਰਧਾਰ. ਨਟ
੨ ਨਿਤ੍ਯਇਸਥਿਤੀ ਮੰਨਕੇ.
੩ ਮਸਜਿਦ ਅਤੇ ਤਕੀਏ ਵਿੱਚ.
੪ ਸਿਪਹਿ ਸਾਲਾਰ. ਸਰਦਾਰ. ਸ਼ਿਰੋਮਣਿ.

ਮੁਕਾਮ ਤਿਸ ਨੋ ਆਖੀਐ ਜਿਸ ਸਿਸ[1] ਨ ਹੋਵੀ ਲੇਖ,
ਅਸਮਾਨ ਧਰਤੀ ਚਲਸੀ ਮੁਕਾਮ ਓਹੀ ਏਕ.
ਦਿਨ ਰਵਿ ਚਲੈ ਨਿਸ ਸਸਿ ਚਲੈ ਤਾਰਕਾ ਲਖ ਪਲੋਇ[2],
ਮੁਕਾਮ[3] ਓਹੀ ਏਕ ਹੈ, ਨਾਨਕਾ ਸਚ ਬੁਗੋਇ.

## (੩੯੩) ਕਰਤਾਰ ਹੀ ਸਰਵਗੁਣ ਭਰਪੂਰ ਹੈ

ਗਉੜੀ ਅਸਟਪਦੀ, ਮਹਲਾ ੫

ਸਭਿ ਗੁਣ ਕਿਸਹੀ ਨਾਹਿ, ਹਰਿ ਪੂਰ ਭੰਡਾਰੀਆ.

## (੩੯੪) ਕਰਤਾਰ ਕਾਦਰ ਹੈ

ਮਹਲਾ ੧, ਵਾਰ ਆਸਾ

ਕੁਦਰਤ ਦਿਸੈ ਕੁਦਰਤ ਸੁਣੀਐ, ਕੁਦਰਤ ਭਉ ਸੁਖਸਾਰ,
ਕੁਦਰਤ ਪਾਤਾਲੀ ਆਕਾਸੀ, ਕੁਦਰਤ ਸਰਬ ਆਕਾਰ,
ਕੁਦਰਤ ਵੇਦ ਪੁਰਾਣ ਕਤੇਬਾ, ਕੁਦਰਤ ਸਰਬ ਵੀਚਾਰ,
ਕੁਦਰਤ ਖਾਣਾ ਪੀਣਾ ਪੈਨਣ, ਕੁਦਰਤ ਸਰਬ ਪਿਆਰ,
ਕੁਦਰਤ ਜਾਤੀ ਜਿਨਸੀ ਰੰਗੀ, ਕੁਦਰਤ ਜੀਅ ਜਹਾਨ,
ਕੁਦਰਤ ਨੇਕੀਆ ਕੁਦਰਤ ਬਦੀਆ, ਕੁਦਰਤ ਮਾਨ ਅਭਿਮਾਨ,
ਕੁਦਰਤ ਪਉਣ ਪਾਣੀ ਬੈਸੰਤਰ, ਕੁਦਰਤ ਧਰਤੀ ਖਾਕ,
ਸਭ ਤੇਰੀ ਕੁਦਰਤ, ਤੂੰ ਕਾਦਰ ਕਰਤਾ, ਪਾਕੀਨਾਈ ਪਾਕ.

---

੧ ਸੀਸ.
੨ ਦਿਣ ਅਤੇ ਸੂਰਯ, ਰਾਤ੍ਰੀ ਅਰ ਚੰਦ੍ਰਮਾ, ਤਥਾ ਲੱਖਾਂ ਤਾਰੇ, ਸਭ ਚਲਾਯਮਾਨ ਅਰਥਾਤ ਵਿਨਸਨਹਾਰ ਹੈਨ.
੩ ਨਿਤਯ ਇਸਥਿਤ, ਅਵਿਨਾਸੀ.

## (੩੯੫) ਕਰਤਾਰ ਚਿਤ੍ਰਕਾਰ ਹੈ

ਗਉੜੀ, ਬਾਵਨਅਖਰੀ, ਕਬੀਰ

ਚਚਾ, ਰਚਿਤ ਚਿਤ੍ਰ ਹੈ ਭਾਰੀ[1], ਤਜ ਚਿਤ੍ਰਹਿ ਚੇਤਹੁ ਚਿਤਕਾਰੀ[2],
ਚਿਤ੍ਰ ਬਿਚਿਤ੍ਰ ਇਹੈ ਅਵਝੇਰਾ[3], ਤਜ ਚਿਤ੍ਰੈ ਚਿਤ ਰਾਖ ਚਿਤੇਰਾ.

## (੩੯੬) ਕਰਤਾਰ ਜਨਮ ਮਰਨ ਤੋਂ ਰਹਿਤ ਹੈ

ਗਉੜੀ, ਕਬੀਰ

ਸੰਕਟ ਨਹੀ ਪਰੈ, ਜੋਨਿ ਨਹਿ ਆਵੈ, ਨਾਮ ਨਿਰੰਜਨ ਜਾਕੋ ਰੇ,
ਕਬੀਰ ਕੋ ਸੁਆਮੀ ਐਸੋ ਠਾਕੁਰ, ਜਾਕੋ ਮਾਈ ਨ ਬਾਪੋ ਰੇ.

ਆਸਾ ਮਹਲਾ ੧

ਨਾ ਓਹ ਮਰੈ ਨਾ ਹੋਵੈ ਸੋਗ, ਦੇਂਦਾ ਰਹੈ, ਨ ਚੂਕੈ ਭੋਗ[4].

ਮਾਰੂ ਮਹਲਾ ੧ ਸੋਲਹੇ

ਤੂੰ ਅਕਾਲਪੁਰਖ ਨਾਹੀ ਸਿਰ ਕਾਲਾ, ਤੂੰ ਪੁਰਖ ਅਲੇਪ ਅਗੰਮ ਨਿਰਾਲਾ.

ਮਹਲਾ ੫, ਵਾਰ ਮਾਰੂ ੨

ਤੂੰ ਪਾਰਬ੍ਰਹਮ ਪਰਮੇਸਰ, ਜੋਨਿ ਨ ਆਵਹੀ,
ਤੇਰਾ ਰੂਪ ਨ ਜਾਈ ਲਖਿਆ, ਕਿਉ ਤੁਝਹਿ ਧਿਆਵਹੀ,
ਤੂੰ ਸਭ ਮਹਿ ਵਰਤਹਿ ਆਪ, ਕੁਦਰਤ ਦੇਖਾਵਹੀ,

---

੧ ਏਹ ਸੰਸਾਰ ਰੂਪੀ ਵਡੀ ਅਦਭੁਤ ਤਸਵੀਰ ਬਣੀ ਹੋਈ ਹੈ.
੨ ਤਸਵੀਰ ਦੀ ਖੂਬੀ ਦਾ ਧਯਾਨ ਛੱਡਕੇ ਚਿਤ੍ਰਕਾਰ (ਮੁਸੱਵਰ) ਵੱਲ ਧਯਾਨ ਕਰੋ.
੩ ਇਹ ਸੰਸਾਰ ਰੂਪੀ ਚਿੱਤ੍ਰ ਅਤੀ ਵਿਚਿਤ੍ਰ ਅਰ ਅਕਲ ਨੂੰ ਹੈਰਾਨ ਕਰਨ ਵਾਲੀ ਗੁੰਝਲ ਹੈ.
੪ ਜੀਵਾਂ ਨੂੰ ਦਿੰਦਾ ਰਹਿੰਦਾ ਹੈ, ਉਨ੍ਹਾਂ ਦੀ ਰੋਜ਼ੀ ਦੇਣੋਂ ਚੁਕਦਾ ਨਹੀਂ.

ਭੈਰਉ ਮਹਲਾ ੫
ਸਗਲੀ ਥੀਤਿ ਪਾਸ ਡਾਰ ਰਾਖੀ[੧]!
ਅਸਟਮਿ ਥੀਤਿ ਗੋਬਿੰਦ ਜਨਮਾ ਸੀ[੨]!
ਭਰਮ ਭੂਲੇ ਨਰ ਕਰਤ ਕਚਰਾਇਣ[੩],
ਜਨਮ ਮਰਣ ਤੇ ਰਹਿਤ ਨਾਰਾਇਣ.
ਕਰ ਪੰਜੀਰ ਖਵਾਇਓ ਚੋਰ[੪], ਓਹ ਜਨਮ ਨ ਮਰੈ, ਰੇ ਸਾਕਤ ਢੋਰ!
ਸਗਲ ਪਰਾਧ ਦੇਹ ਲੋਰੋਨੀ[੫],
ਸੋ ਮੁਖ ਜਲਉ ਜਿਤੁ ਕਹਹਿ,—"ਠਾਕੁਰ ਜੋਨੀ."
ਜਨਮ ਨ ਮਰੈ, ਨ ਆਵੈ ਨ ਜਾਇ, ਨਾਨਕ ਕਾ ਪ੍ਰਭੁ ਰਹਿਓ ਸਮਾਇ.

## (੩੯੭) ਕਰਤਾਰ ਦਾ ਹੁਕਮ ਮੰਨਣਾ

ਜਪੁ
ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ.

ਮਹਲਾ ੩, ਵਾਰ ਸਿਰੀਰਾਗ
ਹੁਕਮ ਨ ਜਾਣੈ ਬਹੁਤ ਰੋਵੈ, ਅੰਦਰ ਧੋਖਾ ਨੀਂਦ ਨ ਸੋਵੈ.
ਜੇ ਧਨ ਖਸਮੈ ਚਲੈ ਰਜਾਈ[੬], ਦਰ ਘਰ ਸੋਭਾ ਮਹਿਲ ਬੁਲਾਈ.

---

੧ ਹੋਰ ਸਭ ਤਿਥਾਂ ਕਿਨਾਰੇ ਕਰ ਦਿੱਤੀਆਂ!
੨ ਆਖਦੇ ਹਨ ਭਾਦ੍ਰੋਂ ਵਦੀ ੮ ਨੂੰ ਗੋਬਿੰਦ (ਪਰਮੇਸ਼ੁਰ) ਨੇ ਜਨਮਧਾਰਿਆ ਸੀ.
੩ ਬਕਬਾਦ. ਦੰਦਕਥਾ.
੪ ਪੰਜੀਰੀ (ਬਾਲਭੋਗ) ਬਣਾਕੇ, ਦਰਵਾਜ਼ੇ ਬੰਦ ਕਰਕੇ ਠਾਕੁਰ ਨੂੰ ਖਵਾਉਂਦੇ ਹਨ.
੫ ਸਾਰੇ ਅਪ੍ਰਾਧਾਂ ਤੋਂ ਵਧਕੇ ਗੁਨਾਹ ਹੈ ਜੋ ਕਰਤਾਰ ਨੂੰ ਰੋਂਦਾਹੋਯਾ ਬਾਲਕ ਮੰਨਕੇ ਚੁਪ ਕਰਾਉਣ ਲਈ ਲੋਰੀ ਦਿੰਦੇ ਹਨ.
੬ ਜੋ ਇਸਤ੍ਰੀ ਖ਼ਸਮ ਦੀ ਰਜ਼ਾ ਵਿਚ ਚੱਲੇ.

ਮਾਝ ਮਹਲਾ ੫

ਸੋਈ ਸਿਆਣਾ, ਸੋ ਪਤਵੰਤਾ, ਹੁਕਮ ਲਗੈ ਜਿਸ ਮੀਠਾ ਜੀਉ.

ਮਹਲਾ ੨, ਵਾਰ ਮਾਝ

ਨਾਨਕ ਹੁਕਮ ਪਛਾਣਕੈ ਤਉ ਖਸਮੈ ਮਿਲਣਾ.

ਗਉੜੀ ਮਹਲਾ ੫

ਮਨ ਕੀ ਮਤਿ ਤਿਆਗਹੁ, ਹਰਿਜਨ, ਹੁਕਮਬੂਝ ਸੁਖ ਪਾਈਐ ਰੇ,
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ, ਸੁਖ ਦੁਖ ਓਹੀ ਧਿਆਈਐ ਰੇ.

ਆਸਾ ਮਹਲਾ ੫

ਇਹੀ ਆਚਾਰ ਇਹੀ ਬਿਉਹਾਰਾ,
ਆਗਿਆ ਮਾਨ ਭਗਤਿ ਹੋਇ ਤੁਮਾਰੀ,
ਜੋ ਇਹੁ ਮੰਤ੍ਰ ਕਮਾਵੈ ਨਾਨਕ, ਸੋ ਭਉਜਲ ਪਾਰਉਤਾਰੀ,

ਮਹਲਾ ੫, ਵਾਰੀ ਗੂਜਰੀ ੨

ਜਿਉ ਜਿਉ ਤੇਰਾ ਹੁਕਮ ਤਿਵੈਤਿਵ ਹੋਵਣਾ,
ਜਹਿ ਜਹਿ ਰਖਹਿ ਆਪ ਤਹਿ ਜਾਇਖੜੋਵਣਾ.

ਮਾਰੂ ਮਹਲਾ ੧

ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰ ਇੰਦ ਤਪੈ ਭੇਖਾਰੀ,
ਮਾਨੈ ਹੁਕਮ ਸੋਹੈ ਦਰ ਸਾਚੈ, ਆਕੀ ਮਰਹਿ ਅਫਾਰੀ[੧].

## (੩੯੮) ਕਰਤਾਰ ਦਾ ਕਰਮ (ਰਹਿਮ)

ਕਰਤਾਰ ਨਾਲ ਲੇਖਾ ਕੀਤੇ ਪੂਰਾ ਨਹੀਂ ਪਟਦਾ, ਉਸਦੇ ਕਰਮ ਨਾਲ ਹੀ ਛੁਟਕਾਰਾ ਹੈ.

ਗਉੜੀ ਮਹਲਾ ੫

ਦੂਖ ਦਰਦ ਬਿਨਸੇ ਭੈ ਭਰਮ, ਆਵਣ ਜਾਣ ਰਖੇ ਕਰ ਕਰਮ[੨].

---

੧ ਅਭਿਮਾਨ ਵਿੱਚ.

੨ ਕ੍ਰਿਪਾ .

ਗਉੜੀ ਸੁਖਮਨੀ, ਮਹਲਾ ੫

ਨਾਨਕ ਰਾਖਲੇਹੁ ਆਪਨ ਕਰ ਕਰਮ.

ਤਿਲੰਗ ਮਹਲਾ ੫

ਰਹਿਮ ਤੇਰੀ ਸੁਖ ਪਾਇਆ, ਸਦਾ ਨਾਨਕ ਕੀ ਅਰਦਾਸ.

ਰਾਮਕਲੀ ਮਹਲਾ ੫

ਨਾਨਕ ਤਰੀਐ ਤੇਰੀ ਮਿਹਰ.

ਰਾਮਕਲੀ ਮਹਲਾ ੫

ਗਊ ਕਉ ਚਾਰੇ ਸਾਰਦੂਲ[੧], ਕਉਡੀ ਕਾ ਲਖ ਹੂਆ ਮੂਲ[੨].
ਬਕਰੀ ਕਉ ਹਸਤੀ ਪ੍ਰਤਿਪਾਲੇ, ਅਪਨਾ ਪ੍ਰਭੁ ਨਦਰ ਨਿਹਾਲੇ.
ਕ੍ਰਿਪਾਨਿਧਾਨ, ਪ੍ਰੀਤਮ ਪ੍ਰਭੁ ਮੇਰੇ, ਬਰਨ ਨ ਸਾਕਉ ਬਹੁ ਗੁਨ ਤੇਰੇ.
ਦੀਸਤ ਮਾਸ ਨ ਖਾਇ ਬਿਲਾਈ, ਮਹਾ ਕਸਾਬ ਛੁਰੀ ਸਟਪਾਈ.
ਕਰਣਕਾਰਣ ਪ੍ਰਭੁ ਹਿਰਦੈ ਵੂਠਾ, ਫਾਥੀ ਮਛਲੀ ਕਾ ਜਾਲਾ ਤੂਟਾ.
ਸੂਕੇ ਕਾਸਟ ਹਰੇ ਚਲੂਲ[੩], ਊਚੈਥਲ ਫੂਲੇ ਕਮਲ ਅਨੂਪ.
ਅਗਨਿ ਨਿਵਾਰੀ ਸਤਗੁਰੁ ਦੇਵ, ਸੇਵਕ ਅਪਨੀ ਲਾਇਓ ਸੇਵ.
ਅਕਿਰਤਘਣਾ ਕਾ ਕਰੈ ਉਧਾਰ, ਪ੍ਰਭੁ ਮੇਰਾ ਹੈ ਸਦਾ ਦਇਆਰ.
ਸੰਤਜਨਾ ਕਾ ਸਦਾ ਸਹਾਈ, ਚਰਨਕਮਲ ਨਾਨਕ ਸਰਣਾਈ.

ਭੈਰਉ ਮਹਲਾ ੫

ਜਿਸਨੋ ਕਰਮ ਕਰੈ ਕਰਤਾਰ, ਸਾਧੁਸੰਗ ਹੋਇ ਤਿਸੈ ਉਧਾਰ.

## (੩੯੯) ਕਰਤਾਰ ਦਾਤਾ ਹੈ

ਸਿਰੀਰਾਗ ਮਹਲਾ ੫

ਥਾਨ ਥਨੰਤਰ ਰਵਰਹਿਆ ਪਾਰਬ੍ਰਹਮ ਪ੍ਰਭੁ ਸੋਇ,
ਸਭਨਾ ਦਾਤਾ ਏਕ ਹੈ, ਦੂਜਾ ਨਾਹੀ ਕੋਇ.

---

੧ ਸਿੰਹ. ਕੇਸ਼ਰੀ.
੨ ਮੁੱਲ. ਕੀਮਤ.
੩ ਗਾੜ੍ਹੇ ਹਰੇ. ਲਹਿਲਹਾਉਂਦੇ.

ਮਾਝ ਮਹਲਾ ੩ ਅਸਟਪਦੀ

ਪਹਿਲੋਦੇ ਤੈ ਰਿਜਕ ਸਮਾਹਾ[੧], ਪਿਛੋਂਦੇ ਤੈ ਜੰਤ ਉਪਾਹਾ[੨],
ਤੁਧ ਜੇਵਡ ਦਾਤਾ ਅਵਰ ਨ, ਸੁਆਮੀ, ਲਵੈ ਨ ਕੋਈ ਲਾਵਣਿਆ[੩].

ਗਉੜੀ ਬਾਵਨਅਖਰੀ, ਮਹਲਾ ੫

ਦਦਾ, ਦਾਤਾ ਏਕ ਹੈ ਸਭ ਕਉ ਦੇਵਨਹਾਰ,
ਦੇਂਦੇ ਤੋਟ ਨ ਆਵਈ, ਅਗਨਤ ਭਰੇ ਭੰਡਾਰ.

ਗਉੜੀ ਸੁਖਮਨੀ ਮਹਲਾ ੫

ਮਾਨੁਖ ਕੀ ਟੇਕ ਬਿਰਥੀ ਸਭ ਜਾਨ, ਦੇਵਨ ਕਉ ਏਕੈ ਭਗਵਾਨ[੪],
ਜਿਸ ਕੈ ਦੀਐ ਰਹੈ ਅਘਾਇ, ਬਹੁਰ ਨ ਤ੍ਰਿਸਨਾ ਲਾਗੈ ਆਇ.

ਗੂਜਰੀ ਮਹਲਾ ੧, ਅਸਟਪਦੀ

ਪਵਣ ਪਾਣੀ ਅਗਨਿ ਤਿਨ ਕੀਆ, ਬ੍ਰਹਮਾ ਬਿਸਨੁ ਮਹੇਸ ਅਕਾਰ,
ਸਰਬੇ ਜਾਚਕ, ਤੂੰ ਪ੍ਰਭੁ ਦਾਤਾ, ਦਾਤ ਕਰੈ ਅਪਨੇ ਬੀਚਾਰ,
ਕੋਟ ਤੇਤੀਸ ਜਾਚਹਿ, ਪ੍ਰਭੁ ਨਾਇਕ, ਦੇਦੇ ਤੋਟ ਨਾਹੀ ਭੰਡਾਰ.

ਪੌੜੀ, ਮਹਲਾ ੪, ਵਾਰ ਬਿਹਾਗੜਾ

ਤੂੰ ਭੰਨਣ ਘੜਣ ਸਮਰਥ ਦਾਤਾਰ ਹਰਿ,
ਤੁਧ ਅਗੈ ਮੰਗਣ ਨੋ ਹਥਜੋੜ ਖਲੀ ਸਭ ਹੋਈ.
ਤੁਧ ਜੇਵਡ ਦਾਤਾਰ ਮੈ ਕੋਈ ਨਦਰ ਨ ਆਵਈ, ਤੁਧ ਸਭਸੈਨੋ
ਦਾਨ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ.

---

੧ ਪਹੁੰਚਾਯਾ ਹੈ, ਜਮਾਂ ਕਰਿਆ ਹੈ.
੨ ਉਤਪੰਨ ਕੀਤਾ.
੩ ਤੇਰੀ ਤੁੱਲਤਾ ਕਿਸੇ ਨੂੰ ਨਹੀਂ ਦਿੱਤੀ ਜਾਸਕਦੀ.
੪ ਭਗ ਨਾਮ ਪ੍ਰਕਾਸ਼ ਔਰ ਗ੍ਯਾਨ ਦਾ ਹੈ. ਸਭ ਦਾ ਪ੍ਰਕਾਸ਼ਕ ਔਰ ਨਿੱਤਗ੍ਯਾਨਸਰੂਪ ਵਾਹਗੁਰੂ ਹੈ. ਸੰਸਕ੍ਰਿਤ ਦੇ ਵਿਦ੍ਵਾਨਾਂ ਨੇ—ਏਸ਼੍ਵਰਯ, ਬਲ, ਯਸ਼, ਸ਼੍ਰੀ ਗ੍ਯਾਨ, ਅਰ ਵੈਰਾਗ, ਇਨਾਂ ਛੀ ਗੁਣਾਂ ਦੇ ਧਾਰਨ ਕਰਣਵਾਲੇ ਦਾ ਨਾਮ "ਭਗਵ੍ਵਾਨ" ਮੰਨਿਆ ਹੈ.

ਸੋਰਠ ਮਹਲਾ ੫

ਕਿਸ ਹਉ ਜਾਚੀ, ਕਿਸ ਆਰਾਧੀ, ਜਾ ਸਭਕੋ ਕੀਤਾ ਹੋਸੀ?
ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ.
ਨਿਰਭਉ ਨਿਰੰਕਾਰ ਭਵਖੰਡਨ, ਸਭ ਸੁਖ ਨਵਨਿਧਿ ਦੇਸੀ.
ਹਰਿ ਜੀਉ, ਤੇਰੀ ਦਾਤੀ ਰਾਜਾ,
ਮਾਣਸ ਬਪੁੜਾ[1] ਕਿਆਸਾਲਾਹੀ ਕਿਆ ਤਿਸਕਾ ਮੁਹਤਾਜਾ?

ਪੌੜੀ, ਮਹਲਾ ੪, ਵਾਰ ਸੋਰਠ

ਰੈਣ ਦਿਨਸ ਪਰਭਾਤ ਤੂਹੈਹੀ ਗਾਵਣਾ,
ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ,
ਤੂੰ ਦਾਤਾ ਦਾਤਾਰ, ਤੇਰਾ ਦਿਤਾ ਖਾਵਣਾ.

ਮਹਲਾ ੨, ਵਾਰ ਸਾਰੰਗ

ਨਾਨਕ, ਏਕੀਬਾਹਰਾ ਦੂਜਾ ਦਾਤਾ ਨਾਹਿ.
ਕਰਤਾ ਸੋ ਸਾਲਾਹੀਐ ਜਿਨ ਕੀਤਾ ਅਕਾਰ,
ਦਾਤਾ ਸੋ ਸਾਲਾਹੀਐ, ਜਿ ਸਭਸੈ ਦੇਇ ਅਧਾਰ.

ਸਲੋਕ ਮਹਲਾ ੯

ਜਗਤ ਭਿਖਾਰੀ ਫਿਰਤ ਹੈ ਸਭ ਦੋ ਦਾਤਾ ਰਾਮ,
ਕਹੁ ਨਾਨਕ ਮਨ ਸਿਮਰ ਤਿਹ ਪੂਰਨ ਹੋਵਹਿ ਕਾਮ.

## (੪੦੦) ਕਰਤਾਰ ਦਾ ਦਰਬਾਰ

ਗੁਰੁਮਤ ਵਿੱਚ ਕਿਸੇ ਖਾਸ ਸਥਾਨ ਵਿਖੇ ਕਰਤਾਰ ਦਾ ਦਰਬਾਰ ਨਹੀਂ, ਕਿੰਤੂ ਰੂਪਕ ਅਲੰਕਾਰ ਦ੍ਵਾਰਾ ਉਸਦੀ ਨਜਾਯਸ਼ਾਲਾ ਦਾ ਵਰਣਨ ਹੈ.

ਜਪੁ

ਕਰਮੀ ਕਰਮੀ ਹੋਇ ਵੀਚਾਰ[2], ਸਚਾ ਆਪ ਸਚਾ ਦਰਬਾਰ.

---

੧ ਬੇਚਾਰਾ.

੨ ਕਰਮਾਨੁਸਾਰ ਜੀਵਾਂ ਦਾ ਫੈਸਲਾ.

ਵਡਹੰਸ ਮਹਲਾ ੩, ਛੰਤ

ਖੋਟੇ ਖਰੇ ਸਭ ਪਰਖੀਅਨ ਤਿਤ ਸਚੈ ਕੇ ਦਰਬਾਰਾ ਰਾਮ.

ਪਉੜੀ ਮਹਲਾ ੫, ਵਾਰ ਰਾਮਕਲੀ ੨

ਵਡਾ ਤੇਰਾ ਦਰਬਾਰ ਸਚਾ ਤੁਧ ਤਖਤ,
ਸਿਰ ਸਾਹਾ ਪਾਤਸਾਹ ਨਿਹਚਲ ਚਉਰ ਛਤ[1].
ਸਹੀ ਤੇਰਾ ਫੁਰਮਾਨ ਕਿਨੈ ਨ ਫੇਰੀਐ,
ਕਾਰਣ ਕ਼ਰਣ ਕਰੀਮ ਕੁਦਰਤ ਤੇਰੀਐ.

ਬਸੰਤ ਹਿੰਡੋਲ ਮਹਲਾ ੧

ਜਿਨ ਕਉ ਤਖਤ ਮਿਲੈ ਵਡਿਆਈ, ਗੁਰੁਮੁਖ ਸੇ ਪਰਧਾਨ ਕੀਏ,
ਪਾਰਸ ਭੇਟ ਭਏ ਸੇ ਪਾਰਸ ਨਾਨਕ ਹਰਿ ਗੁਰੁ ਸੰਗ ਥੀਏ.

## (੪੦੧) ਕਰਤਾਰ ਦਾ ਨਿਆਉਂ

ਪਉੜੀ ਮਹਲਾ ੪, ਵਾਰ ਸਿਰੀਰਾਗ

ਹਰਿ ਆਪ ਬਹਿ ਕਰੇ ਨਿਆਉ, ਕੂੜਿਆਰ ਸਭ ਮਾਰਕਢੋਇ,
ਸਚਿਆਰਾ ਦੇਇ ਵਡਿਆਈ ਹਰਿ ਧਰਮਨਿਆਉ[2] ਕੀਓਇ.

ਪਉੜੀ ਮਹਲਾ ੪, ਵਾਰ ਸਿਰੀਰਾਗ

ਸਚਾ ਸਾਹਿਬ ਸਚ ਨਿਆਉ, ਪਾਪੀ ਨਰ ਹਾਰਦਾ.

(੪੦੨) ਮਾਝ ਅਸਟਪਦੀ ਮਹਲਾ ੩

ਮੇਰਾ ਪ੍ਰਭੁ ਨਿਰਮਲ ਅਗਮ ਅਪਾਰਾ, ਬਿਨ ਤਕੜੀ ਤੋਲੈ ਸੰਸਾਰਾ[3].

---

੧ ਛਤ੍ਰ.

੨ ਪੱਖਪਾਤ ਬਿਨਾ.

੩ ਕੁਰਾਨ ਦੇ ਕਥਨ ਅਨੁਸਾਰ ਤਰਾਜ਼ੂ ਨਾਲ ਕਰਮਫਲ ਨਹੀਂ ਤੋਲਦਾ, ਕਯੋਂਕਿ ਓਹ ਸਰਵਗ੍ਯ ਹੈ. ਦੇਖੋ ਇਸ ਵਿਸ਼ਯ ਕੁਰਾਨ, ਸੂਰਤ ਅੰਬੀਆ, ਆਯਤ ੪੭.

(੪੦੩) ਮਹਲਾ ੪, ਵਾਰ ਗਉੜੀ ੧

ਗਲਾ ਉਪਰ ਤਪਾਵਸ ਨ ਹੋਈ, ਵਿਸ ਖਾਧੀ ਤਤਕਾਲ ਮਰਜਾਏ.
ਭਾਈ, ਵੇਖਹੁ ਨਿਆਉ ਸਚ ਕਰਤੇ ਕਾ,
ਜੇਹਾ ਕੋਈ ਕਰੇ ਤੇਹਾ ਕੋਈ ਪਾਏ[1].

ਬਿਹਾਗੜਾ ਮਹਲਾ ੫

ਸਚ ਕਹੈ ਨਾਨਕ ਸੁਣਹੁ ਸੰਤਹੁ, ਹਰਿ ਵਰਤੈ ਧਰਮਨਿਆਏ.

ਸੋਰਠ ਮਹਲਾ ੫

ਤਹਿ ਸਾਚਨਿਆਇ ਨਿਬੇਰਾ[2], ਊਹਾ ਸਮ ਠਾਕੁਰ ਸਮ ਚੇਰਾ.
ਅੰਤਰਜਾਮੀ ਜਾਨੈ, ਬਿਨ ਬੋਲਤ ਆਪ ਪਛਾਨੈ[3].

ਪਉੜੀ ਮਹਲਾ ੩, ਵਾਰ ਰਾਮਕਲੀ ੧

ਸਚਾ ਆਪ ਤਖਤ ਸਚਾ, ਬਹਿ ਸਚਾ ਕਰੇ ਨਿਆਉ.

---

੧ ਪਰਾਣੇ ਸਮੇਂ ਵਿੱਚ "ਦਿਵ੍ਯ ਨ੍ਯਾਯ" ਹੋਯਾ ਕਰਦਾ ਸੀ, ਜਿਸ ਦੇ ਜਲ ਦਿਵ੍ਯ, ਅਗਨਿ ਦਿਵ੍ਯ, ਅਰ ਵਿਸ਼ ਦਿਵ੍ਯ ਆਦਿਕ ਕਈ ਭੇਦ ਸੇ. ਸੱਚੇ ਝੂਠੇ ਦੀ ਪਰੀਖ੍ਯਾ ਕਰਣ ਵਾਸਤੇ ਅਲਪਗ੍ਯ ਜੱਜ ਹੁਕਮ ਦਿੰਦਾ ਸੀ ਕਿ ਦੋਹਾਂ ਨੂੰ ਪਾਣੀ ਵਿੱਚ ਸਿਟ ਦਿਓ, ਅੱਗ ਵਿੱਚ ਪਾਓ, ਅਥਵਾ—ਅਗਨੀਜੇਹੇ ਤਪਾਏਹੋਏ ਲੋਹੇ ਦੇ ਗੋਲੇ ਹੱਥਾਂ ਉੱਤੇ ਰੱਖੋ, ਔਰ ਜ਼ਹਿਰ ਖਵਾਓ, ਆਦਿਕ. ਗੁਰੂ ਸਾਹਿਬ ਕਥਨ ਕਰਦੇ ਹਨ ਕਿ ਐਸੀਆਂ ਭ੍ਰਮ ਕਲਪਿਤ ਗੱਲਾਂ ਨਾਲ ਸੱਚਾ ਇਨਸਾਫ (ਤਪਾਵਸ) ਨਹੀਂ ਹੋ ਸਕਦਾ, ਕ੍ਯੋਂਕਿ ਵਿਸ਼ ਖਾਣ ਨਾਲ ਹਰੇਕ ਆਦਮੀ ਤੱਤਕਾਲ ਮਰਜਾਂਦਾ ਹੈ, ਅਰ ਜ਼ਹਿਰ ਦਾ ਅਸਰ ਧਰਮੀ ਔਰ ਅਧਰਮੀ ਦੇ ਮੇਦੇ ਪਰ ਇੱਕੋਜੇਹਾ ਹੁੰਦਾ ਹੈ. ਸਾਰੇ ਸਰਵਗ੍ਯ ਸ੍ਵਾਮੀ ਦਾ ਐਸਾ ਸੱਚਾ ਧਰਮਨ੍ਯਾਯ ਹੈ ਕਿ ਜੈਸਾ ਕਰਮ ਕੋਈ ਕਰਦਾ ਹੈ ਉਸ ਦੇ ਅਨੁਸਾਰ ਫਲ ਪਾਉਂਦਾ ਹੈ.

੨ ਫ਼ੈਸਲਾ.

੩ ਭਾਵ ਏਹ ਹੈ ਕਿ ਬ੍ਯਾਨ, ਗਵਾਹੀ ਅਰ ਸਿਫਾਰਸ਼ ਦੀ ਓਥੇ ਲੋੜ ਨਹੀਂ, ਅਰ ਨਾ ਕਾਨੂੰਨੀ ਚਰਚਾ ਨਾਲ ਕੰਮ ਬਣਦਾ ਹੈ.

# (੪੦੪) ਕਰਤਾਰ ਦਾ ਪੱਖ

ਆਸਾ ਮਹਲਾ ੪

ਕਿਸਹੀ ਧੜਾ[1] ਕੀਆ ਮਿਤ੍ਰ ਸੁਤ ਨਾਲ ਭਾਈ,
ਕਿਸਹੀ ਧੜਾ ਕੀਆ ਕੁੜਮ ਸਕੇ ਨਾਲ ਜਵਾਈ,
ਕਿਸਹੀ ਧੜਾ ਕੀਆ ਸਿਕਦਾਰ, ਚਉਧਰੀ ਨਾਲ ਆਪਣੈ ਸੁਆਈ,
ਹਮਰਾ ਧੜਾ ਹਰਿ ਰਹਿਆ ਸਮਾਈ.
ਹਮ ਹਰਿ ਸਿਉ ਧੜਾ ਕੀਆ, ਮੇਰੀ ਹਰਿ ਟੇਕ,
ਮੈ ਹਰਿ ਬਿਨ ਪਖ ਧੜਾ ਅਵਰ ਨ ਕੋਈ,
ਹਉ ਹਰਿਗੁਨ ਗਾਵਾਂ ਅਸੰਖ ਅਨੇਕ.
ਜਿਨ ਸਿਉ ਧੜੇ ਕਰਹਿ ਸੇ ਜਾਹਿ,
ਝੂਠਧੜੇ ਕਰ ਪਛੋਤਾਹਿ,
ਥਿਰ ਨ ਰਹਹਿ ਮਨ ਖੋਟ ਕਮਾਹਿ,
ਹਮ ਹਰਿ ਸਿਉ ਧੜਾ ਕੀਆ ਜਿਸ ਦਾ ਕੋਈ ਸਮਰਥ ਨਾਹਿ[2]
ਏਹੁ ਸਭ ਧੜੇ ਮਾਇਆਮੋਹ ਪਸਾਰੀ,
ਮਾਇਆ ਕਉ ਲੂਝਹਿ ਗਾਵਾਰੀ,
ਜਨਮ ਮਰਹਿ ਜੂਐ ਬਾਜੀ ਹਾਰੀ,
ਹਮਰੈ ਹਰਿਧੜਾ ਜਿ ਹਲਤ ਪਲਤ ਸਭ ਸਵਾਰੀ
ਕਲਿਜੁਗ ਮਹਿ ਧੜੇ ਪੰਚਚੋਰ ਝਗੜਾਏ,
ਕਾਮ ਕ੍ਰੋਧ ਲੋਭ ਮੋਹ ਅਭਿਮਾਨ ਵਧਾਏ,
ਹਮਰਾ ਹਰਿਧੜਾ ਜਿਨ ਏਹ ਧੜੇ ਸਭਿ ਗਵਾਏ.
ਮਿਥਿਆ ਦੂਜਾਭਾਉ ਧੜੇ ਬਹਿ ਪਾਵੈ,

---

੧ ਪੱਖ. ਜਥੇਬੰਦੀ.
੨ ਜਿਸ ਦਾ ਮੁਕਾਬਲਾ ਕਰਣ ਨੂੰ ਕੋਈ ਸਮਰਥ ਨਹੀਂ.

ਪਰਾਇਆ ਛਿਦ੍ਰ ਅਟਕਲੈ[1], ਆਪਣਾ ਅਹੰਕਾਰ ਵਧਾਵੈ,
ਜੈਸਾ ਬੀਜੈ ਤੈਸਾ ਖਾਵੈ,
ਜਨ ਨਾਨਕ ਕਾ ਹਰਿਧੜਾ ਧਰਮ, ਸਭ ਸ੍ਰਿਸਟਿ ਜਿਣ ਆਵੈ[2].

## (੪੦੫) ਕਰਤਾਰ ਦਾ ਬਿਰਦ

ਵਿਰਦ ਦਾ ਅਰਥ ਨਿੱਤਕਰਮ ਹੈ. ਸ਼ਰਣਾਗਤ ਦਾਸਾਂ ਦੀ ਰਖ੍ਯਾ ਕਰਣੀ ਵਾਹਿਗੁਰੂ ਦਾ ਬਿਰਦ ਹੈ.

ਸਿਰੀਰਾਗ ਮਹਲਾ ੧ (ਜੋਗੀ ਅੰਦਰ)

ਮੇਰੇ ਗੁਣ ਅਵਗੁਣ ਨ ਬੀਚਾਰਿਆ,
ਪ੍ਰਭੁ ਅਪਣਾ ਬਿਰਦ ਸਮਾਰਿਆ,
ਕੰਠ ਲਾਇਕੈ ਰਖਿਓਨ, ਲਗੈ ਨ ਤਤੀਵਾਉ ਜੀਉ.

ਬਿਹਾਗੜਾ ਛੰਤ ਮਹਲਾ ੫

ਜੋ ਸਰਣ ਆਵੈ ਤਿਸੁ ਕੰਠ ਲਾਵੈ, ਇਹੁ ਬਿਰਦ ਸੁਆਮੀ ਸੰਦਾ[3].

ਧਨਾਸਰੀ, ਨਾਮਦੇਵ

ਪਤਿਤ ਪਾਵਨ, ਮਾਧਉ, ਬਿਰਦ ਤੇਰਾ.

## (੪੦੬) ਕਰਤਾਰ ਦਾ ਭਯ

ਮਾਰੂ ਮਹਲਾ ੫

ਡਰਪੈ ਧਰਤਿ ਅਕਾਸ ਨਖਤ੍ਰਾ[4], ਸਿਰ ਊਪਰ ਅਮਰ ਕਰਾਰਾ[5],
ਪਉਣ ਪਾਣੀ ਬੈਸੰਤਰ ਡਰਪੈ, ਡਰਪੈ ਇੰਦ੍ਰ ਬਿਚਾਰਾ.
ਏਕਾ ਨਿਰਭਉ, ਬਾਤ ਸੁਨੀ,

---

੧ ਜਾਚਦਾ ਹੈ. ਅੰਦਾਜ਼ਾ ਕਰਦਾ ਹੈ.
੨ ਸਾਡਾ ਪੱਖ ਕਰਤਾਰ ਅਤੇ ਸਤ੍ਯਧਰਮ ਹੈ, ਜੋ ਸਾਰੇ ਸੰਸਾਰ ਪਰ ਫ਼ਤੇ ਪਾਉਂਦਾ ਹੈ.
੩ ਦਾ.
੪ ਤਾਰਾ ਮੰਡਲ. ੫ ਕਰੜਾ. ਅਮਿਟ.

ਸੋ ਸੁਖੀਆ ਸੋ ਸਦਾ ਸੁਹੇਲਾ, ਜੋ ਗੁਰੁ ਮਿਲ ਗਾਇ ਗੁਨੀ.
ਦੇਹਧਾਰਿ ਅਰ ਦੇਵਾ ਡਰਪਹਿ, ਸਿਧ ਸਾਧਿਕ ਡਰਮੁਇਆ,
ਲਖ ਚਉਰਾਸੀਹ ਮਰ ਮਰ ਜਨਮੇ, ਫਿਰਫਿਰ ਜੋਨੀ ਜੋਇਆ.
ਰਾਜਸ ਸਾਤਕ ਤਾਮਸ ਡਰਪਹਿ, ਕੇਤੇ ਰੂਪ ਉਪਾਇਆ,
ਛਲ ਬਪੁਰੀ ਇਹੁ ਕੌਲਾ ਡਰਪੈ, ਅਤਿ ਡਰਪੈ ਧਰਮਰਾਇਆ.
ਸਗਲ ਸਮਗ੍ਰੀ ਡਰਹਿ ਬਿਆਪੀ, ਬਿਨ ਡਰ ਕਰਣੈਹਾਰਾ.
ਕਹੁ ਨਾਨਕ ਭਗਤਨ ਕਾ ਸੰਗੀ, ਭਗਤ ਸੋਹਹਿ ਦਰਬਾਰਾ.

## (੪੦੭) ਕਰਤਾਰ ਦਾ ਭਯ ਮੰਨਣਾ

ਮਹਲਾ ੩, ਵਾਰ ਮਾਝ

ਭੈ ਵਿਣ ਜੀਵਹਿ ਬਹੁਤ ਬਹੁਤ, ਖੁਸੀਆ ਖੁਸੀ ਕਮਾਇ,
ਨਾਨਕ ਭੈ ਵਿਣ ਜੇ ਮਰੈ, ਮੁਹਕਾਲੇ ਉਠਜਾਇ.

ਗਉੜੀ ਮਹਲਾ ੧

ਭੈ ਬਿਨ ਕੋਈ ਨ ਲੰਘਸਿ ਪਾਰ.

ਆਸਾ ਮਹਲਾ ੩, ਅਸਟਪਦੀ

ਭੈ ਬਿਨ ਲਾਗ ਨ ਲਗਈ, ਨਾ ਮਨ ਨਿਰਮਲ ਹੋਇ,
ਬਿਨ ਭੈ ਕਰਮ ਕਮਾਵਣੇ, ਝੂਠੇ ਠਾਉ ਨ ਕੋਇ.

ਮਹਲਾ ੩, ਵਾਰ ਗੂਜਰੀ ੧

ਭੈ ਵਿਚ ਬੈਸੇ, ਭੈ ਰਹੈ, ਭੈ ਵਿਚ ਕਮਾਵੈ ਕਾਰ,
ਐਥੈ ਸੁਖ ਵਡਿਆਈਆ, ਦਰਗਹਿ ਮੋਖਦੁਆਰ.

ਮਹਲਾ ੨, ਵਾਰ ਸੂਹੀ

ਜਿਨਾ ਭਉ ਤਿਨ ਨਾਹਿ ਭਉ, ਮੁਚ ਭਉ ਨਿਭਵਿਆਹ,

ਨਾਨਕ, ਏਹ ਪਟੰਤਰਾ ਤਿਤ ਦੀਬਾਣ ਗਇਆਹ[੧].

## (੪੦੯) ਕਰਤਾਰ ਦਾ ਰਾਜ

ਆਸਾ ਮਹਲਾ ੫

ਪੂਰਰਹਿਆ ਸਰਬ ਠਾਇ ਹਮਾਰਾ ਖਸਮ ਸੋਇ,
ਏਕ ਸਾਹਿਬ ਸਿਰ ਛਤ[੨], ਦੂਜਾ ਨਾਇ ਕੋਇ.

ਵਡਹੰਸ ਮਹਲਾ ੧, ਛੰਤ

ਹਉ ਬਲਿਹਾਰੀ ਸਾਚੇਨਾਵੈ,
ਰਾਜ ਤੇਰਾ ਕਬਹੁ ਨ ਜਾਵੈ,
ਰਾਜੋ ਤ ਤੇਰਾ ਸਦਾਨਿਹਚਲ, ਏਹ ਕਬਹੁ ਨ ਜਾਵਏ,
ਚਾਕਰ ਤ ਤੇਰਾ ਸੋਇ ਹੋਵੈ, ਜੋਇ ਸਹਿਜ ਸਮਾਵਏ,
ਦੁਸਮਨ ਤ ਦੂਖ ਨ ਲਗੈ ਮੂਲੇ, ਪਾਪ ਨੇੜ ਨ ਆਵਏ.

ਮਹਲਾ ੩, ਵਾਰ ਵਡਹੰਸ

ਨਿਹਚਲਰਾਜ ਹੈ ਸਦਾ ਤਿਸ ਕੇਰਾ, ਨਾ ਆਵੈ ਨਾ ਜਾਈ.

ਸਾਰੰਗ ਮਹਲਾ ੫, ਅਸਟਪਦੀ

ਗੁਸਾਈ, ਪ੍ਰਤਾਪ ਤੁਹਾਰੋ ਡੀਠਾ,
ਕਰਨ ਕਰਾਵਨ ਉਪਾਇ ਸਮਾਵਨ, ਸਗਲ ਛਤ੍ਰਪਤਿ ਬੀਠਾ[੩]
ਰਾਣਾ ਰਾਉ ਰਾਜ ਭਏ ਰੰਕਾ, ਉਨ ਝੂਠੇ ਕਹਿਣ ਕਹਾਇਓ,
ਹਮਰਾ ਰਾਜਨ ਸਦਾ ਸਲਾਮਤ, ਤਾਕਉ ਸਗਲ ਘਟਾ ਜਸ ਗਾਇਓ.

---

੧ ਜਿਨਾਂ ਨੂੰ ਕਰਤਾਰ ਦਾ ਭਯ ਹੈ, ਉਨਾਂ ਨੂੰ ਪਰਲੋਕ ਦਾ ਭਯ ਨਹੀਂ ਜੋ ਕਰਤਾਰ ਦਾ ਭਯ ਤਜਾਗਕੇ ਕੁਕਰਮਾਂ ਵਿਖੇ ਲਗਦੇ ਹਨ, ਉਨਾਂ ਲਈ ਭਾਰੀ ਡਰ ਹੈ ਏਹ ਨਿਰਣਯ ਕਰਤਾਰਦੇ ਦਰਬਾਰ ਵਿਖੇ ਪੇਸ਼ ਹੋਣ ਪਰ ਮਲੂਮ ਹੋਵੇਗਾ.

੨ ਛਤ੍ਰਧਾਰੀ ਇੱਕੋ ਚਕ੍ਰਵਰਤੀ ਹੈ.

੩ ਵਿਸ਼ਿਸ੍ਟ. ਸ਼ਿਰੋਮਣਿ. ਪ੍ਰਧਾਨ. ੨-ਮੌਸੂਫ਼.

ਉਪਮਾ ਸੁਨਹੁ, ਰਾਜਨ ਕੀ ਸੰਤਹੁ, ਕਹਿਤ ਜੇਤ ਪਾਹੂਚਾ[1],
ਬੇਸੁਮਾਰ ਵਡਸਾਹ ਦਾਤਾਰਾ ਊਚੇਹੀ ਤੇ ਊਚਾ.
ਪਵਨ ਪਰੋਇਓ ਸਗਲ ਅਕਾਰਾ, ਪਾਵਕ ਕਾਸਟ ਸੰਗੇ,
ਨੀਰ ਧਰਣਿ ਕਰ ਰਾਖੇ ਏਕਤ, ਕੋਇ ਨ ਕਿਸਹੀ ਸੰਗੇ.
ਘਟ ਘਟ ਕਥਾ ਰਾਜਨ ਕੀ ਚਾਲੈ, ਘਰ ਘਰ ਤੁਝੈ ਉਮਾਹਾ,
ਜੀਅ ਜੰਤ ਸਭ ਪਾਛੈ ਕਰਿਆ ਪ੍ਰਿਥਮੈ ਰਿਜਕ ਸਮਾਹਾ.
ਜੋ ਕਿਛੁ ਕਰਣਾ ਸੋ ਆਪੇ ਕਰਣਾ ਮਸਲਤ ਕਾਹੂ ਦੀਨੀ,
ਅਨਿਕ ਜਤਨ ਕਰ ਕਰਹਿ ਦਿਖਾਏ ਸਾਚੀ ਸਾਖੀ ਚੀਨੀ.
ਹਮ ਨਾਨੇ ਨੀਚ, ਤੁਮੇ ਵਡਸਾਹਿਬੁ, ਕੁਦਰਤ ਕਉਣ ਬੀਚਾਰਾ?
ਮਨ ਤਨ ਸੀਤਲ ਗੁਰੁਦਰਸ ਦੇਖੇ ਨਾਨਕ ਨਾਮ ਅਧਾਰਾ.

ਸਲੋਕ ਮਹਲਾ ੫, ਵਾਰਾਂ ਤੇ ਵਧੀਕ

ਸਜਣ ਸਚਾਪਾਤਸਾਹ ਸਿਰ ਸਾਹਾਂ ਦੈ ਸਾਹੁ,
ਜਿਸ ਪਾਸ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ[2]

## (੪੦੯) ਕਰਤਾਰ ਦੀ ਸ਼ਰਣ

ਸਿਰੀਰਾਗ ਮਹਲਾ ੫

ਤਿਸ ਕੀ ਸਰਣੀ ਪਰ, ਮਨਾ! ਜਿਸ ਜੇਵਡ ਅਵਰ ਨ ਕੋਇ,
ਜਿਸ ਸਿਮਰਤ ਸੁਖ ਹੋਇ ਘਣਾ ਦੁਖ ਦਰਦ ਨ ਮੂਲੇ ਹੋਇ.

ਸਿਰੀਰਾਗ ਮਹਲਾ ੫, ਅਸਟਪਦੀ

ਜਾਨਉ ਨਾਹੀ ਭਾਵੈ ਕਵਨ ਬਾਤਾ,
ਮਨ! ਖੋਜ ਮਾਰਗ.
ਧਿਆਨੀ ਧਿਆਨ ਲਾਵਹਿ, ਗਿਆਨੀ ਗਿਆਨ ਕਮਾਵਹਿ,
ਪ੍ਰਭੁ ਕਿਨਹੀ ਜਾਤਾ.

---

੧ ਜਿਤਨਾ ਕੋਈ ਪਹੁੰਚਿਆ ਹੈ ਉਤਨਾ ਕਹਿੰਦਾ ਹੈ.
੨ ਆਧਾਰ. ਵਿਸ਼੍ਵਾਸ ਯੋਗਯ.

ਭਗਉਤੀ[1] ਰਹਿਤ ਜੁਗਤਾ, ਜੋਗੀ ਕਹਿਤ, "ਮੁਕਤਾ"
ਤਪਸੀ ਤਪਹਿ ਰਾਤਾ.
ਮੋਨੀ ਮੋਨ ਧਾਰੀ, ਸੰਨਿਆਸੀ, ਬ੍ਰਹਮਚਾਰੀ,
ਉਦਾਸੀ ਉਦਾਸ ਰਾਤਾ.
ਭਗਤਿ ਨਵੈਪ੍ਰਕਾਰਾ[2], ਪੰਡਿਤ ਬੇਦ ਪੁਕਾਰਾ.
ਗਿਰਸਤੀ ਗਿਰਸਤ ਧਰਮਾਤਾ.
ਇਕਸਬਦੀ[3] ਬਹੁਰੂਪ ਅਵਧੂਤਾ, ਕਾਪੜੀ ਕਉਤੇ ਜਾਗੂਤਾ[4],
ਇਕ ਤੀਰਥ ਨਾਤਾ.
ਨਿਰਾਹਾਰ ਵਰਤੀ ਆਪਰਸਾ, ਇਕ ਲੂਕ ਨ ਦੇਵਹਿ ਦਰਸਾ.
ਇਕ ਮਨ ਹੀ ਗਿਆਤਾ.
ਘਾਟ ਨ ਕਿਨ ਹੀ ਕਹਾਇਆ, ਸਭ ਕਹਿਤੇ ਹੈ, "ਪਾਇਆ".
ਸਗਲ ਉਕਤ ਉਪਾਵਾ, ਤਿਆਗੀ ਸਰਨ ਪਾਵਾ,
ਨਾਨਕ ਗੁਰੁਚਰਣ ਪਰਾਤਾ.

ਮਹਲਾ ੧, ਵਾਰ ਮਾਝ

ਦੁਇਪੁੜ ਚਕੀ ਜੋੜਕੈ ਪੀਸਣ ਆਇ ਬਹਿਠ,
ਜੋ ਦਰ ਰਹੇ ਸੋ ਉਬਰੇ, ਨਾਨਕ ਅਜਬ ਡਿਠ[5].

---

੧ ਭਗਤੀਏ. ਅਵਤਾਰਾਂ ਦੀ ਮਹਿਮਾ ਗਾਉਣ ਵਾਲੇ.
੨ ਨਵਧਾ ਭਗਤੀ:—ਸ਼੍ਰਵਣ, ਕੀਰਤਨ, ਸਿਮਰਣ, ਪਾਦਸੇਵਨ, ਅਰਚਨ, ਬੰਦਨ, ਦਾਸਭਾਵ, ਮਿਤ੍ਰਤਾ, ਔਰ ਆਤਮਨਿਵੇਦਨ.
੩ ਜੋ ਭਿੱਖਿਆ ਲੈਣਵੇਲੇ ਇੱਕਬਾਰ ਹੀ "ਅਲੱਖ" ਸ਼ਬਦ ਆਖਦੇ ਹਨ. ਅਥਵਾ—ਵੇਦਾਂਤੀ.
੪ ਵਸਤ੍ਰਧਾਰੀ, ਕਵੀ-ਅਥਵਾ ਕਉਤਕਹਾਰ, ਅਰ ਜਾਗ੍ਰਣ ਕਰਣਵਾਲੇ.
੫ ਪੀਹਣਵੇਲੇ ਜੋ ਦਾਨਾ ਚੱਕੀ ਦੇ ਮੂੰਹ ਵਿੱਚ ਕੀਲੀ ਨਾਲ ਲਗ ਜਾਵੇ, ਓਹ ਸਾਬਤ ਬਚ ਜਾਂਦਾ ਹੈ, ਤੈਸੇਹੀ ਜੋ ਕਰਤਾਰ ਦੀ ਸ਼ਰਣ ਰਹਿੰਦੇ ਹਨ ਓਹ ਕਲੇਸ਼ਾਂ ਤੋਂ ਬਚਦੇ ਹਨ.

ਗਉੜੀ ਮਹਲਾ ੪

ਪੰਡਿਤ ਸਾਸਤ ਸਿੰਮ੍ਰਿਤਿ ਪੜਿਆ, ਜੋਗੀ 'ਗੋਰਖ ਗੋਰਖ' ਕਰਿਆ,
ਸੰਨਿਆਸੀ ਬਿਭੂਤਲਾਇ ਦੇਹਸਵਾਰੀ,
ਪਰ ਤ੍ਰਿਅ[੧] ਤਿਆਗ ਕਰੀ ਬ੍ਰਹਮਚਾਰੀ,
ਖਤ੍ਰੀ ਕਰਮ ਕਰੈ ਸੂਰਤਣ ਪਾਵੈ, ਸੂਦ ਵੈਸ ਪਰਕਿਰਤ ਕਮਾਵੈ,
ਗੁਰੁਮੁਖ ਨਾਨਕ ਦੇ ਵਡਿਆਈ, ਮੈ ਅੰਧੁਲੇ ਹਰਿਟੇਕ ਟਿਕਾਈ.

ਗਉੜੀ ਮਹਲਾ ੫

ਉਪਾਵ ਛੋਡ ਗਹੁ ਤਿਸ ਕੀ ਓਟ,
ਨਿਮਖ ਮਾਹਿ ਹੋਵੈ ਤੇਰੀ ਛੋਟ[੨].

ਆਸਾ ਮਹਲਾ ੫

ਤੁਧ ਨੋ ਛੋਡ ਜਾਈਐ ਪ੍ਰਭੁ, ਕੈਧਰ? ਆਨ ਨ ਬੀਆ ਤੇਰੀ ਸਮਸਰ.
ਤੇਰੇ ਸੇਵਕ ਕਉ ਕਿਸ ਕੀ ਕਾਣ? ਸਾਕਤ ਭੂਲਾ ਫਿਰੈ ਬਿਬਾਣ[੩].
ਤੇਰੀ ਵਡਿਆਈ ਕਹੀ ਨ ਜਾਇ, ਜਹਿਕਹਿ ਰਾਖਲੈਹਿ ਗਲਲਾਇ.
ਨਾਨਕ ਦਾਸ ਤੇਰੀ ਸਰਣਾਈ, ਪ੍ਰਭੁ ਰਾਖੀ ਪੈਜ ਵਜੀ ਵਾਧਾਈ.

ਬਿਹਾਗੜਾ ਮਹਲਾ ੫, ਛੰਤ

ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ,
ਤਪਤ ਨ ਕਤਹਿ ਬੁਝੈ ਬਿਨ ਸੁਆਮੀਸਰਣਾ ਰਾਮ.

ਵਡਹੰਸ ਮਹਲਾ ੫

ਜੋ ਸਰਣ ਆਵੈ ਗੁਣਨਿਧਾਨ ਪਾਵੈ, ਸੋ ਬਹੁੜ ਜਨਮ ਨ ਮਰਤਾ.

ਸੋਰਠ ਮਹਲਾ ੫

ਮਾਨ ਨ ਕੀਜੈ ਸਰਣ ਪਰੀਜੈ, ਕਰੈ ਸੁ ਭਲਾ ਮਨਾਈਐ.

---

੧ ਸਦੈਵ ਕਾਲ ਲਈ ਇਸਤ੍ਰੀ ਦਾ ਤਯਾਗ ਕਰਕੇ ਬ੍ਰਹਮਚਰਯ ਧਾਰਣ ਕੀਤਾ. ਇਸਥਾਂ "ਪਰ" ਪਦ ਦਾ ਅਰਥ ਪਰਾਈ ਨਹੀਂ

੨ ਰਿਹਾਈ, ਛੁਟਕਾਰਾ.

੩ ਔਝੜ. ਕੁਮਾਰਗ.

ਟੋਡੀ ਮਹਲਾ ੯

ਕਹਉ ਕਹਾ ਅਪਨੀ ਅਧਮਾਈ?
ਉਰਝਿਓ ਕਨਿਕ ਕਾਮਨੀ ਕੇ ਰਸ, ਨਹਿ ਕੀਰਤਿਪ੍ਰਭੁ ਗਾਈ.
ਮਗਨਰਹਿਓ ਮਾਇਆ ਮੈ ਨਿਸਦਿਨ, ਛੁਟੀ ਨ ਮਨ ਕੀ ਕਾਈ.
ਕਹਿ ਨਾਨਕ ਅਬ ਨਾਹਿ ਅਨਤ ਗਤਿ[1], ਬਿਨ ਹਰਿ ਕੀ ਸਰਣਾਈ.

ਬਿਲਾਵਲ ਮਹਲਾ ੫

ਜਹਿ ਮਹਾਭਇਆਨ ਦੂਤਜਮ ਸੁਨੀਐ, ਤਹਿ ਮੇਰੇ ਪ੍ਰਭੁ ਤੂੰਹੈ ਸਹਾਈ,
ਸਰਨ ਪਰਿਓ ਹਰਿ ਚਰਨ ਗਹੇ ਪ੍ਰਭੁ, ਗੁਰੁ ਨਾਨਕ ਕਉ ਬੂਝ ਬੁਝਾਈ.

ਮਾਰੂ ਮਹਲਾ ੪

ਤ੍ਰਾਹਿ ਤ੍ਰਾਹਿ[2], ਸਰਣਾਗਤੀ ਹਰਿ ਦਇਆਧਾਰ ਪ੍ਰਭੁ ਰਾਖ,
ਸੰਤਸੰਗਤਿ ਮੇਲਾਪ ਕਰ, ਹਰਿਨਾਮ ਮਿਲੈ ਪਤਸਾਖ[3].

ਸਾਰੰਗ ਮਹਲਾ ੫

ਠਾਕੁਰ, ਤੁਮ ਸਰਣਾਈ ਆਇਆ,
ਉਤਰਗਇਓ ਮੇਰੇ ਮਨ ਕਾ ਸੰਸਾ, ਜਬਤੇ ਦਰਸਨ ਪਾਇਆ.
ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮ ਜਪਾਇਆ.
ਦੁਖ ਨਾਠੇ ਸੁਖ ਸਹਿਜ ਸਮਾਏ, ਅਨਦ ਅਨਦ ਗੁਣ ਗਾਇਆ.
ਬਾਹ ਪਕਰ ਕਢਲੀਨੇ ਅਪਨੇ, ਗ੍ਰਿਹਿ ਅੰਧਕੂਪ ਤੇ ਮਾਇਆ,
ਕਹੁ ਨਾਨਕ ਗੁਰੁ ਬੰਧਨ ਕਾਟੇ ਬਿਛਰਤ ਆਨ ਮਿਲਾਇਆ.

ਸਵੈਯੇ ਸ੍ਰੀ ਮੁਖਵਾਕ, ਮਹਲਾ ੫

ਗੁਣਸਮੂਹ ਫਲ ਸਗਲ ਮਨੋਰਥ, ਪੂਰਨ ਹੋਈ ਆਸ ਹਮਾਰੀ,
ਅਉਖਦ ਮੰਤ੍ਰ ਤੰਤ੍ਰ ਪਰਦੁਖਹਰ, ਸਰਬਰੋਗ ਖੰਡਣ ਗੁਣਕਾਰੀ,
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ, ਬਿਨਸਜਾਹਿ ਹਰਿਨਾਮ ਉਚਾਰੀ,
ਇਸਨਾਨ ਦਾਨ ਤਾਪਨ ਸੁਚਿ ਕਿਰਿਆ, ਚਰਣਕਮਲ ਹਿਰਦੈ ਪ੍ਰਭੁ ਧਾਰੀ,

੧ ਉਪਾਯ. ੨ ਰੱਖ ਲਓ, ਰੱਖ ਲਓ. ੩ ਪ੍ਰਤਿਸ਼ਠਾ ਦੀ ਗਵਾਹੀ.

ਸਾਜਨ ਮੀਤ ਸਖਾ ਹਰਿ ਬੰਧਪ, ਜੀਅਧਾਨ[1] ਪ੍ਰਭੁ ਪ੍ਰਾਨਅਧਾਰੀ,
ਓਟ ਗਹੀ ਸੁਆਮੀ ਸਮਰਥਹ, ਨਾਨਕ ਦਾਸ ਸਦਾ ਬਲਿਹਾਰੀ.

ਸਲੋਕ ਮਹਲਾ ੯

ਜਉ ਸੁਖ ਕਉ ਚਾਹੈ ਸਦਾ, ਸਰਨ ਰਾਮ ਕੀ ਲੇਹ,
ਕਹੁ ਨਾਨਕ, ਸੁਨ ਰੇ ਮਨਾ! ਦੁਰਲਭ ਮਾਨੁਖਦੇਹ.

## (੪੧੦) ਕਰਤਾਰ ਦੀ ਕੋਈ ਖ਼ਾਸ ਜ਼ੁਬਾਨ ਨਹੀਂ

ਮਾਝ ਮਹਲਾ ੩, ਅਸਟਪਦੀ

ਤੇਰੀਆ ਖਾਣੀ ਤੇਰੀਆ ਬਾਣੀ, ਬਿਨ ਨਾਵੈ ਸਭ ਭਰਮ ਭੁਲਾਣੀ[2].

ਮਾਰੂ ਮਹਲਾ ੫, ਸੋਲਹੇ

ਜੋ ਪੇਖਾ ਸੋ ਸਭਕਿਛੁ ਸੁਆਮੀ, ਜੋ ਸੁਨਣਾ ਸੋ ਪ੍ਰਭੁ ਕੀ ਬਾਣੀ.

## (੪੧੧) ਕਰਤਾਰ ਦੀ ਰਖਯਾ

ਸਿਰੀਰਾਗ ਮਹਲਾ ੫

ਜਿਸ ਤੂੰ ਰਾਖਹਿ ਹਥ ਦੇ, ਤਿਸੁ ਮਾਰ ਨ ਸਕੈ ਕੋਇ.

ਮਾਝ ਮਹਲਾ ੫

ਤੂੰ ਮੇਰਾ ਰਾਖਾ ਸਭਨੀਥਾਈ, ਤਾ ਭਉ ਕੇਹਾ ਕਾੜਾ[3] ਜੀਉ?

ਬਿਲਾਵਲ ਮਹਲਾ ੫

ਤਾਤੀਵਾਉ ਨ ਲਾਗਈ ਪਾਰਬ੍ਰਹਮਸਰਣਾਈ,
ਰਾਖ ਲੀਏ ਤਿਨ ਰਖਨਹਾਰ ਸਭ ਬਿਆਧਿ ਮਿਟਾਈ.

ਪਉੜੀ ਮਹਲਾ ੫ ਵਾਰ ਰਾਮਕਲੀ ੨

ਜਿਸ ਨੋ ਤੂ ਰਖਵਾਲਾ ਮਾਰੈ ਤਿਸੁ ਕਉਣ?
ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭਉਣ[4].

---

੧ ਆਧਾਰ.
੨ ਕਿਸੇ ਖ਼ਾਸ ਭਾਸ਼ਾ ਨੂੰ ਕਰਤਾਰ ਦੀ ਬੋਲੀ ਮੰਨਕੇ ਭਰਮ ਵਿੱਚ ਭੁੱਲ ਰਹੇ ਹਨ. ੩ ਫ਼ਿਕਰ. ਚਿੰਤਾ. ੪ ਆਵਾਗੌਣ.

ਜਿਸ ਨੋ ਤੇਰਾ ਅੰਗ[1] ਤਿਸੁ ਮੁਖ ਉਜਲਾ,
ਜਿਸ ਨੋ ਤੇਰਾ ਅੰਗ ਸੁ ਨਿਰਮਲੀਹੂੰ ਨਿਰਮਲਾ.
ਜਿਸ ਨੋ ਤੇਰੀ ਨਦਰ ਨ ਲੇਖਾ ਪੁਛੀਐ,
ਜਿਸ ਨੋ ਤੇਰੀ ਖੁਸੀ ਤਿਨ ਨਉਨਿਧਿ ਭੁੰਚੀਐ.
ਜਿਸ ਨੋ ਤੂ ਪ੍ਰਭੁ ਵਲ ਤਿਸੁ ਕਿਆ ਮੁਹਛੰਦਗੀ[2]?
ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਗੀ.

## (੪੧੨) ਕਰਤਾਰ ਦੀ ਰਚਨਾ ਨੂੰ ਨਿੰਦਣਾ ਭੁੱਲ ਹੈ

ਜੋ ਆਪਣੀ ਅਲਪਗਯਤਾ ਕਰਕੇ ਸ੍ਰਿਸ਼ਟੀ ਵਿੱਚ ਦੋਸ਼ ਅਰੋਪਦੇ ਹਨ ਓਹ ਅਗਯਾਨੀ ਹਨ.

ਸੋਰਠ ਮਹਲਾ ੫

ਨਿੰਦਉ ਨਾਹੀ ਕਾਹੂੰ ਬਾਤੈ, ਏਹੁ ਖਸਮ ਕਾ ਕੀਆ.

ਮਹਲਾ ੧, ਸਲੋਕ ਵਾਰਾਂ ਤੇ ਵਧੀਕ

ਪੂਰੇ ਕਾ ਕੀਆ ਸਭਕਿਛੁ ਪੂਰਾ, ਘਟ ਵਧ ਕਿਛੁ ਨਾਹੀ,
ਨਾਨਕ ਗੁਰੁਮੁਖ ਐਸਾ ਜਾਣੈ ਪੂਰੇ ਮਾਹਿ ਸਮਾਹੀ.

## (੪੧੩) ਕਰਤਾਰ ਦੀ ਰਚਨਾ ਬੇਅੰਤ ਹੈ

ਜਪੁ

ਪਾਤਾਲਾਪਾਤਾਲ, ਲਖ ਆਗਾਸਾਆਗਾਸ[3].
ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸ.
ਅੰਤੁ ਨਾ ਜਾਪੈ ਕੀਤਾ ਆਕਾਰੁ, ਅੰਤੁ ਨ ਜਾਪੈ ਪਾਰਾਵਾਰੁ.

---

੧ ਪੱਖ.

੨ ਮੁਹਤਾਜੀ.

੩ ਚੌਦਾਂ ਲੋਕ ਹੀ ਨਹੀਂ, ਕਿੰਤੂ ਲੱਖਾਂ ਬ੍ਰਹਮਾਂਡ ਹਨ. ਚੌਦਾਂ ਲੋਕ:- ਭੂਰ, ਭਵਰ, ਸ੍ਵਰ, ਮਹਰ, ਜਨ, ਤਪ, ਸਤ, ਅਤਲ, ਵਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ, ਪਾਤਾਲ.

ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ ਮਹੇਸ,
ਕੇਤੇ ਬਰਮੇ ਘਾੜਤ ਘੜੀਅਹਿ, ਰੂਪ ਰੰਗ ਕੇ ਵੇਸ,
ਕੇਤੀਆ ਕਰਮਭੂਮੀ, ਮੇਰੁ ਕੇਤੇ, ਕੇਤੇ ਧੂ[1] ਉਪਦੇਸ[2],
ਕੇਤੇ ਇੰਦ ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ,
ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ ਦੇਵੀ ਵੇਸ,
ਕੇਤੇ ਦੇਵ ਦਾਨਵ, ਮੁਨਿ ਕੇਤੇ, ਕੇਤੇ ਰਤਨ ਸਮੁੰਦ,
ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ[3] ਨਰਿੰਦ,
ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ ਅੰਤ ਨ ਅੰਤ.

## (੪੧੪) ਕਰਤਾਰ ਦੇ ਉਪਕਾਰ

ਗਉੜੀ ਮਹਲਾ ੪

ਸਭ ਜੀਉ ਪਿੰਡ ਮੁਖ ਨਕ ਦੀਆ, ਵਰਤਣ ਕਉ ਪਾਣੀ,
ਅੰਨ ਖਾਣਾ ਕਪੜ ਪੈਨਣ ਦੀਆ, ਰਸਿਅਨ ਭੋਗਾਣੀ
ਜਿਨ ਦੀਏ ਸੋ ਚਿਤ ਨ ਆਵਈ, ਪਸੁ ਹਉਕਰ ਜਾਣੀ.

ਗਉੜੀ ਸੁਖਮਨੀ, ਮਹਲਾ ੫

ਰਮਈਆ ਕੇ ਗੁਨ[4] ਚੇਤ ਪਰਾਨੀ, ਕਵਨ ਮੂਲ ਤੇ ਕਵਨ ਦ੍ਰਿਸਟਾਨੀ.
ਜਿਨ ਤੂੰ ਸਾਜ ਸਵਾਰ ਸਿੰਗਾਰਿਆ,
ਗਰਭਅਗਨਿ ਮਹਿ ਜਿਨਹਿ ਉਬਾਰਿਆ.
ਬਾਰ ਬਿਵਸਥਾ[5] ਤੁਝੈ ਪਿਆਰੈ ਦੂਧ, ਭਰ ਜੋਬਨ ਭੋਜਨ ਸੁਖ ਸੂਧ.
ਬਿਰਧ ਭਇਆ ਊਪਰ ਸਾਕ ਸੈਨ, ਮੁਖ ਅਪਿਆਉ ਬੈਠ ਕਉ ਦੈਨ[6]

---

੧ ਕੇਵਲ ਉੱਤਰੀ ਅਤੇ ਦੱਖਣੀ ਹੀ ਧ੍ਰੁਵ ਨਹੀਂ, ਕਿੰਤੂ ਅਨੰਤ ਹੈਨ.
੨ ਦੇਸ਼ ਦੇ ਅੰਤਰਗਤ ਦੇਸ਼.
੩ ਪਾਤਜ. ਰਾਜਜ. ਰਯਾਸਤ. ਭਾਵ ਅਨੰਤ ਰਾਜ ਅਤੇ ਅਨੰਤ ਰਾਜੇ.
੪ ਉਪਕਾਰ.
੫ ਵਾਲਜ ਅਵਸਥਾ.
੬ ਬੈਠੇ ਦੇ ਮੂੰਹ ਵਿਚ ਨਰਮ ਗਿਜ਼ਾ ਦੇਂਦੇ ਹਨ.

ਜਿਹਪ੍ਰਸਾਦਿ ਧਰ ਊਪਰ ਸੁਖਬਸਹਿ,
ਸੁਤ ਭ੍ਰਾਤ ਮੀਤ ਬਨਿਤਾ ਸੰਗ ਹਸਹਿ.
ਜਿਹਪ੍ਰਸਾਦਿ ਪੀਵਹਿ ਸੀਤਲਜਲਾ, ਸੁਖਦਾਈ ਪਵਨ ਪਾਵਕ ਅਮੁਲਾ.
ਜਿਹਪ੍ਰਸਾਦਿ ਭੋਗਹਿ ਸਭ ਰਸਾ, ਸਗਲ ਸਮਗ੍ਰੀ ਸੰਗ ਸਾਥਿ ਬਸਾ.
ਜਿਹਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ[1],
ਤਿਸ ਠਾਕੁਰ ਕਉ ਰਖ ਮਨ ਮਾਹਿ.
ਜਿਹਪ੍ਰਸਾਦਿ ਸੁਗੰਧਿਤ ਤਨ ਲਾਵਹਿ,
ਤਿਸ ਕੋ ਸਿਮਰ ਪਰਮਗਤਿ ਪਾਵਹਿ.
ਜਿਹਪ੍ਰਸਾਦਿ ਬਸਹਿ ਸੁਖਮੰਦਰ, ਤਿਸਹਿ ਧਿਆਇ ਸਦਾ ਮਨ ਅੰਦਰ.
ਜਿਹਪ੍ਰਸਾਦਿ ਪਾਟ ਪਟੰਬਰ ਹੰਢਾਵਹਿ,
ਤਿਸਹਿ ਤਿਆਗ, ਕਤ ਅਵਰ ਲੋਭਾਵਹਿ?
ਜਿਹਪ੍ਰਸਾਦਿ ਸੁਖਸੇਜ ਸੋਈਜੈ,
ਮਨ, ਆਠ ਪਹਿਰ ਤਾਕਾ ਜਸ ਗਾਵੀਜੈ.
ਜਿਹ ਪ੍ਰਸਾਦਿ ਤੁਝ ਸਭ ਕੋਊ ਮਾਨੈ,
ਮੁਖ ਤਾ ਕਉ ਜਸ ਰਸਨ ਬਖਾਨੈ,
ਜਿਹਪ੍ਰਸਾਦਿ ਤੇਰੋ ਰਹਿਤਾ ਧਰਮ,
ਮਨ, ਸਦਾ ਧਿਆਇ ਕੇਵਲ ਪਾਰਬ੍ਰਹਮ.
ਜਿਹਪ੍ਰਸਾਦਿ ਆਰੋਗ ਕੰਚਨ ਦੇਹੀ, ਲਿਵ ਲਾਵਹੁ ਤਿਸ ਰਾਮ ਸਨੇਹੀ.

---

੧ ਕਈ ਵਿਦ੍ਵਾਨਾਂ ਨੇ ਭੋਜਨਾਂ ਦੇ ਖਾਸ ੩੬ ਨਾਮ ਗਿਣੇ ਹਨ, ਪਰ ਉਨਾਂਦੀ ਕਲਪਣਾ ਠੀਕ ਨਹੀਂ. ਵਾਸਤਵ ਵਿੱਚ ਜੇ ਇੱਕ ਰਸ ਨੂੰ ਦੂਜੇ ਰਸਾਂ ਨਾਲ ਮਿਲਾਕੇ ਛੀ ਪ੍ਰਕਾਰ ਦਾ ਬਣਾਯਾ ਜਾਵੇ ਤਾਂ ਛੱਤੀ ਪ੍ਰਕਾਰ ਦੇ ਭੋਜਨ ਹੋ ਜਾਂਦੇ ਹਨ, ਭਾਈ ਗੁਰੁਦਾਸ ਜੀਦਾ ਭੀ ਇਹੀ ਖ਼ਯਾਲ ਹੈ, ਯਥਾ:—"ਖਟਰਸ ਮਿਠਰਸ ਮੇਲਕੈ ਛਤੀਹ ਭੋਜਨ ਹੋਨ ਰਸੋਈ."
(ਵਾਰ ੧੭)

ਜਿਹਪ੍ਰਸਾਦਿ ਤੇਰਾ ਓਲਾ ਰਹਿਤ,
ਮਨ, ਸੁਖ ਪਾਵਹਿ ਹਰਿ ਹਰਿ ਜਸ ਕਹਿਤ.
ਜਿਹਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ,
ਮਨ, ਸਰਨੀ ਪਰ ਠਾਕੁਰ ਪ੍ਰਭੁ ਤਾਕੇ.
ਜਿਹਪ੍ਰਸਾਦਿ ਤੁਝ ਕੋ ਨ ਪਹੂਚੈ, ਮਨ ਸਾਸ ਸਾਸ ਸਿਮਰਹੁ ਪ੍ਰਭੁ ਊਚੇ.
ਜਿਹਪ੍ਰਸਾਦਿ ਪਾਈ ਦੂਰਲਭ ਦੇਹ, ਨਾਨਕ ਤਾਕੀ ਭਗਤਿ ਕਰੇਹੁ.
ਜਿਹਪ੍ਰਸਾਦਿ ਅਸ੍ਵ ਹਸਤਿ ਅਸਵਾਰੀ,
ਮਨ, ਤਿਸ ਪ੍ਰਭੁ ਕੋ ਕਬਹੂੰ ਨ ਵਿਸਾਰੀ.

ਮਹਲਾ ੫, ਵਾਰ ਜੈਤਸਰੀ

ਹਭ ਰੰਗ ਮਾਣਹਿ ਜਿਸ ਸੰਗ, ਤੈ ਸਿਉ ਲਾਈਐ ਨੇਹ,
ਸੋ ਸਹੁ ਬਿੰਦ ਨ ਵਿਸਰਉ, ਨਾਨਕ, ਜਿਨ ਸੁੰਦਰ ਰਚਿਆ ਦੇਹ.

ਰਾਮਕਲੀ ਮਹਲਾ ੫, ਅਸਟਪਦੀ

ਇਸ ਪਾਨੀ ਤੇ ਜਿਨ ਤੂੰ ਘਰਿਆ, ਮਾਟੀ ਕਾ ਲੇ ਦੇਹੁਰਾ ਕਰਿਆ.
ਉਕਤਿ ਜੋਤਿ ਲੈ ਸੁਰਤ ਪਰੀਖਿਆ,
ਮਾਤ ਗਰਭ ਮਹਿ ਜਿਨ ਤੂੰ ਰਾਖਿਆ,
ਰਾਖਨਹਾਰ, ਸਮਾਰ ਜਨਾ! ਸਗਲੇ ਛੋਡ ਬੀਚਾਰ, ਮਨਾ!
ਜਿਨ ਦੀਏ ਤੁਧ ਬਾਪ ਮਹਿਤਾਰੀ, ਜਿਨ ਦੀਏ ਭ੍ਰਾਤ ਪੁਤਹਾਰੀ[1].
ਜਿਨ ਦੀਏ ਤੁਧ ਬਨਿਤਾ ਅਰ ਮੀਤਾ,
ਤਿਸ ਠਾਕੁਰ ਕਉ ਰਖਲੇਹੁ ਚੀਤਾ.
ਜਿਨ ਦੀਆ ਤੁਧ ਪਵਨ ਅਮੋਲਾ, ਜਿਨ ਦੀਆ ਤੁਧ ਨੀਰ ਨਿਰਮੋਲਾ.
ਜਿਨ ਦੀਆ ਤੁਧ ਪਾਵਕ ਬਲਨਾ[2],
ਤਿਸ ਠਾਕੁਰ ਕੀ ਰਹੁ, ਮਨ, ਸਰਨਾ.

---

੧ ਸੁੰਦਰ ਸੰਤਾਨ.
੨ ਬਾਲਣ, ਈਂਧਨ.

ਛਤੀਹਅੰਮ੍ਰਿਤ ਜਿਨ ਭੋਜਨ ਦੀਏ,
ਅੰਤਰ ਥਾਨ ਠਹਿਰਾਵਨ ਕਉ ਕੀਏ,
ਬਸੁਧਾ ਦੀਓ ਬਰਤਨ ਬਲਨਾ[1], ਤਿਸ ਠਾਕੁਰ ਕੇ ਚਿਤ ਰਖ ਚਰਨਾ.
ਪੇਖਨ ਕਉ ਨੇਤ੍ਰ, ਸੁਨਨ ਕਉ ਕਰਨਾ,
ਹਸਤ ਕਮਾਵਨ, ਬਾਸਨ[2] ਰਸਨਾ,
ਚਰਨ ਚਲਨ ਕਉ, ਸਿਰ ਕੀਨੋ ਮੇਰਾ[3],
ਮਨ, ਤਿਸ ਠਾਕੁਰ ਕੇ ਪੂਜਹੁ ਪੈਰਾ.
ਅਪਵਿਤ੍ਰ ਪਵਿਤ੍ਰ ਜਿਨ ਤੂੰ ਕਰਿਆ,
ਸਗਲ ਜੋਨਿ ਮਹਿ ਤੂੰ ਸਿਰ ਧਰਿਆ.

## (੪੧੫) ਕਰਤਾਰ ਦੇ ਕੰਮ ਦੂਜੇ ਤੋਂ ਨਹੀਂ ਹੋ ਸਕਦੇ

ਮਹਲਾ ੫, ਵਾਰ ਗੂਜਰੀ ੨

ਤੇਰੇ ਕੀਤੇ ਕੰਮ, ਤੁਧੈਹੀ ਗੋਚਰੇ[4].

## (੪੧੬) ਕਰਤਾਰ ਦੇ ਮਿਲਾਪ ਦਾ ਆਨੰਦ ਅਕਹਿ ਹੈ

ਗਉੜੀ ਮਹਲਾ ੫

ਕਹਿਓ ਨ ਜਾਈ ਏਹੁ ਅਚੰਭਾ[5], ਸੋ ਜਾਨੈ ਜਿਨ ਚਾਖਿਆ,
ਕਹੁ ਨਾਨਕ ਸਚ ਭਏ ਬਿਗਾਸਾ, ਗੁਰੁ ਨਿਧਾਨ ਰਿਦੈ ਲੇਰਾਖਿਆ.

ਪਉੜੀ ਮਹਲਾ ੪, ਵਾਰ ਗਉੜੀ ੧

ਇਹੁ ਹਰਿਰਸ ਸੇਈ ਜਾਣਦੇ ਜਿਉ ਗੁੰਗੇ ਮਿਠਿਆਈ ਖਾਈ.

---

੧ ਵਿਲਯਨ. ਜੀਵਨ ਵਿਤਾਉਣ ਲਈਂ.
੨ ਵਾਸਨਾ ਲੈਣ ਨੂੰ ਨੱਕ.
੩ ਦਿਮਾਗ਼ ਸਭਦਾ ਸਰਦਾਰ ਬਣਾਯਾ ਹੈ.
੪ ਅਧੀਨ. ਕੇਵਲ ਤੇਰੇ ਹੱਥ ਵਿੱਚ ਹੈਨ.
੫ ਵਿਸਮਾਦ ਦਾ ਅਲੌਕਿਕ ਰਸ.

ਗਉੜੀ, ਕਬੀਰ

ਕਹਿ ਕਬੀਰ ਗੁੰਗੇ ਗੁੜ ਖਾਇਆ, ਪੂਛੈ ਤੇ ਕਿਆ ਕਹੀਐ?

ਸੋਰਠ ਮਹਲਾ ੪

ਜਿਨ ਇਹਚਾਖੀ ਸੋਈ ਜਾਣੈ ਗੁੰਗੇ ਕੀ ਮਿਠਿਆਈ.

## (੪੧੭) ਕਰਤਾਰ ਨਾਇਕ ਹੈ

ਸਿਰੋਮਣੀ ਵਣਜਾਰੇ ਦਾ ਨਾਉਂ ਨਾਯਕ ਹੈ. ਉਸ ਅੱਗੇ ਸਭ ਜੀਵ ਖ਼ੁਰਦਫ਼ਰੋਸ਼ ਹਨ.

ਪਉੜੀ, ਮਹਲਾ ੪, ਵਾਰ ਕਾਨੜਾ

ਰਾਮਨਾਮ ਵਖਰ ਹੈ ਊਤਮ, ਹਰਿ ਨਾਇਕ ਪੁਰਖ ਹਮਾਰਾ,
ਹਰਿ ਖੇਲ ਕੀਆ ਹਰਿ ਆਪੇ ਵਰਤੈ, ਸਭ ਜਗਤ ਕੀਆ ਵਣਜਾਰਾ.

## (੪੧੮) ਕਰਤਾਰ ਨਾਲ ਮਿਲਾਪ

ਮਾਝ ਮਹਲਾ ੫

ਪ੍ਰਭੁ ਮਿਲਣੇ ਕੀ ਏਹ ਨੀਸਾਣੀ, ਮਨ ਇਕੋ ਸਚਾ, ਹੁਕਮ ਪਛਾਣੀ,
ਸਹਿਜ ਸੰਤੋਖ ਸਦਾ ਤ੍ਰਿਪਤਾਸੇ, ਅਨਦ ਖਸਮ ਕੈ ਭਾਣੈ ਜੀਉ

ਗਉੜੀ ਮਹਲਾ ੫

ਪਾਇਆ ਲਾਲ ਰਤਨ ਮਨ ਪਾਇਆ,
ਤਨ ਸੀਤਲ ਮਨ ਸੀਤਲ ਥੀਆ, ਸਤਗੁਰੁ ਸਬਦ ਸਮਾਇਆ.
ਲਾਥੀ ਭੂਖ ਤ੍ਰਿਸਨ ਸਭ ਲਾਥੀ, ਚਿੰਤਾ ਸਗਲ ਬਿਸਾਰੀ,
ਕਰ ਮਸਤਕ ਗੁਰੁਪੂਰੈ ਧਰਿਓ, ਮਨ ਜੀਤੋ ਜਗਸਾਰੀ.
ਤ੍ਰਿਪਤ ਅਘਾਇਰਹੇ ਰਿਦ ਅੰਤਰ, ਡੋਲਨ ਤੇ ਅਬ ਚੂਕੇ,
ਅਖੁਟਖਜਾਨਾ ਸਤਿਗੁਰੁ ਦੀਆ, ਤੋਟ ਨਹੀ ਰੇ ਮੂਕੇ.

ਆਸਾ ਮਹਲਾ ੫

ਨਾ ਓਹ ਮਰਤਾ, ਨਾ ਹਮ ਡਰਿਆ,
ਨਾ ਓਹ ਬਿਨਸੈ, ਨਾ ਹਮ ਕੜਿਆ,
ਨਾ ਓਹ ਨਿਰਧਨ, ਨਾ ਹਮ ਭੂਖੇ, ਨਾ ਉਸ ਦੂਖ, ਨਾ ਹਮ ਕਉ ਦੂਖੇ,
ਨਾ ਉਸ ਬੰਧਨ, ਨਾ ਹਮ ਬਾਧੇ, ਨਾ ਉਸ ਧੰਧਾ, ਨਾ ਹਮ ਧਾਧੇ,
ਨਾ ਉਸ ਮੈਲ, ਨਾ ਹਮ ਕਉ ਮੈਲਾ,
ਓਸੁ ਅਨੰਦ, ਤਾ ਹਮ ਸਦਕੇਲਾ,
ਨਾ ਉਸ ਸੋਚ, ਨਾ ਹਮ ਕਉ ਸੋਚਾ, ਨਾ ਉਸ ਲੇਪ, ਨਾ ਹਮ ਕਉ ਪੋਚਾ,
ਨਾ ਉਸ ਭੂਖ, ਨਾ ਹਮ ਕਉ ਤ੍ਰਿਸਨਾ,
ਜਾ ਓਹ ਨਿਰਮਲ, ਤਾ ਹਮ ਜਚਨਾ.[੧]
ਨਾਨਕ ਗੁਰੁ ਖੋਏ ਭ੍ਰਮਭੰਗਾ, ਹਮ ਓਇ ਮਿਲ ਹੋਏ ਇਕਰੰਗਾ.

ਟੋਡੀ ਮਹਲਾ ੫

ਸੰਤਪ੍ਰਸਾਦ ਮੇਰੇ ਪੂਰ[੨] ਮਨੋਰਥ, ਕਰ ਕਿਰਪਾ ਭੇਟੇ ਗੁਣਤਾਸ,
ਸਾਂਤਿ ਸਹਿਜ ਸੂਖ ਮਨ ਉਪਜਿਓ, ਕੋਟਿ ਸੂਰ ਨਾਨਕ ਪਰਗਾਸ.

ਸੂਹੀ ਮਹਲਾ ੫, ਛੰਤ

ਉਪਜਿਆ ਤਤਗਿਆਨ ਸਾਹੁਰੈ ਪੇਈਐ[੩]
ਇਕ ਹਰਿ, ਬਲਿਰਾਮ ਜੀਉ,
ਬ੍ਰਹਮੈ ਬ੍ਰਹਮ ਮਿਲਿਆ ਕੋਇ ਨ ਸਾਕੈ ਭਿੰਨ ਕਰ ਬਲਿਰਾਮ ਜੀਉ.
ਬਿਸਮ ਪੇਖੈ ਬਿਸਮ ਸੁਣੀਐ ਬਿਸਮਾਦ ਨਦਰੀ ਆਇਆ,
ਜਲ ਥਲ ਮਹੀਅਲ ਪੂਰਨ ਸੁਆਮੀ, ਘਟ ਘਟ ਰਹਿਆ ਸਮਾਇਆ.

---

੧ ਹਮ ਨਿਰਮਲ ਜਚਨਾ.
੨ ਪੂਰਣ.
੩ ਇਸ ਲੋਕ ਅਤੇ ਪਰਲੋਕ ਵਿੱਚ

ਜਿਸ ਤੇ ਉਪਜਿਆ ਤਿਸ ਮਾਹਿ ਸਮਾਇਆ, ਕੀਮਤ ਕਹਿਣ ਨ ਜਾਏ.
ਜਿਸ ਕੇ ਚਲਿਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ.

ਬਿਲਾਵਲ ਮਹਲਾ ੫, ਛੰਤ

ਸੂਰਜ ਕਿਰਣ ਮਿਲੇ ਜਲ ਕਾ ਜਲ ਹੂਆ ਰਾਮ,
ਜੋਤੀ ਜੋਤਿ ਰਲੀ ਸੰਪੂਰਣ ਥੀਆ ਰਾਮ.
ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕ ਏਕ ਵਖਾਣੀਐ,
ਆਤਮਪਸਾਰਾ ਕਰਣਹਾਰਾ ਪ੍ਰਭੁ ਬਿਨਾ ਨਹਿ ਜਾਣੀਐ.

ਪ੍ਰਭਾਤੀ ਮਹਲਾ ੩

ਮੂਲ ਪਛਾਣਨ ਤਿਨ ਨਿਜਘਰ ਵਾਸਾ ਸਹਿਜੇਹੀ ਸੁਖ ਹੋਈ.

ਸਲੋਕ, ਫਰੀਦ

ਆਪ ਸਵਾਰਹਿ ਮੈ ਮਿਲਹਿ[1], ਮੈ ਮਿਲਿਆ ਸੁਖ ਹੋਇ,
ਫਰੀਦਾ, ਜੇ ਤੂੰ ਮੇਰਾ ਹੋਇਰਹਹਿ, ਸਭ ਜਗ ਤੇਰਾ ਹੋਇ.

## (੪੧੯) ਕਰਤਾਰ ਨਿਰਗੁਣਾਂ ਨੂੰ ਪਾਲਦਾ ਹੈ

ਸੋਰਠ ਅ. ਪ. ਮਹਲਾ ੫

ਬਹੁ ਗੁਣ ਮੇਰੇ ਸਾਹਿਬੈ, ਭਾਈ! ਹਉ ਤਿਸ ਕੈ ਬਲਿਜਾਉ,
ਓਹ ਨਿਰਗੁਣਿਆਰੇ ਪਾਲਦਾ, ਭਾਈ! ਦੇਇ ਨਿਥਾਵੈ ਥਾਉ.

## (੪੨੦) ਕਰਤਾਰ ਨੂੰ ਬਣ ਵਿੱਚ ਟੋਲਣਾ ਅਗਯਾਨ ਹੈ

ਮਾਝ ਮਹਲਾ ੫

ਸਭਕਿਛੁ ਘਰ ਮਹਿ, ਬਾਹਰ ਨਾਹੀ, ਬਾਹਰ ਟੋਲੈ ਸੋ ਭਰਮਭੁਲਾਹੀ,
ਗੁਰੁਪਰਸਾਦੀ ਜਿਨੀ ਅੰਤਰ ਪਾਇਆ, ਸੋ ਅੰਤਰ ਬਾਹਰ ਸੁਹੇਲਾ ਜੀਉ.

---

੧ ਵਾਹਿਗੁਰੂ ਦਾ ਫ਼ਰਮਾਨ ਹੈ ਕਿ "ਆਪਸਵਾਰਹਿ ਮੈ ਮਿਲਹਿ".

ਮਾਝ ਮਹਲਾ ੩, ਅਸਟਪਦੀ

ਸਰੀਰਹੁ ਭਾਲਣ ਕੋ ਬਾਹਰ ਜਾਏ,
ਨਾਮ ਨ ਲਹੈ, ਬਹੁਤ ਵੇਗਾਰ ਦੁਖਪਾਏ[1],
ਮਨਮੁਖ ਅੰਧੈ ਸੂਝੈ ਨਾਹੀ, ਫਿਰਘਿਰ ਆਇ ਗੁਰਮੁਖ ਵਥ[2] ਪਾਵਣਿਆ.

ਆਸਾ ਮਹਲਾ ੧, ਅਸਟਪਦੀ

ਕਿਆ ਜੰਗਲ ਢੂਢੀ ਜਾਇ? ਮੈ ਘਰ ਬਨ ਹਰਿਆਵਲਾ[3],
ਸਚ ਟਿਕੈ ਘਰਆਇ ਸਬਦ ਉਤਾਵਲਾ.
ਜਹਿ ਦੇਖਾ ਤਹਿ ਸੋਇ ਅਵਰ ਨ ਜਾਣੀਐ,
ਗੁਰੁ ਕੀ ਕਾਰ ਕਮਾਇ ਮਹਿਲ ਪਛਾਣੀਐ.

ਧਨਾਸਰੀ ਮਹਲਾ ੯

ਕਾਹੇ ਰੇ, ਬਨਖੋਜਨ ਜਾਈ?
ਸਰਬਨਿਵਾਸੀ ਸਦਾ ਅਲੇਪਾ ਤੋਹੀ ਸੰਗ ਸਮਾਈ.
ਪੁਹਪ ਮਧ ਜਿਉ ਬਾਸ ਬਸਤ ਹੈ, ਮੁਕਰ ਮਾਹਿ ਜੈਸੇ ਛਾਈ[4],
ਤੈਸੇਹੀ ਹਰਿ ਬਸੈ ਨਿਰੰਤਰ ਘਟਹੀ ਖੋਜਹੁ, ਭਾਈ.
ਬਾਹਰ ਭੀਤਰ ਏਕੋ ਜਾਨਹੁ ਇਹੁ ਗੁਰੁ ਗਿਆਨ ਬਤਾਈ,
ਜਨ ਨਾਨਕ ਬਿਨ ਆਪਾਚੀਨੈ ਮਿਟੈ ਨ ਭ੍ਰਮ ਕੀ ਕਾਈ[5].

---

੧ ਅਗ੍ਯਾਨੀ ਆਗੂਆਂ ਦੀ ਬਿਗਾਰ ਵਿੱਚ ਪੈਕੇ ਮਹਾਂ ਦੁਖ ਪਾਉਂਦਾ ਹੈ.
੨ ਵਸਤੂ. ਵਾਹਗੁਰੂ ਦਾ ਗ੍ਯਾਨ. ਸ੍ਵਰੂਪ ਦੀ ਪ੍ਰਾਪਤੀ.
੩ ਮੇਰੇ ਵਾਸਤੇ ਘਰ ਹੀ ਹਰਿਆਵਲਾ ਬਣ ਹੈ.
੪ ਸ਼ੀਸ਼ੇ ਵਿੱਚ ਜੈਸੇ ਪ੍ਰਤਿਬਿੰਬ.
੫ ਜੈਸੇ ਕਾਈ ਨਾਲ ਢਕਿਆਹੋਯਾ ਜਲ ਭਾਨ ਨਹੀਂ ਹੁੰਦਾ, ਤੈਸੇ ਆਤਮਗ੍ਯਾਨ ਦ੍ਵਾਰਾ ਭ੍ਰਮ ਦੀ ਕਾਈ ਹਟਾਏ ਬਿਨਾ ਵਾਹਗੁਰੂ ਦਾ ਸਾਖ੍ਯਾਤਕਾਰ ਨਹੀਂ ਹੋ ਸਕਦਾ.

ਮਾਰੂ ਮਹਲਾ ੫

ਬਾਹਰ ਢੂੰਢਨ ਤੇ ਛੂਟਪਰੇ, ਗੁਰੁ ਘਰਹੀ ਮਾਹਿ ਦਿਖਾਇਆਥਾ.
ਅਨਭਉ ਅਚਰਜਰੂਪ ਪ੍ਰਭੁ ਪੇਖਿਆ,
ਮੇਰਾ ਮਨ ਛੋਡ ਨ ਕਤਹੂੰ ਜਾਇਆਥਾ.

ਸਲੋਕ, ਫਰੀਦ

ਜੰਗਲ ਜੰਗਲ ਕਿਆ ਭਵਹਿ? ਵਣ ਕੰਡਾ ਮੋੜੇਹ![1]
ਵਸੀ ਰਬ ਹਿਆਲੀਐ[2], ਜੰਗਲ ਕਿਆ ਢੂੰਢੇਹ?

## (੪੨੧) ਕਰਤਾਰ ਨੂੰ ਭੁੱਲਣਾ ਦੁਖਾਂ ਦਾ ਕਾਰਣ ਹੈ

ਮਾਝ ਮਹਲਾ ੫, ਬਾਰਹਿਮਾਹਾ

ਪਰਮੇਸੁਰ ਤੇ ਭੁਲਿਆ ਵਿਆਪਨ ਸਭੇ ਰੋਗ.

ਆਸਾ ਮਹਲਾ ੫

ਤੂੰ ਵਿਸਰਹਿ ਤਾ ਸਭ ਕੋ ਲਾਗੂ[3], ਚੀਤ ਆਵਹਿ ਤਾ ਸੇਵਾ.

## (੪੨੨) ਕਰਤਾਰ ਪਤਿਤਪਾਵਨ ਹੈ

ਸਿਰੀਰਾਗ ਮਹਲਾ ੧

ਜਿਥੈ ਨੀਚ ਸਮਾਲੀਅਨ, ਤਿਥੈ ਨਦਰ ਤੇਰੀ ਬਖਸੀਸ.

ਮਾਝ ਮਹਲਾ ੫, ਦਿਨਰੈਣ

ਦੀਨਾਨਾਥ ਦੈਆਲੁ ਦੇਵ, ਪਤਿਤ ਉਧਾਰਣਹਾਰ.

---

੧ ਜੰਗਲ ਦੇ ਕੰਡੇ ਦਰੜਦਾ ਫਿਰਦਾ ਹੈਂ. ਅਥਵਾ-ਬਣ ਦੇ ਕੰਡੇ ਕਪੜਿਆਂ ਵਿੱਚ ਚੁਭਕੇ ਜੋ ਤੁਰਣੋਂ ਅਟਕਾਉਂਦੇ ਹਨ, ਓਹ ਮਾਨੋ ਬਣਬਾਸ ਜਾਣੋ ਰੋਕਕੇ ਘਰ ਨੂੰ ਮੁੜਨ ਦਾ ਉਪਦੇਸ਼ ਦਿੰਦੇ ਹਨ.

੨ ਰਿਦੇ ਅਸਥਾਨ ਵਿੱਚ

੩ ਦੁਸ਼ਮਨ. ਬਦਲਾ ਲੈਣ ਲਈ ਪਿੱਛਾ ਕਰਣਵਾਲਾ.

ਗਉੜੀ ਮਹਲਾ ੫

ਭਏ ਕ੍ਰਿਪਾਲੁ ਸੁਆਮੀ ਮੇਰੇ ਜੀਉ,
ਪਤਿਤ ਪਵਿਤ ਲਗ ਗੁਰੁ ਕੇ ਪੈਰੇ ਜੀਉ.
ਭ੍ਰਮ[੧] ਭਉ[੨] ਕਾਟ ਕੀਏ ਨਿਰਵੈਰੇ ਜੀਉ,
ਗੁਰੁ ਮਨ ਕੀ ਆਸ ਪੁਰਾਈ ਜੀਉ.

ਗਉੜੀ ਮਹਲਾ ੫

ਹਰਿ ਕੈ ਮਾਰਗ ਪਤਿਤ ਪੁਨੀਤ.

ਗਉੜੀ ਮਹਲਾ ੫

ਪਤਿਤਪਾਵਨ ਠਾਕੁਰ ਨਾਮ ਤੁਮਰਾ, ਸੁਖਦਾਈ ਨਿਰਮਲ ਸੀਤਲੋਹੀ.

ਗਉੜੀ ਮਹਲਾ ੫

ਕੋਟਿ ਪਤਿਤ ਉਧਾਰੇ ਖਿਨ ਮਹਿ, ਕਰਤੇ[੩] ਬਾਰ ਨ ਲਾਗੈ ਰੇ,
ਦੀਨਦਰਦ ਦੁਖਭੰਜਨ ਸੁਆਮੀ, ਜਿਸ ਭਾਵੈ ਤਿਸਹਿ ਨਿਵਾਜੈ ਰੇ.

ਗਉੜੀ ਛੰਤ, ਮਹਲਾ ੫

ਪਤਿਤ ਅਸੰਖ ਪੁਨੀਤ ਕਰ, ਪੁਨਹਿ ਪੁਨਹਿ ਬਲਿਹਾਰ,
ਨਾਨਕ ਰਾਮ ਨਾਮ ਜਪ ਪਾਵਕੋ, ਤਿਨ[੪] ਕਿਲਵਿਖ ਦਾਹਨਹਾਰ.

ਗਉੜੀ ਥਿਤੀ, ਮਹਲਾ ੫

ਅਕਥਕਥਾ ਨਹਿ ਬੂਝੀਐ ਸਿਮਰਹੁ ਹਰਿ ਕੇ ਚਰਨ,
ਪਤਿਤ ਉਧਾਰਨ ਅਨਾਥਨਾਥ, ਨਾਨਕ ਪ੍ਰਭੂ ਕੀ ਸਰਨ.

ਗੂਜਰੀ ਮਹਲਾ ੫

ਪਤਿਤ ਪਵਿਤ੍ਰ ਲੀਏਕਰ ਅਪਨੇ ਸਗਲ ਕਰਤ ਨਮਸਕਾਰੋ,
ਬਰਨ ਜਾਤਿ ਕੋਊ ਪੂਛੈ ਨਾਹੀ, ਬਾਛਹਿ ਚਰਨਰਵਾਰੋ.

---

੧ ਊਚ ਨੀਚ ਜਾਤਿਭ੍ਰਮ.
੨ ਲੋਕ ਕੁਲ ਲਾਜ ਦਾ ਭਯ.
੩ ਪਵਿਤ੍ਰ ਕਰਦੇ.
੪ ਤ੍ਰਿਣ.

ਬਿਹਾਗੜਾ ਮਹਲਾ ੪

ਪਤਿਤ ਪਵਿਤ੍ਰ ਗੁਰੁ ਹਰਿ ਕੀਏ, ਮੇਰੀ ਜਿੰਦੁੜੀਏ!
ਚਹੁ ਕੁੰਡੀ ਚਹੁੰ ਜੁਗ ਜਾਤੇ ਰਾਮ.

ਸੋਰਠ ਮਹਲਾ ੫

ਪਤਿਤਉਧਾਰਣ ਸਤਗੁਰੁ ਮੇਰਾ, ਮੋਹਿ ਤਿਸ ਕਾ ਭਰਵਾਸਾ.

ਧਨਾਸਰੀ ਮਹਲਾ ੫

ਅਬ ਹਰਿ ਰਾਖਨਹਾਰ ਚਿਤਾਰਿਆ,
ਪਤਿਤ ਪੁਨੀਤ ਕੀਏ ਖਿਨ ਭੀਤਰ ਸਗਲਾ ਰੋਗ ਬਿਦਾਰਿਆ.

ਵਾਰ ਜੈਤਸਰੀ, ਮਹਲਾ ੫

ਪਤਿਤ ਪੁਨੀਤ ਗੋਬਿੰਦਹਿ, ਸਰਬਦੋਖ ਨਿਵਾਰਣਹਿ,
ਸਰਣਸੂਰ ਭਗਵਾਨਹਿ, ਜਪੰਤ ਨਾਨਕ ਹਰਿ ਹਰਿ ਹਰੇ.

ਬਿਲਾਵਲ ਮਹਲਾ ੪

ਕਵਨ ਕਵਨ ਕੀ ਗਤਿ ਮਤਿ[੧] ਕਹੀਐ,
ਹਰਿ ਕੀਏ ਪਤਿਤ ਪਵੰਨਾ[੨].

ਬਿਲਾਵਲ, ਰਵਦਾਸ

ਬ੍ਰਹਮਨ ਬੈਸ ਸੂਦ ਅਰੁ ਖਤ੍ਰੀ ਡੋਮ ਚੰਡਾਰ ਮਲੇਛ ਮਨ[੩] ਸੋਇ,
ਹੋਇ ਪੁਨੀਤ ਭਗਵੰਤਭਜਨ ਤੇ, ਆਪ ਤਾਰ ਤਾਰੇ ਕੁਲ ਦੋਇ.[੪]

ਮਾਰੂ, ਰਵਦਾਸ

ਐਸੀ, ਲਾਲ! ਤੁਝ ਬਿਨ ਕਉਨ ਕਰੈ?
ਗਰੀਬਨਿਵਾਜ ਗੁਸਈਆ ਮੇਰਾ ਮਾਥੈ ਛਤ੍ਰ ਧਰੈ[੫],

---

੧ ਗਿਣਤੀ ਔਰ ਦਸ਼ਾ.

੨ ਪਾਵਨ.

੩ ਮਨੁਸ਼ਜ

੪ ਮਾਤਾ ਪਿਤਾ ਦੀ ਕੁਲ.

੫ ਪਤਿਤ ਅਰ ਤੁੱਛ ਜੀਵਾਂ ਨੂੰ ਛੱਤ੍ਰਧਾਰੀ ਕਰਦਿੰਦਾ ਹੈ.

ਜਾਕੀ ਛੋਤ[1] ਜਗਤ ਕਉ ਲਾਗੈ, ਤਾਪਰ ਤੂਹੀ ਢਰੈ[2],
ਨੀਚਹੁ ਊਚ ਕਰੈ ਮੇਰਾ ਗੋਬਿੰਦ, ਕਾਹੂੰ ਤੇ ਨ ਡਰੈ.
ਨਾਮਦੇਵ ਕਬੀਰ ਤਿਲੋਚਨ, ਸਧਨਾ ਸੈਨ ਤਰੈ,
ਕਹਿ ਰਵਦਾਸ, ਸੁਨਹੁ ਰੇ ਸੰਤਹੁ ਹਰਿਜੀਉ ਤੇ ਸਭੈ ਸਰੈ.

## (੪੨੩) ਕਰਤਾਰ ਪਤੀ ਹੈ

ਕਰਤਾਰ ਦੀ ਅਨੰਨ੍ਯਭਗਤੀ ਦਾ ਉਪਦੇਸ਼ ਦੇਣ ਲਈ ਸਤਗੁਰਾਂ ਨੇ ਜਿਗ੍ਯਾਸੂ ਨੂੰ ਪਤਿਵ੍ਰਤਾ ਇਸਤ੍ਰੀ ਔਰ ਵਾਹਿਗੁਰੂ ਨੂੰ ਪਤੀਰੂਪ ਵਰਣਨ ਕਰਿਆ ਹੈ.

ਗਉੜੀ ਬਾਵਨਅਖਰੀ, ਕਬੀਰ

ਸਸਾ, ਸੋ ਸਹਿ ਸੇਜ[3] ਸਵਾਰੈ, ਸੋਈ ਸਹੀ[4] ਸੰਦੇਹ ਨਿਵਾਰੈ.
ਅਲਪਸੁਖ ਛਾਡਿ[5] ਪਰਮਸੁਖ ਪਾਵਾ,
ਤਬ ਇਹੁ ਤ੍ਰੀਅ, ਓਹ ਕੰਤ ਕਹਾਵਾ.

ਮਹਲਾ ੩, ਵਾਰ ਵਡਹੰਸ

ਇਸ ਜਗ ਮਹਿ ਪੁਰਖ ਏਕ ਹੈ, ਹੋਰ ਸਗਲੀ ਨਾਰਿ ਸਬਾਈ[6],
ਸਭ ਘਟ ਭੋਗਵੈ ਅਲਿਪਤ ਰਹੈ, ਅਲਖ ਨ ਲਖਣਾ ਜਾਈ.
ਪੂਰਖੈ ਸੇਵਹਿ ਸੇ ਪੁਰਖ ਹੋਵਹਿ, ਜਿਨੀ ਹਉਮੈ ਸਬਦਿ ਜਲਾਈ.

ਸਾਰੰਗ ਮਹਲਾ ੧

ਅਪਨੇ ਠਾਕੁਰ ਕੀ ਹਉ ਚੇਰੀ,
ਚਰਨ ਗਹੇ ਜਗਜੀਵਨ ਪ੍ਰਭੁ ਕੇ, ਹਉਮੈ ਮਾਰ ਨਿਬੇਰੀ.
ਪੂਰਨ ਪਰਮਜੋਤਿ ਪਰਮੇਸੁਰ, ਪ੍ਰੀਤਮ ਪ੍ਰਾਨ ਹਮਾਰੇ,

---

੧ ਭਿੱਟ. ਛੂਤ. ੨ ਰੀਝਦਾ ਹੈ.
੩ ਨਿਰਮਲ ਅੰਤਹਕਰਣ. ੪ ਜਿਗ੍ਯਾਸੂ.
੫ ਸਪਰਸ ਆਦਿਕ ਵਿਸ਼ਿਆਂ ਦਾ ਤੁੱਛ ਸੁਖ ਤ੍ਯਾਗਕੇ.
੬ ਸਮਵਾਯੀ, ਸਭ ਇਸਤ੍ਰੀ ਸੰਬੰਧਵਾਨ.

ਮੋਹਨ ਮੋਹਲੀਆ ਮਨ ਮੇਰਾ, ਸਮਝਸਿ ਸਬਦ ਬੀਚਾਰੇ.
ਮਨਮੁਖ ਹੀਨ ਹੋਛੀਮਤਿ ਝੂਠੀ ਮਨ ਤਨ ਪੀਰ ਸਰੀਰੇ,
ਜਬ ਕੀ ਰਾਮ ਰੰਗੀਲੈ ਰਾਤੀ, ਰਾਮ ਜਪਤ ਮਨ ਧੀਰੇ,
ਹਉਮੈ ਛੋਡ ਭਈ ਬੈਰਾਗਨ ਤਬ ਸਾਚੀਸੁਰਤਿ ਸਮਾਨੀ,
ਅਕੁਲ ਨਿਰੰਜਨ ਸਿਉ ਮਨ ਮਾਨਿਆ, ਬਿਸਰੀ ਲਾਜ ਲੋਕਾਨੀ,
ਭੂਰ ਭਵਿਖ[1] ਨਹੀ ਤੁਮ ਜੈਸੇ, ਮੇਰੇ ਪ੍ਰੀਤਮ ਪ੍ਰਾਨਅਧਾਰਾ,
ਹਰਿ ਕੈ ਨਾਮ ਰਤੀ ਸੋਹਾਗਨਿ, ਨਾਨਕ ਰਾਮ ਭਤਾਰਾ.

## (੪੨੪) ਕਰਤਾਰ ਪਿਤਾ ਮਾਤਾ ਹੈ

ਮਾਝ ਮਹਲਾ ੫

ਤੂੰ ਸਾਂਝਾਸਾਹਿਬ ਬਾਪ ਹਮਾਰਾ,
ਨਉ ਨਿਧਿ ਤੇਰੈ ਅਖੁਟਭੰਡਾਰਾ.

ਆਸਾ, ਕਬੀਰ

ਬਲਿ[2] ਤਿਸ ਬਾਪੈ ਜਿਨ ਹਉ ਜਾਇਆ, ਪੰਚਾ ਤੇ ਮੇਰਾ ਸੰਗ ਚੁਕਾਇਆ.
ਪਿਤਾ ਹਮਾਰੋ ਵਡ ਗੋਸਾਈ, ਤਿਸ ਪਿਤਾ ਪਹਿ ਹਉ ਕਿਉਕਰ ਜਾਈ?
ਸਤਗੁਰੁ ਮਿਲੇ ਤਾ ਮਾਰਗ ਦਿਖਾਇਆ, ਜਗਤਪਿਤਾ ਮੇਰੈ ਮਨਿ ਭਾਇਆ.
ਹਉ ਪੂਤ ਤੇਰਾ, ਤੂੰ ਬਾਪ ਮੇਰਾ, ਏਕੈ ਠਾਹਰ ਦੁਹਾ ਬਸੇਰਾ.

ਸੋਰਠ ਮਹਲਾ ੫

ਏਕ ਪਿਤਾ, ਏਕਸ ਕੇ ਹਮ ਬਾਰਿਕ, ਤੂੰ ਮੇਰਾ ਗੁਰੁ ਹਾਈ.

ਰਾਮਕਲੀ ਮਹਲਾ ੪

ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ, ਹਮ ਬਾਰਿਕ ਹਰਿ ਪ੍ਰਤਿਪਾਰੇ.

---

੧ ਨਾ ਪਿਛੇ ਨਾ ਅੱਗੇ. ਭੂਤ ਨਾ ਭਵਿਖਤ.
੨ ਬਲਿਹਾਰ. ਕੁਰਬਾਨ.

ਮਲਾਰ ਮਹਲਾ ੫

ਹਮ ਬਾਰਿਕ ਪਿਤਾ ਪ੍ਰਭੁ ਦਾਤਾ,
ਭੂਲਹਿ ਬਾਰਕ ਅਨਿਕ ਲਖ ਬਰੀਆ, ਅਨਠਉਰ ਨਹੀ ਜਹਿ ਜਾਤਾ.
ਚੰਚਲਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰਮੇਲੈ,
ਮਾਤਾ ਪਿਤਾ ਕੰਠਲਾਇ ਰਾਖੈ ਅਨਦ ਸਹਿਜ ਤਬ ਖੇਲੈ.
ਜਿਸ ਕਾ ਪਿਤਾ ਤੂੰ ਹੈ, ਮੇਰੇ ਸੁਆਮੀ, ਤਿਸ ਬਾਰਿਕ ਭੂਖ ਕੈਸੀ?
ਨਵਨਿਧਿ ਨਾਮ ਨਿਧਾਨ ਗ੍ਰਿਹਿ ਤੇਰੈ, ਮਨਬਾਛੈ ਸੋ ਲੈਸੀ.
ਪਿਤਾ ਕ੍ਰਿਪਾਲੁ ਆਗਿਆ ਇਹੁ ਦੀਨੀ, "ਬਾਰਿਕ ਮੁਖਮਾਗੈ ਸੋ ਦੇਨਾ."
ਨਾਨਕ ਬਾਰਿਕ ਦਰਸਪ੍ਰਭੁ ਚਾਹੈ, ਮੋਹਿ ਹ੍ਰਿਦੈ ਬਸਹਿ ਨਿਤ ਚਰਨਾ.

## (੪੨੫) ਕਰਤਾਰ ਬਖ਼ਸ਼ੰਦ ਹੈ

ਸਿਰੀਰਾਗ ਮਹਲਾ ੫

ਨਾਨਕ, ਸਗਲੇ ਦੋਖ ਉਤਾਰਿਅਨ ਪ੍ਰਭੁ ਪਾਰਬ੍ਰਹਮ ਬਖਸਿੰਦ.

ਸਿਰੀਰਾਗ ਮਹਲਾ ੫

ਅਕਿਰਤਘਣਾ ਨੋ ਪਾਲਦਾ ਪ੍ਰਭੁ ਨਾਨਕ ਸਦ ਬਖਸਿੰਦ.

ਮਾਝ ਮਹਲਾ ੩, ਅਸਟਪਦੀ

ਲੇਖਾ ਮਾਗੈ, ਤਾ ਕਿਨ ਦੀਐ[੧]? ਸੁਖ ਨਾਹੀ ਫੁਨ ਦੂਐ ਤੀਐ[੨].
ਆਪੇ ਬਖਸਲਏ ਪ੍ਰਭੁ ਸਾਚਾ[੩], ਆਪੇ ਬਖਸ ਮਿਲਾਵਣਿਆ.

---

੧ ਹਿਸਾਬ ਕੀਤਾਜਾਵੇ ਤਦ ਕੌਣ ਪੂਰਾ ਉਤਰਸਕਦਾ ਹੈ?

੨ ਦ੍ਵਿਤ੍ਵ. ਇਸਲਾਮ. (ਖ਼ੁਦਾ ਅਤੇ ਰਸੂਲ. ਦੇਖੋ ਇਸ ਵਿਸ਼ਯ ਕੁਰਾਨ, ਸੂਰਤ ਨੂਰ, ਆਯਤ ੫੨.) ਤ੍ਰਿਤ੍ਵ. ਈਸਾਈਧਰਮ. Trinity ਖ਼ੁਦਾ, ਪਾਕ ਰੂਹ, ਈਸਾ.

੩ ਪੈਗ਼ੰਬਰ ਮੁਹੰਮਦ ਅਤੇ ਈਸਾ Josus ਦੀ ਸਫ਼ਾਰਸ਼ ਤੋਂ ਬਿਨਾ ਹੀ.

ਮਹਲਾ ੧, ਵਾਰ ਮਾਝ

ਖਤਿਅਹੁ ਜੰਮੇ ਖਤੇ ਕਰ, ਨਿਤ ਖਤਿਆ ਵਿਚ ਪਾਹਿ.
ਧੋਤੇ ਮੂਲ ਨ ਉਤਰਹਿ ਜੇ ਸਉ ਧੋਵਣਪਾਹਿ,
ਨਾਨਕ ਬਖਸੇ ਬਖਸੀਅਹਿ, ਨਾਹਿਤ ਪਾਹੀਪਾਹਿ.[1]

ਗਉੜੀ ਮਹਲਾ ੫

ਉਪਾਵ ਛੋਡ ਗਹੁ ਤਿਸ ਕੀ ਓਟ, ਨਿਮਖ ਮਾਹਿ ਹੋਵੈ ਤੇਰੀ ਛੋਟ.

ਗਉੜੀ ਬਾਵਨਅਖਰੀ, ਮਹਲਾ ੫

ਅਸੰਖ ਖਤੇ ਖਿਨ ਬਖਸਨਹਾਰਾ, ਨਾਨਕ ਸਾਹਿਬ ਸਦਾ ਦਇਆਰਾ.
ਲੇਖੈ ਕਤਹਿ ਨ ਛੂਟੀਐ, ਖਿਨ ਖਿਨ ਭੂਲਨਹਾਰ,
ਬਖਸਨਹਾਰਾ ਬਖਸਲੈ, ਨਾਨਕ ਪਾਰਉਤਾਰ.

ਗਉੜੀ ਸੁਖਮਨੀ, ਮਹਲਾ ੫

ਜਾਕਉ ਅਪਨੀ ਕਰੈ ਬਖਸੀਸ, ਤਾਕਾ ਲੇਖਾ ਨ ਗਨੈ ਜਗਦੀਸ.

ਮਹਲਾ ੪, ਵਾਰ ਗਉੜੀ ੧

ਤੂੰ ਆਪੇ ਬਖਸ ਲੈਹਿ ਲੇਖਾ ਛਡੇ.

ਆਸਾ ਮਹਲਾ ੧, ਅਸਟਪਦੀ

ਸਰਬ ਨਿਰੰਤਰ ਆਪੇਆਪ, ਕਿਸੈ ਨ ਪੁਛੈ[2], ਬਖਸੈ ਆਪ.

ਸੋਰਠ ਮਹਲਾ ੫

ਜੈਸਾ ਬਾਲਕ ਭਾਇ ਸੁਭਾਈ ਲਖ ਅਪਰਾਧ ਕਮਾਵੈ,
ਕਰ ਉਪਦੇਸ ਝਿੜਕੈ ਬਹੁਭਾਤੀ ਬਹੁੜ ਪਿਤਾ ਗਲ ਲਾਵੈ,
ਪਿਛਲੇ ਅਉਗਣ ਬਖਸਲਏ ਪ੍ਰਭੁ, ਆਗੇ ਮਾਰਗ ਪਾਵੈ.

---

੧ ਨਹੀਂ ਤਾਂ ਪਨਹੀ (ਚਰਣਦਾਸੀਆਂ) ਦੀ ਮਾਰ ਪੈਂਦੀ ਹੈ.

੨ ਕਿਸੇ ਪੈਗ਼ੰਬਰ ਦੀ ਸਲਾਹ ਨਹੀਂ ਲੈਂਦਾ ਅਰ ਨਾ ਸਿਫ਼ਾਰਿਸ਼ ਨਾਲ ਬਖ਼ਸ਼ਦਾ ਹੈ.

ਟੋਡੀ ਮਹਲਾ ੫

ਲੇਖਾ ਛੋਡ ਅਲੇਖੈ ਛੂਟਹਿ, ਹਮ ਨਿਰਗੁਣ ਲੇਹੁ ਉਬਾਰੀ,
ਸਦ ਬਖਸਿੰਦ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ.

## (੪੨੬) ਕਰਤਾਰ ਬਿਨਾ ਸਭ ਭੁੱਲਣਹਾਰ ਹਨ

ਸਿਰੀਰਾਗ ਮਹਲਾ ੧, ਅਸਟਪਦੀ

ਭੁਲਣ ਅੰਦਰ ਸਭਕੋ ਅਭੁਲ ਗੁਰੂ ਕਰਤਾਰ.

ਪ੍ਰਭਾਤੀ ਮਹਲਾ ੧, ਅਸਟਪਦੀ

ਭੁਲਣ ਵਿਚ ਕੀਆ ਸਭ ਕੋਈ, ਕਰਤਾ ਆਪ ਨ ਭੁਲੈ.

## (੪੨੭) ਕਰਤਾਰ ਬਿਨਾ ਕੋਈ ਅਨਾਦੀ ਨਹੀਂ

ਗੌਂਡ ਕਬੀਰ

ਪੰਚ ਤਤ ਮਿਲ ਕਾਇਆ ਕੀਨੀ, ਤਤ ਕਹਾ ਤੇ ਕੀਨ ਰੇ?
ਕਰਮਬਧ ਤੁਮ ਜੀਉ ਕਹਿਤ ਹੋ, ਕਰਮਹਿ ਕਿਨ ਜੀਉ[1] ਦੀਨ ਰੇ?

ਮਾਰੂ ਮਹਲਾ ੧, ਸੋਲਹਾ

ਅਰਬਦ ਨਰਬਦ ਧੁੰਧੂ ਕਾਰਾ[2], ਧਰਣਿ ਨ ਗਗਨਾ ਹੁਕਮ ਅਪਾਰਾ,
ਨਾ ਦਿਨ ਰੈਨ ਨ ਚੰਦ ਨਾ ਸੂਰਜ, ਸੁੰਨਿਸਮਾਧਿ ਲਗਾਇਦਾ.
ਖਾਣੀ ਨ ਬਾਣੀ ਪਉਣ ਨ ਪਾਣੀ, ਓਪਤ ਖਪਤ ਨ ਆਵਣਜਾਣੀ,
ਖੰਡ ਪਤਾਲ ਸਪਤ ਨਹੀ ਸਾਗਰ[3], ਨਦੀ ਨ ਨੀਰ ਵਹਾਇਦਾ.
ਨਾ ਤਦ ਸੁਰਗ, ਮਛ[4] ਪਇਆਲਾ, ਦੋਜਕ ਭਿਸਤ ਨਹੀਂ ਖੈਕਾਲਾ,

---

੧ ਜਨਮ. ਹਸ੍ਤੀ.
੨ ਬੇਅੰਤ ਕਾਲ ਤਕ ਧੁੰਦੂਕਾਰਾ ਸੀ. ਅਥਵਾ ਆਰੰਭ ਕਾਲ ਤੋਂ ਪਹਿਲਾਂ ਸੁੰਨ ਅਵਸਥਾ ਸੀ.
੩ ਪੁਰਾਣਾਂ ਵਿਚ ਸੱਤ ਸਮੁਦ੍ਰ ਲਿਖੇ ਹਨ:—ਮਿੱਠੇ ਪਾਣੀਦਾ, ਖਾਰਾ, ਇੱਖਦੇ ਰਸ ਦਾ, ਸ਼ਰਾਬ ਦਾ, ਘੀ ਦਾ, ਦੁੱਧ ਦਾ, ਦਹੀਂ ਦਾ.
੪ ਮਧ੍ਯਲੋਕ. ਮਰਤ੍ਯਲੋਕ.

ਨਰਕ ਸੁਰਗ ਨਹੀਂ ਜੰਮਣ ਮਰਣਾ, ਨਾ ਕੋ ਆਇ ਨ ਜਾਇਦਾ.
ਬ੍ਰਹਮਾ ਬਿਸਨੁ ਮਹੇਸ ਨ ਕੋਈ, ਅਵਰ ਨ ਦੀਸੈ ਏਕੋ ਸੋਈ,
ਨਾਰਿ ਪੁਰਖ ਨਹੀ ਜਾਤਿ ਨ ਜਨਮਾ, ਨਾ ਕੋ ਦੁਖ ਸੁਖ ਪਾਇਦਾ.
ਨਾ ਤਦ ਜਤੀ ਸਤੀ ਬਨਵਾਸੀ, ਨਾ ਤਦ ਸਿਧ ਸਾਧਿਕ ਸੁਖਵਾਸੀ,
ਜੋਗੀ ਜੰਗਮ ਭੇਖ ਨ ਕੋਈ ਨਾਕੋ ਨਾਥ ਕਹਾਇਦਾ.
ਜਪ ਤਪ ਸੰਜਮ ਨਾ ਬ੍ਰਤ ਪੂਜਾ, ਨਾ ਕੋ ਆਖਵਖਾਣੈ ਦੂਜਾ,
ਆਪੇਆਪ ਉਪਾਇ ਵਿਗਸੈ, ਆਪੇ ਕੀਮਤ ਪਾਇਦਾ.
ਨਾ ਸੁਚ ਸੰਜਮ ਤੁਲਸੀਮਾਲਾ, ਗੋਪੀ ਕਾਨ ਨ ਗਊ ਗੁਆਲਾ,
ਤੰਤ ਮੰਤ ਪਾਖੰਡ ਨ ਕੋਈ, ਨਾ ਕੋ ਵੰਸਿ ਬਜਾਇਦਾ.
ਕਰਮ ਧਰਮ ਨਹੀ ਮਾਇਆਮਾਖੀ, ਜਾਤਿ ਜਨਮ ਨਹੀ ਦੀਸੈ ਆਖੀ,
ਮਮਤਾਜਾਲ ਕਾਲ ਨਹੀ ਮਾਥੈ, ਨਾ ਕੋ ਕਿਸੈ ਧਿਆਇਦਾ.
ਨਿੰਦ ਬਿੰਦ[1] ਨਹੀ ਜੀਵ ਨ ਜਿੰਦੋ, ਨਾ ਤਦ ਗੋਰਖ ਨਾ ਮਾਛਿੰਦੋ[2],
ਨਾ ਤਦ ਗਿਆਨ ਧਿਆਨ ਕੁਲ ਓਪਤਿ, ਨਾ ਕੋ ਗਣਤ ਗਣਾਇਦਾ.
ਵਰਨ ਭੇਖ ਨਹੀ ਬ੍ਰਾਹਮਣ ਖਤ੍ਰੀ, ਦੇਉ[3] ਨ ਦੇਹੁਰਾ ਗਊ ਗਾਇਤ੍ਰੀ,
ਹੋਮ ਜਗ ਨਹੀ ਤੀਰਥਨਾਵਣ, ਨਾ ਕੋ ਪੂਜਾ ਲਾਇਦਾ.
ਨਾ ਕੋ ਮੁਲਾ ਨਾ ਕੋ ਕਾਜੀ, ਨਾ ਕੋ ਸੇਖ ਮਸਾਇਕ[4] ਹਾਜੀ,
ਰਈਅਤ ਰਾਉ ਨ ਹਉਮੈ ਦੁਨੀਆ, ਨਾ ਕੋ ਕਹਿਣ ਕਹਾਇਦਾ.
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ, ਪਾਠ ਪੁਰਾਣ ਉਦੈ ਨਹੀ ਆਸਤ,
ਕਥਤਾ ਬਕਤਾ ਆਪ ਅਗੋਚਰ, ਆਪੇ ਅਲਖ ਲਖਾਇਦਾ.
ਜਾ ਤਿਸ ਭਾਣਾ ਤਾ ਜਗਤ ਉਪਾਇਆ,
ਬਾਝੁ ਕਲਾ ਆਡਾਣ ਰਹਾਇਆ[5]

---

੧ ਨਾਦੀ ਬਿੰਦੀ. ੨ ਮਛੰਦ੍ਰਨਾਥ.
੩ ਦੇਵਤਾ. ੪ ਮਸ਼ਾਯਖ਼, ਸ਼ੇਖ ਦਾ ਵਹੁਵਚਨ.
੫ ਬਿਨਾਂ ਕਿਸੇ ਅਸਥੂਲ ਕਲਾ ਦੇ ਅਪਣੀ ਆਕਸ਼ਰਣ ਸ਼ਕਤਿ ਦੇ ਬਲ ਕਰਕੇ ਸਾਰਾ ਖਗੋਲ ਆਪਣੀ ਮ੍ਰਯਾਦਾ ਵਿੱਚ ਰਖਛੱਡਿਆ ਹੈ.

ਖੰਡ ਬ੍ਰਹਮੰਡ ਪਾਤਾਲ ਅਰੰਭੇ, ਗੁਪਤਹੁ ਪ੍ਰਗਟੀਆਇਦਾ.
ਤਾਕਾ ਅੰਤ ਨ ਜਾਣੈ ਕੋਈ, ਪੂਰੇਗੁਰੁ ਤੇ ਸੋਝੀ ਹੋਈ,
ਨਾਨਕ ਸਾਚਰਤੇ ਬਿਸਮਾਦੀ, ਬਿਸਮਭਏ ਗੁਣ ਗਾਇਦਾ.

## (੪੨੮) ਕਰਤਾਰ ਬੇਅੰਤ ਹੈ

ਆਸਾ ਮਹਲਾ ੫, ਛੰਤ

ਬਸੁਧ[1] ਕਾਗਦ ਬਨਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ,
ਬੇਅੰਤ ਅੰਤ ਨ ਜਾਇ ਪਾਇਆ, ਗਹੀ ਨਾਨਕ ਚਰਣਸਰਣ.

ਦੇਵਗੰਧਾਰੀ ਮਹਲਾ ੫

ਜਾਨੀ ਨ ਜਾਈ ਤਾਕੀ ਗਾਤਿ.[2]
ਕਹਿ ਪੇਖਾਰਉ ਹਉ ਕਰ ਚਤੁਰਾਈ?
ਬਿਸਮਨ ਬਿਸਮੇ ਕਹਿਨਕਹਾਤ.
ਗਣ ਗੰਧਰਬ ਸਿਧ ਅਰ ਸਾਧਿਕ, ਸੁਰ ਨਰ ਦੇਵ ਬ੍ਰਹਮ ਬ੍ਰਹਮਾਦਿਕ,
ਚਤੁਰ ਵੇਦ ਉਚਰਤ ਦਿਨ ਰਾਤ.
ਅਗਮ ਅਗਮ ਠਾਕੁਰ ਅਗਾਧ, ਗੁਨ ਬੇਅੰਤ ਬੇਅੰਤ, ਭਨ ਨਾਨਕ,
ਕਹਿਨ ਨ ਜਾਈ ਪਰੈਪਰਾਤ.

ਰਾਮਕਲੀ ਮਹਲਾ ੫

ਮਹਿਮਾ ਨਾ ਜਾਨਹਿ ਬੇਦ, ਬ੍ਰਹਮੇ ਨਹੀ ਜਾਨਹਿ ਭੇਦ,
ਅਵਤਾਰ ਨ ਜਾਨਹਿ ਅੰਤ, ਪਰਮੇਸੁਰ ਪਾਰਬ੍ਰਹਮ ਬੇਅੰਤ,
ਸੰਕਰਾ ਨਹਿ ਜਾਨਹਿ ਭੇਵ, ਖੋਜਤਹਾਰੇ ਦੇਵ,
ਦੇਵੀਆ ਨਹੀ ਜਾਨੈ ਮਰਮ, ਸਭ ਊਪਰ ਅਲਖ ਪਾਰਬ੍ਰਹਮ.

---

੧ ਵਸੁਧਾ. ਪ੍ਰਿਥਵੀ.
੨ ਗਤਿ. ਦਸ਼ਾ. ਹਾਲਤ.

## (੪੨੯) ਕਰਤਾਰ ਮਾਲੀ ਹੈ

ਮਾਝ ਮਹਲਾ ੩, ਅਸਟਪਦੀ

ਇਹੁ ਜਗ ਵਾੜੀ ਮੇਰਾ ਪ੍ਰਭੁ ਮਾਲੀ, ਸਦਾ ਸਮਾਲੇ, ਕੋ ਨਾਹੀ ਖਾਲੀ[1].

## (੪੩੦) ਕਰਤਾਰ ਰੂਪ ਰੰਗ ਤੋਂ ਰਹਿਤ ਹੈ

ਸਿਰੀਰਾਗ ਮਹਲਾ ੫

ਵਰਨਾ ਚਿਹਨਾ ਬਾਹਰਾ ਕੀਮਤ ਕਹਿ ਨ ਸਕਾਉ.

ਸੋਰਠ ਮਹਲਾ ੧

ਅਲਖ ਅਪਾਰ ਅਗੰਮ ਅਗੋਚਰ, ਨਾ ਤਿਸ ਕਾਲ ਨ ਕਰਮਾ,
ਜਾਤਿ ਅਜਾਤ ਅਜੋਨੀਸੰਭਉ, ਨਾ ਤਿਸ ਭਾਉ[2] ਨ ਭਰਮਾ.
ਸਾਚੇ ਸਚਿਆਰ ਵਿਟਹੁ ਕੁਰਬਾਣ,
ਨਾ ਤਿਸ ਰੂਪ ਵਰਨ ਨਹੀ ਰੇਖਿਆ, ਸਾਚੇ ਸਬਦ ਨੀਸਾਣ[3],
ਨਾ ਤਿਸ ਮਾਤ ਪਿਤਾ ਸੁਤ ਬੰਧਪ, ਨਾ ਤਿਸ ਕਾਮ ਨਾ ਨਾਰੀ,
ਅਕੁਲ ਨਿਰੰਜਨ ਅਪਰ ਪਰੰਪਰ, ਸਗਲੀ ਜੋਤਿ ਤੁਮਾਰੀ.

ਤਿਲੰਗ, ਕਬੀਰ

ਹਕ ਸਚ ਖਾਲਿਕ ਖਲਕ ਮਿਆਨੇ[4], ਸਿਆਮਮੂਰਤਿ ਨਾਹਿ[5].

ਮਹਲਾ ੫, ਵਾਰ ਮਾਰੂ ੨

ਤੁਧ ਰੂਪ ਨ ਰੇਖਿਆ ਜਾਤਿ, ਤੂੰ ਵਰਨਾ ਬਾਹਰਾ,
ਏ ਮਾਣਸ ਜਾਣਹਿ ਦੂਰ, ਤੂੰ ਵਰਤਹਿ ਜਾਹਰਾ.

ਮਹਲਾ ੫, ਸਲੋਕ ਸਹਿਸਕ੍ਰਿਤੀ

ਨ ਸੰਖੰ ਨ ਚਕ੍ਰੰ, ਗਦਾ ਨ ਸਿਆਮੰ, ਅਸਚਰਜ ਰੂਪੰ, ਰਹੰਤ ਜਨਮੰ.

---

੧ ਉਸ ਦੀ ਸਮ੍ਹਾਲ ਤੋਂ ਕੋਈ ਖਾਲੀ ਨਹੀਂ.
੨ ਸੰਕਲਪ. ਖਯਾਲ. ਭਾਵ.
੩ ਗੁਰੁਉਪਦੇਸ਼ ਦ੍ਵਾਰਾ ਜਾਣਿਆ ਜਾਂਦਾ ਹੈ.
੪ ਸ੍ਰਿਸ਼ਟੀ ਵਿੱਚ ਸਮਾਯਾ ਹੋਯਾ ਹੈ.
੫ ਵਿਸ਼ਨੁ ਰਾਮ ਕ੍ਰਿਸ਼ਨਰੂਪ ਨਹੀਂ.

## (੪੩੧) ਕਰਤੂਤ

ਅਗ੍ਯਾਨੀਆਂ ਦੀ ਮੰਡਲੀ ਵਿੱਚ ਧੰਨ ਧੰਨ ਕਰਾਉਣ ਦੀ ਇੱਛਾ ਨਾਲ ਮਰਣੇ ਪਰਣੇ ਆਦਿਕਾਂ ਵਿੱਚ ਵ੍ਰਿਥਾ ਧਨ ਬਰਬਾਦ ਕਰਣ ਨੂੰ ਲੋਕ "ਕਰਤੂਤ" ਆਖਦੇ ਹਨ, ਜਿਸ ਨੂੰ ਦੁਖਦਾਈ ਜਾਣਕੇ, ਸਾਡੇ ਕਰਣਯੋਗ੍ਯ ਭਲੀ ਕਰਤੂਤ ਗੁਰੂ ਸਾਹਿਬ ਕਥਨ ਕਰਦੇ ਹਨ, ਜਿਸ ਤੋਂ ਸੱਚੀ ਸ਼ੋਭਾ ਪ੍ਰਾਪਤ ਹੁੰਦੀ ਹੈ.

ਗਉੜੀ ਸੁਖਮਨੀ ਮਹਲਾ ੫

ਜਿਸ ਸੋਭਾ[੧] ਕਉ ਕਰਹਿ ਭਲੀ ਕਰਨੀ,
ਸਾ ਸੋਭਾ ਭਜ ਹਰਿ ਕੀ ਸਰਨੀ.

ਬਸੰਤ ਮਹਲਾ ੫

ਸਗਲ ਧਰਮ ਮਹਿ ਊਤਮ ਧਰਮ, ਕਰਮ ਕਰਤੂਤ ਕੈ ਊਪਰ ਕਰਮ,
ਜਿਸ ਕਉ ਚਾਹਹਿ ਸੁਰ ਨਰ ਦੇਵ, ਸੰਤਸਭਾ ਕੀ ਲਗਹੁ ਸੇਵ.

## (੪੩੨) ਕਰਮ

ਜੋ ਕਰਣ ਵਿੱਚ ਆਵੇ ਉਸ ਦਾ ਨਾਉਂ ਕਰਮ ਹੈ. ਅਪਣੇ ਕੀਤੇਹੋਏ ਕਰਮ ਹੀ ਜੀਵ ਨੂੰ ਸੁਖ ਦੁਖ ਔਰ ਯੋਨੀਆਂ ਦਾ ਕਾਰਣ ਹੁੰਦੇ ਹਨ. ਸਾਨੂੰ ਗੁਰੂ ਸਾਹਿਬ ਦਾ ਏਹ ਉੱਤਮ ਉਪਦੇਸ਼—"ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ ਘਾਲੀਐ[੨]?"—ਸਦਾ ਮਨ ਵਿੱਚ ਵਸਾਕੇ, ਕੁਕਰਮਾਂ ਦਾ ਤ੍ਯਾਗ ਔਰ ਸ਼ੁਭਕਰਮਾਂ ਦੇ ਕਰਣ ਦਾ ਯਤਨ ਕਰਣਾ ਚਾਹੀਏ.

ਜਪੁ

ਆਪੇ ਬੀਜ ਆਪੇ ਹੀ ਖਾਹੁ.

---

੧ ਅੱਛੀ ਸ਼ੋਹਰਤ.
੨ ਵਾਰ ਆਸਾ.

ਸਿਰੀਰਾਗ ਮਹਲਾ ੩

ਜੇਹਾ ਕੀਤੋਨ ਤੇਹਾ ਹੋਆ ਜੇਹੇ ਕਰਮ ਕਮਾਇ.

ਸਿਰੀਰਾਗ ਮਹਲਾ ੫ (ਪਹਿਰੇ)

ਕਰਮ ਧਰਤੀ ਸਰੀਰ ਜੁਗ[੧] ਅੰਤਰ ਜੋ ਬੋਵੈ ਸੋ ਖਾਤ.

ਮਾਝ ਬਾਰਹਿਮਾਹਾ ਮਹਲਾ ੫

ਜੇਹਾ ਬੀਜੈ ਸੋ ਲੁਣੈ ਕਰਮਾ ਸੰਦਾ ਖੇਤ.

ਮਹਲਾ ੨, ਵਾਰ ਮਾਝ

ਅੰਤਰ ਬਹਿਕੈ ਕਰਮ ਕਮਾਵੈ, ਸੋ ਚਹੁੰ ਕੁੰਡੀ[੨] ਜਾਣੀਐ,
ਜੋ ਧਰਮ ਕਮਾਵੈ ਤਿਸ ਧਰਮਿ ਨਾਉ ਹੋਵੈ,
ਪਾਪ ਕਮਾਣੈ ਪਾਪੀ ਜਾਣੀਐ.

ਮਹਲਾ ੪, ਵਾਰ ਗਉੜੀ ੧

ਜੈਸਾ ਬੀਜੈ ਸੋ ਲੁਣੈ, ਜੇਹਾ ਪੁਰਬ ਕਿਨੈ ਬੋਇਆ.

ਆਸਾ ਪਟੀ, ਮਹਲਾ ੧

ਦਦੈ ਦੋਸ ਨ ਦੇਊ ਕਿਸੈ, ਦੋਸ ਕਰੰਮਾਂ ਆਪਣਿਆ,
ਜੋ ਮੈ ਕੀਆ ਸੋ ਮੈ ਪਾਇਆ, ਦੋਸ ਨ ਦੀਜੈ ਅਵਰਜਨਾ.

ਮਹਲਾ ੧, ਵਾਰ ਆਸਾ

ਫਲ ਤੇਵੇਹੋ[੩] ਪਾਈਐ ਜੇਵੇਹੀ[੪] ਕਾਰ ਕਮਾਈਐ.

ਜੈਤਸਰੀ ਮਹਲਾ ੫, ਛੰਤ

ਬੀਜ ਬੋਵਸਿ ਭੋਗ ਭੋਗਹਿ, ਕੀਆ ਆਪਣਾ ਪਾਵਏ.

ਰਾਮਕਲੀ ਮਹਲਾ ੫

ਦੋਸ ਨ ਦੀਜੈ ਕਾਹੂਂਲੋਗ, ਜੋ ਕਮਾਵਨ ਸੋਈ ਭੋਗ.
ਆਪਨ ਕਰਮ ਆਪੇਹੀ ਬੰਧ, ਆਵਨ ਜਾਵਨ ਮਾਇਆਧੰਧ.

---

੧ ਬੀਜ. ਸਰੀਰ ਧਰਤੀ ਅੰਤਰ ਕਰਮ ਜੁਗ ਜੋ ਬੋਵੈ ਸੋ ਖਾਤ.
੨ ਦਿਸ਼ਾ ਵਿੱਚ. ੩ ਤੈਸਾ. ੪ ਜੈਸੀ.

ਸਲੋਕ, ਫਰੀਦ

ਲੋੜੇ ਦਾਖ ਬਿਜਉਰੀਆ[1] ਕਿਕਰ ਬੀਜੈ ਜਟ,
ਹੰਢੈ[2] ਉਨ ਕਤਾਇਦਾ ਪੈਧਾ ਲੋੜੈ ਪਟ!
ਇਕਨਾ ਨੋ ਸਭ ਸੋਝੀ ਆਈ, ਇਕ ਫਿਰਦੇ ਵੇਪਰਵਾਹਾ,
ਅਮਲ ਜਿ ਕੀਤਿਆ ਦੁਨੀ ਵਿਚ, ਸੇ ਦਰਗਹਿ ਓਗਾਹਾ.

ਮਾਝ ਬਾਰਹਿਮਾਹਾ, ਮਹਲਾ ੫ (ਸ਼ੁਭਕਰਮ)

ਸਚੈ ਮਾਰਗ ਚਲਦਿਆ ਉਸਤਤਿ ਕਰੇ ਜਹਾਨ.

ਆਸਾ ਮਹਲਾ ੫

ਸੋਈ ਕੰਮ ਕਮਾਇ, ਜਿਤ ਮੁਖ ਉਜਲਾ.

ਸਿਰੀ ਰਾਗ ਮਹਲਾ ੧ (ਕੁਕਰਮ)

ਊਤਮ ਸੇ ਦਰ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ.

ਸਿਰੀਰਾਗ ਮਹਲਾ ੧

ਪਿੰਡ ਪੜੈ[3] ਜੀਉ ਖੇਲਸੀ, ਬਦਫੈਲੀ ਕਿਆ ਹਾਲ?

ਮਾਝ ਮਹਲਾ ੫

ਖਾਇ ਖਾਇ ਕਰੈ ਬਦਫੈਲੀ ਜਾਣ ਵਿਸੂਕੀ ਵਾੜੀ ਜੀਉ.

ਗਉੜੀ ਮਹਲਾ ੫

ਕਰੈ ਦੁਹਕਰਮ[4], ਦਿਖਾਵੈ ਹੋਰ[5], ਰਾਮ ਕੀ ਦਰਗਹਿ ਬਾਧਾ ਚੋਰ.

ਧਨਾਸਰੀ ਮਹਲਾ ੫

ਜਿਹ ਕਰਣੀ ਹੋਵਹਿ ਸਰਮਿੰਦਾ, ਇਹਾ ਕਮਾਨੀ ਰੀਤਿ,
ਸੰਤ ਕੀ ਨਿੰਦਾ, ਸਾਕਤ ਕੀ ਪੂਜਾ, ਐਸੀ ਦ੍ਰਿੜੀ ਬਿਪਰੀਤਿ!

---

੧ ਨਾਰੰਗੀਆਂ.
੨ ਫਿਰਦਾ ਹੈ.
੩ ਸਰੀਰ ਏਥੇ ਹੀ ਪਇਆ ਰਹਿਜਾਊਗਾ.
੪ ਖੋਟੇ ਕਰਮ.
੫ ਸ਼ੁਭਕਰਮ.

ਸਲੋਕ, ਫਰੀਦ

ਜੇ ਤੂੰ ਅਕਲ ਲਤੀਫ[੧] ਕਾਲੇ[੨] ਲਿਖ ਨ ਲੇਖ,
ਆਪਨੜੇ ਗਿਰੀਵਾਨ ਮਹਿ ਸਿਰ ਨੀਵਾ ਕਰ ਦੇਖ[੩].
ਵੇਖ ਕਪਾਹੈ ਜਿ ਥੀਆ, ਜਿ ਸਿਰ ਥੀਆ ਤਿਲਾਹ,
ਕਮਾਦੈ ਅਰੁ ਕਾਗਦੈ ਕੁੰਨੇ[੪] ਕੋਇਲਿਆਹ,
ਮੰਦੇ ਅਮਲ ਕਰੇਦਿਆ ਏਹੁ ਸਜਾਇ ਤਿਨਾਹ.
ਜਿੰਨੀ ਕੰਮੀ ਨਾਹ ਗੁਣ, ਤੇ ਕੰਮੜੇ ਵਿਸਾਰ,
ਮਤ ਸਰਮਿੰਦਾ ਥੀਵਹੀ ਸਾਈ ਦੇ ਦਰਬਾਰ.

## (੪੩੩) ਕਰਮਕਾਂਡ

ਵਿਦ੍ਵਾਨਾਂ ਨੇ ਵੇਦਾਦਿਕ ਪੁਸਤਕਾਂ ਦੇ ਪ੍ਰਕਰਣ ਕਰਮਕਾਂਡ, ਉਪਾਸਨਾ ਕਾਂਡ ਔਰ ਗ੍ਯਾਨ ਕਾਂਡ—ਤਿੰਨ ਹਿੱਸਿਆਂ ਵਿੱਚ ਵੰਡੇ ਹਨ. ਹੋਮ, ਯਗ੍ਯ, ਸੰਧ੍ਯਾ, ਤਰਪਣ, ਸ਼੍ਰਾੱਧ, ਵ੍ਰਤ ਆਦਿਕ ਕਰਮਾਂ ਦੇ ਕਰਣ ਦੀ ਵਿਧੀ ਜਿਸ ਵਿੱਚ ਵਰਣਨ ਕੀਤੀਗਈ ਹੈ ਉਸ ਦਾ ਨਾਉਂ ਕਰਮਕਾਂਡ ਹੈ.

(੪੩੪) ਸਿਰੀਰਾਗ ਮਹਲਾ ੧

ਤ੍ਰਿਬਿਧ ਕਰਮ[੫] ਕਮਾਈਅਹਿ, ਆਸ ਅੰਦੇਸਾ ਹੋਇ,
ਕਿਉ ਗੁਰੁ ਬਿਨ ਤ੍ਰਿਕੁਟੀ[੬] ਛੁਟਸੀ? ਸਹਿਜ[੭] ਮਿਲਿਐ ਸੁਖ ਹੋਇ.

---

੧ ਚਤੁਰ. ਉੱਤਮ.
੨ ਕਲੰਕਦਾਯਕ.
੩ ਦੂਜਿਆਂ ਦੇ ਐਬ ਦੇਖਣ ਦੀ ਥਾਂ ਆਪਣੇ ਅੰਦਰ ਕੰਘੀ ਮਾਰਕੇ ਵੇਖ. ਭਾਵ ਆਪਣੇ ਕੁਕਰਮਾਂ ਦੀ ਪੜਤਾਲ ਕਰ.
੪ ਓਹ ਬਰਤਨ ਜਿਸ ਵਿੱਚ ਕੋਇਲੇ ਦਮਬੰਦ ਕਰਕੇ ਬੁਝਾਏਜਾਂਦੇ ਹਨ.
੫ ਤਾਮਸ, ਰਾਜਸ, ਸਾਤ੍ਵਕ.
੬ ਤਿਹੁ ਗੁਣਾਂ ਦੀ ਗੁੰਝਲ. ਅਥਵਾ-ਕਰਤਾ, ਕਰਮ, ਕ੍ਰਿਯਾ.
੭ ਆਤਮਗ੍ਯਾਨ. ਸਤ੍ਯ ਗ੍ਯਾਨ.

(੪੩੫) ਸਿਰੀਰਾਗ ਮਹਲਾ ੩

ਭਾਈ ਰੇ! ਗੁਰੁਮੁਖ ਬੂਝੈ ਕੋਇ,
ਬਿਨ ਬੂਝੇ ਕਰਮ ਕਮਾਵਣੇ ਜਨਮਪਦਾਰਥ ਖੋਇ.

ਮਾਝ ਮਹਲਾ ੫

ਖਟਸਾਸਤ ਬਿਚਰਤ[1] ਮੁਖ ਗਿਆਨਾ, ਪੂਜਾ ਤਿਲਕ ਤੀਰਥਇਸਨਾਨਾ,
ਨਿਵਲੀਕਰਮ ਆਸਣ ਚਉਰਾਸੀਹ[2], ਇਨ ਮਹਿ ਸਾਤਿ ਨ ਆਵੈ ਜੀਉ.
ਅਨਿਕ ਬਰਖ ਕੀਏ ਜਪ ਤਾਪਾ, ਗਵਨ ਕੀਆ ਧਰਤੀ ਭਰਮਾਤਾ,
ਇਕ ਖਿਨ ਹਿਰਦੈ ਸਾਤਿ ਨ ਆਵੈ,
ਜੋਗੀ ਬਹੁੜ ਬਹੁੜ ਉਠ ਧਾਵੈ ਜੀਉ.

ਗਉੜੀ ਮਹਲਾ ੩

ਕਰਮਕਾਂਡ ਬਹੁ ਕਰਹਿ ਆਚਾਰ, ਬਿਨ ਨਾਵੈ ਧ੍ਰਿਗ ਧ੍ਰਿਗ ਅਹੰਕਾਰ.
ਬੰਧਨ ਬਾਧਿਓ ਮਾਇਆ ਫਾਸਿ, ਜਨ ਨਾਨਕ ਛੂਟੈ ਗੁਰੁਪਰਗਾਸ.

ਗਉੜੀ ਮਹਲਾ ੫

ਹਰਿ ਬਿਨ ਅਵਰ ਕ੍ਰਿਆ ਬਿਰਥੇ,
ਜਪ ਤਪ ਸੰਜਮ ਕਰਮ ਕਮਾਣੇ, ਇਹ ਓਰੈ ਮੂਸੇ[3].
ਬਰਤ ਨੇਮ ਸੰਜਮ ਮਹਿ ਰਹਿਤਾ, ਤਿਨ ਕਾ ਆਢ[4] ਨ ਪਾਇਆ,
ਆਗੈ ਚਲਣ ਔਰ ਹੈ, ਭਾਈ, ਊਹਾ ਕਾਮ ਨ ਆਇਆ.
ਤੀਰਥਨਾਇ ਅਰ ਧਰਣੀ ਭ੍ਰਮਤਾ ਆਗੈ ਠਉਰ ਨ ਪਾਵੈ,
ਊਹਾ ਕਾਮ ਨਾ ਆਵੈ ਇਹ ਬਿਧਿ, ਓਹ ਲੋਗਨਹੀ ਪਤੀਆਵੈ.
ਚਤੁਰਬੇਦ ਮੁਖਬਚਨੀ[5] ਉਚਰੈ ਆਗੈ ਮਹਿਲ ਨ ਪਾਈਐ,

---

੧ ਵਿਚਰਦੇ ਹਨ.
੨ ਨਿਵਲੀ ਕਰਮ ਔਰ ਆਸਣਾਂ ਦਾ ਨਿਰਣਾ "ਜੋਗ" ਪਦ ਵਿੱਚ ਦੇਖੋ.
੩ ਉਰੇਹੀ, ਏਥੇਹੀ ਠਗੇਜਾਂਦੇ ਹਨ.
੪ ਧੇਲਾ. ਅਰ਼ਧ ਪੈਸਾ.
੫ ਮੂੰਹ ਜ਼ੁਬਾਨੀ. ਹਿਫ਼ਜ਼

ਬੂਝੈ ਨਾਹੀ ਏਕ ਸੁਧਾਖਰ[1] ਓਹ ਸਗਲੀ ਝਾਖ ਝਖਾਈਐ[2].

ਗਉੜੀ ਮਹਲਾ ੫

ਕਰਮ ਧਰਮ ਨੇਮ ਬ੍ਰਤ ਪੂਜਾ, ਪਾਰਬ੍ਰਹਮ ਬਿਨ ਜਾਨ ਨ ਦੂਜਾ.

ਗਉੜੀ, ਰਵਦਾਸ

ਕਰਮ ਅਕਰਮ[3] ਬੀਚਾਰੀਐ ਸੰਕਾ ਸੁਨ ਬੇਦ ਪੁਰਾਨ,
ਸੰਸਾ ਸਦ ਹਿਰਦੈ ਬਸੈ, ਕਉਨ ਹਿਰੈ ਅਭਿਮਾਨ?
ਅਨਿਕ ਜਤਨ ਨਿਗ੍ਰਹਿ ਕੀਏ ਟਾਰੀ ਨ ਟਰੈ ਭ੍ਰਮਫਾਸਿ,
ਪ੍ਰੇਮਭਗਤਿ ਨਹਿ ਊਪਜੈ, ਤਾਤੇ ਰਵਦਾਸ ਉਦਾਸ[4].

(੪੩੬) ਗੂਜਰੀ ਮਹਲਾ ੫

ਕਿਰਿਆਚਾਰ ਕਰਹਿ ਖਟਕਰਮਾ[5] ਇਤੁ ਰਾਤੇ ਸੰਸਾਰੀ,
ਅੰਤਰ ਮੈਲ ਨ ਉਤਰੈ ਹਉਮੈ ਬਿਨ ਗੁਰੁ ਬਾਜੀ ਹਾਰੀ,
ਅਠਸਠ ਮਜਨ ਕਰ ਇਸਨਾਨਾ[6] ਭ੍ਰਮਆਏ ਧਰ ਸਾਰੀ,
ਅਨਿਕ ਸੋਚ[7] ਕਰਹਿ ਦਿਨ ਰਾਤੀ, ਬਿਨ ਸਤਗੁਰੁ ਅੰਧਿਆਰੀ.
ਧਾਵਤ ਧਾਵਤ ਸਭ ਜਗ ਧਾਇਓ ਅਬ ਆਏ ਹਰਿਦੁਆਰੀ,
ਦੁਰਮਤਿ ਮੇਟ ਬੁਧਿ ਪਰਗਾਸੀ ਜਨ ਨਾਨਕ ਗੁਰੁਮੁਖ ਤਾਰੀ.

---

੧ ਇੱਕ ਸ਼ੁੱਧ ਅੱਖਰ, ਅਵਿਨਾਸ਼ੀ ਬ੍ਰਹਮ.
੨ ਸਾਰੀ ਅਵਸਥਾ ਦੁਖਾਂ ਵਿੱਚ ਵਿਤਾਉਂਦਾ ਹੈ. ਔਝੜ ਭਰਮਦਾ ਹੈ.
੩ ਕਰਣੇ ਔਰ ਨਾ ਕਰਣੇ ਯੋਗ੍ਯਕਰਮ.
੪ ਇਸ ਵਾਸਤੇ ਕਰਮਕਾਂਡ ਤੋਂ ਰਵਦਾਸ ਉਦਾਸ ਹੈ.
੫ ਜੱਗ ਕਰਣਾ, ਕਰਾਉਣਾ, ਦਾਨ ਦੇਣਾ, ਲੈਣਾ, ਵੇਦ ਪੜ੍ਹਨਾ, ਪੜ੍ਹਾਉਣਾ. ਪਰਾਸ਼ਰ ਰਿਖੀਨੇ ਖਟ ਕਰਮ ਇਹ ਦੱਸੇ ਹਨ:—ਸੰਧ੍ਯਾ, ਸਨਾਨ, ਜਪ, ਹਵਨ, ਵੇਦਪਾਠ ਅਤੇ ਦੇਵ ਪੂਜਨ. ਅਤ੍ਰਿ ਰਿਖੀ ਲਿਖਦਾ ਹੈ ਕਿ ਜਪ, ਤਪ, ਤੀਰਥਯਾਤ੍ਰਾ, ਸਨ੍ਯਾਸ, ਮੰਤ੍ਰਸਾਧਨ, ਅਤੇ ਦੇਵਪੂਜਾ ਖਟ ਕਰਮ ਹੈਨ.
੬ ਮੱਜਨਸਨਾਨ ਗੋਤਾ ਮਾਰਕੇ ਨਾਉਣਾ. ਪਾਣੀ ਵਿੱਚ ਟੁੱਬੀਲਾਕੇ ਸਨਾਨ ਕਰਣਾ, ਜਿਹਾਕਿ ਤੀਰਥਾਂ ਪਰ ਲੋਕ ਕਰਦੇ ਹਨ.
੭ ਅਨੇਕ ਪ੍ਰਕਾਰ ਦੀ ਪਵਿਤ੍ਰਤਾ.

(੪੩੭) ਧਨਾਸਰੀ ਮਹਲਾ ੫

ਪੂਜਾ ਵਰਤ ਤਿਲਕ ਇਸਨਾਨਾ, ਪੁੰਨਦਾਨ ਬਹੁ ਦੈਨ,
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ,
ਜਾਪ ਤਾਪ ਭ੍ਰਮਨ ਬਸੁਧਾ ਕਰ ਉਰਧਤਾਪ ਲੈ ਗੈਨ[1],
ਇਹ ਬਿਧਿ ਨਹਿ ਪਤਿਆਨੋ ਠਾਕੁਰ, ਜੋਗਜੁਗਤਿ ਕਰ ਜੈਨ[2],
ਸਾਧੁ ਸੰਗ ਰੰਗ ਪ੍ਰਭੁ ਭੇਟੇ ਨਾਨਕ ਸੁਖ ਜਨ ਰੈਨ.

ਰਾਮਕਲੀ ਮਹਲਾ ੫

ਰਾਮਨਾਮ ਗੁਣ ਗਾਇ, ਪੰਡਿਤ,
ਕਰਮਕਾਂਡ ਅਹੰਕਾਰ ਨ ਕਾਜੈ, ਕੁਸਲ ਸੇਤੀ ਘਰ ਜਾਹਿ, ਪੰਡਿਤ!

ਮਹਲਾ ੩, ਵਾਰ ਸਾਰੰਗ

ਜਿਨੀ ਨਾਮ ਵਿਸਾਰਿਆ ਬਹੁ ਕਰਮ ਕਮਾਵਹਿ ਹੋਰ,
ਨਾਨਕ ਜਮਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰ ਚੋਰ.

---

੧ ਦਸਮਦ੍ਵਾਰ ਵਿੱਚ ਸਮਾਧੀ ਪਰਾਯਨ ਹੋਣਾ.

੨ ਜੈਨ ਮਤ ਦੇ ਸੰਯਮ ਧਾਰਣ ਕਰਕੇ, ਜਿਨ (ਅਰ੍ਹੰਤ ਦੇਵ) ਦੇ ਉਪਾਸਕ ਜੈਨੀ ਸਦਾਉਂਦੇ ਹਨ, ਜੋ ਜੀਵਹਿੰਸਾ ਨੂੰ ਮਹਾਂਪਾਪ ਸਮਝਦੇ ਹਨ, ਇਨਾਂ ਦਾ ਇਕ ਢੂੰਡੀਏ ਨਾਮਕ ਫਿਰਕਾ ਏਥੋਂ ਤਾਈਂ ਦਯਾਪਰਾਯਣ ਹੋਯਾ ਹੈ ਕਿ ਮੂੰਹ ਉੱਪਰ ਪੱਟੀ ਬੰਨਕੇ ਰਖਦਾ ਹੈ ਜਿਸ ਕਰਕੇ ਸ੍ਵਾਸਾਂ ਨਾਲ ਭੀ ਜੀਵ ਨਾ ਮਰਣ, ਇਨਾਂ ਦੇ ਹੀ ਵਿਸ਼ਯ ਗੁਰੂ ਨਾਨਕ ਸਾਹਿਬ ਜੀ ਨੇ ਐਸਾ ਕਥਨ ਕੀਤਾ ਹੈ:—

"ਸਿਰਖੋਹਾਇ ਪੀਵਹਿ ਮਲਵਾਣੀ, ਜੂਠਾ ਮੰਗ ਮੰਗ ਖਾਹੀ,
ਫੋਲ ਫਦੀਹਤ ਮੁਹੁ ਲੈਨ ਭੜਾਸਾ, ਪਾਣੀ ਦੇਖ ਸੰਗਾਹੀ,
ਭੇਡਾਂ ਵਾਂਗੀ ਸਿਰ ਖੋਹਾਇਨ, ਭਰੀਅਨ ਹਥ ਸੁਆਹੀ."

(ਵਾਰ ਮਾਝ)

ਔਰ—"ਕੁਚਲ ਰਹਹਿ ਦਿਨ ਰਾਤ ਸਬਦ ਨ ਭਾਇਆ,
ਬਿਨ ਸਬਦੈ ਆਚਾਰ ਨ ਕਿਨਹੀ ਪਾਇਆ."

(ਵਾਰ ਮਲਾਰ)

ਮਹਲਾ ੪, ਸਲੋਕ ਵਾਰਾਂ ਤੇ ਵਧੀਕ

ਮਨਮੁਖ ਹੁਕਮ ਨ ਬੂਝੈ ਬਪੁੜੀ ਨਿਤ ਹਉਮੈਕਰਮ ਕਮਾਇ,
ਵਰਤ ਨੇਮ ਸੁਚਿ ਸੰਜਮ ਪੂਜਾ ਪਾਖੰਡ ਭਰਮ ਨ ਜਾਇ,
ਅੰਤਰਹੁ ਕੁਸੁਧ ਮਾਇਆਮੋਹ ਬੇਧੇ, ਜਿਉ ਹਸਤੀ ਛਾਰ ਉਡਾਏ,
ਜਿਨ ਉਪਾਏ ਤਿਸੈ ਨ ਚੇਤਹਿ, ਬਿਨ ਚੇਤੇ ਕਿਉ ਸੁਖ ਪਾਏ?

## (੪੩੮) ਕਰਾਮਾਤ

ਮਹਲਾ ੧, ਵਾਰ ਮਾਝ

ਪਹਿਰਾਂ ਅਗਨਿ ਹਿਵੈ[1] ਘਰ ਬਾਧਾ, ਭੋਜਨ ਸਾਰ ਕਰਾਈ,
ਸਗਲੇ ਦੂਖ ਪਾਣੀਕਰ ਪੀਵਾ, ਧਰਤੀ ਹਾਕਚਲਾਈ,
ਧਰ ਤਾਰਾਜੀ ਅੰਬਰ ਤੋਲੀ ਪਿਛੈ ਟੰਕ ਚੜਾਈ,
ਏਵਡ ਵਧਾ ਮਾਵਾ ਨਾਹੀ ਸਭਸੈ ਨਥਚਲਾਈ,
ਏਤਾ ਤਾਣ ਹੋਵੈ ਮਨ ਅੰਦਰ ਕਰੀ ਭਿ ਆਖ ਕਰਾਈ,
ਜੇਵਡ ਸਾਹਿਬ ਤੇਵਡ ਦਾਤੀ ਦੇ ਦੇ ਕਰੇ ਰਜਾਈ,
ਨਾਨਕ ਨਦਰ ਕਰੈ ਜਿਸ ਊਪਰ ਸਚਨਾਮ ਵਡਿਆਈ.

ਮਹਲਾ ੨, ਵਾਰ ਆਸਾ

ਨਾਨਕ, ਸਾ ਕਰਮਾਤ[2], ਸਾਹਿਬ ਤੁਠੈ ਜੋ ਮਿਲੇ.

ਮਹਲਾ ੩, ਵਾਰ ਸੋਰਠ

ਬਿਨ ਨਾਵੈ ਪੈਨਣ ਖਾਣ ਸਭ ਬਾਦ ਹੈ, ਧਿਗ ਸਿਧੀ ਧਿਗ ਕਰਮਾਤ,
ਸਾ ਸਿਧਿ ਸਾ ਕਰਮਾਤ ਹੈ, ਅਚਿੰਤ ਕਰੈ ਜਿਸ ਦਾਤ.
ਨਾਨਕ ਗੁਰੁਮੁਖ ਹਰਿਨਾਮ ਮਨ ਵਸੈ, ਏਹਾ ਸਿਧਿ, ਏਹਾ ਕਰਮਾਤ,

---

੧ ਹਿਮ (ਬਰਫ) ਵਿੱਚ.

੨ ਕਰਾਮਤ. ਸਿੱਧੀਦਾ ਚਮਤਕਾਰ. ਬਜ਼ੁਰਗੀ. ਕਰਾਮਤ ਦਾ ਵਹੁਵਚਨ ਕਰਾਮਾਤ ਹੈ.

## (੪੩੯) ਕਲਹਿ—ਝਗੜਾ

ਮਹਲਾ ੧, ਵਾਰ ਮਾਝ

ਕਲਹਿ ਬੁਰੀ ਸੰਸਾਰ, ਵਾਦੇ ਖਪੀਐ.

ਗਉੜੀ ਮਹਲਾ ੧, ਅਸਟਪਦੀ

ਬਿਨ ਬੂਝੈ ਝਗਰਤ ਜਗ ਕਾਚਾ[1].

ਗਉੜੀ ਬਾਵਨਅਖਰੀ, ਕਬੀਰ ਜੀ

ਝਗਰ ਕੀਏ ਝਗਰਉਹੀ ਪਾਵਾ.

ਵਡਹੰਸ ਮਹਲਾ ੧, ਛੰਤ

ਮੰਦਾ ਕਿਸੈ ਨ ਆਖ ਝਗੜਾ ਪਾਵਣਾ.

## (੪੪੦) ਕਲਿਜੁਗ

ਮਹਲਾ ੧, ਵਾਰ ਮਾਝ

ਕਲਿ ਕਾਤੀ[2] ਰਾਜੇ ਕਾਸਾਈ, ਧਰਮ ਪੰਖਕਰ ਉਡਰਿਆ,
ਕੂੜ ਅਮਾਵਸ ਸਚ ਚੰਦ੍ਰਮਾ, ਦੀਸੈ ਨਾਹੀ ਕਹਿ ਚੜਿਆ.
ਹਉ ਭਾਲ ਵਿਕੁੰਨੀ[3] ਹੋਈ, ਅੰਧੇਰੇ ਰਾਹ ਨ ਕੋਈ,
ਵਿਚ ਹਉਮੈ ਕਰ ਦੁਖ ਰੋਈ,
ਕਹੁ ਨਾਨਕ, ਕਿਨਬਿਧਿ ਗਤਿ ਹੋਈ?

ਗਉੜੀ ਮਹਲਾ ੧

ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ,
ਅੰਧੇ ਕਾ ਨਾਉ ਪਾਰਖੂ ਕਲੀਕਾਲ ਵਿਡਾਣੈ.
ਸੂਤੇ ਕਉ ਜਾਗਤ ਕਹੈ, ਜਾਗਤ ਕਉ ਸੂਤਾ,
ਜੀਵਤ ਕਉ ਮੂਆ ਕਹੈ, ਮੂਏ ਨਹੀ ਰੋਤਾ.

---

੧ ਅਗਯਾਨੀ.
੨ ਛੁਰੀ.
੩ ਵ੍ਯਾਕੁਲ.

ਆਵਤ ਕਉ ਜਾਤਾ ਕਹੈ, ਜਾਤੇ ਕਉ ਆਇਆ,
ਪਰਕੀ ਕਉ ਅਪਨੀ ਕਹੈ, ਅਪਨੋ ਨਹੀ ਭਾਇਆ,
ਮੀਠੇ ਕਉ ਕਉੜਾ ਕਹੈ, ਕੜੂਏ ਕਉ ਮੀਠਾ,
ਰਾਤੇ ਕੀ ਨਿੰਦਾ ਕਰਹਿ[੧] ਐਸਾ ਕਲਿ ਮਹਿ ਡੀਠਾ.
ਚੇਰੀ[੨] ਕੀ ਸੇਵਾ ਕਰਹਿ ਠਾਕੁਰ ਨਹੀ ਦੀਸੈ,
ਪੋਖਰਨੀਰ ਵਿਰੋਲੀਐ ਮਾਖਨ ਨਹੀ ਰੀਸੈ[੩].

(੪੪੧) ਆਸਾ ਮਹਲਾ ੧

ਨਾਰਦ ਨਾਚੈ ਕਲਿ ਕਾ ਭਾਉ[੪], ਜਤੀ ਸਤੀ ਕਹਿ ਰਾਖੈ ਪਾਉ.
ਗੁਰੂ ਪਾਸਹੁ ਫਿਰ ਚੇਲਾ ਖਾਇ, ਤਾਮ[੫] ਪਰੀਤਿ ਵਸੈ ਘਰ ਆਇ.
ਦਰਸਨ ਦੇਖਿਐ ਦਇਆ ਨ ਹੋਇ, ਲਏ ਦਿਤੇ ਵਿਣ ਰਹੈ ਨ ਕੋਇ[੬].
ਰਾਜਾ ਨਿਆਉਕਰੈ ਹਥਹੋਇ[੭], ਕਹੈ ਖੁਦਾਇ ਨ ਮਾਨੈ ਕੋਇ.

(੪੪੨) ਧਨਾਸਰੀ ਮਹਲਾ ੧

ਕਾਲ ਨਾਹੀ ਜੋਗ ਨਾਹੀ, ਨਾਹੀ ਸਤ ਦਾ ਢਬ[੮],

---

੧ ਵਾਹਗੁਰੂ ਦੇ ਪ੍ਰੇਮੀ ਦੀ ਨਿੰਦਾ ਕਰਦਾਹੈ.
੨ ਮਾਯਾ. ਦੇਵੀ ਆਦਿਕ.
੩ ਛਪੜੀ ਦਾ ਪਾਣੀ ਰਿੜਕਣ ਤੋਂ ਮੱਖਣ ਨਹੀਂ ਨਿਕਲਦਾ.
੪ ਕਲਿਯੁਗ ਦੇ ਪ੍ਰਭਾਵ ਕਰਕੇ ਕਰਤਾਰ ਤੋਂ ਵਿਮੁਖ ਦੰਭੀ ਅਨੇਕਪ੍ਰਕਾਰ ਦੀ ਨ੍ਰਿੱਤ ਕਰਰਹੇ ਹਨ.
੫ ਭੋਜਨ ਖਾਣ ਦੇ ਲਾਲਚ ਕਰਕੇ.
੬ ਭਾਵ ਰਿਸ਼ਵਤ ਤੋਂ ਹੈ.
੭ ਜੇ ਕੁਛ ਟੈਕਸ ਜਾਂ ਰਾਜਦੰਡ ਵਸੂਲ ਹੁੰਦਾ ਹੋਵੇ ਤਦ, ਨਹੀਂ ਤਾਂ ਉਪਕਾਰ ਔਰ ਧਰਮ ਵਾਸਤੇ ਨਿਆਉਂ ਨਹੀਂ.
੮ ਸਮੇਂ ਦਾ ਵਿਚਾਰ ਨਹੀਂ, ਯੋਗ ਅਯੋਗ ਦੀ ਸਮਝ ਨਹੀਂ, ਔਰ ਸੱਚ ਦੀ ਰੀਤਿ ਨਹੀਂ.

ਥਾਨਿਸਟ ਜਗ ਭਰਿਸਟ ਹੋਏ ਡੂਬਤਾ ਇਵ ਜਗ[੧],
ਕਲਿ ਮਹਿ ਰਾਮਨਾਮ ਸਾਰ[੨].
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰ.
ਆਂਟ ਸੇਤੀ ਨਾਕ ਪਕੜਹਿ ਸੂਝਤੇ ਤਿਨਲੋਅ[੩]
ਮਗਰਪਾਛੈ[੪] ਕਛੁ ਨ ਸੂਝੈ, ਏਹੁ ਪਦਮ ਅਲੋਅ[੫].
ਖਤ੍ਰੀਆਂ ਤ ਧਰਮ ਛੋਡਿਆ ਮਲੇਛਭਾਖਿਆ ਗਹੀ[੬]
ਸ੍ਰਿਸਟਿ ਸਭ ਇਕ ਵਰਣ ਹੋਈ ਧਰਮ ਕੀ ਗਤਿ ਰਹੀ[੭],

---

੧ ਪੂਜਯ ਅਸਥਾਨ. ਅਥਵਾ ਸਥਾਨਅਧਿਸ਼ਠਾਤਾ ਮਹੰਤ ਪੁਜਾਰੀ ਜਗਤ ਵਿਚ ਪਤਿਤ ਹੋ ਗਏ ਹਨ, ਇਸੇਂ ਕਰਕੇ ਦੁਨੀਆਂ ਡੁਬਰਹੀ ਹੈ, ਭਾਵ ਏਹ ਹੈ ਜਿਨਾਂ ਅਸਥਾਨਾਂ ਵਿੱਚ ਜਾਕੇ ਲੋਕਾਂ ਨੇ ਸੁਭ ਸਿਖਯਾ ਲੈਣੀ ਹੈ ਜੇ ਓਥੇਹੀ ਕੁਕਰਮ ਹੁੰਦੇ ਹੋਣ ਤਾਂ ਸੰਸਾਰ ਦਾ ਉੱਧਾਰ ਕਿਸਤਰ੍ਹਾਂ ਹੋ ਸਕਦਾ ਹੈ. ਇਸ ਪ੍ਰਸੰਗਪਰ ਦੇਖੋ ਗੁਰਮਤ ਸੁਧਾਕਰ ਦਾ ਅੰਗ ੬੦੪.

੨ ਵਾਹਿਗੁਰੂ ਦੇ ਨਾਮ ਬਿਨਾਂ ਹੋਰ ਪਾਖੰਡਰੂਪ ਕਰਮ ਸਭ ਫੋਕਟਹਨ.

੩ ਅੰਗੁਸ਼ਟ ਔਰ ਦੋ ਉਂਗਲਾਂ ਨਾਲ ਨੱਕ ਫੜਕੇ ਪ੍ਰਾਣਾਯਾਮ ਕਰਦੇ ਹਨ, ਔਰ ਆਖਦੇ ਹਨ ਕਿ ਸਾਨੂੰ ਸਮਾਧੀ ਵਿੱਚ ਤ੍ਰਿਲੋਕੀ ਦਿਸਦੀ ਹੈ.

੪ ਪਿੱਠ ਪਿੱਛੇ.

੫ ਏਹਅਲੌਕਿਕ ਪਦਮਾਸਨ ਹੈ.

੬ ਪ੍ਰਜਾ ਦੇ ਰੱਛਕ ਸੂਰਵੀਰ ਛਤ੍ਰੀਆਂ ਨੇ ਦੇਸ ਦੀ ਧਰਮਰਖ੍ਯਾ ਕਰਣ ਦੇ ਥਾਂ, ਆਪ ਹੀ ਧਰਮ ਤ੍ਯਾਗਦਿੱਤਾਂ ਹੈ ਔਰ ਗਾਯਤ੍ਰੀ ਦੇ ਥਾਂ ਕਲਮਾ ਅੰਗੀਕਾਰ ਕਰਲਯਾ ਹੈ, ਗੁਰੂ ਸਾਹਿਬ ਅਰਬੀ ਫਾਰਸੀ ਆਦਿਕ ਬੋਲੀਆਂ ਨੂੰ ਮਲੇਛਭਾਸ਼ਾ ਨਹੀਂ ਮੰਨਦੇ-ਕੇਵਲ ਹਿੰਦੂਆਂ ਦੇ ਮੁਖਚੜੀ ਬੋਲੀ ਵਰਤਦੇ ਹਨ.

੭ ਸਾਰਾ ਭਾਰਤ ਮੁਸਲਮਾਨ ਬਣਗਯਾ ਹੈ—ਧਰਮ ਦੀ ਹਾਲਤ ਬਿਗੜਗਈ ਹੈ. ਸਿੱਧਾਂਤ ਏਹ ਹੈ-ਜਿਸ ਦੇਸ਼ ਦੇ ਲੋਕ ਬਿਨਾਂ ਵਿਚਾਰੇ ਭੈ ਔਰ ਲਾਲਚ ਕਰਕੇ ਆਪਣਾ ਧਰਮ ਤ੍ਯਾਗਕੇ ਦੂਜੇ ਦਾ ਧਾਰਣ ਕਰਦੇ ਹਨ ਓਹ ਦੇਸ਼ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ.

ਅਸਟ ਸਾਜ ਸਾਜ[1] ਪੁਰਾਣ ਸੋਧਹਿ ਕਰਹਿ ਬੇਦਅਭਿਆਸ,
ਬਿਨ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕ ਦਾਸ.

ਰਾਮਕਲੀ ਅ:ਪ: ਮਹਲਾ ੧[2]

ਸੋਈ ਚੰਦ ਚੜਹਿ ਸੇ ਤਾਰੇ, ਸੋਈ ਦਿਨੀਅਰ[3] ਤਪਤਰਹੈ,
ਸਾ ਧਰਤੀ ਸਾ ਪਉਣ ਝੁਲਾਰੈ[4], ਜੁਗ ਜੀਅ ਖੇਲੈ ਥਾਵ ਕੈਸੇ?
ਕਿਤੇ ਦੇਸ ਨ ਆਇਆ ਸੁਣੀਐ ਤੀਰਥ ਪਾਸ ਨ ਬੈਠਾ,
ਦਾਤਾ ਦਾਨ ਕਰੇ ਤਹਿ ਨਾਹੀ ਮਹਿਲ ਉਸਾਰ ਨ ਬੈਠਾ,
ਜੇਕੋ ਸਤ ਕਰੇ ਸੋ ਛੀਜੈ[5], ਤਪ ਘਰ ਤਪ[6] ਨ ਹੋਈ,

---

੧ ਵ੍ਯਾਕਰਣ ਅਨੁਸਾਰ ਉੱਚਾਰਣ ਦੇ ਅੱਠ ਅਸਥਾਨ:—ਕੰਠ, ਰਿਦਾ, ਸੀਸ, ਰਸਨਾ ਦਾ ਮੂਲ, ਦੰਦ, ਨੱਕ, ਹੋਠ ਔਰ ਤਾਲੂਆ. ਅਥਵਾ ਵੇਦਪਾਠ ਦੀਆਂ ਅਠ ਵਿਕ੍ਰਤੀਆਂ:—ਜਟਾ, ਮਾਲਾ, ਸਿਖਾ, ਰੇਖਾ, ਧ੍ਵਜਾ, ਦੰਡ, ਰਥ ਔਰ ਘਨ. ਅਥਵਾ ਅੱਠ ਵ੍ਯਾਕਰਣਾਂ ਅਨੁਸਾਰ ਪਦਾਂ ਨੂੰ ਸਵਾਰ ਕੇ:—ਇੰਦ੍ਰ, ਚੰਦ੍ਰ, ਕਾਸ਼ ਕ੍ਰਿਤਸਨ, ਅਪਿਸ਼ਲੀ, ਸ਼ਾਕਟਾਯਨ, ਪਾਣਿਨੀ, ਅਮਰ ਔਰ ਜੈਨੇਂਦ੍ਰ ਦਾ ਵ੍ਯਾਕਰਣ. ਅਥਵਾ ਪਦ ਔਰ ਅਰਥਗ੍ਯਾਨ ਦੇ ਸਹਾਯਕ ਅੱਠ ਅੰਗ:—ਹ੍ਰਸ੍ਵ, ਦੀਰਘ, ਪਲੁਤ, ਉਦਾੱਤ, ਅਨੁਦਾੱਤ, ਸ੍ਵਰਿਤ, ਅਨੁਨਾਸਿਕ ਔਰ ਅਨਨੁਨਾਸਿਕ. ਅਥਵਾ ਵੈਦਿਕ ਛੰਦਾਂ ਦੇ ਅੱਠ ਭੇਦਾਂ ਅਨੁਸਾਰ ਰਚਨਾ ਕਰਕੇ—ਆਰਸ਼ੀ, ਦੈਵੀ, ਆਸੁਰੀ, ਪ੍ਰਾਜਾਪਤ੍ਯਾ, ਯਾਜੁਸ਼ੀ, ਸਾਮ੍ਹੀ, ਆਰਚੀ ਅਤੇ ਬ੍ਰਾਹਮੀ.

੨ ਸ਼ਬਦ ਦਾ ਭਾਵ ਏਹ ਹੈ ਕਿ ਜਿਸ ਸਮੇਂ ਔਰ ਜਿਸ ਥਾਂ ਲੋਕ ਅਧਰਮ ਵਿੱਚ ਪ੍ਰਵਿਰਤਦੇ ਹਨ ਓਦੋਂ ਔਰ ਓਥੇ ਹੀ ਕਲਿਯੁਗ ਜਾਣਨਾ ਚਾਹੀਯੇ, ਜੇ ਓਸੇ ਸਮੇਂ ਦੂਜੇ ਥਾਂ ਧਰਮ ਦੀ ਮ੍ਰਯਾਦਾ ਕਾਯਮ ਹੈ ਤਦ ਉਸ ਜਗਾ ਸਤਜੁਗ ਮੰਨਣਾ ਚਾਹੀਏ.

੩ ਦਿਨਕਰ, ਸੂਰਯ.

੪ ਵਗਦੀ ਹੈ.

੫ ਲੋਕਾਂ ਤੋਂ ਹਾਨੀ ਪਹੁੰਚਦੀ ਹੈ, ਅਪਮਾਨਿਤ ਹੁੰਦਾ ਹੈ.

੬ ਦਿਖਾਵੇਮਾਤ੍ਰ ਦੇ ਤਪ ਤੋਂ ਭਾਵ ਨਹੀਂ, ਕਿੰਤੁ ਮਨ ਔਰ ਇੰਦ੍ਰੀਆਂ ਨੂੰ ਕੁਕਰਮਾਂ ਤੋਂ ਰੋਕਣਰੂਪ ਤਪ.

ਜੇਕੋ ਨਾਉ ਲਏ ਬਦਨਾਵੀ[1] ਕਲਿ ਕੇ ਲਖਨ ਏਈ.

(੪੪੩) ਆਸਾ ਮਹਲਾ ੫ (ਕਲਿਯੁਗ ਦੀ ਉੱਤਮਤਾ)

ਸਤਜੁਗ ਤ੍ਰੇਤਾ ਦੁਆਪਰ ਭਣੀਐ, ਕਲਿਜੁਗ ਊਤਮੋ ਜੁਗਾ ਮਾਹਿ,
ਅਹਿਕਰ ਕਰੇ ਸੁ ਅਹਿਕਰ ਪਾਏ, ਕੋਈ ਨ ਪਕੜੀਐ ਕਿਸੈਥਾਇ[2].

(੪੪੪) ਬਸੰਤ ਮਹਲਾ ੫ (ਕਲਜੁਗ ਵਿਖੇ ਨਾਮਦੀ ਵਿਸ਼ੇਸ਼ਤਾ)

ਅਬ ਕਲੂ ਆਇਓ ਰੇ! ਇਕ ਨਾਮ ਬੋਵਹੁ, ਬੋਵਹੁ!
ਆਨ ਰੂਤ ਨਾਹੀ, ਨਾਹੀ[3]! ਮਤ ਭਰਮ ਭੂਲਹੁ, ਭੂਲਹੁ!

## (੪੪੫) ਕਾਮ

ਬਸੰਤ ਮਹਲਾ ੯

ਪਾਪੀ ਹੀਐ ਮੈ ਕਾਮ ਬਸਾਇ[4], ਮਨ ਚੰਚਲ ਯਾਤੇ ਗਹਿਓ ਨ ਜਾਇ.
ਜੋਗੀ ਜੰਗਮ ਅਰੁ ਸੰਨਿਆਸਿ, ਸਭ ਹੀ ਪਰ ਡਾਰੀ ਇਹੁ ਫਾਸਿ.
ਜਿਹ ਜਿਹ ਹਰਿ ਕੋ ਨਾਮ ਸਮ੍ਹਾਰ, ਤੇ ਭਵਸਾਗਰ ਉਤਰੇ ਪਾਰ.
ਜਨ ਨਾਨਕ ਹਰਿ ਕੀ ਸਰਨਾਇ, ਦੀਜੈ ਨਾਮ ਰਹੈ ਗੁਨਗਾਇ.

ਸਲੋਕ ਸਹਸਕ੍ਰਿਤੀ ਮਹਲਾ ੫

ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭਰਮਾਵਣਹ.

---

੧ ਬਦਨਾਮੀ.

੨ ਹੋਰ ਜੁਗਾਂ ਦੀ ਰੀਤੀ ਅਨੁਸਾਰ ਇੱਕ ਪਿਛੇ ਦੇਸ਼, ਕੁਲ, ਔਰ ਪਿੰਡ ਸਜ਼ਾ ਨਹੀਂ ਪਾਉਂਦਾ, ਕਿੰਤੂ ਜਿਸ ਹੱਥ ਨਾਲ ਕਰਦਾ ਹੈ, ਓਸੇ ਨਾਲ ਭਰਦਾ ਹੈ.

੩ ਰਿਤੁ. ਮੌਸਮ. ਹੋਮ ਜੱਗ ਔਰ ਤਪ ਆਦਿਕ ਦੀ ਰੁੱਤ ਨਹੀਂ.

੪ ਪਾਪੀ ਦੇ ਚਿੱਤ ਵਿੱਚ ਕਾਮ ਨਿਵਾਸ ਕਰਦਾ ਹੈ. ਭਾਵ ਏਹ ਹੈ, ਜੋ ਦੁਰਾਚਾਰੀ ਹੈ ਓਹ ਕਾਮੀ ਹੈ. ਜੋ ਪਰਇਸਤ੍ਰੀ ਦਾ ਤਯਾਗੀ ਔਰ ਏਕਨਾਰੀ ਵ੍ਰਤਧਾਰੀ ਪੁਰੁਸ਼ ਹੈ, ਓਹ ਕਾਮੀ ਨਹੀਂ

## (੪੪੬) ਕਾਮਧੇਨੁ-ਚਿੰਤਾਮਣੀ-ਕਲਪ ਬਿਰਛ

ਪੁਰਾਣਾਂ ਵਿੱਚ ਕਾਮਧੇਨੁ, ਚਿੰਤਾਮਣੀ, ਕਲਪਵ੍ਰਿਛ ਅਤੇ ਪਾਰਿਜਾਤ ਸੁਰਗ ਦੇ ਰਤਨ ਕਲਪੇ ਹਨ ਔਰ ਸਭ ਕਾਮਨਾ ਪੂਰਣ ਕਰਣ ਵਾਲੇ ਮੰਨੇ ਹਨ, ਪਰ ਗੁਰੂ ਸਾਹਿਬ ਸਤਸੰਗ, ਨਾਮ ਔਰ ਕਰਤਾਰ ਤੋਂ ਛੁੱਟ ਹੋਰ ਕਿਸੇ ਵਸਤੂ ਨੂੰ ਕਾਮਨਾਪੂਰਕ ਨਹੀਂ ਜਾਣਦੇ.

ਸਿਰੀਰਾਗ ਮਹਲਾ ੧

ਭਾਈ ਰੇ ! ਸੰਤਜਨਾ ਕੀ ਰੇਣੁ,
ਸੰਤਸਭਾ ਗੁਰੁ ਪਾਈਐ, ਮੁਕਤਿ ਪਦਾਰਥ ਧੇਣੁ[1].

ਗਉੜੀ ਮਹਲਾ ੫

ਚਿੰਤਾਮਣਿ ਕਰੁਣਾਮਏ,
ਦੀਨਦਇਆਲਾ ਪਾਰਬ੍ਰਹਮ, ਜਾਕੈ ਸਿਮਰਣ ਸੁਖ ਭਏ.

ਗਉੜੀ ਸੁਖਮਨੀ, ਮਹਲਾ ੫

ਪਾਰਜਾਤ[2] ਇਹੁ ਹਰਿ ਕੋ ਨਾਮ, ਕਾਮਧੇਨੁ ਹਰਿ ਹਰਿ ਗੁਣ ਗਾਮ.

ਮਾਰੂ ਸੋਲਹੇ, ਮਹਲਾ ੫

ਪਾਰਿਜਾਤ ਲੋੜਹਿ, ਮਨ ਪਿਆਰੇ, ਕਾਮਧੇਨੁ ਸੋਹੀ ਦਰਬਾਰੇ[3].

## (੪੪੭) ਕਾਲ

ਜੋ ਹਰਵੇਲੇ ਮੌਤ ਨੂੰ ਯਾਦ ਰਖਦੇ ਹਨ, ਓਹ ਵਿਕਾਰਾਂ ਵਿੱਚ ਪੈਕੇ ਕਰਤਾਰ ਦੇ ਸਿਮਰਣ ਤੋਂ ਗਾਫ਼ਲ ਨਹੀਂ ਹੁੰਦੇ.

---

੧ ਕਾਮਧੇਨੁ.

੨ ਸਮੁਦ੍ਰ (ਪਾਰਿ) ਤੋਂ ਪੈਦਾ ਹੋਯਾ ਇੱਕ ਇੰਦ੍ਰ ਦੇ ਬਾਗ ਦਾ ਦਰਖ਼ਤ, ਜੋ ਕਲਪ ਤਰੁ ਦੇ ਤੁਲ੍ਯ ਹੈ.

੩ ਗੁਰੂ ਦੇ ਦਰਬਾਰ ਵਿੱਚ.

ਸਿਰੀਰਾਗ ਮਹਲਾ ੧, ਅਸਟਪਦੀ

ਭਾਈ ਰੇ! ਇਉ ਸਿਰ ਜਾਣਹੁ ਕਾਲ,
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲ.

ਸਿਰੀਰਾਗ ਮਹਲਾ ੪

ਦਿਨਸ ਚੜੈ ਫਿਰ ਆਥਵੈ ਰੈਣ ਸਬਾਈ ਜਾਇ,
ਆਵ ਘਟੈ ਨਰ ਨਾ ਬੁਝੈ ਨਿਤ ਮੂਸਾ ਲਾਜ ਟੁਕਾਇ[੧].

ਗਉੜੀ ਮਹਲਾ ੧, ਅਸਟਪਦੀ

ਜੋ ਉਪਜੈ ਸੋ ਕਾਲ ਸੰਘਾਰਿਆ, ਹਮ ਹਰਿ ਰਾਖੇ ਗੁਰੁਸਬਦਬੀਚਾਰਿਆ.
ਮਾਇਆ ਮੋਹੇ ਦੇਵੀ ਸਭਿ ਦੇਵਾ, ਕਾਲ ਨ ਛੋਡੈ ਬਿਨ ਗੁਰੁ ਕੀ ਸੇਵਾ.
ਹਿਰਦੈ ਸਾਚ ਵਸੈ ਹਰਿਨਾਇ, ਕਾਲ ਨ ਜੋਹਿਸਕੈ ਗੁਣਗਾਇ.

ਗਉੜੀ ਬਾਵਨਅਖਰੀ ਮਹਲਾ ੫

ਗਗਾ, ਗੋਬਿੰਦ ਗੁਣ ਰਵਹੁ ਸਾਸ ਸਾਸ ਜਪ ਨੀਤ,
ਕਹਾ ਬਿਸਾਸਾ ਦੇਹ ਕਾ? ਬਿਲਮ ਨ ਕਰਹੋ, ਮੀਤ!
ਨਹਿ ਬਾਰਿਕ ਨਹਿ ਜੋਬਨੈ ਨਹਿ ਬਿਰਧੀ ਕਛੁ ਬੰਧ[੨],
ਓਹ ਬੇਰਾ[੩] ਨਹਿ ਬੂਝੀਐ ਜਉ ਆਇਪਰੇ ਜਮਫੰਧ.

ਆਸਾ ਮਹਲਾ ੫

ਜੈਸੇ ਕਿਰਸਾਣ ਬੋਵੈ ਕਿਰਸਾਨੀ[੪], ਕਾਚੀ ਪਾਕੀ ਬਾਢ ਪਰਾਨੀ,
ਜੋ ਜਨਮੈ ਸੋ ਜਾਨਹੁ ਮੂਆ[੫], ਗੋਬਿੰਦਭਗਤ ਅਸਥਿਰ ਹੈ ਥੀਆ.
ਦਿਨ ਤੇ ਸਰਪਰ ਪਉਸੀ ਰਾਤ, ਰੈਣ ਗਈ ਫਿਰ ਹੋਇ ਪਰਭਾਤ,

---

੧ ਕਾਲ ਮੂਸਾ ਉਮਰ ਲੱਜ ਨੂੰ ਨਿੱਤ ਟੁੱਕਰਹਿਆ ਹੈ.
੨ ਨਿਯਤ ਸਮਯ. ਨਿਯਮ.
੩ ਵੇਲਾ.
੪ ਖੇਤੀ.
੫ ਤੈਸੇ, ਜੋ ਪ੍ਰਾਣੀ ਜਨਮੈ, ਸੋ ਜਾਨਹੁ ਮੂਆ.

ਮਾਇਆਮੋਹ ਸੋਇਰਹੇ ਅਭਾਗੇ, ਗੁਰੁਪ੍ਰਸਾਦਿ ਕੋ ਵਿਰਲਾ ਜਾਗੇ

ਸਲੋਕ੍ਰ, ਫਰੀਦ

ਸਾਹੇ ਲਿਖੇ ਨ ਚਲਨੀ[1], ਜਿੰਦੂ ਕੂੰ ਸਮਝਾਇ,
ਜਿੰਦ ਵਹੁਟੀ ਮਰਣ ਵਰ, ਲੈ ਜਾਸੀ ਪਰਣਾਇ[2].

## (੪੪੮) ਕਿਰਤ ਕਮਾਈ

ਸਿੱਖੀ ਦਾ ਦੂਜਾ ਨਿਯਮ "ਦਾਨ" ਤਦਹੀ ਹੋ ਸਕਦਾ ਹੈ, ਜੇ ਪੁਰਸ਼ਾਰਥੀ ਹੋਕੇ ਕਿਰਤ ਕਰੇ, ਗੁਰੁਮਤ ਵਿੱਚ ਧਰਮਕਿਰਤ ਦੀ ਭਾਰੀ ਮਹਿਮਾ ਹੈ, ਕਿਰਤੀ ਆਦਮੀ ਮੰਗਣ ਦੇ ਵਜ੍ਰਪਾਪ ਤੋਂ ਬਚਜਾਂਦਾ ਹੈ.

ਜਪੁ

ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ,
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ[3].

ਮਹਲਾ ੧, ਵਾਰ ਸਾਰੰਗ

ਘਾਲ ਖਾਇ ਕਿਛੁ ਹਥਹੁ ਦੇਇ, ਨਾਨਕ ਰਾਹ ਪਛਾਣਹਿ ਸੇਇ[4].

ਸਲੋਕ-ਕਬੀਰ

ਨਾਮਾ ਮਾਇਆ ਮੋਹਿਆ, ਕਹੈ ਤਿਲੋਚਨ ਮੀਤ,

---

੧ ਮਰਣ ਦਾ ਨਿਯਤ ਵੇਲਾ ਨਹੀ ਟਲੇਗਾ.

੨ ਵਿਵਾਹਕੇ.

੩ ਜਿਨਾਂ ਨੇ ਮੁਸ਼ੱਕਤ ਕੀਤੀ ਹੈ, ਭਾਵ ਇਹ ਹੈ-ਜਿਨਾਂ ਪੁਰੁਸ਼ਾਂ ਨੇ ਵਿਦ੍ਯਾ ਬੁੱਧੀ ਅਤੇ ਬਲਕਰਕੇ ਕਠਿਨਘਾਲ ਘਾਲੀ ਹੈ, ਅਤੇ ਸਿਰਜਨਹਾਰ ਨੂੰ ਸਿਮਰਿਆ ਹੈ, ਉਨਾਂ ਦੇ ਮੁਖ ਉੱਜਲੇ ਹਨ ਔਰ ਓਨ੍ਹਾਂ ਦੀ ਸੰਗਤ ਕਰਕੇ ਹੋਰਭੀ ਛੁਟਕਾਰਾ ਪਾਉਂਦੇ ਹਨ.

੪ ਜੋ ਮੇਹਨਤ ਕਰਕੇ ਕਮਾਉਂਦੇ ਹਨ ਅਤੇ ਆਪਣੀ ਕਮਾਈ ਵਿੱਚੋਂ ਵਾਹਿਗੁਰੂ ਅਰਥ ਦਸਵੰਧ ਦਿੰਦੇ ਹਨ ਓਹ ਵਾਹਿਗੁਰੂ ਦੇ ਸੱਚੇ ਰਸਤੇ ਦੇ ਜਾਣਨਵਾਲੇ ਹੈਨ.

ਕਾਹੇ ਛੀਪਉ ਛਾਇਲੇ, ਰਾਮ ਨ ਲਾਵਹੁ ਚੀਤ?
ਨਾਮਾ ਕਹੈ, ਤਿਲੋਚਨਾ! ਮੁਖਤੇ ਰਾਮ ਸਮ੍ਹਾਲ[੧]!!
ਹਾਥ ਪਾਉ ਕਰ ਕਾਮ ਸਬ, ਚੀਤ ਨਿਰੰਜਨ ਨਾਲ[੨].

## (੪੪੯) ਕੁਸ਼ਲ—ਸ੍ਵਸ੍ਤਿ

ਕੁਸ਼ਲ ਦਾ ਅਰਥ ਕਲਯਾਣ ਔਰ ਆਨੰਦ ਹੈ. ਅਕਸਰ ਬ੍ਰਾਹਮਣ ਆਸ਼ੀਰਵਾਦ ਦਿੰਦੇ ਹੋਏ ਆਖਿਆ ਕਰਦੇ ਹਨ, "ਸ੍ਵਸ੍ਤਿ ਹੋ" "ਕੁਸ਼ਲ ਹੋ", ਸ੍ਰੀ ਗੁਰੂ ਸ੍ਵਾਮੀ ਸੱਚੀ ਕੁਸ਼ਲ ਔਰ ਉਸ ਦੀ ਪ੍ਰਾਪਤੀ ਦਾ ਉਪਾਯ, ਸਾਨੂੰ ਉਪਦੇਸ਼ ਕਰਦੇ ਹਨ.

ਜਪੁ

ਸੁਅਸਤਿ ਆਥ ਬਾਣੀ ਬਰਮਾਉ[੩],
ਸਤਿ ਸੁਹਾਣ ਸਦਾ ਮਨ ਚਾਉ[੪].

---

੧ ਪਰਮੇਸ਼੍ਵਰ ਦਾ ਨਾਮ ਲੈ! ਵਾਹਿਗੁਰੂ ਬੋਲ!! ਏਹ ਪਦ ਉਸ ਵੇਲੇ ਬੋਲਿਆ ਜਾਂਦਾ ਹੈ ਜਦੋਂ ਇਹ ਭਾਵ ਹੁੰਦਾ ਹੈ ਕਿ ਅਜੇਹੀ ਗੱਲ ਮੂੰਹੋਂ ਨਾ ਕੱਢ. ਸਿੱਧਾਂਤ ਇਹ ਹੈ ਕਿ ਲੋਕਾਂ ਨੂੰ ਕਿਰਤ ਤੋਂ ਰੋਕਣ ਦਾ ਉਪਦੇਸ਼ ਕਦੇ ਨਹੀਂ ਦੇਣਾ ਚਾਹੀਏ.

੨ ਨਿਕੰਮੇ ਰਹਿਣਾ ਅਤੇ ਪਰਾਈ ਕਮਾਈ ਦੀ ਆਸ ਕਰਣੀ ਬੁਰੀ ਹੈ, ਸਰੀਰ ਤਦਹੀ ਸਫਲ ਹੁੰਦਾ ਹੈ ਜੇ ਇਸ ਨੂੰ ਕਿਰਤ ਵਿੱਚ ਲਾਯਾਜਾਵੇ, ਗੁਰਮੁਖਾਂ ਦਾ ਮਨ ਕਰਤਾਰ ਵਿੱਚ, ਅਤੇ ਹੱਥ ਕਿਰਤ ਵਿੱਚ ਰਹਿੰਦੇ ਹਨ.

੩ ਪੁਰਾਣਾਂ ਅਨੁਸਾਰ 'ਸ੍ਵਸ੍ਤਿ' ਅਤੇ 'ਅਥ' ਸ਼ਬਦ ਈਸ਼੍ਵਰ ਵੱਲੋਂ ਬ੍ਰਹਮਾ ਨੂੰ ਸਭਤੋਂ ਪਹਿਲਾਂ ਪ੍ਰਾਪਤ ਹੋਏ ਹਨ, ਇਸ ਲਈ ਏਹ ਮੰਗਲ ਸੂਚਕ ਸਮਝੇ ਜਾਂਦੇ ਹਨ ਅਰ ਗ੍ਰੰਥਾਂ ਦੇ ਆਰੰਭ ਵਿੱਚ ਸਥਾਨ ਪਾਉਂਦੇ ਹਨ, ਯਥਾ— "ਸ੍ਵਸ੍ਤਿ ਸ੍ਰੀ ਗਣੇਸ਼ਾਯਨਮਹ"–ਅਰ–"ਅਥx x x ਗ੍ਰੰਥ ਲਿਖ੍ਯਤੇ".

੪ ਸਤ੍ਯ ਅਤੇ ਸੁਬਹਾਨ ਸਾਡੇ ਮਨ ਨੂੰ ਸਦਾ ਆਨੰਦਦਾਯਕ ਹੈ. ਭਾਵ ਸ੍ਵਸ੍ਤਿ ਅਤੇ ਅਥ ਦੁਖ ਨਾਸ਼ਕ ਨਹੀਂ, ਕਿੰਤੂ ਕਰਤਾਰ ਦਾ ਨਾਮ ਪਰਮ ਮੰਗਲਕਾਰਕ ਹੈ.

ਗਉੜੀ ਮਹਲਾ ੫

ਕਿਨਬਿਧਿ ਕੁਸਲ ਹੋਤ? ਮੇਰੇ ਭਾਈ!
ਕਿਉ ਪਾਈਐ ਹਰਿਰਾਮ ਸਹਾਈ?
ਕੁਸਲ ਨ ਗ੍ਰਿਹਿ ਮੇਰੀ ਸਭ ਮਾਇਆ, ਊਚੇ ਮੰਦਰ ਸੁੰਦਰ ਛਾਇਆ,
ਝੂਠੇ ਲਾਲਚ ਜਨਮ ਗਵਾਇਆ.
ਹਸਤੀ ਘੋੜੇ ਦੇਖ ਵਿਗਾਸਾ, ਲਸਕਰ ਜੋੜੇ ਨੇਬ ਖਵਾਸਾ,
ਗਲ ਜੇਵੜੀ ਹਉਮੈ ਕੇ ਫਾਸਾ.
ਰਾਜ ਕਮਾਵੈ ਦਹਿਦਿਸ ਸਾਰੀ, ਮਾਣੈ ਰੰਗ ਭੋਗ ਬਹੁ ਨਾਰੀ,
ਜਿਉ ਨਰਪਤਿ ਸੁਪਨੈ ਭੇਖਾਰੀ.
ਏਕ ਕੁਸਲ ਮੋਕਉ ਸਤਗੁਰੂ ਬਤਾਇਆ,
ਹਰਿ ਜੋਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ,
ਜਨ ਨਾਨਕ ਹਉਮੈਮਾਰ ਸਮਾਇਆ[1].
ਇਨਬਿਧ ਕੁਸਲ ਹੋਤ, ਮੇਰੇ ਭਾਈ! ਇਉ ਪਾਈਐ ਹਰਿਰਾਮ ਸਹਾਈ.

ਗਉੜੀ, ਕਬੀਰ

ਮੋਕਉ ਕੁਸਲ ਬਤਾਵਹੁ ਕੋਈ,
"ਕੁਸਲ ਕੁਸਲ" ਕਰਤੇ ਜਗ ਬਿਨਸੈ[2] ਕੁਸਲਭੀ ਕੈਸੇ ਹੋਈ?

---

੧ ਕਰਤਾਰ ਦਾ ਭਾਣਾ ਮੰਨਣਾ ਔਰ ਹੌਮੈ ਦਾ ਤਯਾਗ ਕਰਣਾ ਕੁਸ਼ਲ ਦੇ ਸਾਧਨ ਹਨ.

੨ ਬ੍ਰਾਹਮਣਾਂ ਦੇ—"ਕੁਸ਼ਲ ਕੁਸ਼ਲ," ਕਹਿਣ ਪਰ ਭੀ ਲੋਕ ਅਧੋਗਤਿ ਜਾਰਹੇ ਹਨ, ਕ੍ਯੋਂਕਿ ਕਰਤਾਰ ਤੋਂ ਵਿਮੁਖ ਹੋਕੇ ਦੇਵੀ ਦੇਵਤਾ ਪੂਜਦੇ, ਔਰ ਵਿਸ਼ਯਲੰਪਟ ਹੋਕੇ ਸਦਾਚਾਰ ਤੋਂ ਪਤਿਤ ਹੋ ਰਹੇ ਹਨ.

ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮ ਨਹੀ ਜਾਨਾ,
ਕਹਿਤ ਕਬੀਰ ਅਕੁਲ ਨਹੀ ਚੇਤਿਆ, ਬਿਖਿਆ ਸਿਉ ਲਪਟਾਨਾ.

ਵਾਰ ਆਸਾ, ਮਹਲਾ ੧

ਤਿਸੁ ਜੋਹਾਰੀ ਸੁਅਸਤਿ ਤਿਸੁ, ਤਿਸ ਦੀਬਾਣ ਅਭਗ.

ਬਿਲਾਵਲ ਮਹਲਾ ੫

ਜਿਸ ਤੇ ਉਪਜਿਆ ਤਿਸਹਿ ਪਛਾਨ,
ਪਾਰਬ੍ਰਹਮ ਪਰਮੇਸੁਰ ਧਿਆਇਆ, ਕੁਸਲ ਖੇਮ ਹੋਏ ਕਲਿਆਨ,
ਭ੍ਰਮ ਭੈ ਬਿਨਸਗਏ ਖਿਨ ਭੀਤਰ, ਅੰਧਕਾਰ ਪ੍ਰਗਟੇ ਚਾਨਾਣ.

ਬਿਲਾਵਲ ਮਹਲਾ ੫

ਆਗੈ ਪਾਛੈ ਕੁਸਲ ਭਇਆ,
ਗੁਰੁਪੂਰੈ ਪੂਰੀ ਸਭ ਰਾਖੀ, ਪਾਰਬ੍ਰਹਮ ਪ੍ਰਭੁ ਕੀਨੀ ਮਇਆ,
ਮਨ ਤਨ ਰਵਰਹਿਆ ਹਰਿਪ੍ਰੀਤਮ, ਦੂਖ ਦਰਦ ਸਗਲਾ ਮਿਟਗਇਆ,
ਸਾਂਤਿ ਸਹਿਜ ਆਨੰਦ ਗੁਣ ਗਾਏ, ਦੂਤ ਦੁਸਟਸਭ ਹੋਏ ਖਇਆ[1],
ਗੁਨ ਅਵਗੁਨ ਪ੍ਰਭੁ ਕਛੁ ਨ ਬੀਚਾਰਿਓ,
ਕਰ ਕਿਰਪਾ ਅਪਨਾ ਕਰਲਇਆ,
ਅਤੁਲ ਬਡਾਈ ਅਚੁਤ ਅਬਿਨਾਸੀ, ਨਾਨਕ ਉਚਰੈ ਹਰਿ ਕੀ ਜਇਆ[2].

## (੪੫੦) ਕੁਸੰਗਤਿ

ਮਹਲਾ ੫, ਵਾਰ ਗੂਜਰੀ ੨

ਤਿਨ ਸੰਗ ਸੰਗ ਨ ਕੀਚਈ, ਨਾਨਕ, ਜਿਨਾ ਆਪਣਾ ਸੁਆਉ[3].

ਵਡਹੰਸ ਵਾਰ ਮਹਲਾ ੩

ਮੈ ਜਾਨਿਆ ਵਡਹੰਸ[4] ਹੈ, ਤਾ ਮੈ ਕੀਆ ਸੰਗ,
ਜੇ ਜਾਣਾ ਬਗ ਬਪੁੜਾ, ਤ ਜਨਮ ਨ ਦੇਦੀ ਅੰਗ.

---

੧ ਨਾਸ਼. ੨ ਜੈਹੋ ! ਹਰੀ ਕੀ. ਵਾਹਗੁਰੂ ਜੀ ਕੀ ਫਤਹ.
੩ ਸ੍ਵਾਰਥ. ਖ਼ੁਦਗਰਜ਼ੀ. ੪ ਰਾਜਹੰਸ.

ਮਾਰੂ ਮਹਲਾ ੩, ਸੋਲਹੇ

ਕੁਸੰਗਤਿ ਬਹਹਿ ਸਦਾ ਦੁਖ ਪਾਵਹਿ, ਦੁਖੋਦੁਖ ਕਮਾਇਆ.

ਸਾਰੰਗ, ਸੂਰਦਾਸ

ਛਾਡ ਮਨ, ਹਰਿਬਿਮੁਖਨ ਕੋ ਸੰਗ.

ਪ੍ਰਭਾਤੀ ਅ.ਪ. ਮਹਲਾ ੧

ਦੁਸਟੀਸਭਾ ਵਿਗੁਚੀਐ, ਬਿਖਵਾਤੀ[1] ਜੀਵਣ ਬਾਦ.

ਸਲੋਕ, ਕਬੀਰ

ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟ ਜੁ ਬੇਰ,
ਉਹ ਝੂਲੈ ਉਹ ਚੀਰੀਐ, ਸਾਕਤੁ ਸੰਗ ਨ ਹੇਰ.
ਸਾਕਤ ਸੰਗ ਨ ਕੀਜੀਐ, ਦੂਰਹਿ ਜਾਈਐ ਭਾਗ,
ਬਾਸਨ ਕਾਰੋ ਪਰਸੀਐ ਤਉ ਕੁਛ ਲਾਗੈ ਦਾਗ.
ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ[2],
ਸੰਗ ਕੁਸੰਗੀ ਬੈਸਤੇ, ਤਬ ਪੂਛੈ ਧਰਮਰਾਇ[3].

## (੪੫੧) ਕੁਰਬਾਨੀ—ਬਲਿਦਾਨ

ਸਿੱਖਧਰਮ ਵਿੱਚ ਪਸੂਆਂ ਦੀ ਕੁਰਬਾਨੀ ਵੇਦ ਬਾਈਬਲ ਅਤੇ ਕੁਰਾਨ ਮਤ ਅਨੁਸਾਰ ਵਿਧਾਨ ਨਹੀਂ[4], ਕਿੰਤੂ ਆਪਾਭਾਵ ਤਜਾਗਕੇ ਤਨ ਮਨ ਧਨ ਕਰਤਾਰ ਅਰਥ ਅਰਪਣਾ ਔਰ ਪਰੋਪਕਾਰੀ ਹੋਣਾ ਉੱਤਮ ਕੁਰਬਾਨੀ ਹੈ.

---

੧ ਉਨ੍ਹਾਂ ਦੀਆਂ ਬਾਤਾਂ ਜ਼ਹਿਰ ਜੇਹਾ ਅਸਰ ਕਰਣਵਾਲੀਆਂ ਹਨ.

੨ ਤੁਕ ਦਾ ਅਨ੍ਵੈ ਇਉਂ ਹੈ:—ਤੁਖ ਕਾਰਨੇ ਚਾਵਲ ਕਉ ਮੁਹਲੀਲਾਇ. ਤੁਖ (ਛਿਲਕਾ) ਕੁਸੰਗ ਹੈ.

੩ ਧਰਮ ਨਜਾਯ ਕਰਣਵਾਲਾ.

੪ "ਪਕਰ ਜੀਅ ਆਨਿਆ ਦੇਹ ਬਿਨਾਸੀ, ਮਾਟੀ ਕਉ ਬਿਸਮਿਲ ਕੀਆ, ਜੋਤਿ ਸਰੂਪ ਅਨਾਹਦ ਲਾਗੀ, ਕਹੁ ਹਲਾਲ ਕਿਆ ਕੀਆ ?"
(ਪ੍ਰਭਾਤੀ, ਕਬੀਰ)

ਜੈਤਸਰੀ ਮਹਲਾ ੪

ਜਿਨ ਹਰਿਅਰਥ ਸਰੀਰ ਲਗਾਇਆ,
ਗੁਰੁਸਾਧੂ ਬਹੁ ਸਰਧਾ ਲਾਇ ਮੁਖ ਧੂੜਾ,
ਹਲਤ ਪਲਤ ਹਰਿ ਸੋਭਾ ਪਾਵਹਿ, ਹਰਿਰੰਗ ਲਗਾ ਮਨ ਗੂੜਾ.

ਮਾਰੂ ਮਹਲਾ ੧

ਨਾਨਕ ਸਿਰਦੇ ਛੁਟੀਐ ਮਨ ਤਨ ਸਾਚਾ ਹੋਇ.

ਮਹਲਾ ੫, ਵਾਰ ਮਾਰੂ ੨

ਪਹਿਲਾ ਮਰਣ ਕਬੂਲ, ਜੀਵਣ ਕੀ ਛਡ ਆਸ,
ਹੋਹੁ ਸਭਨ ਕੀ ਰੇਣੁਕਾ, ਤਉ ਆਉ ਹਮਾਰੈ ਪਾਸ.

ਮਹਲਾ ੧, ਸਲੋਕ ਵਾਰਾਂ ਤੇ ਵਧੀਕ

ਜਉ ਤਉ ਪ੍ਰੇਮ ਖੇਲਣ ਕਾ ਚਾਉ, ਸਿਰ ਧਰ ਤਲੀ ਗਲੀ ਮੇਰੀ ਆਉ.
ਇਤੁ ਮਾਰਗ ਪੈਰ ਧਰੀਜੈ, ਸਿਰ ਦੀਜੈ, ਕਾਣ ਨ ਕੀਜੈ.

## (੪੫੨) ਕੁਲਰੀਤੀ

ਸਤਯਧਰਮ ਦੇ ਨਿਯਮਾਂ ਤੋਂ ਵਿਰੁੱਧ ਅਗ੍ਯਾਨੀਆਂ ਦੀ ਕਲਪੀਹੋਈ ਕੁਲਰੀਤੀ ਗੁਰੁਮੁਖਾਂ ਕਰਕੇ ਤ੍ਯਾਗ ਯੋਗ੍ਯ ਹੈ.

ਵਾਰ ਵਡਹੰਸ, ਮਹਲਾ ੧

ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ,
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤ ਰਹੈ.

ਸਲੋਕ, ਕਬੀਰ

ਦੁਨੀਆ ਕੇ ਦੋਖੇ[1] ਮੂਆ ਚਾਲਤ ਕੁਲ ਕੀ ਕਾਨ,
ਤਬ ਕੁਲ ਕਿਸ ਕਾ ਲਾਜ ਸੀ, ਜਬ ਲੇ ਧਰਹਿ ਮਸਾਨ?

---

੧ ਦੁਨੀਆਂ ਕਰਕੇ ਦੂਸ਼ਿਤ.

## (੪੫੩) ਕੌੜਾ ਅਤੇ ਮਿੱਠਾ

ਮਹਲਾ ੧, ਵਾਰ ਮਾਝ

ਤੁੰਮੀ ਤੁੰਮਾ ਵਿਸ, ਅਕ ਧਤੂਰਾ ਨਿੰਮਫਲ,
ਮਨ ਮੁਖ ਵਸਹਿ ਤਿਸ, ਜਿਸ ਤੂੰ ਚਿਤ ਨ ਆਵਹੀ[੧].

ਮਹਲਾ ੫, ਵਾਰ ਗਉੜੀ ੨

ਬਿਖੈਕਉੜਤਣ ਸਗਲ ਮਹਿ ਜਗਤ ਰਹੀਲਪਟਾਇ,
ਨਾਨਕ ਜਨ ਵੀਚਾਰਿਆ ਮੀਠਾ ਹਰਿ ਕਾ ਨਾਇ.

ਮਹਲਾ ੫, ਵਾਰ ਜੈਤਸਰੀ

ਨਚ ਰਾਜਸੁਖ ਮਿਸਟੰ, ਨਚ ਭੋਗਰਸ ਮਿਸਟੰ,
ਨਚ ਮਿਸਟੰ ਸੁਖਮਾਇਆ,
ਮਿਸਟੰ ਸਾਧੁਸੰਗ ਹਰਿ ਨਾਨਕ, ਦਾਸ ਮਿਸਟੰ ਪ੍ਰਭੁਦਰਸਨੰ.

ਸਲੋਕ, ਫਰੀਦ

ਸਕਰ ਖੰਡ ਨਿਵਾਤ[੨] ਗੁੜ ਮਾਖਿਓ ਮਾਝਾਦੁਧ,
ਸਭੇ ਵਸਤੂ ਮਿਠੀਆ ਰਬ, ਨ ਪੁਜਨ ਤੁਧ[੩].

## (੪੫੪) ਕੌੜਾਬੋਲ (ਫਿੱਕਾਬੋਲ) ਮਿੱਠਾਬੋਲ

ਮਹਲਾ ੧, ਵਾਰ ਆਸਾ

ਨਾਨਕ ਫਿਕੇ ਬੋਲਿਐ ਤਨ ਮਨ ਫਿਕਾ ਹੋਇ,
ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ.
ਫਿਕਾ[੪] ਦਰਗਹਿ ਸੁਟੀਐ, ਮੁਹ ਥੁਕਾ ਫਿਕੇ ਪਾਇ,

---

੧ ਜਿਸ ਨੂੰ ਤੂੰ ਚਿੱਤ ਨਹੀਂ ਆਉਂਦਾ ਉਸ ਦੇ ਮਨ ਅਰ ਮੁਖ (ਬਾਣੀ) ਵਿੱਚ ਉੱਪਰ ਲਿਖੀ ਵਸਤੂਆਂ ਜੇਹੀ ਕੌੜੱਤਣ ਵਸਦੀ ਹੈ.
੨ ਨਬਾਤ ਮਿਸ਼ਰੀ.
੩ ਤੇਰੇ ਨਾਮ ਤੁੱਲ ਇਨਾਂ ਵਸਤੂਆਂ ਦਾ ਮਿਠਾਸ ਨਹੀਂ ਹੋ ਸਕਦਾ.
੪ ਬਦਜ਼ੁਬਾਨ. ਰੁੱਖਾ ਬੋਲਣਵਾਲਾ.

ਫਿਕਾ ਮੂਰਖ ਆਖੀਐ, ਪਾਣਾ[1] ਲਹੈ ਸਜਾਇ.

ਮਹਲਾ ੩, ਵਾਰ ਬਿਹਾਗੜਾ

ਆਪਣਆਪ ਨ ਪਛਾਣੈ ਮੂੜਾ, ਅਵਰਾ ਆਖ ਦੁਖਾਏ.

ਰਾਮਕਲੀ, ਓਅੰਕਾਰ, ਮਹਲਾ ੧

ਟੂਟ ਪਰੀਤਿ ਗਈ ਬੁਰਬੋਲ[2],

ਮਾਰੂ ਮਹਲਾ ੧, ਸੋਲਹੇ

ਕਿਸ ਹੀ ਮੰਦਾ ਆਖ ਨ, ਚਲੈ ਸਚ ਖਰਾ ਸਚਿਆਰਾ ਹੇ.

ਸਲੋਕ, ਫਰੀਦ

ਇਕ ਫਿਕਾ ਨਾ ਗਾਲਾਇ[3], ਸਭਨਾਂ ਮੈ ਸਚਾ ਧਣੀ,
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇਂ[4],
ਸਭਨਾਂ ਮਨ ਮਾਣਿਕ ਠਾਹਣ ਮੂਲ ਮਚਾਂਗਵਾ[5].
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ[6].

ਸਿਰੀਰਾਗ ਮਹਲਾ ੧ (ਮਿੱਠਾ ਬੋਲ)

ਜਿਤੁ ਬੋਲਿਐ ਪਤ ਪਾਈਐ ਸੋ ਬੋਲਿਆ ਪਰਵਾਣ,
ਫਿਕਾਬੋਲ ਵਿਗੁਚਣਾ, ਸੁਣ ਮੂਰਖ ਮਨ ਆਜਾਣ.

ਸਿਰੀਰਾਗ ਮਹਲਾ ੩, ਅਸਟਪਦੀ

ਗੁਰੁਮੁਖ ਅੰਮ੍ਰਿਤਬਾਣੀ ਬੋਲਹਿ, ਸਭ ਆਤਮਰਾਮ ਪਛਾਣੀ.

ਸੁਖਮਨੀ, ਮਹਲਾ ੫

ਸਾਧੁ ਸੰਗ ਹੋਇ ਸਗਲਕੀ ਰੇਨ, ਸਾਧੁ ਕੈ ਸੰਗ ਮਨੋਹਰ ਬੈਨ.

---

੧ ਜੁੱਤੀਆਂ ਦੀ.
੨ ਬੁਰੇ ਬਚਨ ਕਰਕੇ. ੩ ਕਹੁ.
੪ ਕਿਸੇ ਦਾ ਦਿਲ ਨਾ ਢਾਹ, ਕਯੋਂਕਿ ਸਭਨਾਂ ਦੇ ਮਨ ਅਮੋਲਕ ਰਤਨ ਹਨ.
੫ ਸਭਨਾਂ ਦੇ ਮਨ ਮਾਣਿਕ ਹਨ, ਇਨਾਂ ਦਾ ਭੰਨਣਾ (ਢਾਹੁਣਾ) ਮੂਲੋਂ ਚੰਗਾ ਨਹੀਂ.
੬ ਜੇ ਤੈਨੂੰ ਪਯਾਰੇ ਦੇ ਮਿਲਣ ਦੀ ਰੁਚੀ ਹੈ, ਤਾਂ ਕਿਸੇਦਾ ਰਿਦਾ ਨਾ ਢਾਹ.

ਮਹਲਾ ੧, ਵਾਰ ਆਸਾ

ਮੰਦਾ ਕਿਸੈ ਨ ਆਖੀਐ, ਪੜਅਖਰ ਏਹੋ ਬੁਝੀਐ[1].

ਗਉੜੀ ਥਿਤੀ, ਮਹਲਾ ੫

ਕੋਮਲਬਾਣੀ ਸਭ ਕਉ ਸੰਤੋਖੈ[2].

ਵਡਹੰਸ ਮਹਲਾ ੧, ਛੰਤ

ਜਿਥੈ ਜਾਇਬਹੀਐ ਭਲਾ ਕਹੀਐ, ਸੁਰਤਿ ਸਬਦ ਲਿਖਾਈਐ.

ਮਹਲਾ ੩, ਵਾਰ ਬਿਲਾਵਲ

ਮੀਠਾ ਬੋਲੇ ਅੰਮ੍ਰਿਤਬਾਣੀ, ਅਨੁਦਿਨ ਹਰਿਗੁਣ ਗਾਉ.

ਮਾਰੂ ਸੋਲਹੇ, ਮਹਲਾ ੩

ਅੰਮ੍ਰਿਤਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤਬਾਤਾ ਹੇ.

ਧਨਾਸਰੀ ਮਹਲਾ ੧ (ਥੋੜਾ ਬੋਲਣਾ)

ਬਹੁਤਾ ਬੋਲਣ ਝਖਣ ਹੋਇ.

ਰਾਮਕਲੀ ਮਹਲਾ ੩, ਅਨੰਦ

ਲਬ ਲੋਭ ਅਹੰਕਾਰ ਤਜ ਤ੍ਰਿਸਨਾ, ਬਹੁਤ ਨਾਹੀ ਬੋਲਣਾ.

## (੪੫੫) ਕ੍ਰਿਤਘਨ (ਅਹਿਸਾਨ.ਫ਼ਰਾਮੋਸ਼[3]) ਲੂਣਹਰਾਮੀ (ਨਮਕਹਰਾਮ[4])

ਮਹਲਾ ੧, ਵਾਰ ਮਾਝ

ਮਨਮੁਖ ਲੂਣਹਰਾਮ, ਕੀਆ ਨ ਜਾਣਿਆ,
ਬਧੇ ਕਰਨ ਸਲਾਮ, ਖਸਮ ਨ ਭਾਣਿਆ.

---

੧ ਏਹ ਵਿਦ੍ਵਾਨ ਹੋਣ ਦਾ ਫਲ ਹੈ.

੨ ਆਨੰਦ ਦਿੰਦੀ ਹੈ.

੩ ਕਰੀਖੋਂ. ਜੋ ਕੀਤੇ ਉਪਕਾਰ ਨੂੰ ਭੁਲਾਦੇਵੇ.

੪ ਨੂਣ ਸਭ ਪਦਾਰਥਾਂ ਤੋਂ ਘੱਟ ਖਾਈਦਾ ਹੈ. ਭਾਵ ਏਹ ਹੈ ਕਿ ਥੋੜਾ ਜੇਹਾ ਖਾਕੇ ਭੀ ਅਹਿਸਾਨ.ਫ਼ਰਾਮੋਸ਼ ਨਹੀਂ ਹੋਣਾ ਚਾਹੀਯੇ.

ਗਉੜੀ ਮਹਲਾ ੫

ਜਿਸ ਕਾ ਦੀਆ ਪੈਨੈ ਖਾਇ, ਤਿਸ ਸਿਉ ਆਲਸ ਕਿਉਬਨੈ, ਮਾਇ?
ਖਸਮ ਬਿਸਾਰ ਆਨਕੰਮ ਲਾਗਹਿ, ਕਉਡੀ ਬਦਲੈ ਰਤਨ ਤਿਆਗਹਿ.
ਪ੍ਰਭੁ ਤਿਆਗ ਲਾਗਤ ਅਨਲੋਭਾ, ਦਾਸ ਸਲਾਮਕਰਤ ਕਤ ਸੋਭਾ?
ਅੰਮ੍ਰਿਤਰਸ ਖਾਵਹਿ ਖਾਨ ਪਾਨ, ਜਿਨ ਦੀਏ ਤਿਸਹਿ ਨ ਜਾਨਹਿ ਸੁਆਨ.
ਕਹੁ ਨਾਨਕ ਹਮ ਲੂਣਹਰਾਮੀ, ਬਖਸਲੈਹੁ, ਪ੍ਰਭੁ ਅੰਤਰਜਾਮੀ.

ਗਉੜੀ ਮਹਲਾ ੫

ਖਾਂਦਾ ਪੈਨਦਾ ਮੂਕਰਪਾਇ, ਤਿਸ ਨੋ ਜੋਹਹਿ ਦੂਤਧਰਮਰਾਇ.
ਤਿਸ ਸਿਉ ਬੇਮੁਖ, ਜਿਨ ਜੀਉ ਪਿੰਡ ਦੀਨਾ,
ਕੋਟਿ ਜਨਮ ਭਰਮਹਿ ਬਹੁ ਜੂਨਾ.
ਜੀਉ ਪ੍ਰਾਣ ਜਿਨ ਮਨ ਤਨ ਧਾਰਿਆ,
ਸੋਈ ਠਾਕੁਰ ਮਨਹੁ ਵਿਸਾਰਿਆ.

ਗਉੜੀ ਬਾਵਨਅਖਰੀ, ਮਹਲਾ ੫

ਲੂਣਹਰਾਮੀ ਗੁਨਹਗਾਰ ਬੇਗਾਨਾ ਅਲਪਮਤਿ,
ਜੀਉ ਪਿੰਡ ਜਿਨ ਸੁਖ ਦੀਏ ਤਾਹਿ ਨ ਜਾਨਤ ਤਤ.
ਲਾਹਾ ਮਾਇਆ ਕਾਰਨੇ ਦਹਿਦਿਸ ਢੂੰਢਨ ਜਾਇ,
ਦੇਵਨਹਾਰ ਦਾਤਾਰ ਪ੍ਰਭੁ ਨਿਮਖ ਨ ਮਨਹਿ ਬਸਾਇ.
ਲਾਲਚ ਝੂਠ ਵਿਕਾਰ ਮੋਹ ਇਆ ਸੰਪੈ ਮਨ ਮਾਹਿ,
ਲੰਪਟ ਚੋਰ ਨਿੰਦਕ ਮਹਾ ਤਿਨਹੂੰ ਸੰਗ ਬਿਹਾਇ.
ਤੁਧ ਭਾਵੈ ਤਾ ਬਖਸਲੈਹਿ ਖੋਟੇ ਸੰਗ ਖਰੇ,
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰ ਤਰੇ.

ਮਹਲਾ ੫, ਵਾਰ ਗਉੜੀ ੧

ਨਰਕਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨ.

ਸੋਰਠ ਮਹਲਾ ੫

ਕੋਟਿ ਬ੍ਰਹਮੰਡ ਕੋ ਠਾਕੁਰ ਸੁਆਮੀ, ਸਰਬ ਜੀਆ ਕਾ ਦਾਤਾ ਰੇ,
ਪ੍ਰਤਿਪਾਲੈ ਨਿਤ ਸਾਰ ਸਮਾਲੈ, ਇਕ ਗੁਨ ਨਹੀ ਮੂਰਖ ਜਾਤਾ ਰੇ.

ਵਾਰ ਜੈਤਸਰੀ, ਮਹਲਾ ੫

ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤ.

ਮਾਰੂ ਮਹਲਾ ੫

ਮੂੜੇ, ਤੈ ਮਨ ਤੇ ਰਾਮ ਬਿਸਾਰਿਓ!
ਲੂਣ ਖਾਇ ਕਰਹਿ ਹਰਾਮਖੋਰੀ, ਪੇਖਤ ਨੈਨ ਬਿਦਾਰਿਓ!

ਮਾਰੂ ਸੋਲਹੇ ਮਹਲਾ ੫

ਅਕਿਰਤਘਣੈ ਕਉ ਰਖੈ ਨ ਕੋਈ, ਨਰਕ ਘੋਰ ਮਹਿ ਪਾਵਣਾ.

## (੪੫੬) ਕ੍ਰਿਪਣ (ਸੂਮ)

ਗਉੜੀ ਸੁਖਮਨੀ ਮਹਲਾ ੫

ਗੋਬਿੰਦ ਭਜਨ ਬਿਨ ਬਿਰਥੇ ਸਭਿ ਕਾਮ,
ਜਿਉ ਕਿਰਪਨ ਕੇ ਨਿਰਾਰਥ[1] ਦਾਮ.

ਆਸਾ, ਕਬੀਰ

ਸੂਮਹਿ ਧਨ ਰਾਖਨ ਕਉ ਦੀਆ, ਮੁਘਧ ਕਹੈ "ਧਨ ਮੇਰਾ"
ਜਮ ਕਾ ਡੰਡ ਮੂੰਡ ਮਹਿ ਲਾਗੈ, ਖਿਨ ਮਹਿ ਕਰੈ ਨਬੇਰਾ[2].

ਜੈਤਸਰੀ ਮਹਲਾ ੪

ਸਾਕਤ ਬੰਧ ਭਏ ਹੈ ਮਾਇਆ ਬਿਖ ਸੰਚਹਿ ਲਾਇ ਜਕੀੜਾ[3],
ਹਰਿ ਕੈ ਅਰਥ ਖਰਚ ਨਹਿ ਸਾਕਹਿ, ਜਮਕਾਲ ਸਹਹਿ ਸਿਰ ਪੀੜਾ.

---

੧ ਨਿਕੰਮੇ.
੨ ਏਹ ਫੈਸਲਾ ਕਿ ਧਨ ਸੂਮ ਦਾ ਹੈ ਜਾਂ ਕਿਸੇ ਹੋਰਸ ਦਾ.
੩ ਜੱਫੀ ਪਾਕੇ, ਪਜਾਰਨਾਲ ਘੁੱਟਕੇ.

ਟੋਡੀ ਮਹਲਾ ੫

ਧਾਇ ਧਾਇ ਕਿਰਪਨ ਸ੍ਰਮ ਕੀਨੋ, ਇਕਤ੍ਰ ਕਰੀ ਹੈ ਮਾਇਆ,
ਦਾਨ ਪੁੰਨ ਨਹੀਂ ਸੰਤਨ ਸੇਵਾ, ਕਿਤਹੀ ਕਾਜ ਨ ਆਇਆ.

## (੪੫੭) ਕ੍ਰੋਧ

ਸਿਰੀਰਾਗ ਮਹਲਾ ੪

ਓਨਾ ਪਾਸ ਦੁਆਸ[1] ਨ ਭਿਟੀਐ ਜਿਨ ਅੰਤਰ ਕ੍ਰੋਧ ਚੰਡਾਲ.

ਗਉੜੀ ਬਾਵਨਅਖਰੀ, ਮਹਲਾ ੫

ਰੋਸ[2] ਨ ਕਾਹੂੰ ਸੰਗ ਕਰਹੁ ਆਪਨਆਪ ਬੀਚਾਰ[3].

ਸਲੋਕ ਸਹਿਸਕ੍ਰਿਤੀ ਮਹਲਾ ੫

ਹੇ ਕਲਿਮੂਲ ਕ੍ਰੋਧੰ, ਕਦੰਚ ਕਰਣਾ ਨ ਉਪਰਜਤੇ,
ਬਿਖਯੰਤਜੀਵੰ ਵਸ੍ਯੰ ਕਰੋਤਿ, ਨਿਰਤ੍ਯੰ ਕਰੋਤਿ ਜਥਾ ਮਰਕਟਹ.

## (੪੫੮) ਖਾਣਾ—ਪੀਣਾ—ਪਹਿਰਣਾ

ਗੁਰੁਮਤ ਵਿੱਚ ਖਾਨ ਪਾਨ ਵਿਸ਼ਯ ਅਵਿਦ੍ਯਾ ਔਰ ਭਰਮ ਕਰਕੇ ਮੰਨੀਹੋਈ ਸ਼ੁੱਧੀ ਅਸ਼ੁੱਧੀ ਔਰ ਪੁੰਨ ਪਾਪ ਨਹੀਂ ਹੈ, ਕਿੰਤੂ ਸ਼ਰੀਰ ਦੀ ਅਰੋਗਤਾ ਨੂੰ ਮੁਖ ਰੱਖਕੇ ਐਸਾ ਨਿਰਮਲ ਔਰ ਪਵਿਤ੍ਰ ਖਾਨਪਾਨ ਪਹਿਰਾਨ ਵਿਧਾਨ ਕੀਤਾ ਹੈ, ਜਿਸ ਨਾਲ ਸੰਜਮਪੂਰਬਕ ਨਿਰਵਾਹ ਹੋਸਕੇ, ਔਰ ਹਰਵੇਲੇ ਮਨ ਪਰਵਰਦਿਗਾਰ ਦਾ ਕ੍ਰਿਤਗ੍ਯ ਬਣਿਆ ਰਹੇ.

ਸਿਰੀਰਾਗ ਮਹਲਾ ੧

ਸੋ ਕਿਉ ਮਨਹੁ ਵਿਸਾਰੀਐ ਜਾਕੇ ਜੀਅ ਪਰਾਣ?
ਤਿਸ ਵਿਣ ਸਭ ਅਪਵਿਤ੍ਰ ਹੈ ਜੇਤਾ ਪਹਿਨਣ ਖਾਣ.

---

੧ ਦੂਜੀਵਾਰ.
੨ ਗੁੱਸਾ.
੩ ਆਪਣੇਜੇਹਾ ਸਭ ਨੂੰ ਵਿਚਾਰੋ. ਅਥਵਾ-ਦੂਜਿਆਂ ਉੱਤੇ ਗੁੱਸੇਹੋਣ ਦੀ ਥਾਂ ਆਪਣੇ ਗਿਰੇਵਾਨ ਵਿੱਚ ਹੀ ਮੂੰਹ ਪਾਕੇ ਦੇਖੋ.

ਸਿਰੀਰਾਗ ਮਹਲਾ ੧

ਬਾਬਾ, ਹੋਰ ਖਾਣਾ ਖੁਸੀ ਖੁਆਰ,
ਜਿਤੁਖਾਧੈ ਤਨ ਪੀੜੀਐ, ਮਨਮਹਿ ਚਲਹਿ ਵਿਕਾਰ.
ਬਾਬਾ, ਹੋਰ ਪੈਨਣ ਖੁਸੀ ਖੁਆਰ,
ਜਿਤੁਪੈਧੇ ਤਨੁ ਪੀੜੀਐ, ਮਨਮਹਿ ਚਲਹਿ ਵਿਕਾਰ.

ਪਉੜੀ ਮਹਲਾ ੪, ਵਾਰ ਸਿਰੀਰਾਗ

ਹਰਿਚੇਤ ਖਾਹਿ ਤਿਨਾ ਸਫਲ ਹੈ, ਅਚੇਤਾ ਹਥਤਡਾਇਆ[1].

ਮਾਝ ਮਹਲਾ ੩, ਅਸਟਪਦੀ

ਮਨ ਮੈਲਾ ਹੈ ਦੂਜੈਭਾਇ, ਮੈਲਾ ਚਉਕਾ ਮੈਲੇ ਥਾਇ,
ਮੈਲਾ ਖਾਇ[2] ਫਿਰ ਮੈਲ ਵਧਾਏ, ਮਨਮੁਖ ਮੈਲ ਦੁਖ ਪਾਵਣਿਆ.

ਪਉੜੀ, ਮਹਲਾ ੪, ਵਾਰ ਗਉੜੀ ੧

ਜੋ ਮਨ ਚਿਤ ਇਕ ਅਰਾਧਦੇ, ਤਿਨ ਕੀ ਬਰਕਤ ਖਾਹਿ ਅਸੰਖ ਕਰੋੜੇ,
ਜੋ ਬਿਨ ਸਤਗੁਰੁ ਸੇਵੇ ਖਾਦੇ ਪੈਨਦੇ, ਸੇ ਮੁਏ ਮਰ ਜੰਮੇ ਕੋੜੇ.

ਮਹਲਾ ੧, ਵਾਰ ਆਸਾ

ਖਾਣਾ ਪੀਣਾ ਪਵਿਤ੍ਰ ਹੈ ਦਿਤੋਨ ਰਿਜਕ ਸੰਬਾਹਿ.

ਮਹਲਾ ੧, ਵਾਰ ਆਸਾ

ਓਨੀ ਦੁਨੀਆਂ ਤੋੜੇ ਬੰਧਨਾ ਅੰਨ ਪਾਣੀ ਥੋੜਾ ਖਾਇਆ[3].

---

੧ ਜੋ ਕਰਤਾਰ ਦਾ ਸਿਮਰਣ ਨਹੀਂ ਕਰਦੇ ਓਹ ਲੋਕਾਂ ਅੱਗੇ ਮੰਗਣ ਵਾਸਤੇ ਹੱਥ ਪਸਾਰਦੇ ਹਨ.

੨ ਮੈਲਾ ਖਾਣ ਤੋਂ ਭਾਵ ਹੈ—ਹਰਾਮਖਾਣਾ. ਅਧਰਮ ਦੀ ਕਮਾਈ ਦਾ ਖਾਣਾ.

੩ ਮਿਤ ਅਹਾਰ ਕਰਣ ਤੋਂ ਬੁੱਧੀ ਨਿਰਮਲ ਅਰ ਸਰੀਰ ਅਰੋਗ ਰਹਿੰਦਾ ਹੈ, ਜਿਸ ਕਰਕੇ ਵਿਵਹਾਰ ਅਰ ਪਰਮਾਰਥ ਦੋਵੇਂ ਸੁਧਰਦੇ ਹਨ.

ਮਹਲਾ ੩, ਵਾਰ ਗੂਜਰੀ

ਅੰਮ੍ਰਿਤ[1] ਖਾਣਾ ਅੰਮ੍ਰਿਤ ਪੈਨਣਾ, ਨਾਨਕ ਨਾਮ ਵਡਾਈ ਹੋਇ,

ਮਹਲਾ ੧, ਵਾਰ ਸੂਹੀ

ਸਉ ਓਲਾਮੇ ਦਿਨੈ ਕੇ ਰਾਤੀ ਮਿਲਨ ਸਹੰਸ,
ਸਿਫਤਿ ਸਲਾਹਣ ਛਡਕੈ ਕਰੰਗੀ ਲਗਾ ਹੰਸ.
ਫਿਟ ਅਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟ,
ਨਾਨਕ ਸਚੇਨਾਮ ਵਿਣ ਸਭੋ ਦੁਸਮਨ ਹੇਤ.

ਮਾਰੂ ਮਹਲਾ ੧, ਸੋਲਹੇ

ਬਹੁ ਸਾਦਹੁ ਦੂਖ ਪਰਾਪਤ ਹੋਵੈ.

ਮਲਾਰ ਮਹਲਾ ੧

ਅਧਿਕ ਸੁਆਦ ਰੋਗ ਅਧਿਕਾਈ, ਬਿਨ ਗੁਰੁ ਸਹਿਜ[2] ਨ ਪਾਇਆ.

ਪ੍ਰਭਾਤੀ ਮਹਲਾ ੧

ਖਾਇਆ ਮੈਲ ਵਧਾਇਆ, ਪੈਧੈ ਘਰ ਕੀ ਹਾਣਿ[3],
ਬਕ ਬਕਵਾਦ ਚਲਾਇਆ, ਬਿਨ ਨਾਵੈ ਬਿਖ ਜਾਣ.

## (੪੫੯) ਖ਼ਾਲਸਾ

ਖ਼ਾਲਸ ਪਦ ਦਾ ਅਰਥ ਹੈ ਸ਼ੁੱਧ, ਨਿਰਮਲ ਔਰ ਬਿਨਾ ਮਿਲਾਵਟ, ਏਸੇ ਅਰਥ ਨੂੰ ਲੈ ਕੇ ਦਸ਼ਮੇਸ਼ ਸ੍ਵਾਮੀ ਨੇ ਪਾਹੁਲਧਾਰੀ ਸਿੱਖਾਂ (ਸਿੰਘਾਂ) ਦਾ ਨਾਉਂ ਖਾਲਸਾ ਰੱਖਿਆ ਹੈ, ਜੋ ਨਿਰਮਲ ਪਦ ਦਾ ਅਨੁਵਾਦ ਹੈ.

---

੧ ਅਰੋਗਤਾ ਦੇ ਦੇਣ ਵਾਲਾ. ਧਰਮਕਿਰਤ ਕਰਕੇ ਕਮਾਯਾ ਹੋਯਾ.
੨ ਏਹ ਵਿਚਾਰ.
੩ ਜਿਸ ਪਹਿਨਣ ਨਾਲ ਘਰ ਦੀ ਹਾਨੀ ਹੋਵੇ ਐਸਾ ਪਹਿਰਣਾ ਅਯੋਗ ਹੈ.

ਸੋਰਠ, ਕਬੀਰ

ਕਹੁ ਕਬੀਰ ਜਨ ਭਏ ਖਾਲਸੇ[1] ਪ੍ਰੇਮਭਗਤਿ ਜਿਹ ਜਾਨੀ[2].

## (੪੬੦) ਖਿਮਾ (ਸਹਿਨਸ਼ੀਲਤਾ)

ਗਉੜੀ ਮਹਲਾ ੧, ਅਸਟਪਦੀ

ਖਿਮਾ ਗਹੀ ਬ੍ਰਤ ਸੀਲ ਸੰਤੋਖੰ, ਰੋਗ ਨ ਬਿਆਪੈ ਨਾ ਜਮਦੋਖੰ.

ਗਉੜੀ ਮਹਲਾ ੩, ਅਸਟਪਦੀ

ਗੁਰੁ ਮਿਲਿਐ ਹਮ ਕਉ ਸਰੀਰ ਸੁਧ ਭਈ[3],
ਹਉਮੈ ਤ੍ਰਿਸਨਾ ਸਭ ਅਗਨਿ ਬੁਝਈ,
ਬਿਨਸੇ ਕ੍ਰੋਧ, ਖਿਮਾ ਗਹਿਲਈ.

ਮਹਲਾ ੩, ਵਾਰ ਬਿਹਾਗੜਾ

ਮਨਕਠੋਰ ਸਬਦ ਭੇਦ ਤੂੰ ਸਾਂਤਿ ਵਸੈ ਮਨ ਆਇ,
ਸਾਂਤੀ ਵਿਚ ਕਾਰ ਕਮਾਵਣੀ ਸਾ ਖਸਮ ਪਾਏ ਥਾਇ,
ਨਾਨਕ ਕਾਮ ਕ੍ਰੋਧ ਕਿਨੈ ਨ ਪਾਇਓ, ਪੁਛਹੁ ਗਿਆਨੀ ਜਾਇ.

(੪੬੧) ਰਾਮਕਲੀ, ਓਅੰਕਾਰ, ਮਹਲਾ ੧

ਖਿਮਾ ਵਿਹੂਣੇ ਖਪ ਗਏ ਖੂਹਣਿ[4] ਲਖ ਅਸੰਖ,

---

੧ ਏਹ ਕਥਾ ਪ੍ਰਚਲਿਤ ਹੈ ਕਿ ਦਸਵੇਂ ਪਾਤਸ਼ਾਹ ਨੇ "ਖਲਾਸੇ" ਪਦ ਦੀ ਥਾਂ 'ਖਾਲਸੇ' ਲਿਖਿਆ ਹੈ.

੨ ਜਿਨਾਂ ਨੇ ਕੇਵਲ ਕਰਤਾਰ ਦਾ ਪ੍ਰੇਮ ਅਰ ਭਗਤਿ (ਉਪਾਸਨਾ) ਮੁੱਖ ਜਾਣੀ ਹੈ, ਅਰ ਉਸਦੀ ਰਚਨਾ ਨੂੰ ਕਰਤਾਰ ਦੀ ਥਾਂ ਨਹੀਂ ਉਪਾਸਿਆ, ਓਹ ਖਾਲਸਾ ਹਨ, ਇਸ ਵਿਸ਼ਯ ਦੇਖੋ ੩੩ ਸਵੈਯਾਂ ਦਾ ਪ੍ਰਥਮ ਸਵੈਯਾ.

੩ ਇਸ ਤੋਂ ਪਹਿਲਾਂ ਹੰਕਾਰ ਆਦਿਕ ਵਿਕਾਰਾਂ ਦਾ ਅਸਰ ਦਿਮਾਗ ਵਿੱਚ ਹੋਣ ਕਰਕੇ ਬੇਹੋਸ਼ੀ ਹੋਰਹੀ ਸੀ.

੪ ਅਛੌਹਿਣੀ ਸੈਣਾ ਦੀ ਗਿਣਤੀ ਇਉਂ ਹੈ:-੨੧੮੭੦ ਹਾਥੀ, ੨੧੮੭੦ ਰਥ, ੬੫੬੧੦ ਘੋੜੇ ਔਰ ੧੦੯੩੫੦ ਪੈਦਲ.

ਗਣਿਤ ਨ ਆਵੈ ਕਿਉ ਗਣੀ? ਖਪ ਖਪ ਮੂਏ ਬਿਸੰਖ[੧]

ਸਲੋਕ, ਕਬੀਰ

ਜਹਾ ਗਿਆਨ ਤਹਿ ਧਰਮ ਹੈ[੨], ਜਹਾ ਝੂਠ ਤਹਿ ਪਾਪ,
ਜਹਾ ਲੋਭ ਤਹਿ ਕਾਲ ਹੈ, ਜਹਾਂ ਖਿਮਾ ਤਹਿ ਆਪ.

ਸਲੋਕ, ਫਰੀਦ

ਜੋ ਤੈ ਮਾਰਨ ਮੁਕੀਆ ਤਿਨਾ ਨ ਮਾਰੇ ਘੁੰਮਿ[੩],
ਆਪਨੜੈ ਘਰ ਜਾਈਐ ਪੈਰ ਤਿਨਾ ਦੇ ਚੁੰਮਿ.
ਫਰੀਦਾ! ਥੀਉ ਪਵਾਹੀ ਦਭੁ[੪], ਜੇ ਸਾਈ ਲੋੜਹਿ ਸਭੁ.
ਇਕ ਛਿਜਹਿ ਬਿਆ ਲਤਾੜੀਅਹਿ[੫], ਤਾ ਸਾਈ ਦੈ ਦਰ ਵਾੜੀਅਹਿ.

## (੪੬੨) ਖੋਜਣਾ

ਆਸਾ ਮਹਲਾ ੧, ਪਟੀ

ਭਭੈ, ਭਾਲਹਿ ਸੇ ਫਲ ਪਾਵਹਿ.

ਰਾਮਕਲੀ, ਓਅੰਕਾਰ, ਮਹਲਾ ੧

ਖੋਜਤ ਖੋਜਤ ਅੰਮ੍ਰਿਤ ਪੀਆ. x x x
ਭਭੈ ਭਾਲਹਿ ਗੁਰੁਮੁਖ ਬੂਝਹਿ, ਤਾ ਨਿਜਘਰ ਵਾਸਾ ਪਾਈਐ.

ਮਲਾਰ ਮਹਲਾ ੧

ਖੋਜੀ ਉਪਜੈ[੬], ਬਾਦੀ ਬਿਨਸੈ, ਹਉ ਬਲ ਬਲ ਗੁਰੁ ਕਰਤਾਰਾ.

---

੧ ਬਿਨਾਸੰਖਯਾ. ਬੇਸ਼ੁਮਾਰ.

੨ ਜਿਸ ਧਰਮ ਦੀ ਜੜ ਗ੍ਯਾਨ ਹੈ, ਓਹੋ ਧਰਮ ਧਾਰਣ ਯੋਗ੍ਯ ਹੈ, ਅਗ੍ਯਾਨ ਕਲਪਿਤ ਧਰਮ ਦੇ ਧਾਰਣ ਕਰਕੇ ਲੋਕ ਪਰਲੋਕ ਦੇ ਆਨੰਦ ਤੋਂ ਵੰਚਿਤ ਰਹੀਦਾ ਹੈ.

੩ ਬਦਲੇ ਵਾਸਤੇ.

੪ ਪਹੇ (ਰਸਤੇ) ਦੀ ਦੱਭ ਹੋਜਾ.

੫ ਇਕ ਤੋੜਦਾ ਹੈ—ਦੂਜਾ ਲਤਾੜਦਾ ਹੈ.

੬ ਵ੍ਰਿੱਧੀ ਨੂੰ ਪ੍ਰਾਪਤ ਹੁੰਦਾ ਹੈ. ਲੱਭਦਾ ਹੈ.

## (੪੬੩) ਖੋਟੇ

ਸਿਰੀਰਾਗ ਮਹਲਾ ੧

ਖੋਟੇ ਪੋਤੇ[੧] ਨਾ ਪਵਹਿ, ਤਿਨ ਹਰਿ ਗੁਰੁ ਦਰਸ ਨ ਹੋਇ,
ਖੋਟੇ ਜਾਤਿ ਨ ਪਤਿ ਹੈ, ਖੋਟ ਨ ਸੀਝਸ ਕੋਇ[੨],
ਖੋਟੇ ਖੋਟ ਕਮਾਵਣਾ, ਆਇਗਇਆ ਪਤਖੋਇ.

ਗੂਜਰੀ ਮਹਲਾ ੧, ਅਸਟਪਦੀ

ਐਜੀ, ਖੋਟੇ ਠਉਰ ਨਾਹੀ ਘਰ ਬਾਹਰ, ਨਿੰਦਕ ਗਤਿ ਨਹੀ ਕਾਈ.

## (੪੬੪) ਖੰਡੇਧਾਰ (ਪ੍ਰੇਮਮਾਰਗ)

ਗੁਰੁਮਤ ਔਰ ਪ੍ਰੇਮ ਦੇ ਮਾਰਗ ਨੂੰ ਖੰਡੇ ਦੀ ਧਾਰ ਦਾ ਦ੍ਰਿਸ਼ਟਾਂਤ ਦਿੱਤਾ ਹੈ.

ਦੇਵਗੰਧਾਰੀ ਮਹਲਾ ੫

ਮਾਨ ਮੋਹ ਮੇਰਤੇਰ ਬਿਬਰਜਿਤ ਏਹੁ ਮਾਰਗ ਖੰਡੇਧਾਰ.

ਸੂਹੀ, ਸੇਖ ਫਰੀਦ

ਵਾਟ ਹਮਾਰੀ ਖਰੀ ਉਡੀਣੀ[੩], ਖੰਨਿਅਹੁ ਤਿਖੀ ਬਹੁਤ ਪਿਈਣੀ[੪]

## (੪੬੫) ਗਵਾਹੀ

ਰਾਮਕਲੀ ਮਹਲਾ ੫

ਸੰਤਨ ਕੀ ਸੁਣ ਸਾਚੀ ਸਾਖੀ, ਸੋ ਬੋਲਹਿ ਜੋ ਪੇਖਹਿ ਆਖੀ.

ਮਾਰੂ ਸੋਲਹੇ, ਮਹਲਾ ੧

ਲੈਕੇ ਵਢੀ[੫] ਦੇਨ ਉਗਾਹੀ, ਦੁਰਮਤਿ ਕਾ ਗਲ ਫਾਹਾ ਹੇ.

---

੧ ਖਜਾਨੇ ਵਿੱਚ.
੨ ਖੋਟ ਕਰਕੇ ਕੋਈ ਕਾਮਯਾਬੀ ਹਾਸਿਲ ਨਹੀਂ ਕਰਦਾ.
੩ ਵੈਰਾਗ ਮਈ.
੪ ਪੈਨੀ. ਬਹੁਤ ਤੇਜ.
੫ ਰਿਸ਼ਵਤ, ਜਿਸਦੇ ਲੈਣਕਰਕੇ ਦੂਜੇ ਦਾ ਗਲ ਵੱਢੀਏ, (ਹੱਕਤਲਾਫੀ ਕਰੀਏ) ਓਹ "ਵੱਢੀ" ਹੈ.

# (੪੬੬) ਗੁਣ—ਅਵਗੁਣ

ਸਿਰੀਰਾਗ ਮਹਲਾ ੧

ਬਿਨ ਗੁਣ ਕਾਮ ਨ ਆਵਈ ਢਹਿ ਢੇਰੀ ਤਨ ਖੇਹ.

ਸਿਰੀਰਾਗ ਮਹਲਾ ੩

ਗੁਣਵੰਤੀ ਸਚ ਪਾਇਆ, ਤ੍ਰਿਸਨਾ ਤਜ ਵਿਕਾਰ.

ਸਿਰੀਰਾਗ ਮਹਲਾ ੧, ਅਸਟਪਦੀ

ਜੇਹਾ ਰਾਧੈ[੧] ਤੇਹਾ ਲੁਣੈ[੨], ਬਿਨ ਗੁਣ ਜਨਮ ਬਿਣਾਸ.

ਆਸਾ ਮਹਲਾ ੪

ਗੁਣ ਵਿਹੂਣ ਮਾਇਆਮਲ ਧਾਰੀ, ਵਿਣ ਗੁਣ ਜਨਮਮੂਏ ਅਹੰਕਾਰੀ.
ਸਰੀਰਸਰੋਵਰ ਗੁਣ ਪਰਗਟ ਕੀਏ[੩],
ਨਾਨਕ ਗੁਰਮੁਖ ਮਥ ਤਤੁ ਕਢੀਏ.

ਆਸਾ ਮਹਲਾ ੧, ਅਸਟਪਦੀ

ਅਉਗੁਣ ਛੋਡਉ ਗੁਣ ਕਰਹੁ, ਐਸੇ ਤਤੁਪਰਾਵਹੁ.

ਮਹਲਾ ੩, ਵਾਰ ਸੋਰਠ

ਸਰੀਰ ਜਲਉ ਗੁਣਬਾਹਰਾ, ਜੋ ਗੁਰੁਕਾਰ[੪] ਨ ਕਮਾਇ.

ਸੂਹੀ ਮਹਲਾ ੧, ਅਸਟਪਦੀ

ਜੇ ਚਲਹਿ ਗੁਣ ਨਾਲ, ਨਾਹੀ ਦੁਖ ਸੰਤਾਪਣਾ.

ਸੂਹੀ ਮਹਲਾ ੩, ਅਸਟਪਦੀ

ਗੁਣਕਾਰੀ ਗੁਣਸੰਘਰੈ[੫], ਅਵਰਾ ਉਪਦੇਸੇਨ,

---

੧ ਬੀਜਦਾ ਹੈ.
੨ ਵੱਢਦਾ ਹੈ.
੩ ਮਾਨੁਸ਼ਦੇਹ ਰੂਪੀ ਸਮੁਦ੍ਰ ਵਿੱਚ ਵਾਹਗੁਰੂ ਨੇ ਗੁਣਰੂਪ ਰਤਨ ਉਤਪੰਨ ਕੀਤੇ ਹਨ.
੪ ਗੁਰੂ ਦੀ ਉਪਦੇਸ਼ ਕੀਤੀਹੋਈ ਕਾਰ.
੫ ਸੰਗ੍ਰਹਿ ਕਰਦਾ ਹੈ. ਜਮਾਂ ਕਰਦਾ ਹੈ.

ਸੇ ਵਡਭਾਗੀ ਜਿ ਓਨਾ ਮਿਲਰਹੇ, ਅਨੁਦਿਨ ਨਾਮ ਲਏਨ.
ਗੁਣ ਕੀ ਸਾਂਝ ਸੁਖ ਊਪਜੈ ਸਚੀ ਭਗਤਿ ਕਰੇਨ.

ਸੂਹੀ ਛੰਤ ਮਹਲਾ ੧

ਗੁਣਾ ਕਾ ਹੋਵੈ ਵਾਸੁਲਾ[1] ਕਢ ਵਾਸ ਲਈਜੈ,
ਜੇ ਗੁਣ ਹੋਵਨ ਸਾਜਨਾ ਮਿਲ ਸਾਂਝ ਕਰੀਜੈ[2],
ਸਾਂਝ ਕਰੀਜੈ ਗੁਣਹਿ ਕੇਰੀ ਛੋਡ ਅਵਗੁਣ ਚਲੀਐ.

ਭੈਰਉ ਮਹਲਾ ੧

ਗੁਣੀ ਗੁਣੀ ਮਿਲ ਲਾਹਾ ਪਾਵਸਿ, ਗੁਰੁਮੁਖ ਨਾਮ ਵਡਾਈ.

ਬਸੰਤ ਅ.ਪ. ਮਹਲਾ ੪

ਜਨ ਕਉ ਜਨ ਮਿਲ ਸੋਭਾ ਪਾਵੈ ਗੁਣ ਮਹਿ ਗੁਣਪਰਗਾਸਾ.

ਮਹਲਾ ੧, ਵਾਰ ਸਾਰੰਗ

ਨਾਨਕ, ਸੇ ਨਰ ਅਸਲਖਰ ਜਿ ਬਿਨ ਗੁਣ ਗਰਬ ਕਰੰਤ[3]

ਸਲੋਕ, ਕਬੀਰ

ਰਸ ਕੋ ਗਾਂਡੋ[4] ਚੂਸੀਐ, ਗੁਨ ਕਉ ਮਰੀਐ ਰੋਇ[5],
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ.

ਸਿਰੀਰਾਗ ਮਹਲਾ ੩ (ਅਵਗੁਣ)

ਅਉਗੁਣਵੰਤੀ ਗੁਣ ਕੋ ਨਹੀ ਬਹਿਣ ਨ ਮਿਲੈ ਹਦੂਰ,
ਮਨਮੁਖ ਸਬਦ ਨ ਜਾਣਈ, ਅਵਗੁਣਿ ਸੋ ਪ੍ਰਭੁ ਦੂਰ.

---

੧ ਥੈਲਾ. ਡੱਬਾ.
੨ ਪਰਸਪਰ ਗੁਣ ਲਈਏ ਦੇਈਏ.
੩ ਗੁਣ ਹੋਣਪਰ ਗਰਬ ਕਰਣ ਵਾਲੇ ਸਾਧਾਰਣ ਖਰ, ਔਰ ਬਿਨਾਂ ਗੁਣ ਅਭਿਮਾਨੀ ਅਸਲਖਰ.
੪ ਗੰਨਾ.
੫ ਗੁਣ ਵਾਸਤੇ ਚਾਹੇ ਕਿਤਨਾ ਕਸ਼ਟ ਉਠਾਉਣਾ ਪਵੇ ਉਸ ਨੂੰ ਸੁਖ ਸਮਝੀਏ.

ਵਾਰ ਆਸਾ, ਮਹਲਾ ੧

ਕਰ ਅਉਗੁਣ ਪਛੋਤਾਵਣਾ.

ਸੋਰਠ ਮਹਲਾ ੧

ਨਾਨਕ ਅਉਗਣ ਜੇਤੜੇ, ਤੇਤੇ ਗਲੀ ਜੰਜੀਰ,
ਜੇ ਗੁਣ ਹੋਨ ਤ ਕਟੀਅਨ, ਸੇ ਭਾਈ ਸੇ ਵੀਰ[੧].

ਰਾਮਕਲੀ ਮਹਲਾ ੫

ਅੰਮ੍ਰਿਤ ਪੀਵਹੁ ਸਾਧੁ ਪਿਆਰੇ! ਮੁਖ ਊਜਲ ਸਾਚੈਦਰਬਾਰੇ.
ਅਨਦ ਕਰਹੁ ਤਜ ਸਗਲ ਵਿਕਾਰ, ਨਾਨਕ ਹਰਿ ਜਪ ਉਤਰਹੁ ਪਾਰ.

ਸਾਰੰਗ ਮਹਲਾ ੫

ਕਹੁ ਨਾਨਕ ਤਬਹੀ ਮਨ ਛੁਟੀਐ, ਜਉ ਸਗਲੇ ਅਉਗਨ ਮੇਟਧਰਹਾ.

ਸਲੋਕ, ਫਰੀਦ ਜੀ

ਜਿਨੀ ਕੰਮੀ ਨਾਹ ਗੁਣ, ਤੇ ਕੰਮੜੇ ਵਿਸਾਰ,
ਮਤ ਸਰਮਿੰਦਾ ਥੀਵਹੀ ਸਾਂਈ ਦੇ ਦਰਬਾਰ.

## (੪੬੭) ਗੁਣਗ੍ਰਾਹਕਤਾ

ਸਿਰੀਰਾਗ ਮਹਲਾ ੧, ਅਸਟਪਦੀ

ਗਿਆਨਪਦਾਰਥ ਪਾਈਐ ਤ੍ਰਿਭਵਣ ਸੋਝੀ ਹੋਇ,
ਨਿਰਮਲਨਾਮ ਨ ਵੀਸਰੈ, ਜੇ ਗੁਣ ਕਾ ਗਾਹਕ ਹੋਇ.

ਆਸਾ ਮਹਲਾ ੩

ਗੁਣ ਸੰਗ੍ਰਹੁ ਵਿਚਹੁ ਅਉਗਣ ਜਾਹਿ, ਪੂਰੈਗੁਰੁ ਕੈ ਸਬਦ ਸਮਾਹਿ.
ਗੁਣਾ ਕਾ ਗਾਹਕ ਹੋਵੈ ਸੋ ਗੁਣ ਜਾਣੈ, ਅੰਮ੍ਰਿਤਸਬਦ ਨਾਮ ਵਖਾਣੈ.
ਜੋ ਗੁਣ ਸੰਗ੍ਰਹੈ ਤਿਨ ਬਲਿਹਾਰੈ ਜਾਉ, ਦਰਸਾਚੈ ਸਾਚੇਗੁਣ ਗਾਉ.

---

੧ ਗੁਣਹੀ ਪਯਾਰੇ ਸੰਬੰਧੀ ਹਨ.

ਮਹਲਾ ੧, ਵਾਰ ਮਾਰੂ ੧

ਵਿਣ ਗਾਹਕ ਗੁਣ ਵੇਚੀਐ ਤਉਗੁਣ ਸਹਿਘੋ[1] ਜਾਇ,
ਗੁਣ ਕਾ ਗਾਹਕ ਜੇ ਮਿਲੈ, ਤਉ ਗੁਣ ਲਾਖ ਵਿਕਾਇ.

ਮਹਲਾ ੩, ਵਾਰ ਮਾਰੂ ੧

ਲੋਕ ਅਵਗੁਣਾ ਕੀ ਬੰਨੈ ਗੰਠੜੀ, ਗੁਣ ਨ ਵਿਹਾਝੈ ਕੋਇ,
ਗੁਣ ਕਾ ਗਾਹਕ, ਨਾਨਕਾ; ਵਿਰਲਾ ਕੋਈ ਹੋਇ[2].

ਸਲੋਕ, ਕਬੀਰ (ਸਾਰਗ੍ਰਾਹੀ)

ਸੰਤਹੁ ਮਾਖਨ ਖਾਇਆ, ਛਾਛ ਪੀਐ ਸੰਸਾਰ.

## (੪੬੮) ਗੁਰੁ

ਅਗ੍ਯਾਨਵਿਨਾਸ਼ਕ, ਸਤ੍ਯਧਰਮ ਅਤੇ ਹਿਤ ਉਪਦੇਸ਼ਟਾ ਦਾ ਨਾਉਂ ਗੁਰੁ ਹੈ, ਪਰ ਇਸ ਪਦ ਦੀ ਗੁਰੁ ਨਾਨਕ ਦੇਵ ਵਿੱਚ ਰੂਢੀਸ਼ਕਤਿ ਹੈ, ਜੋ ਕਰਤਾਰ ਵੱਲੋਂ ਸੰਸਾਰਮਾਤ੍ਰਦੇ ਉੱਧਾਰ ਹਿਤ ਜਗਤਗੁਰੁ ਥਾਪੇ ਗਏ ਹਨ.

ਸਿਰੀਰਾਗ ਮਹਲਾ ੧

ਨਾਨਕ, ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ[3].

ਸਿਰੀਰਾਗ ਅਸਟਪਦੀ, ਮਹਲਾ ੧

ਸੁਖਦਾਤਾ ਦੁਖ ਮੇਟਣੋ ਸਤਗੁਰੁ ਅਸੁਰਸੰਘਾਰ[4]

---

੧ ਸਸਤਾ, ਬਿਨਾ ਕਦਰ.

੨ ਗੁਰੁਮੁਖ ਅਵਗੁਣਾਂ ਵਿੱਚੋਂ ਭੀ ਗੁਣ ਗ੍ਰਹਿਣ ਕਰਦੇ ਹਨ ਜੈਸੇ ਗੁਰੂ ਨਾਨਕ ਸਾਹਿਬ ਨੇ ਸਿਆਪਾ ਕਰਦੀਆਂ ਇਸਤ੍ਰੀਆਂ ਤੋਂ ਭੀ ਸ਼ੁਭਸਿੱਖਿਆ ਲਈ ਹੈ, ਯਥਾ—"ਹੈ ਹੈ! ਕਰਕੈ, ਓਹ! ਕਰੇਨ, ਗਲ੍ਹਾਂ ਪਿਟਨ ਸਿਰ ਖੋਹੇਨ, ਨਾਉ ਲੈਨ ਅਰ ਕਰਨ ਸਮਾਇ, ਨਾਨਕ ਤਿਨ ਬਲਿਹਾਰੈ ਜਾਇ".
(ਸਲੋਕ ਵਾਰਾਂ ਤੇ ਵਧੀਕ)

੩ ਜੋ ਕਿਸੇ ਨੂੰ ਪਰਮਾਰਥ ਦਾ ਅਨਧਿਕਾਰੀ ਨਹੀਂ ਜਾਣਦਾ.

੪ ਵਿਕਾਰ ਰੂਪੀ ਰਾਖਸ਼ਾਂ ਦੇ ਨਾਸ਼ ਕਰਣਵਾਲਾ.

ਗਉੜੀ ਮਹਲਾ ੪

ਜਿਸੁ ਮਿਲਿਐ ਮਨ ਹੋਇ ਅਨੰਦ ਸੋ ਸਤਗੁਰੁ ਕਹੀਐ,
ਮਨ ਕੀ ਦੁਬਿਧਾ ਬਿਨਸਜਾਇ ਹਰਿ ਪਰਮਪਦ ਲਹੀਐ.

ਗਉੜੀ, ਸੁਖਮਨੀ, ਮਹਲਾ ੫

ਸਤਿਪੁਰਖ[1] ਜਿਨ ਜਾਨਿਆ ਸਤਗੁਰੁ ਤਿਸ ਕਾ ਨਾਉ,
ਤਿਸ ਕੈ ਸੰਗ ਸਿਖ ਉਧਰੈ ਨਾਨਕ ਹਰਿਗੁਨ ਗਾਉ.

ਮਹਲਾ ੪, ਵਾਰ ਗਉੜੀ ੧

ਸਤਗੁਰੁਪੁਰਖ ਦਇਆਲੁ ਹੈ ਜਿਸ ਨੋ ਸਮਤ[2] ਸਭਕੋਇ,
ਏਕਦ੍ਰਿਸਟਿ ਕਰ ਦੇਖਦਾ ਮਨਭਾਵਨੀ ਤੇ ਸਿਧਿ ਹੋਇ,
ਸਤਗੁਰੁ ਵਿਚ ਅੰਮ੍ਰਿਤ ਹੈ ਹਰਿ ਉਤਮ ਹਰਿਪਦ ਸੋਇ.

ਮਹਲਾ ੪, ਵਾਰ ਗਉੜੀ ੧

ਸਤਗੁਰੁ ਅੰਦਰਹੁ ਨਿਰਵੈਰ ਹੈ, ਸਭ ਦੇਖੈ ਬ੍ਰਹਮ ਇਕ ਸੋਇ,
ਸਤਗੁਰੁ ਸਭਨਾ ਦਾ ਭਲਾ ਮਨਾਇਦਾ, ਤਿਸ ਦਾ ਬੁਰਾ ਕਿਉ ਹੋਇ?

ਮਹਲਾ ੪, ਵਾਰ ਗਉੜੀ ੧

ਸਤਗੁਰੁ ਧਰਤੀ ਧਰਮ ਹੈ ਤਿਸ ਵਿਚ ਜੇਹਾ ਕੋ ਬੀਜੈ, ਤੇਹਾ ਫਲ ਪਾਏ,
ਗੁਰੁਸਿਖੀ ਅੰਮ੍ਰਿਤ ਬੀਜਿਆ, ਤਿਨ ਅੰਮ੍ਰਿਤਫਲ ਹਰਿ ਪਾਏ.

ਵਾਰ ਵਡਹੰਸ, ਮਹਲਾ ੪

ਧਨ ਧੰਨ ਹਰਿ ਗਿਆਨੀ ਸਤਗੁਰੂ ਹਮਾਰਾ,
ਜਿਨ ਵੈਰੀ ਮਿਤ੍ਰ ਹਮ ਕਉ ਸਭ ਸਮਦ੍ਰਿਸਟਿ ਦਿਖਾਈ.

---

੧ ਸਤਿਨਾਮੁ ਕਰਤਾਪੁਰਖ ਆਦਿਕ ਜਿਸਦੇ ਵਿਸ਼ੇਸ਼ਣ ਹੈਨ.
੨ ਤੁੱਲ. ਇੱਕੋਜੇਹਾ. ਸਮਤ੍ਰ.

ਮਹਲਾ ੫, ਵਾਰ ਰਾਮਕਲੀ ੨

ਸਤਗੁਰੁ ਨਿਰਵੈਰ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੈ ਕਰੈ ਸੁਧ ਦੇਹਾ.

ਸਾਰੰਗ ਮਹਲਾ ੫

ਬਲਿਹਾਰੀ ਗੁਰੁਦੇਵ ਚਰਨ,
ਜਾਂਕੈ ਸੰਗ ਪਾਰਬ੍ਰਹਮ ਧਿਆਈਐ, ਉਪਦੇਸ ਹਮਾਰੀ ਗਤਿ ਕਰਨ.
ਦੂਖ ਰੋਗ ਭੈ ਸਗਲ ਬਿਨਾਸੈ, ਜੋ ਆਵੈ ਹਰਿਸੰਤ ਸਰਨ.
ਆਪ ਜਪੈ ਅਵਰਹਿ ਨਾਮ ਜਪਾਵੈ, ਵਡ ਸਮਰਥ ਤਾਰਨਤਰਨ.
ਜਾਂਕੋ ਮੰਤ੍ਰ ਉਤਾਰੈ ਸਹਿਸਾ, ਊਣੇ ਕਉ ਸੁਭਰਭਰਨ.
ਹਰਿਰਸਹਿ ਅਘਾਨੇ ਸਹਿਜ ਸਮਾਨੇ, ਮੁਖ ਤੇ ਨਾਹੀ ਜਾਤ ਬਰਨ.
ਗੁਰੁਪ੍ਰਸਾਦਿ ਨਾਨਕ ਸੰਤੋਖੇ, ਨਾਮਪ੍ਰਭੁ ਜਪ ਜਪ ਉਧਰਨ.

ਮਲਾਰ ਮਹਲਾ ੪

ਬ੍ਰਹਮ ਬਿੰਦੈ[1] ਸੋ ਸਤਗੁਰੁ ਕਹੀਐ, ਹਰਿ ਹਰਿ ਕਥਾ ਸੁਣਾਵੈ,
ਤਿਸ ਗੁਰੁ ਕਉ ਛਾਦਨ ਭੋਜਨ, ਪਾਟ ਪਟੰਬਰ ਬਹੁਬਿਧਿ ਸਤਕਰ[2]
ਮੁਖ ਸੰਚਹੁ, ਤਿਸ ਪੁੰਨ ਕੀ ਫਿਰ ਤੋਟ ਨਾ ਆਵੈ[3].

## (੪੬੯) ਗੁਰੁਉਪਦੇਸ਼ ਦਾ ਅਸਰ

ਬਿਲਾਵਲ ਮਹਲਾ ੪, ਅਸਟਪਦੀ

ਅੰਤਰ ਪਿਆਸ ਉਠੀ ਪ੍ਰਭੁ ਕੇਰੀ,
ਸੁਣ ਗੁਰੁਬਚਨ ਮਨ ਤੀਰ ਲਗਾਈਆ,
ਹਉ ਆਕਲਬਿਕਲ ਭਈ ਗੁਰੁ ਦੇਖੇ, ਹਉ ਲੋਟਪੋਟ ਹੋਇਪਈਆ.

---

੧ ਜਾਣਦਾ ਹੈ
੨ ਸ਼ੁੱਧਾ ਕਰਕੇ.
੩ ਭਾਵ ਏਹ ਹੈ ਕਿ ਐਸੇ ਪੂਰਨਗੁਰੁ ਦੀ ਸੇਵਾ ਸਫਲ ਹੈ, ਜਿਸ ਤੋਂ ਸਾਨੂੰ ਪਰਮਪਦਾਰਥ ਮਿਲਦਾ ਹੈ.

ਸਲੋਕ, ਕਬੀਰ

ਸਾਚਾਸਤਗੁਰੁ ਮੈ ਮਿਲਿਆ, ਸਬਦ ਜੁ ਬਾਹਿਆ ਏਕ,
ਲਾਗਤਹੀ ਭੁਇ ਮਿਲਗਇਆ ਪਰਿਆ ਕਲੇਜੇ ਛੇਕ.
ਚੋਟ ਸੁਹੇਲੀ ਸੇਲ ਕੀ[1], ਲਾਗਤ ਲੇਇ ਉਸਾਸ,
ਚੋਟ ਸਹਾਰੈ ਸਬਦ ਕੀ, ਤਾਸ ਗੁਰੂ ਮੈ ਦਾਸ.

## (੪੭੦) ਗੁਰੁਉਪਦੇਸ਼ ਪਰ ਅਮਲ

ਸਿਰੀਰਾਗ ਮਹਲਾ ੫

ਸਤਗੁਰੁ ਬਚਨ ਕਮਾਵਣੇ ਸਾਚਾ ਏਹ ਵੀਚਾਰ.

ਮਹਲਾ ੩, ਵਾਰ ਵਡਹੰਸ

ਸਤਗੁਰੁ ਨੋ ਸਭਕੋ ਵੇਖਦਾ ਜੇਤਾ ਜਗਤੁ ਸੰਸਾਰ,
ਡਿਠੈ ਮੁਕਤਿ ਨ ਹੋਵਈ, ਜਿਚਰ ਸਬਦ[2] ਨ ਕਰੇ ਵੀਚਾਰ.

## (੪੭੧) ਗੁਰੁ ਅਗ੍ਯਾਨੀ ਧਾਰਣਾ ਨਿਸਫਲ ਹੈ

ਸਿਰੀਰਾਗ ਮਹਲਾ ੧, ਅਸਟਪਦੀ

ਗੁਰੂ ਜਿਨਾ ਕਾ ਅੰਧੁਲਾ[3], ਚੇਲੇ ਨਾਹੀ ਠਾਉ.

ਮਹਲਾ ੧, ਵਾਰ ਮਾਝ

ਨਾਨਕ, ਅੰਧਾ ਹੋਇਕੈ ਦਸੇ ਰਾਹੈ, ਸਭਸੁ ਮੁਹਾਏ ਸਾਥੈ[4],
ਅਗੈ ਗਇਆ ਮੁਹੇਮੁਹਿ ਪਾਹਿ ਸੁ ਐਸਾ ਆਗੂ ਜਾਪੈ.

---

੧ ਨੇਜੇ ਦਾ ਘਾਉ ਸਹਾਰਣਾ ਆਸਾਨ ਹੈ.
੨ ਗੁਰੁਉਪਦੇਸ਼.
੩ ਅਗ੍ਯਾਨੀ. ਗ੍ਯਾਨ ਰੂਪ ਨੇਤ੍ਰ ਰਹਿਤ.
੪ ਸਾਥੀਆਂ ਨੂੰ ਗੁੰਮਰਾਹ ਕਰਦਾ ਹੈ.

ਮਹਲਾ ੧, ਵਾਰ ਮਾਝ

ਕੂੜ ਬੋਲ ਮੁਰਦਾਰ ਖਾਇ[੧], ਅਵਰੀ ਨੋ ਸਮਝਾਵਣ ਜਾਇ,
ਮੁਠਾ ਆਪ, ਮੁਹਾਏ ਸਾਥੈ[੨], ਨਾਨਕ ਐਸਾ ਆਗੂ ਜਾਪੈ.

ਗਉੜੀ ਮਹਲਾ ੩, ਅਸਟਪਦੀ

ਅੰਧੇਗੁਰੁ ਤੇ ਭਰਮ ਨ ਜਾਈ, ਮੂਲ ਛੋਡ ਲਾਗੇ ਦੂਜੈਭਾਈ.
ਬਿਖ ਕਾ ਮਾਤਾ ਬਿਖ ਮਾਹਿ ਸਮਾਈ.

ਮਹਲਾ ੪, ਵਾਰ ਗਉੜੀ ੧

ਸਾਹਿਬ ਜਿਸ ਕਾ ਨੰਗਾ ਭੁਖਾ ਹੋਵੈ,
ਤਿਸ ਦਾ ਨਫਰ ਕਿਥਹੁ ਰਜਖਾਏ.
ਜਿ ਸਾਹਿਬ ਕੈ ਘਰ ਵਥੁ ਹੋਵੈ ਸੁ ਨਫਰੈ ਹਥ ਆਵੈ,
ਅਣਹੋਂਦੀ ਕਿਥਹੁ ਪਾਏ[੩]?
ਜਿਸ ਦੀ ਸੇਵਾ ਕੀਤੀ ਫਿਰ ਲੇਖਾ ਮੰਗੀਐ,
ਸਾ ਸੇਵਾ ਅਉਖੀ ਹੋਈ,
ਨਾਨਕ ਸੇਵਾ ਕਰਹੁ ਹਰਿ ਗੁਰੁ ਸਫਲਦਰਸਨ[੪] ਕੀ,
ਫਿਰ ਲੇਖਾ ਮੰਗੈ ਨ ਕੋਈ.

ਗੂਜਰੀ ਮਹਲਾ ੩

ਗੁਰੂ ਸਦਾਏ ਅਗਿਆਨੀ ਅੰਧਾ, ਕਿਸ ਓਹ ਮਾਰਗ ਪਾਏ?

---

੧ ਹਰਾਮ ਖਾਂਦਾ ਹੈ.

੨ ਆਪ ਗੁਮਰਾਹ ਹੈ, ਅਨੁਗਾਮੀਆਂ ਨੂੰ ਗੁਮਰਾਹ ਕਰਦਾ ਹੈ.

੩ ਭਾਵ ਏਹ ਹੈ—ਜੇ ਗੁਰੂ ਹੀ ਗਯਾਨ ਤੋਂ ਖਾਲੀ ਹੈ, ਤਾਂ ਸਿੱਖ ਨੂੰ ਗਯਾਨ ਕਿਸਤਰਾਂ ਦੇਸਕਦਾ ਹੈ?

੪ ਜਿਸ ਦਾ ਦਰਸ਼ਨ ਫਲ ਤੋਂ ਖਾਲੀ ਨਹੀਂ.

ਸੂਹੀ ਛੰਤ, ਮਹਲਾ ੧

ਅੰਧਾ ਆਗੂ ਜੇ ਥੀਐ, ਕਿਉ ਪਾਧਰ[੧] ਜਾਣੈ?
ਆਪ ਮੁਸੈ ਮਤਿ ਹੋਛੀਐ, ਕਿਉ ਰਾਹ ਪਛਾਣੈ?

ਰਾਮਕਲੀ, ਓਅੰਕਾਰ, ਮਹਲਾ ੧

ਕਾਚੇਗੁਰੁ ਤੇ ਮੁਕਤਿ ਨ ਹੂਆ.

ਮਹਲਾ ੨, ਵਾਰ ਰਾਮਕਲੀ ੧

ਅੰਧੇ ਕੈ ਰਾਹਦਸਿਐ, ਅੰਧਾਹੋਇ ਸੁ ਜਾਇ,
ਹੋਇ ਸੁਜਾਖਾ, ਨਾਨਕਾ, ਸੋ ਕਿਉ ਉਝੜਪਾਇ?

ਮਹਲਾ ੩, ਵਾਰ ਰਾਮਕਲੀ ੧

ਗੁਰੂ ਜਿਨਾ ਕਾ ਅੰਧੁਲਾ, ਸਿਖਭੀ ਅੰਧੇਕਰਮ[੨] ਕਰੇਨ.
ਓਇ, ਭਾਣੈ ਚਲਨਿ ਆਪਣੈ, ਨਿਤ ਝੂਠੋਝੂਠ ਬੋਲੇਨ.

ਮਹਲਾ ੫, ਵਾਰ ਮਾਰੂ ੨

ਜੋ ਡੁਬੰਦੋ ਆਪ, ਸੋ ਤਰਾਏ ਕਿਨਖੇ[੩]?
ਤਾਰੇਂਦੜੋ ਭੀ[੪] ਤਾਰ ਨਾਨਕ ਪਿਰ ਸਿਉ ਰਤਿਆ.

ਸਲੋਕ, ਕਬੀਰ

ਮਾਇ ਮੂਡਉ[੫] ਤਿਹ ਗੁਰੂ ਕੀ ਜਾਤੇ ਭਰਮ ਨ ਜਾਇ,

---

੧ ਰਾਹ.
੨ ਬਿਨਾਂ ਵਿਚਾਰੇ. ਅਗ੍ਯਾਨ ਦੇ ਕਰਮ.
੩ ਕਿਸ ਤਾਂਈ.
੪ ਦੂਜੇ ਨੂੰ ਭੀ.
੫ ਵਿਧਵਾ. ਇਸਤ੍ਰੀਆਂ ਗਯਾ ਕਾਸ਼ੀ ਜਗੰਨਾਥ ਆਦਿਕ ਤੀਰਥਾਂ ਉੱਤੇ ਜਾਕੇ ਸਿਰ ਮੁਨਾਦਿੰਦੀਆਂ ਹਨ. ਕਬੀਰ ਜੀ ਦਾ ਭਾਵ ਏਹ ਹੈ ਕਿ ਅਗ੍ਯਾਨੀਗੁਰੂ ਦੇ ਬਾਪ ਦਾ ਮਰਣਾ ਭਲਾ ਹੈ, ਜੋ ਹੋਰ ਅਗ੍ਯਾਨੀ ਪੁੱਤ ਪੈਦਾ ਕਰਕੇ ਅਵਿਦ੍ਯਾ ਦਾ ਜ੍ਯਾਦਾ ਪ੍ਰਚਾਰ ਨਾ ਕਰਸਕੇ, ਇਸ ਥਾਂ ਵਿਧਵਾਵਿਵਾਹ ਦਾ ਨਿਸ਼ੇਧ ਨਹੀਂ, ਕਿੰਤੂ ਬ੍ਰਾਹਮਣ ਜਾਤਿ ਦੇ ਅਭਿਮਾਨੀ ਪੰਡਿਤ ਜੋ ਕਰੇਵਾ ਨਹੀਂ ਕਰਦੇ ਉਨ੍ਹਾਂ ਨੂੰ ਸਮੁੱਖ ਰੱਖਕੇ ਐਸਾ ਕਥਨ ਹੈ.

ਆਪਡੁਬੇ ਚਹੁ ਬੇਦਮਹਿ ਚੇਲੇ ਦੀਏ ਬਹਾਇ.

## (੪੭੨) ਗੁਰੁਆਗਜਾ ਮੰਨਣੀ

ਸਿਰੀਰਾਗ ਮਹਲਾ ੩,

ਤਿਨ ਕਾ ਜਨਮ ਸਫਲ ਹੈ ਜੋ ਚਲਹਿ ਸਤਗੁਰੁਭਾਇ,
ਕੁਲ ਉਧਾਰਹਿ ਆਪਣਾ, ਧੰਨ ਜਣੇਦੀ ਮਾਇ.

ਸਿਰੀਰਾਗ ਮਹਲਾ ੩

ਗੁਰੁ ਕੈ ਭਾਣੈ ਜੋ ਚਲੈ ਦੁਖ ਨ ਪਾਵੈ ਕੋਇ.
ਗੁਰੁ ਕੈ ਭਾਣੈ ਵਿਚ ਅੰਮ੍ਰਿਤੁ[1] ਹੈ ਸਹਿਜੈ ਪਾਵੈ ਕੋਇ,

ਸਿਰੀਰਾਗ ਮਹਲਾ ੩

ਮਨ ਮੇਰੇ, ਸਤਗੁਰੁ ਕੈ ਭਾਣੈ ਚਲੁ,
ਨਿਜਘਰ ਵਸਹਿ ਅੰਮ੍ਰਿਤ ਪੀਵਹਿ, ਤਾ ਸੁਖ ਲਹਹਿ ਮਹਲੁ.

ਧਨਾਸਰੀ ਮਹਲਾ ੪

ਸੇਵਕ ਸਿਖ ਪੂਜਣ ਸਭਿ ਆਵਹਿ, ਸਭਿਗਾਵਹਿ ਹਰਿਹਰਿ ਊਤਮਬਾਨੀ,
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,
ਜਿਨ ਸਤਿਗੁਰੁ ਕੀ ਆਗਿਆ ਸਤਿ ਸਤਿ ਕਰ ਮਾਨੀ.

ਬਿਲਾਵਲ ਅਸਟਪਦੀ, ਮਹਲਾ ੩

ਗੁਰੁ ਕਹਿਆ ਸਾ ਕਾਰ ਕਮਾਵਹੁ, ਸਬਦ ਚੀਨ ਸਹਿਜਘਰ ਆਵਹੁ,
ਸਚੈਨਾਇ ਵਡਾਈ ਪਾਵਹੁ.

ਮਹਲਾ ੩, ਵਾਰ ਸਾਰੰਗ

ਗੁਰੁ ਕਾ ਕਹਿਆ ਜੇ ਕਰੈ, ਸੁਖੀਹੂੰ ਸੁਖ ਸਾਰ,
ਗੁਰੁ ਕੀ ਕਰਣੀ ਭਉ ਕਟੀਐ, ਨਾਨਕ, ਪਾਵਹਿ ਪਾਰ.

---

੧ ਪਰਮ ਆਨੰਦ, ਮੁਕਤਿ.

## (੪੭੩) ਗੁਰੁ ਸਮੁਦ੍ਰ ਹੈ

ਮਾਰੂ ਮਹਲਾ ੧, ਸੋਲਹਾ

ਪਾਵਹੁ ਸਤਗੁਰੁ ਸਮੁੰਦ ਅਥਾਹਾ, ਪਾਵਹੁ ਨਾਮ ਰਤਨ ਧਨ ਲਾਹਾ[1].

## (੪੭੪) ਗੁਰੁ ਸਰਾਫ਼ ਹੈ

ਆਸਾ ਮਹਲਾ ੧, ਅਸਟਪਦੀ

ਆਪ ਵੀਚਾਰੈ ਸੁ ਪਰਖੈ ਹੀਰਾ, ਏਕਦ੍ਰਿਸ਼ਟਿ ਤਾਰੈ ਗੁਰੁਪੂਰਾ.
ਐਸਾ ਸਾਹੁ ਸਰਾਫੀ ਕਰੈ, ਸਾਚੀਨਦਰ ਏਕਲਿਵ ਤਰੈ.

ਰਾਮਕਲੀ ਮਹਲਾ ੪

ਰਤਨ ਜਵੇਹਰ ਲਾਲ ਹਰਿਨਾਮਾ, ਗੁਰੁ ਕਾਢ ਤਲੀ ਦਿਖਲਾਇਆ,
ਭਾਗਹੀਣ ਮਨਮੁਖ ਨਹੀ ਲੀਆ, ਤ੍ਰਿਣ ਓਲੈ ਲਾਖ ਛਪਾਇਆ.

## (੪੭੫) ਗੁਰੁ ਸ਼ਾਹ ਹੈ

ਗਉੜੀ ਮਹਲਾ ੫

ਜਾਕੈ ਹਰਿਧਨੁ ਸੋ ਸਚੁ ਸਾਹੁ.

ਆਸਾ ਮਹਲਾ ੪, ਛੰਤ

ਗੁਰੁ ਸਤਗੁਰੁ ਸਚਾਸਾਹੁ ਹੈ, ਸਿਖ ਦੇਇ ਹਰਿਰਾਸੇ[2].

ਬਿਹਾਗੜਾ ਮਹਲਾ ੫, ਛੰਤ

ਜਿਨੀ ਸਚ ਵਣੰਜਿਆ, ਹਰਿਜੀਉ, ਸੇ ਪੂਰੇਸਾਹਾ ਰਾਮ.

---

੧ ਨਾਮ ਮੁਕਤਿ ਲਈ ਅਤੇ ਧਨ ਭੋਗ ਲਈ. ਭਾਵ ਏਹ ਹੈ ਕਿ ਸਤਗੁਰੂ ਭੋਗ ਮੋਖ ਦਾਯਕ ਹੈ.

੨ ਹਰਿਨਾਮ ਰੂਪ ਪੂੰਜੀ.

## (੪੭੬) ਗੁਰੁ ਸ਼ੂਰਵੀਰ ਹੈ.

ਗਉੜੀ ਮਹਲਾ ੩

ਹਰਿ ਹਰਿ ਨਾਮ ਧਿਆਇਆ, ਭੇਟਿਆ ਗੁਰੁ ਸੂਰਾ.[੧]

ਆਸਾ ਮਹਲਾ ੫, ਛੰਤ

ਢਾਠੀ ਭੀਤ ਭਰੰਮ ਕੀ[੨] ਭੇਟਤ ਗੁਰੁ ਸੂਰਾ.

ਮਾਰੂ ਮਹਲਾ ੫, ਸੋਲਹਾ

ਹਉ ਬਲਿਹਾਰੀ ਸਤਿਗੁਰੁ ਪੂਰੇ, ਸਰਣ ਕੇ ਦਾਤੇ, ਬਚਨ ਕੇ ਸੂਰੇ.[੩]

## (੪੭੭) ਗੁਰੁਸੇਵਾ

ਮਹਲਾ ੩, ਵਾਰ ਬਿਹਾਗੜਾ

ਇਕ ਸਤਗੁਰੁ ਕੀ ਸੇਵਾ ਕਰਹਿ ਚਾਕਰੀ, ਹਰਿਨਾਮੈ ਲਗੈ ਪਿਆਰ,
ਨਾਨਕ, ਜਨਮ ਸਵਾਰਨਿ ਆਪਣਾ, ਕੁਲ ਕਾ ਕਰਨ ਉਧਾਰ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਸੇ ਦਾੜੀਆ ਸਚੀਆ ਜਿ ਗੁਰਚਰਨੀ ਲਗੰਨਿ,
ਅਨਦਿਨੁ ਸੇਵਨ ਗੁਰੁ ਆਪਣਾ, ਅਨਦਿਨੁ ਅਨਦ ਰਹੰਨਿ,
ਨਾਨਕ ਸੇ ਮੁਹ ਸੋਹਣੇ ਸਚੈਦਰ ਦਿਸੰਨਿ.

## (੪੭੮) ਗੁਰੁ ਕੁੰਜੀਬਰਦਾਰ ਹੈ

ਸਿਰੀਰਾਗ ਮਹਲਾ ੫, ਛੰਤ

ਸੋਹੰਦੜੋ ਸਭ ਠਾਇ[੪], ਕੋਇ ਨ ਦਿਸੈ ਡੂਜੜੋ,[੫]
ਖੁਲੜੇ ਕਪਾਟ[੬] ਨਾਨਕ ਸਤਗੁਰੁ ਭੇਟਤੇ,

---

੧ ਜਿਸ ਵਿੱਚ ਅਖ਼ਲਾਕੀ ਕਾਯਰਤਾ ਨਹੀਂ, ਅਰ ਜਿਸ ਨੇ ਵਿਕਾਰਰੂਪੀ ਸਤ੍ਰੂਆਂ ਉੱਤੇ ਫਤੇਪਾਈ ਹੈ.

੨ ਭਰਮ ਦਾ ਗੜ੍ਹ ਢਹਿਪਯਾ.

੩ ਸਤਯਪ੍ਰਤਗਯ.

੪ ਹਰ ਜਗਾ. ੫ ਦੂਜਾ. ੬ ਭ੍ਰਮ ਅਤੇ ਅਵਿਦ੍ਯਾ ਦੇ ਤਖਤੇ.

ਮਾਝ ਮਹਲਾ ੩, ਅਸਟਪਦੀ

ਬਿਨ ਸਬਦੈ ਅੰਤਰ ਆਨੇਰਾ, ਨਾ ਵਸਤੁ ਲਹੈ, ਨ ਚੂਕੈ ਫੇਰਾ,
ਸਤਗੁਰੁ ਹਥ ਕੁੰਜੀ, ਹੋਰਤ ਦਰ ਖੁਲੈ ਨਾਹੀ,
ਗੁਰੁ ਪੂਰੈ ਭਾਗ ਮਿਲਾਵਣਿਆ.

ਮਹਲਾ ੨, ਵਾਰ ਸਾਰੰਗ

ਗੁਰੁ ਕੁੰਜੀ ਪਾਹੂ ਨਿਵਲ[1], ਮਨ ਕੋਠਾ ਤਨ ਛਤ,
ਨਾਨਕ, ਗੁਰੁ ਬਿਨ ਮਨ ਕਾ ਤਾਕ ਨ ਉਘੜੈ, ਅਵਰ ਨ ਕੁੰਜੀ ਹਥ.

## (੪੭੯) ਗੁਰੁਕ੍ਰਿਪਾ ਅਰ ਉਪਕਾਰ

ਗਉੜੀ ਮਹਲਾ ੫

ਸੂਕੇ ਹਰੇਕੀਏ ਖਿਨ ਮਾਹੇ, ਅੰਮ੍ਰਿਤਦ੍ਰਿਸਟਿ ਸੰਚ[2] ਜੀਵਾਏ,
ਕਾਟੇ ਕਸਟ ਪੂਰੇਗੁਰੁ ਦੇਵ, ਸੇਵਕ ਕਉ ਦੀਨੀ ਅਪਨੀ ਸੇਵ.
ਮਿਟਗਈ ਚਿੰਤ ਪੁਨੀ[3] ਮਨਆਸਾ,
ਕਰੀ ਦਇਆ ਸਤਗੁਰੁ ਗੁਣਤਾਸਾ,
ਦੁਖ ਨਾਠੇ ਸੁਖ ਆਇ ਸਮਾਏ, ਢੀਲ ਨ ਪਰੀ ਜਾ ਗੁਰੁ ਫੁਰਮਾਏ,
ਇਛ ਪੁੰਨੀ ਪੂਰੇਗੁਰੁ ਮਿਲੇ, ਨਾਨਕ ਤੇ ਜਨ ਸੁਫਲ ਫਲੇ.

ਆਸਾ ਮਹਲਾ ੫

ਅਪੁਸਟ[4] ਬਾਤ ਤੇ ਭਈ ਸੀਧਰੀ, ਦੂਤ[5] ਦੁਸਟ ਸਜਨਈ,
ਅੰਧਕਾਰ ਮਹਿ ਰਤਨ ਪ੍ਰਗਾਸਿਓ, ਮਲੀਨਬੁਧਿ ਹਛਨਈ[6].

---

੧ ਗੁਰੁ ਪਾਸ ਨਿਵਲ (ਜਿੰਦੇ) ਦੀ ਕੁੰਜੀ ਹੈ.
੨ ਸੇਚਨ ਕਰਕੇ, ਸਿੰਜਕੇ.
੩ ਪੂਰਣ ਹੋ ਗਈ.
੪ ਪੁਠੀ. ਵਿਪਰੀਤਿ.
੫ ਵੈਰੀ.
੬ ਨਿਰਮਲ.

ਏਕ ਬੋਲ ਭੀ ਖਵਤੋ ਨਾਹੀ, ਸਾਧੁਸੰਗਤਿ ਸੀਤਲਈ[੧].

ਬਿਹਾਗੜਾ ਮਹਲਾ ੪

ਹਮ ਪਾਪੀ ਬਲਵੰਚੀਆ[੨], ਮੇਰੀ ਜਿੰਦੁੜੀਏ!
ਪਰਦ੍ਰੋਹੀ ਠਗਮਾਇਆ ਰਾਮ,
ਵਡਭਾਗੀ ਗੁਰੁ ਪਾਇਆ, ਮੇਰੀ ਜਿੰਦੁੜੀਏ!
ਗੁਰੁਪੂਰੇ ਗਤਿ ਮਿਤਿ[੩] ਪਾਇਆ ਰਾਮ.

ਵਡਹੰਸ ਮਹਲਾ ੩, ਅਸਟਪਦੀ

ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ,
ਪਾਥਰ ਡੁਬਦਾ ਕਾਢਲੀਆ ਸਾਚੀ ਵਡਿਆਈ,
ਬਿਖ ਸੇ ਅੰਮ੍ਰਿਤ ਭਏ ਗੁਰੁਮਤਿ ਬੁਧਿ ਪਾਈ,
ਅਕਹੁ ਪਰਮਲੁ[੪] ਭਏ ਅੰਤਰ ਵਾਸਨਾ ਵਸਾਈ.

ਸੋਰਠ ਮਹਲਾ ੫

ਮਿਰਤਕ ਕਉ ਪਾਇਓ ਤਨ ਸਾਸਾ, ਬਿਛੁਰਤ ਆਨ ਮਿਲਾਇਆ,
ਪਸੂ ਪਰੇਤ ਮੁਗਧ ਭਏ ਸ੍ਰੋਤੇ[੫], ਹਰਿਨਾਮਾ ਮੁਖ ਗਾਇਆ,
ਪੂਰੇ ਗੁਰੁ ਕੀ, ਦੇਖ ਬਡਾਈ,
ਤਾਕੀ ਕੀਮਤਿ ਕਹਿਣ ਨ ਜਾਈ,
ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ,
ਮਨਬਾਛਿਤ ਫਲ ਮਿਲੇ ਅਚਿੰਤਾ ਪੂਰਨਹੋਏ ਕਾਮਾ,
ਈਹਾ ਸੁਖ ਆਗੈ ਮੁਖ ਊਜਲ, ਮਿਟਗਏ ਆਵਣਜਾਣੇ,
ਨਿਰਭਉ ਭਏ ਹਿਰਦੈ ਨਾਮ ਵਸਿਆ, ਅਪਨੇ ਸਤਗੁਰ ਕੈ ਮਨਭਾਣੇ,

---

੧ ਇੱਕ ਬਚਨ ਭੀ ਸਹਾਰਿਆ ਨਹੀਂ ਜਾਂਦਾ ਸੀ, ਹੁਣ ਗੁਰੂ ਦੀ ਸੰਗਤਿ ਕਰਕੇ ਮਨ ਸਹਿਨਸ਼ੀਲ ਹੋਗਯਾ ਹੈ.

੨ ਜ਼ੋਰ ਨਾਲ ਖੋਹਣ ਵਾਲੇ, ਡਾਕੂ.

੩ ਗ੍ਯਾਨ ਔਰ ਮ੍ਰਯਾਦਾ. ਭਾਵ ਹੈ ਕਿ-ਪਾਰਮਾਰਥਿਕ ਔਰ ਬਿਵਹਾਰਿਕ ਰੀਤ.

੪ ਚੰਦਨ.

੫ ਵਿਦ੍ਵਾਨ.

ਊਠਤ ਬੈਠਤ ਹਰਿਗੁਣ ਗਾਵੈ ਦੂਖ ਦਰਦ ਭ੍ਰਮ ਭਾਗਾ,
ਕਹੁ ਨਾਨਕ ਤਾ ਕੇ ਪੂਰਕਰੰਮਾ, ਜਾਕਾ ਗੁਰੁਚਰਣੀ ਮਨ ਲਾਗਾ.

ਬਿਲਾਵਲ ਮਹਲਾ ੫

ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ,
ਥਿਤਿਪਾਈ ਆਨਦ ਭਇਆ, ਗੁਰੁ ਕੀਨੇ ਧਰਮਾ[1],
ਸੋਵਤ ਹਰਿਜਪ ਜਾਗਿਆ ਪੇਖਿਆ ਬਿਸਮਾਦ,
ਪੀ ਅੰਮ੍ਰਿਤ ਤ੍ਰਿਪਤਸਿਆ ਤਾਂਕਾ ਅਚਰਜ ਸੁਆਦ.

ਮਾਰੂ ਮਹਲਾ ੫

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸ,
ਕਾਟੀ ਬੇਰੀ ਪਗਹਿ ਤੇ ਗੁਰੁ ਕੀਨੀ ਬੰਦਖਲਾਸ.
ਚੂਕਾ ਭਾਰਾ ਕਰਮ ਕਾ[2], ਹੋਏ ਨਿਹਕਰਮਾ,
ਸਾਗਰ ਤੇ ਕੰਢੇ ਚੜੇ ਗੁਰੁ ਕੀਨੇ ਧਰਮਾ.

ਪ੍ਰਭਾਤੀ ਮਹਲਾ ੫, ਅਸ਼ਟਪਦੀ

ਛਲਨਾਗਨਿ[3] ਸਿਉ ਮੇਰੀ ਟੂਟਨ ਹੋਈ,
ਗੁਰੁ ਕਹਿਆ, ਇਹੁ ਝੂਠੀ ਧੋਹੀ[4],
ਮੁਖ ਮੀਠੀ ਖਾਈ ਕਉਰਾਇ,
ਅੰਮ੍ਰਿਤਨਾਮ ਮਨ ਰਹਿਆ ਅਘਾਇ.
ਲੋਭ ਮੋਹ ਸਿਉ ਗਈ ਵਿਖੋਟ[5]
ਗੁਰੁ ਕ੍ਰਿਪਾਲੁ ਮਹਿ ਕੀਨੀ ਛੋਟ.
ਇਹ ਠਗਵਾਰੀ ਬਹੁਤ ਘਰ ਗਾਲੇ
ਹਮ ਗੁਰੁ ਰਾਖਲੀਏ ਕਿਰਪਾਲੇ.

---

੧ ਉਪਕਾਰ.
੨ ਪਾਖੰਡ ਅਤੇ ਅਵਿਦਯਾ ਦੇ ਕਰਮਾਂ ਦਾ ਬੋਝਾ.
੩ ਛਲਰੂਪ ਸਰਪਨੀ. ਮਾਯਾ.
੪ ਧੋਖਾ ਦੇਣ ਵਾਲੀ. ੫ ਅਣਬਣ. ਅਸੰਮਤਿ.

ਕਾਮ ਕ੍ਰੋਧ ਸਿਉ ਠਾਟ[੧] ਨ ਬਨਿਆ
ਗੁਰੁਉਪਦੇਸ ਮੋਹਿ ਕਾਨੀ ਸੁਨਿਆ,
ਜਹਿ ਦੇਖਉ ਤਹਿ ਮਹਾ ਚੰਡਾਲ,
ਰਾਖਲੀਏ ਅਪਨੇ ਗੁਰੁ ਗੋਪਾਲ.
ਦਸ ਨਾਰੀ ਮੈ ਕਰੀ ਦੁਹਾਗਨਿ[੨],
ਗੁਰੁ ਕਹਿਆ, ਏਹ ਰਸਹਿ ਬਿਖਾਗਨਿ[੩],
ਇਨ ਸਨਬੰਧੀ ਰਸਾਤਲ[੪] ਜਾਇ, ਹਮ ਗੁਰੁ ਰਾਖੇ ਹਰਿਲਿਵ ਲਾਇ.
ਅਹੰਮੇਵ ਸਿਉ ਮਸਲਤ ਛੋਡੀ, ਗੁਰੁ ਕਹਿਆ, ਇਹੁ ਮੂਰਖ ਹੋਡੀ[੫],
ਇਹੁ ਨੀਘਰ ਘਰ ਕਹੀ ਨ ਪਾਏ, ਹਮ ਗੁਰੁ ਰਾਖਲੀਏ ਲਿਵਲਾਏ.
ਇਨ ਲੋਕਨਸਿਉ ਹਮ ਭਏ ਬੈਰਾਈ, ਏਕਗ੍ਰਿਹਿ ਮਹਿ ਦੁਇ ਨ ਖਟਾਈ[੬]
ਆਏ ਪ੍ਰਭੁਪਹਿ ਅੰਚਰਿ[੭] ਲਾਗ, ਕਰਹੁ ਤਪਾਵਸ, ਪ੍ਰਭੁ ਸਰਬਾਗ[੮].
ਪ੍ਰਭੁ ਹਸ ਬੋਲੇ ਕੀਏ ਨਿਆਏ, ਸਗਲ ਦੂਤ ਮੇਰੀ ਸੇਵਾ ਲਾਏ,
'ਤੂੰ ਠਾਕੁਰ, ਇਹੁ ਗ੍ਰਿਹ ਸਭ ਤੇਰਾ.' ਕਹੁ ਨਾਨਕ ਗੁਰੁ ਕੀਆ ਨਿਬੇਰਾ[੯]

## (੪੮੦) ਗੁਰੁ ਖੇਵਟ ਹੈ

ਬਿਹਾਗੜਾ ਛੰਤ, ਮਹਲਾ ੪

ਹਰਿ ਹਰਿ ਨਾਮ ਪੋਤ[੧੦] ਹੈ, ਮੇਰੀ ਜਿੰਦੁੜੀਏ!
ਗੁਰੁ ਖੇਵਟ[੧੧] ਸਬਦ ਤਰਾਇਆ ਰਾਮ.

---

੧ ਮੇਲ.

੨ ਭਾਵ ਏਹ ਹੈ-ਹੁਣ ਦਸ ਇੰਦ੍ਰੀਆਂ ਬਿਧਵਾ ਇਸਤ੍ਰੀਦੀ ਤਰਾਂ ਸੰਜਮ ਵਿੱਚ ਰਹਿੰਦੀਆਂ ਹਨ—ਸਿੰਗਾਰ ਔਰ ਰਸਾਂ ਵਿੱਚ ਗਲਤਾਨ ਰਹਣਾ ਛੱਡਗਈਆਂ ਹਨ.

੩ ਵਿਸ਼ਯ ਅਗਨੀ. ੪ ਨਰਕਕੁੰਡ. ੫ ਜ਼ਿੱਦੀ. ਹਠੀਆ. ੬ ਸਮਾਉਂਦੇ.

੭ ਪੱਲਾ, ਦਾਮਨ. ੮ ਹੇ ਸਰਵਗ੍ਯ ਪ੍ਰਭੂ! ਇਨਸਾਫ਼ ਕਰੋ ਕਿ ਘਰ ਦਾ ਅਸਲ ਮਾਲਿਕ ਕੌਣ ਹੈ. ੯ ਫੈਸਲਾ.

੧੦ ਜਹਾਜ. ੧੧ ਕੈਵਰਤ. ਮਲਾਹ.

# (੪੮੧) ਗੁਰੁ ਗ੍ਰੰਥਸਾਹਿਬ

ਗੁਰੁਬਾਣੀ ਦੇ ਭੰਡਾਰਰੂਪ ਗ੍ਰੰਥਸਾਹਿਬ ਨੂੰ ਗੁਰੁ ਪਦਵੀ ਉਸ ਸਮੇਂ ਪ੍ਰਾਪਤ ਹੋਈ ਹੈ, ਜਦ ਕਲਗੀਧਰ ਸ੍ਵਾਮੀ ਨੇ ਜੋਤੀਜੋਤਿ ਸਮਾਉਣ ਵੇਲੇ ਸਿੱਖਾਂ ਨੂੰ ਏਹ ਬਚਨ ਫ਼ਰਮਾਯਾ ਕਿ—ਅੱਜ ਤੋਂ ਆਪਣਾ ਗੁਰੂ "ਗੁਰੁ ਗ੍ਰੰਥਸਾਹਿਬ" ਜਾਣਨਾ.

ਗਉੜੀ ਮਹਲਾ ੫[1]

ਹਮ ਧਨਵੰਤ ਭਾਗਠ[2] ਸਚਨਾਇ, ਹਰਿਗੁਣ ਗਾਵਹਿ ਸਹਿਜਸੁਭਾਇ.
ਪੀਊ ਦਾਦੇਕਾ ਖੋਲਿਡਿਠਾ ਖਜਾਨਾ,[3] ਤਾ ਮੇਰੈ ਭਇਆ ਨਿਧਾਨਾ[4].
ਰਤਨ ਲਾਲ ਜਾਕਾ ਕਛੂ ਨ ਮੋਲ[5], ਭਰੇ ਭੰਡਾਰ ਅਖੂਟ ਅਤੋਲ.
ਖਾਵਹਿ ਖਰਚਹਿ ਰਲਮਿਲ ਭਾਈ, ਤੋਟ ਨ ਆਵੈ ਵਧਦੋ ਜਾਈ.

ਨਟ ਮਹਲਾ ੪, ਅਸਟਪਦੀ

ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ,
ਗੁਰੁਬਾਣੀ ਕਹੈ ਸੇਵਕ ਜਨ ਮਾਨੈ ਪਰਤਖ ਗੁਰੂ ਨਿਸਤਾਰੇ.

---

੧ ਜਿਸ ਵੇਲੇ ਗੁਰੁ ਅਰਜਨ ਸਾਹਿਬ ਨੇ ਗੁਰੁ ਗ੍ਰੰਥਸਾਹਿਬ ਦੀ ਬੀੜ ਤਯਾਰ ਕਰਣ ਦੇ ਉੱਦਮ ਵਿੱਚ ਚਾਰ ਸਤਗੁਰਾਂ ਦੀ ਬਾਣੀ ਇਕਤ੍ਰ ਕਰਣੀ ਆਰੰਭੀ, ਉਸ ਸਮੇਂ ਬਾਬਾ ਮੋਹਨ ਜੀ ਪਾਸੋਂ ਗੁਰੁਬਾਣੀ ਦੇ ਪੁਸਤਕ ਮਿਲਣ ਪਰ ਪੰਜਵੇਂ ਪਾਤਸ਼ਾਹ ਅਤੀ ਪ੍ਰਸੰਨ ਹੋਏ ਔਰ ਏਹ ਸ਼ਬਦ ਉੱਚਾਰਣ ਕੀਤਾ.

੨ ਖੁਸ਼ਨਸੀਬ.

੩ ਗੁਰੂ ਨਾਨਕਦੇਵ ਆਦਿਕ ਸਤਗੁਰਾਂ ਦਾ ਗੁਰੁਬਾਣੀਰੂਪ ਖਜ਼ਾਨਾ.

੪ ਆਨੰਦ.

੫ ਉੱਤਮ ਉਪਦੇਸ਼, ਲਾਲ ਆਦਿਕ ਅਮੋਲਕ ਰਤਨ. "ਅਮੁਲੀਕ ਲਾਲ ਏਹੁ ਰਤਨ." ਸੁਖਮਨੀ.

(੪੯੨) ਮੁੰਦਾਵਣੀ ਮਹਲਾ ੫[1].

ਥਾਲ ਵਿਚ ਤਿਨ ਵਸਤੂ ਪਈਓ ਸਤ ਸੰਤੋਖ ਵੀਚਾਰੋ[2],
ਅੰਮ੍ਰਿਤ ਨਾਮ ਠਾਕੁਰ ਕਾ ਪਇਓ ਜਿਸ ਕਾ ਸਭਸ ਅਧਾਰੋ[3],
ਜੇਕੋ ਖਾਵੈ ਜੇਕੋ ਭੁੰਚੈ[4] ਤਿਸ ਕਾ ਹੋਇ ਉਧਾਰੋ,
ਏਹੁ ਵਸਤੁ ਤਜੀ ਨਹਿ ਜਾਈ ਨਿਤ ਨਿਤ ਰਖ ਉਰਧਾਰੋ,
ਤਮਸੰਸਾਰ ਚਰਣਲਗ ਤਰੀਐ, ਸਭ ਨਾਨਕ ਬ੍ਰਹਮਪਸਾਰੋ[5].

## (੪੯੩) ਗੁਰੁ ਤੀਰਥ ਹੈ

ਵਾਰ ਮਾਝ, ਮਹਲਾ ੪

ਤੀਰਥ ਪੂਰਾ ਸਤਗੁਰੂ ਜੋ ਅਨਦਿਨ ਹਰਿ ਹਰਿ ਨਾਮ ਧਿਆਏ.

ਆਸਾ ਮਹਲਾ ੧, ਛੰਤ

ਨਾਨਕ ਗੁਰੁ ਸਮਾਨ ਤੀਰਥ ਨਹੀ ਕੋਈ ਸਾਚੇ ਗੁਰੁ ਗੋਪਾਲਾ.

---

੧ ਸਮਾਪਤੀ ਪਰ ਏਹ ਮੁੰਦਾਵਣੀ ਮੁਹਰਰੂਪ ਹੈ, ਜਿਸ ਵਿੱਚ ਗੁਰੁ ਗ੍ਰੰਥਸਾਹਿਬ ਦਾ ਮਹਾਤਮ ਗੁਰੁ ਅਰਜਨ ਸਾਹਿਬ ਕਥਨ ਕਰਦੇ ਹਨ. ਵਿਸ਼ੇਸ਼ ਨਿਰਣੇ ਲਈ ਦੇਖੋ ਅੰਗ ੭੭੧.

੨ ਇਸ ਗੁਰੁ ਗ੍ਰੰਥਸਾਹਿਬ ਰੂਪ ਥਾਲ ਵਿੱਚ ਤਿੰਨ ਮੁੱਖ ਪਦਾਰਥ ਪਾਏ (ਪਰੋਸੇਗਏ) ਹਨ, ਸਤਯ-ਸੰਤੋਖ-ਔਰ ਆਤਮਵਿਚਾਰ, ਏਹ ਮਾਨੋ ਕੜਾਹਪ੍ਰਸ਼ਾਦ ਦੀ ਤ੍ਰਿਭਾਵਲੀ ਹੈ.

੩ ਮੁਕਤਿਦਾਯਕ ਅੰਮ੍ਰਿਤ ਸ੍ਵਾਮੀ ਦਾ ਨਾਮ ਇਸ ਵਿਚ ਅਮ੍ਰਿਤਜਲ ਪਰਿਪੂਰਣ ਹੈ, ਜਿਸ ਦਾ ਸਤਯ ਸੰਤੋਖ ਔਰ ਵਿਚਾਰ ਆਦਿਕ ਨੂੰ ਆਧਾਰ ਹੈ—ਭਾਵ ਏਹ ਹੈ—ਨਾਮ ਉਪਾਸਕ ਹੀ ਸੁਭ ਗੁਣਾਂ ਦੇ ਮੇਲ ਤੋਂ ਆਨੰਦਰਸ ਲੈਂਦੇ ਹਨ.

੪ ਹੋਰਨਾਂ ਨੂੰ ਭੁਗਾਉਂਦਾ ਹੈ. ਜੋ ਆਪ ਗੁਰੁਬਾਣੀ ਦਾ ਰਸ ਲੈਂਦਾ ਔਰ ਦੂਸਰਿਆਂ ਨੂੰ ਆਨੰਦ ਦਿੰਦਾ ਹੈ.

੫ ਅਗ੍ਯਾਨ ਅੰਧਕਾਰ ਕਰਕੇ ਅਵਰਿਆ ਹੋਯਾ ਸੰਸਾਰ ਵਾਹਗੁਰੂ ਦੇ ਚਰਣੀ ਲੱਗਕੇ ਤਰੀਦਾ ਹੈ. ਗੁਰੁ ਗ੍ਰੰਥਸਾਹਿਬ ਦੇ ਅਭ੍ਯਾਸੀਆਂ ਦਾ ਅੰਧੇਰਾ ਮਿਟ ਜਾਂਦਾ ਹੈ, ਔਰ ਉਨਾਂ ਨੂੰ ਸਭ ਪਸਾਰਾ ਬ੍ਰਹਮ ਦਾ ਨਜ਼ਰ ਆਉਂਦਾ ਹੈ.

ਗੂਜਰੀ ਮਹਲਾ ੪

ਅੰਮ੍ਰਿਤਸਰ ਸਤਗੁਰੁ ਸਤਵਾਦੀ, ਜਿਤੁ ਨਾਤੈ ਕਊਆ ਹੰਸ ਹੋਹੈ[੧].

ਪ੍ਰਭਾਤੀ ਮਹਲਾ ੧

ਗੁਰੁ ਦਰੀਆਉ[੨] ਸਦਾ ਜਲ ਨਿਰਮਲ,
ਮਿਲਿਆ ਦੁਰਮਤਿਮੈਲ ਹਰੈ,
ਸਤਗੁਰ ਪਾਇਐ ਪੂਰਾਨਾਵਣ, ਪਸੂ ਪਰੇਤਹੁ ਦੇਵ ਕਰੈ.

## (੪੯੪) ਗੁਰੁ ਤੋਂ ਵਿਮੁਖ

ਸਿਰੀਰਾਗ ਮਹਲਾ ੩

ਸਤਗੁਰੁ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ,
ਅਨੁਦਿਨ ਦੁਖ ਕਮਾਵਦੇ ਨਿਤ ਜੋਹੇ ਜਮਜਾਲੇ[੩],
ਸੁਪਨੈ ਸੁਖ ਨ ਦੇਖਨੀ ਬਹੁ ਚਿੰਤਾ ਪਰਜਾਲੇ.

ਗਉੜੀ ਮਹਲਾ ੩, ਅਸਟਪਦੀ

ਸਤਗੁਰੁ ਤੇ ਜੋ ਮੁਹਿ ਫੇਰੇ ਓਇ ਭ੍ਰਮਦੇ ਨਾ ਟਿਕੰਨ,
ਧਰਤਿ ਅਸਮਾਨ ਨ ਝਲਈ, ਵਿਚ ਵਿਸਟਾ ਪਏ ਪਚੰਨ.

ਮਹਲਾ ੩, ਵਾਰ ਸੋਰਠ

ਜੋ ਸਤਗੁਰੁ ਤੇ ਮੁਹਿ ਫੇਰੈ ਤਿਨਾ ਠਉਰ ਨ ਠਾਉ,
ਜਿਉ ਛੁਟੜ ਘਰ ਘਰ ਫਿਰੈ, ਦੁਹਚਾਰਣਿ ਬਦਨਾਉ.

---

੧ ਮਲਭੱਖੀ ਵਿਸ਼ਈ, ਸਤ੍ਯ ਅਸਤ੍ਯ ਦਾ ਬਿਬੇਕੀ ਪਰਮਹੰਸ ਹੋਜਾਂਦਾ ਹੈ. ਇਸੇ ਤੁਕ ਤੋਂ ਕਈ ਇਤਿਹਾਸਕਾਰਾਂ ਨੇ ਦੁਖਭੰਜਨੀ ਦੇ ਸਥਾਨ ਕਾਉਂ ਦਾ ਹੰਸ ਰੂਪ ਹੋਣਾ ਕਲਪਿਆ ਹੈ.

੨ ਸ਼ਬਦ ਦਾ ਭਾਵ ਸਮਝੇ ਬਿਨਾ ਅਗ੍ਯਾਨੀ ਸਿੱਖਾਂ ਨੇ ਵਰੁਣ ਦੇਵਤਾ ਪੂਜ੍ਯ ਠਹਿਰਾਲਯਾ ਹੈ ਅਰ ਕੜਾਹਪ੍ਰਸਾਦ ਵਰਤਾਉਣ ਵੇਲੇ ਗੁਰੁਦਰਿਆਓ ਦਾ ਛਾਂਦਾ ਕਢਦੇ ਹਨ.

੩ ਯਮਫਾਸ.

ਪ੍ਰਭਾਤੀ ਮਹਲਾ ੩

ਗੁਰੁ ਤੇ ਮੁਹ ਫੇਰੇ ਜੇ ਕੋਈ, ਗੁਰੁ ਕਾ ਕਹਿਆ ਨਾ ਚਿਤ ਧਰੈ,
ਕਰ ਆਚਾਰ ਬਹੁ ਸੰਪਉ ਸੰਚੈ, ਜੋਕਿਛੁ ਕਰੈ ਸੁ ਨਰਕ ਪਰੈ.

## (੪੯੫) ਗੁਰੁ ਦਾ ਸਿੱਖ ਨਾਲ ਪਯਾਰ

ਗਉੜੀ ਮਹਲਾ ੪

ਜਿਉ ਜਨਨੀ ਸੁਤ ਜਣ ਪਾਲਤੀ ਰਾਖੈ ਨਦਰ ਮਝਾਰ,
ਅੰਤਰ ਬਾਹਰ ਮੁਖਦੇ ਗਿਰਾਸ ਖਿਨਖਿਨ ਪੋਚਾਰ,
ਤਿਉ ਸਤਗੁਰੁ, ਗੁਰੁਸਿਖ ਰਾਖਤਾ ਹਰਿਪ੍ਰੀਤਿ ਪਿਆਰ.

ਗਉੜੀ ਮਹਲਾ ੪

ਮਾਤਾ ਪ੍ਰੀਤਿ[੧] ਕਰੇ ਪੁਤ ਖਾਇ, ਮੀਨੇ ਪ੍ਰੀਤਿ ਭਈ ਜਲ ਨਾਇ.
ਸਤਗੁਰੁ ਪ੍ਰੀਤਿ ਗੁਰੁਸਿਖ ਮੁਖਪਾਇ.

ਮਹਲਾ ੪, ਵਾਰ ਗਉੜੀ ੧

ਗੁਰੁਸਿਖਾਂ ਅੰਦਰ ਸਤਗੁਰੁ ਵਰਤੈ.
ਜੋ ਸਿਖਾਂਨੋ ਲੋਚੈ ਗੁਰੁ ਖੁਸੀਆਵੈ[੨].

## (੪੯੬) ਗੁਰੁ ਦਾ ਧੰਨਯਵਾਦ

ਗਉੜੀ ਮਹਲਾ ੧, ਅਸਟਪਦੀ

ਤਿਸ ਕਉ ਵਾਹੁ ਵਾਹੁ[੩], ਜਿ ਵਾਟ[੪] ਦਿਖਾਵੈ,
ਤਿਸ ਕਉ ਵਾਹੁ ਵਾਹ, ਜਿ ਸਬਦ ਸੁਣਾਵੈ,
ਤਿਸ ਕੁਉ ਵਾਹੁ ਵਾਹੁ, ਜਿ ਮੇਲ[੫] ਮਿਲਾਵੈ.

---

੧ ਪ੍ਰਸੰਨਤਾ. ਖੁਸ਼ੀ.
੨ ਪਸੰਦ ਆਉਂਦਾ ਹੈ. ਭਾਉਂਦਾ ਹੈ.
੩ ਧੰਨਯ ਧੰਨਯ.
੪ ਸੱਚਾ ਰਸਤਾ.
੫ ਕਰਤਾਰ ਨਾਲ ਮੇਲ.

ਮਹਲਾ ੧, ਵਾਰ ਆਸਾ

ਬਲਿਹਾਰੀ ਗੁਰੁ ਆਪਣੈ ਦਿਉਹਾੜੀ ਸਦਵਾਰ[1],
ਜਿਨ ਮਾਣਸ ਤੇ ਦੇਵਤੇ[2] ਕੀਏ, ਕਰਤ ਨ ਲਾਗੀ ਵਾਰ.

ਪਉੜੀ, ਮਹਲਾ ੫, ਵਾਰ ਗੂਜਰੀ ੨

ਸੋ ਸਤਗੁਰੁ ਧੰਨ ਧੰਨ ਜਿਨ ਭਰਮਗੜ੍ਹ ਤੋੜਿਆ,
ਸੋ ਸਤਗੁਰੁ ਵਾਹੁ ਵਾਹੁ ਜਿਨ ਹਰਿ ਸਿਉ ਜੋੜਿਆ.
ਨਾਮਨਿਧਾਨ ਅਖੁਟ ਗੁਰੁ ਦੇਇ ਦਾਰੂਓ,
ਮਹਾਰੋਗ[3] ਬਿਕਰਾਲ[4] ਤਿਨੈ ਬਿਦਾਰੂਓ.

ਪਉੜੀ, ਮਹਲਾ ੪, ਵਾਰ ਵਡਹੰਸ

ਹਰਿਨਾਮ ਦੀਆ ਗੁਰੁ ਪਰਉਪਕਾਰੀ, ਧੰਨ ਧੰਨ ਗੁਰੂ ਕਾ ਪਿਤਾ ਮਾਤਾ.

ਪਉੜੀ, ਮਹਲਾ ੪, ਵਾਰ ਵਡਹੰਸ

ਤਿਸੁ ਗੁਰੁ ਕਉ ਹਉ ਵਾਰਿਆ, ਜਿਨ ਹਰਿ ਕੀ ਹਰਿਕਥਾ ਸੁਣਾਈ,
ਤਿਸ ਗੁਰੁ ਕਉ ਸਦ ਬਲਿਹਾਰਣੈ, ਜਿਨ ਹਰਿਸੇਵਾ ਬਣਤ ਬਣਾਈ,
ਸੋ ਸਤਗੁਰੁ ਪਿਆਰਾ ਮੇਰੇ ਨਾਲ ਹੈ, ਜਿਥੈ ਕਿਥੈ ਮੈਨੋ ਲਏ ਛਡਾਈ,
ਤਿਸ ਗੁਰੁ ਕਉ ਸਾਬਾਸ[5] ਹੈ ਜਿਨ ਹਰਿਸੋਝੀ ਪਾਈ,
ਨਾਨਕ ਗੁਰੁ ਵਿਟਹੁ ਵਾਰਿਆ,
ਜਿਨ ਹਰਿਨਾਮ ਦੀਆ, ਮੇਰੇ ਮਨ ਕੀ ਆਸ ਪੁਰਾਈ.

ਧਨਾਸਰੀ ਮਹਲਾ ੫

ਬਾਰਜਾਉ ਗੁਰੁ ਅਪਨੇ ਊਪਰ, ਜਿਨ ਹਰਿ ਹਰਿ ਨਾਮ ਦ੍ਰਿੜਾਯਾ,
ਮਹਾ ਉਦਿਆਨ ਅੰਧਕਾਰ ਮਹਿ, ਜਿਨ ਸੀਧਾਮਾਰਗ ਦਿਖਾਯਾ.

---

੧ ਪ੍ਰਤਿਦਿਣ ਸੌਵਾਰ.
੨ ਦੈਵੀ ਸੰਪਦਾ ਦੇ ਧਾਰਣ ਵਾਲੇ ਗੁਰੁਮੁਖ.
੩ ਭ੍ਰਮ. ਅਗ੍ਯਾਨ.
੪ ਮੁਹਲਕ
੫ ਸ਼ਾਦ ਬ੍ਰਾਸ਼, ਆਸ਼ਿਰਬਾਦ.

## (੪੯੭) ਗੁਰੁਦੀਖਿਆ—ਗੁਰੁਮੰਤ੍ਰ

ਚਰਣਾਮ੍ਰਿਤ ਸੰਸਕਾਰ ਸਮਯ ਪਹਿਲਾਂ ਅਰ ਹੁਣ ਖੰਡੇ ਦਾ ਅਮ੍ਰਿਤ ਛਕਾਉਣ ਵੇਲੇ ਜੋ ਕਰਣ ਅਤੇ ਨਾ ਕਰਣ ਯੋਗ੍ਯ ਕਰਮ ਸਤਗੁਰੁ ਦੀ ਆਗ੍ਯਾ ਅਨੁਸਾਰ ਉਪਦੇਸ਼ ਕੀਤੇ ਜਾਂਦੇ ਹਨ, ਓਹ ਗੁਰੁਦੀਖ੍ਯਾ ਹੈ. ਔਰ—"੧ਓ ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ, ਗੁਰੁ, ਪ੍ਰਸਾਦਿ."—ਗੁਰੁਮੰਤ੍ਰ ਹੈ, ਜਿਸ ਦਾ ਦੂਜਾ ਨਾਮ "ਮੂਲਮੰਤ੍ਰ" ਹੈ.

ਗਉੜੀ ਬਾਵਨਅਖਰੀ ਮਹਲਾ ੫

ਸਾਧੂ ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗ,
ਗੁਰੁਦੀਖਿਆ ਜਿਹ ਮਨ ਬਸੈ ਨਾਨਕ ਮਸਤਕਭਾਗ.

ਗਉੜੀ ਸੁਖਮਨੀ, ਮਹਲਾ ੫

ਪੂਰੇਗੁਰੁ ਕੀ ਪੂਰੀ ਦੀਖਿਆ,
ਜਿਸ ਮਨ ਬਸੈ ਤਿਸ ਸਾਚਪਰੀਖਿਆ.

ਮਹਲਾ ੩, ਵਾਰ ਗੂਜਰੀ ੧

ਏ ਮਨ! ਗੁਰੁ ਕੀ ਸਿਖ ਸੁਣ, ਹਰਿ ਪਾਵਹਿ ਗੁਣੀਨਿਧਾਨ,
ਹਰਿ ਸੁਖਦਾਤਾ ਮਨ ਵਸੈ, ਹਉਮੈ ਜਾਇ ਗੁਮਾਨ[1].

ਭੈਰਉ ਮਹਲਾ ੫

ਬਿਨ ਗੁਰੁਦੀਖਿਆ ਕੈਸੇ ਗਿਆਨ?

(ਗੁਰੁਮੰਤ੍ਰ)

ਸਿਰੀਰਾਗ ਮਹਲਾ ੫

ਦੁਖ ਕਲੇਸ ਨ ਭਉ ਵਿਆਪੈ ਗੁਰੁਮੰਤ੍ਰ ਹਿਰਦੈ ਹੋਇ.

ਮਹਲਾ ੫, ਵਾਰ ਗੂਜਰੀ ੨

ਪਾਪੜਿਆ ਪਛਾੜ, ਬਾਣ ਸਚਾਵਾ ਸੰਨਕੈ[2],

---

੧ ਹੌਮੈ ਦਾ ਖ਼ਯਾਲ.    ੨ ਸੰਧਾਨ ਕਰਕੇ.

ਗੁਰੁਮੰਤ੍ਰੜਾ ਚਿਤਾਰ, ਨਾਨਕ, ਦੁਖ ਨ ਥੀਵਈ.

ਮਾਰੂ ਮਹਲਾ ੧, ਸੋਲਹਾ

ਮੂਲਮੰਤ੍ਰ ਹਰਿਨਾਮ ਰਸਾਇਣ ਕਹੁ ਨਾਨਕ ਪੂਰਾ ਪਾਇਆ.

ਸਲੋਕ ਸਹਿਸਕ੍ਰਿਤੀ, ਮਹਲਾ ੫

ਗੁਰੁਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮਭ੍ਰਸਟਣਹ,
ਕੂਕਰਹ ਸੂਕਰਹ ਗਰਧਭਹ ਕਾਕਹ ਸਰਪ ਨ ਤੁਲ ਖਲਹ.

## (੪੮੮) ਗੁਰੁਦ੍ਵਾਰਾ

ਦਸ ਸਤਗੁਰਾਂ ਦੇ ਪਵਿਤ੍ਰ ਚਰਣਾਂ ਨੇ ਜਿਸ ਅਸਥਾਨ ਨੂੰ ਮਾਨ ਦਿੱਤਾ ਹੈ, ਅਰ ਜਿੱਥੇ ਗੁਰੁ ਗ੍ਰੰਥਸਾਹਿਬ ਦਾ ਪ੍ਰਕਾਸ਼ ਹੋਕੇ ਸਿੱਖਧਰਮ ਦੇ ਨਿਯਮਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ, ਉਸ ਦੀ "ਗੁਰੂਦ੍ਵਾਰਾ" ਸੰਗ੍ਯਾ ਹੈ.

ਮਾਝ ਮਹਲਾ ੫

ਸੋ ਸਚਮੰਦਿਰ ਜਿਤੁ ਸਚ ਧਿਆਈਐ[1],
ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿਜਨ[2],
ਸਚੇਨਾਮ ਵਿਟਹੁ ਕੁਰਬਾਣੋ ਜਾਉ.

ਮਹਲਾ ੪, ਵਾਰ ਗਉੜੀ ੧

ਸਾ ਧਰਤਿ ਭਈ ਹਰੀਆਵਲੀ, ਜਿਥੈ ਮੇਰਾ ਸਤਗੁਰੁ ਬੈਠਾਆਇ[3].

ਆਸਾ ਮਹਲਾ ੪, ਛੰਤ

ਜਿਥੈ ਜਾਇਬਹੈ ਮੇਰਾ ਸਤਗੁਰੂ ਸੋ ਥਾਨ ਸੁਹਾਵਾ,
ਗੁਰੁਸਿਖੀ ਸੋ ਥਾਨ ਭਾਲਿਆ, ਲੈ ਧੂਰਿ ਮੁਖਲਾਵਾ.

---

੧ ਜਿਸ ਵਿੱਚ ਕੇਵਲ ਕਰਤਾਰ ਦੀ ਉਪਾਸਨਾ ਕੀਤੀਜਾਂਦੀ ਹੈ.

੨ "ਜਿੱਥੈ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ."
(ਭਾਈ ਗੁਰੁਦਾਸ ਜੀ)

੩ ਦੇਖੋ ਦ੍ਰਿਸ਼ਟਾਂਤ ਲਈ ਜੰਗਲ ਦੀ ਭੂਮੀ ਜੋ ਦਸ਼ਮੇਸ਼ ਦੀ ਕ੍ਰਿਪਾ ਕਰਕੇ ਅੱਜ ਬਾਗ ਦੀ ਸ਼ਕਲ ਵਿੱਚ ਹਰੀ ਭਰੀ ਨਜ਼ਰ ਆ ਰਹੀ ਹੈ.

ਪਉੜੀ, ਮਹਲਾ ੪, ਵਾਰ ਸੋਰਠ

ਧਨ ਧੰਨ ਸੁਹਾਵਾ ਸੋ ਸਰੀਰ ਥਾਨ ਹੈ, ਜਿਥੈ ਮੇਰਾਗੁਰੁ ਧਰੇ ਵਿਖਾ[1].

ਮਾਰੂ ਮਹਲਾ ੫, ਸੋਲਹਾ

ਗੁਰੁਦੁਆਰੈ ਹਰਿ ਕੀਰਤਨ ਸੁਣੀਐ,
ਸਤਗੁਰੁ ਭੇਟ ਹਰਿਜਨ ਮੁਖ ਭਣੀਐ,
ਕਲਿ ਕਲੇਸ ਮਿਟਾਏ ਸਤਗੁਰੁ, ਹਰਿਦਰਗਹਿ ਦੇਵੈ ਮਾਨਾ ਹੇ.

## (੪੮੯) ਗੁਰੁ ਨਾਨਕਦੇਵ

ਮਹਲਾ ੨, ਵਾਰ ਮਾਝ[2]

ਦੀਖਿਆ ਆਖ ਬੁਝਾਇਆ, ਸਿਫਤੀ ਸਚ ਸਮੇਉ,
ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ?

ਗਉੜੀ ਮਹਲਾ ੪

ਹਮ ਰੁਲਤੇਫਿਰਤੇ ਕੋਈ ਬਾਤ ਨਾ ਪੂਛਤਾ,
ਗੁਰੁ ਸਤਗੁਰੁ ਸੰਗ ਕੀਰੇ ਹਮ ਥਾਪੇ,
ਧਨ ਧੰਨ ਗੁਰੂ ਨਾਨਕ ਜਨ ਕੇਰਾ,
ਜਿਤੁ ਮਿਲਿਐ ਚੂਕੇ ਸਭ ਸੋਗਸੰਤਾਪੇ.

ਗਉੜੀ ਮਹਲਾ ੫

ਹਰਖ ਅਨੰਤ, ਸੋਗ ਨਹੀ ਥੀਆ, ਸੋ ਘਰ[3] ਗੁਰੁ ਨਾਨਕ ਕਉ ਦੀਆ.

---

੧ ਕਦਮ.

੨ ਬਾਬਾ ਬੁੱਢਾ ਜੀ ਨੇ ਗੁਰੁ ਅੰਗਦ ਸਾਹਿਬ ਦੀ ਸੇਵਾ ਵਿੱਚ ਵੇਨਤੀ ਕੀਤੀ, ਕਿ ਮੈਨੂੰ ਕੁਛ ਉਪਦੇਸ਼ ਕਰੋ. ਇਸਦੇ ਉੱਤਰ ਵਿੱਚ ਗੁਰੁ ਸਾਹਿਬ ਨੇ ਏਹ ਸ਼ਲੋਕ ਉੱਚਾਰਣ ਕੀਤਾ, ਜਿਸ ਦਾ ਅਰਥ ਏਹ ਹੈ:—ਗੁਰੁ ਸਾਹਿਬ ਨੇ ਆਪ ਨੂੰ ਉਪਦੇਸ਼ ਦੇਕੇ ਯਥਾਰਥ ਗ੍ਯਾਨ ਸਮਝਾਯਾ ਹੈ, ਔਰ ਸ਼ਲਾਘਾ ਯੋਗ੍ਯ ਸਤ੍ਯ ਕਰਤਾਰ ਵਿੱਚ ਆਪਦਾ ਮਨ ਲਿਵਲੀਨ ਕਰਦਿੱਤਾ ਹੈ, ਜਿਨ੍ਹਾਂ ਦਾ ਗੁਰੁ, ਗੁਰੁ ਨਾਨਕਦੇਵ ਹੈ, ਉਨ੍ਹਾਂ ਨੂੰ ਹੋਰ ਕੀ ਉਪਦੇਸ਼ ਕੀਤਾ ਜਾਵੇ?

੩ ਪਦਵੀ. ਰੁਤਬਾ

ਗਉੜੀ ਸੁਖਮਨੀ, ਮਹਲਾ ੫

ਖੇਮ[1] ਸਾਂਤਿ ਰਿਧਿ ਨਵਨਿਧਿ, ਬੁਧਿ ਗਿਆਨ ਸਰਬ ਤਹਿ ਸਿਧਿ,
ਬਿਦਿਆ ਤਪ ਜੋਗ ਪ੍ਰਭੁਧਿਆਨ, ਗਿਆਨ ਸ੍ਰੇਸਟ ਊਤਮ ਇਸਨਾਨ,
ਚਾਰ ਪਦਾਰਥ ਕਮਲਪ੍ਰਗਾਸ, ਸਭ ਕੈ ਮਧ ਸਗਲ ਤੇ ਉਦਾਸ,
ਸੁੰਦਰ ਚਤੁਰ ਤਤੁ ਕਾ ਬੇਤਾ, ਸਮਦਰਸੀ ਏਕਦ੍ਰਿਸਟੇਤਾ,
ਇਹੁ ਫਲ ਤਿਸ ਜਨ ਕੈ ਮੁਖਭਨੇ, ਗੁਰੁ ਨਾਨਕ ਨਾਮ ਬਚਨ ਮਨ ਸੁਨੇ.

ਆਸਾ ਮਹਲਾ ੫

ਪ੍ਰਿਥਮੇ ਮਿਟਿਆ ਤਨ ਕਾ ਦੂਖ, ਮਨ ਸਗਲ ਕਉ ਹੋਆ ਸੂਖ.
ਗੁਰੁਪੂਰਾ ਪਾਇਓ, ਮੇਰੇ ਭਾਈ,
ਰੋਗ ਸੋਗ ਸਭ ਦੂਖ ਬਿਨਾਸੇ, ਸਤਗੁਰੁ ਕੀ ਸਰਣਾਈ.
ਅਗਨਿ ਬੁਝੀ ਸਭ ਹੋਈ ਸਾਂਤਿ, ਕਰ ਕਿਰਪਾ ਗੁਰੁ ਕੀਨੀ ਦਾਤ,
ਨਿਥਾਵੇ ਕਉ ਗੁਰੁ ਦੀਨੋ ਥਾਨ, ਨਿਮਾਨੇ ਕਉ ਗੁਰੁ ਕੀਨੋ ਮਾਨ,
ਬੰਧਨਕਾਟ ਸੇਵਕ ਕਰਰਾਖੇ, ਅੰਮ੍ਰਿਤਬਾਨੀ ਰਸਨਾ ਚਾਖੇ.
ਗੁਰੁ ਨਾਨਕ ਜਾਂਕਉ ਭਇਆ ਦਇਆਲਾ, ਸੋ ਜਨ ਹੋਆ ਸਦਾ ਨਿਹਾਲਾ.

ਆਸਾ ਮਹਲਾ ੫

ਕਲਿਜੁਗ ਉਧਾਰਿਆ ਗੁਰੁਦੇਵ,
ਮਲ ਮੂਤ ਮੂੜ ਜਿ ਮੁਘਧ ਹੋਤੇ, ਸਭ ਲਗੇ ਤੇਰੀ ਸੇਵ[2].

ਆਸਾ ਪਟੀ, ਮਹਲਾ ੩

ਨਾਨਕ ਜਿਨ ਕਉ ਸਤਗੁਰੁ ਮਿਲਿਆ, ਤਿਨ ਕਾ ਲੇਖਾ ਨਿਬੜਿਆ.

---

੧ ਮੁਕਤਿ.

੨ ਗੋਹਾ ਮੂਤ ਪੀਕੇ ਸ਼ੁੱਧੀ ਮੰਨਣਵਾਲੇ, ਅਰ ਜਗਤਨਾਥ ਨੂੰ ਛੱਡਕੇ ਜੜ੍ਹ ਪਦਾਰਥਾਂ ਤੋਂ ਗਤੀ ਚਾਹੁਣ ਵਾਲੇ ਮਹਾਂ ਮੂਰਖ ਜੀਵ, ਗੁਰੂ ਨਾਨਕ ਦੇਵ ਦੇ ਉਪਦੇਸ਼ ਦ੍ਵਾਰਾ, ਹੇ ਵਾਹਗੁਰੂ! ਤੇਰੀ ਉਪਾਸਨਾ ਵਿੱਚ ਲੱਗਗਏ.

ਪਉੜੀ, ਮਹਲਾ ੪, ਵਾਰ ਵਡਹੰਸ

ਸੋ ਸਤਗੁਰੁ ਪੂਰਾ ਧਨ ਧੰਨ ਹੈ,
ਜਿਨ ਹਰਿਉਪਦੇਸ ਦੇ ਸਭਿ ਸ੍ਰਿਸਟਿ ਸਵਾਰੀ.

ਸੋਰਠ ਮਹਲਾ ੫

ਮੈ ਮੂਰਖ ਕੀ ਕੇਤਕ ਬਾਤ ਹੈ? ਕੋਟਿ ਪਰਾਧੀ[1] ਤਰਿਆ ਰੇ,
ਗੁਰੁ ਨਾਨਕ ਜਿਨ ਸੁਣਿਆ ਪੇਖਿਆ[2],
ਸੇ ਫਿਰ ਗਰਭਾਸਿ ਨ ਪਰਿਆ ਰੇ.

ਸੋਰਠ ਮਹਲਾ ੫

ਏਕ ਬੂੰਦ ਗੁਰੁ ਅੰਮ੍ਰਿਤ ਦੀਨੋ, ਤਾ ਅਟਲ ਅਮਰ ਨਾ ਮੁਆ,
ਭਗਤਿ ਭੰਡਾਰ ਗੁਰੁ ਨਾਨਕ ਕਉ ਸਉਪੇ, ਫਿਰ ਲੇਖਾ ਮੂਲ ਨ ਲਇਆ.

ਬਿਲਾਵਲ ਮਹਲਾ ੫

ਸਭਹੂੰ ਤਲੈ, ਤਲੈ ਸਭ ਊਪਰ[3], ਏਹ ਦ੍ਰਿਸਟਿ ਦ੍ਰਿਸਟਾਏ,
ਅਭਿਮਾਨ ਖੋਇ ਖੋਇ ਖੋਈ ਹਉ, ਮੋਕਉ ਸਤਗੁਰੁ ਮੰਤ੍ਰ ਦ੍ਰਿੜਾਏ,
ਅਤੁਲ ਅਤੁਲ ਅਤੁਲ ਨਹਿ ਤੁਲੀਐ, ਭਗਤਵਛਲ ਕਿਰਪਾਏ,
ਜੋ ਜੋ ਸਰਣਿ ਪਰਿਓ ਗੁਰੁਨਾਨਕ ਅਭੈਦਾਨ ਸੁਖ ਪਾਏ.

ਮਲਾਰ ਮਹਲਾ ੪

ਧਨ ਧੰਨ ਗੁਰੂ ਨਾਨਕ ਸਮਦਰਸੀ, ਜਿਨ ਨਿੰਦਾ ਉਸਤਤਿ ਤਰੀ ਤਰਾਤ.

---

੧ ਅਪ੍ਰਾਧੀ.

੨ ਗੁਰੁ ਨਾਨਕਦੇਵ ਦਾ ਫ਼ਰਮਾਨ ਧਜਾਨ ਨਾਲ ਸੁਣਿਆ, ਅਰ ਜੇਹਾ ਗੁਰੁ ਨਾਨਕ ਹੈ ਤੇਹਾ ਵਿਚਾਰ ਦ੍ਰਿਸ਼੍ਰਿ ਕਰਕੇ ਵੇਖਿਆ.

੩ ਅਸੀਂ ਸਭ ਤੋਂ ਨੀਵੇਂ ਹਾਂ, ਜਿਤਨੇ ਨੀਚ ਹੈਨ ਓਹ ਸਾਰੇ ਸਾਥੋਂ ਉੱਚੇ.

ਕਾਨੜਾ ਮਹਲਾ ੪ ਪੜਤਾਲ

ਚਾਰ ਬਰਨ ਚਾਰ ਆਸ੍ਰਮ ਹੈ[੧], ਕੋਈ ਮਿਲੈ ਗੁਰੂਗੁਰੁ ਨਾਨਕ,
ਸੋ ਆਪ ਤਰੈ, ਕੁਲ ਸਗਲ ਤਰਾਧੋ.

ਸਵੈਯੇ ਸ੍ਰੀ ਮੁਖਵਾਕ, ਮਹਲਾ ੫ (ਛੱਪਯ)

ਨਿਰੰਕਾਰ ਆਕਾਰ ਅਛਲ ਪੂਰਨ ਅਬਿਨਾਸੀ,
ਹਰਖਵੰਤ ਆਨੰਤਰੂਪ ਨਿਰਮਲ ਬਿਗਾਸੀ,
ਗੁਣ ਗਾਵਹਿ ਬੇਅੰਤ, ਅੰਤ ਇਕਤਿਲ ਨਹੀ ਪਾਸੀ,
ਜਾਕਉ ਹੋਹਿ ਕ੍ਰਿਪਾਲੁ ਸੁ ਜਨ ਪ੍ਰਭੁ ਤੁਮਹਿ ਮਿਲਾਸੀ.
ਧੰਨ ਧੰਨ ਤੇ ਧੰਨ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ,
ਹਰਿ ਗੁਰੁ ਨਾਨਕ ਜਿਨ ਪਰਸਿਯਉ ਸਿ ਜਨਮ ਮਰਣ ਦੁਹ ਥੇ ਰਹਿਓ.

## (੪੯੦) ਗੁਰੁ ਨਾਨਕਦੇਵ ਅਤੇ ਦਸਮੇਸ਼ ਇੱਕ ਰੂਪ ਹਨ

ਜੋ ਸਿੱਖ ਦਸ ਸਤਗੁਰਾਂ ਨੂੰ ਇੱਕਰੂਪ ਨਹੀਂ ਮੰਨਦੇ ਓਹ ਸਿੱਖੀ ਦੇ ਤੱਤ ਤੋਂ ਅਗਜਾਤ ਹਨ.

ਰਾਮਕਲੀ ਮਹਲਾ ੧, ਅਸਟਪਦੀ

ਦੀਪਕ ਤੇ ਦੀਪਕ[੨] ਪਰਗਾਸਿਆ, ਤ੍ਰਿਭਵਣ ਜੋਤਿ ਦਿਖਾਈ.

ਰਾਮਕਲੀ ਵਾਰ ੩

ਜੋਤਿ ਓਹਾ, ਜੁਗਤਿ[੩] ਸਾਇ, ਸਹਿ ਕਾਇਆ ਫੇਰ ਪਲਟੀਐ[੪].

---

੧ ਅਰਥ ਵਿਚਾਰ ਨਾਲ ਵੇਖੀਏ ਤਾਂ ਸੰਸਾਰਮਾਤ੍ਰ ਦੇ ਪੁਰੁਸ਼ ਚਾਰ ਵਰਣਾਸ਼੍ਰਮ ਦੇ ਅੰਤਰਗਤ ਹੈਨ.

੨ ਓਹ ਅਨੁਭਵ ਔਰ ਆਤਮਿਕ ਚਮਤਕਾਰ ਜੋ ਕਰਤਾਰ ਤੋਂ ਗੁਰੂ ਨਾਨਕਦੇਵ ਨੂੰ ਪ੍ਰਾਪਤ ਹੋਯਾ, ਉਹ ਦੂਜੇ ਸਤਗੁਰਾਂ ਵਿੱਚ ਐਸੇ ਪ੍ਰਕਾਸਿਆ ਜੈਸੇ ਇੱਕ ਦੀਵੇ ਤੋਂ ਮਚਾਏ ਹੋਏ ਅਨੇਕ ਦੀਵੇ, ਤੁੱਲ ਰੌਸ਼ਨ ਹੋ ਜਾਂਦੇ ਹਨ.

੩ ਰੀਤੀ, ਮ੍ਰਯਾਦਾ.

੪ ਦੂਜੇ ਗੁਰੂ, ਗੱਦੀ ਪਰ ਨਹੀਂ ਬੈਠੇ, ਮਾਨੋ, ਪਹਿਲੇ ਸਤਿਗੁਰੂ ਨੇ ਆਪਣੀ ਕਾਂਇਆਂ ਪਲਟਲਈ ਹੈ.

ਨਾਨਕ ਤੂੰ, ਲਹਿਣਾ ਤੂੰਹੈ, ਗੁਰੁ ਅਮਰ ਤੂੰ ਵੀਚਾਰਿਆ,
ਗੁਰੁ ਡਿਠਾ, ਤਾ ਮਨ ਸਾਧਾਰਿਆ[੧].

ਸਵੈਯੇ ਮਹਲੇ ਪੰਜਵੇਂ ਕੇ

ਅਮਰਦਾਸ ਅਮਰਤੁਛਤ੍ਰ[੨] ਗੁਰੁ ਰਾਮਹਿ ਦੀਅਉ.
ਗੁਰੁ ਰਾਮਦਾਸ ਦਰਸਨ ਪਰਸ ਕਹਿ ਮਥੁਰਾ ਅੰਮ੍ਰਿਤ ਬਯਣ,
ਮੂਰਤਿ ਪੰਚ ਪ੍ਰਮਾਣ ਪੁਰਖ ਗੁਰੁ ਅਰਜਨ ਪਿਖਹੁ ਨਯਣ.

## (੪੯੧) ਗੁਰੁ ਨਾਨਕਦੇਵ ਦਾ ਗੁਰੁ

ਜੋ ਅਗਜਾਨੀ ਲੇਖਕ ਕਿਸੇ ਸਾਧੂ ਅਥਵਾ ਦੇਵਤਾ ਨੂੰ ਗੁਰੂ ਨਾਨਕਦੇਵ ਦਾ ਗੁਰੁ ਲਿਖਦੇ ਹਨ, ਓਹ ਭਾਰੀ ਭੁੱਲ ਕਰਦੇ ਹਨ, ਕਜੋਂਕਿ ਇਸ ਵਿਸ਼ਯ ਗੁਰੁਬਾਣੀ ਸਾਡਾ ਭਰਮ ਮਿਟਾਉਂਦੀ ਹੈ:—

ਸੋਰਠ ਮਹਲਾ ੧

ਅਪਰੰਪਰ ਪਾਰਬ੍ਰਹਮ ਪਰਮੇਸੁਰ,
ਨਾਨਕ ਗੁਰੁ ਮਿਲਿਆ ਸੋਈ ਜੀਉ.

ਸੂਹੀ ਮਹਲਾ ੪, ਅਸਟਪਦੀ

ਸਤਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ,
ਓਹ ਅਬਿਨਾਸੀ ਪੁਰਖ ਹੈ, ਸਭ ਮਹਿ ਰਹਿਆ ਸਮਾਇ.

ਮਾਰੂ ਮਹਲਾ ੧ ਸੋਲਹਾ

ਹਰਿ ਗੁਰੁਮੂਰਤਿ ਏਕਾ ਵਰਤੈ, ਨਾਨਕ ਹਰਿ ਗੁਰੁ ਭਾਇਆ[੩].

---

੧ ਆਧਾਰ ਸਹਿਤ ਹੋਯਾ. ਪ੍ਰਸੰਨ ਹੋਯਾ.
੨ ਅਵਿਨਾਸ਼ੀ ਛਤ੍ਰ. ਅਚਲਰਾਜਯ.
੩ (ਗੁਰੁ) ਨਾਨਕ ਨੂੰ ਕਰਤਾਰ ਗੁਰੁ ਭਾਯਾ ਹੈ.

## (੪੯੨) ਗੁਰੂ ਨੂੰ ਤਨ ਮਨ ਧਨ ਅਰਪਣਾ

ਭਾਵ ਇਸ ਦਾ ਏਹ ਹੈ ਕਿ—ਤਨ ਗੁਰੂ ਦੀ ਹਦਾਯਤ ਅਨੁਸਾਰ ਧਰਮਕਿਰਤ ਕਰੇ ਔਰ ਕੁਕਰਮਾਂ ਤੋਂ ਬਚਿਆਰਹੇ, ਮਨ ਸ਼ੁਭ ਸੰਕਲਪ ਚਿਤਵੇ, ਖੋਟੀ ਵਾਸਨਾ ਨੂੰ ਵਿਸ਼੍ਰਾਮ ਨਾ ਦੇਵੇ, ਧਨ ਵਿਸ਼ਯ ਵਿਕਾਰਾਂ ਵਿੱਚ ਖ਼ਰਚ ਨਾ ਹੋਵੇ, ਅਰ ਉਸ ਦਾ ਦਸਵੰਧ ਗੁਰੂ ਦੇ ਹੁਕਮ ਅਨੁਸਾਰ ਭਲੇ ਕੰਮਾਂ ਵਿੱਚ ਲੱਗੇ.

ਗਉੜੀ ਬਾਵਨਅਖਰੀ, ਮਹਲਾ ੫

ਤਨ ਮਨ ਧਨ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ,
ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ.

ਵਡਹੰਸ ਮਹਲਾ ੧

ਤੈ ਸਾਹਿਬ ਕੀ ਬਾਤ ਜਿ ਆਖੈ, ਕਹੁ ਨਾਨਕ ਕਿਆ ਦੀਜੈ?
ਸੀਸ ਵਢੇਕਰ ਬੈਸਣ ਦੀਜੈ, ਵਿਣ ਸਿਰ ਸੇਵ ਕਰੀਜੈ.

ਰਾਮਕਲੀ ਮਹਲਾ ੩ ਅਨੰਦ

ਤਨ ਮਨ ਧਨ ਸਭ ਸਉਪ ਗੁਰੂ ਕਉ, ਹੁਕਮ ਮੰਨਿਐ ਪਾਈਐ.

## (੪੯੩) ਗੁਰੂ ਪਾਧਾ ਹੈ

ਗਉੜੀ ਮਹਲਾ ੪

ਮੇਰੇ ਰਾਮ, ਹਮ ਬਾਰਿਕ ਹਰਿ ਪ੍ਰਭੁ ਕੇ ਹੈਂ ਇਆਣੇ,
ਧਨ ਧੰਨ ਗੁਰੂ ਗੁਰੁ ਸਤਗੁਰੁ ਪਾਧਾ[1],
ਜਿਨ ਹਰਿਉਪਦੇਸ ਦੇ ਕੀਏ ਸਿਆਣੇ.

---

੧ ਉਪਾਧਯਾਯ. ਵਿਦ੍ਯਾ ਪੜ੍ਹਾਉਣ ਵਾਲਾ. ਸਿੱਖ ਨੂੰ ਗੁਰੂ ਵਿਵਹਾਰਿਕ ਅਤੇ ਪਾਰਮਾਰਥਿਕ ਵਿਦ੍ਯਾ ਦੇਕੇ ਦਾਨਾ ਬਣਾਉਂਦਾ ਹੈ.

## (੪੯੪) ਗੁਰੁ ਪਾਰਸ ਹੈ

ਆਸਾ ਮਹਲਾ ੩, ਅਸਟਪਦੀ

ਹਮ ਨੀਚ ਮੈਲੇ ਅਤਿ ਅਭਿਮਾਨੀ, ਦੂਜੈਭਾਇ ਵਿਕਾਰ,
ਗੁਰੁ ਪਾਰਸ ਮਿਲਿਐ ਕੰਚਨ ਹੋਇ, ਨਿਰਮਲਜੋਤਿ ਅਪਾਰ.

ਸੋਰਠ ਮਹਲਾ ੩, ਅਸਟਪਦੀ

ਮਨੂਰੈ ਤੇ[੧] ਕੰਚਨਭਏ, ਭਾਈ, ਗੁਰੁਪਾਰਸ ਮੇਲ ਮਿਲਾਇ

ਕਾਨੜਾ ਮਹਲਾ ੪, ਅਸਟਪਦੀ

ਸਤਗੁਰੁ ਮਹਾਂਪੁਰਖ ਹੈ ਪਾਰਸ, ਜੋ ਲਾਗੈ ਸੋ ਫਲ ਪਾਵੈਗੋ,
ਲੋਹਾ ਹਿਰਨ[੨] ਹੋਵੈ ਸੰਗ ਪਾਰਸ, ਗੁਨ ਪਾਰਸ ਕੋ ਹੋਇਆਵੈਗੋ[੩]

## (੪੯੫) ਗੁਰੁ ਪੂਰਣ ਦੀ ਸ਼ਰਣ ਲੈਣੀ ਯੋਗ੍ਯ ਹੈ

ਸਿਰੀਰਾਗ ਮਹਲਾ ੩

ਐਸਾ ਸਤਗੁਰੁ ਲੋੜਿਲਹੁ[੪], ਜਿਦੂ[੫] ਪਾਈਐ ਸਚ ਸੋਇ.

ਮਾਝ ਮਹਲਾ ੩, ਅਸਟਪਦੀ

ਮੁਕਤੇ[੬] ਸੇਵੈ ਮੁਕਤਾ ਹੋਵੈ, ਹਉਮੈ ਮਮਤਾ ਸਬਦੇ ਖੋਵੈ.

ਗਉੜੀ ਮਹਲਾ ੧

ਸਾਚੇਗੁਰੁ ਕੀ ਸਾਚੀ ਸੀਖ, ਤਨ ਮਨ ਸੀਤਲ ਸਾਚ ਪਰੀਖ,
ਜਲ ਪੁਰਾਇਨ ਰਸ ਕਮਲ ਸਰੀਖ[੭], ਸਬਦ ਰਤੇ ਮੀਠੇ ਰਸ ਈਖ.

---

੧ ਅਸ਼ੁੱਧ ਲੋਹਾ, ਲੋਹੇ ਦੀ ਮੈਲ ਤੋਂ. ੨ ਹਿਰਨ੍ਯ. ਸੁਵਰਣ.
੩ ਲੋਹੇ ਤੋਂ ਸੁਇਨਾ ਹੀ ਨਹੀਂ, ਬਲਕਿ ਪਾਰਸ ਦੀ ਖ਼ਾਸੀਅਤ ਹੋ ਜਾਵੇਗੀ, ਜਿਸਤੋਂ ਆਪਭੀ ਲੋਹੇ ਨੂੰ ਸੁਵਰਣ ਕਰਸਕੇ.
੪ ਲੱਭਲੈ. ੫ ਜਿਸ ਤੋਂ ਜਿਸ ਕਰਕੇ.
੬ ਭ੍ਰਮਬੰਧਨਾਂ ਤੋਂ ਮੁਕਤ.
੭ ਜਲ ਉੱਤੇ ਚੌਪੱਤੀ (ਪਰਾਇਨ), ਔਰ ਜੈਸੇ ਜਲ (ਰਸ) ਵਿੱਚ ਕਮਲ ਨਿਰਲੇਪ ਰਹਿੰਦਾ ਹੈ, ਤੈਸੇ ਪੂਰਣ ਗੁਰੁ ਦੇ ਉਪਦੇਸ਼ ਕਰਕੇ ਸਿੱਖ, ਸੰਸਾਰ ਤੋਂ ਅਲੇਪ ਰਹਿਕੇ ਜੀਵਨ ਵਿਤਾਉਂਦਾ ਹੈ.

ਗਉੜੀ ਸੁਖਮਨੀ, ਮਹਲਾ ੫

ਪੂਰੇਗੁਰੁ ਕਾ ਸੁਨ ਉਪਦੇਸ, ਪਾਰਬ੍ਰਹਮ ਨਿਕਟਕਰ ਪੇਖ.

ਗਉੜੀ ਕਬੀਰ

ਸੋ ਗੁਰੁ ਕਰਹੁ ਜਿ ਬਹੁਰ ਨ ਕਰਨਾ.

ਮਹਲਾ ੩, ਵਾਰ ਵਡਹੰਸ

ਏ ਮਨ, ਐਸਾ ਸਤਗੁਰੁ ਖੋਜਲਹੁ,
ਜਿਤੁ ਸੇਵਿਐ ਜਨਮਮਰਣ ਦੁਖਜਾਇ,
ਸਹਿਸਾ ਮੂਲ ਨ ਹੋਵਈ, ਹਉਮੈ ਸਬਦਿ ਜਲਾਇ,
ਕੂੜੈ ਕੀ ਪਾਲਿ[1] ਵਿਚਹੁ ਨਿਕਲੈ ਸਚ ਵਸੈ ਮਨ ਆਇ,
ਅੰਤਰ ਸਾਂਤਿ ਮਨ ਸੁਖ ਹੋਇ, ਸਚ ਸੰਜਮ ਕਾਰ ਕਮਾਇ.

ਪਉੜੀ, ਮਹਲਾ ੪, ਵਾਰ ਵਡਹੰਸ

ਸੋ ਸਤਗੁਰੁ ਸੇਵਹੁ, ਸਾਧੁਜਨ, ਜਿਨ ਹਰਿ ਹਰਿ ਨਾਮ ਦ੍ਰਿੜਾਇਆ,
ਸੋ ਸਤਗੁਰੁ ਪੂਜਹੁ ਦਿਨਸੁ ਰਾਤ,
ਜਿਨ ਜਗੰਨਾਥ ਜਗਦੀਸ ਜਪਾਇਆ,
ਸੋ ਸਤਗੁਰੁ ਦੇਖਹੁ ਇਕ ਨਿਮਖ ਨਿਮਖ,
ਜਿਨ ਹਰਿ ਕਾ ਹਰਪੰਥ ਬਤਾਇਆ,
ਤਿਸ ਸਤਗੁਰੁ ਕੀ ਸਭ ਪਗੀ ਪਵਹੁ,
ਜਿਨ ਮੋਹਅੰਧੇਰ ਚੁਕਾਇਆ,
ਸੋ ਸਤਗੁਰੁ ਕਹਹੁ ਸਭ "ਧੰਨ ਧੰਨ",
ਜਿਨ ਹਰਿਭਗਤਿ ਭੰਡਾਰ ਲਹਾਇਆ.

ਧਨਾਸਰੀ ਮਹਲਾ ੧, ਅਸਟਪਦੀ

ਸੋ ਗੁਰੁ ਕਰਉ ਜਿ ਸਾਚ ਦ੍ਰਿੜਾਵੈ

---

੧ ਵੱਟ. ਹੱਦ. ਆਵਰਨ ਦੋਸ਼.

ਕਾਨੜਾ ਮਹਲਾ ੪

ਐਸੇ ਗੁਰੁਕਉ ਬਲਿਬਲਿ ਜਾਈਐ, ਆਪ ਮੁਕਤ ਮੋਹਿ ਤਾਰੈ.

## (੪੯੬) ਗੁਰੁ ਫ਼ੀਲਵਾਨ (ਹਾਥੀਵਾਨ) ਹੈ

ਮਹਲਾ ੩, ਵਾਰ ਗੂਜਰੀ ੧

ਮਨ ਕੁੰਚਰ ਪੀਲਕ[1] ਗੁਰੂ, ਗਿਆਨ ਕੁੰਡਾ[2],
ਜਹਿ ਖਿੰਚੇ ਤਹਿ ਜਾਇ,
ਨਾਨਕ, ਹਸਤੀ ਕੁੰਡੇ ਬਾਹਰਾ, ਫਿਰਿ ਫਿਰਿ ਉਜੜਿ ਪਾਇ.

ਸਲੋਕ ਕਬੀਰ

ਕਾਇਆ ਕਜਲੀਬਨ[3] ਭਇਆ, ਮਨ ਕੁੰਚਰ ਮਯਮੰਤ[4]
ਅੰਕਸ ਗਯਾਨ ਰਤਨ ਹੈ ਖੇਵਟ[5] ਵਿਰਲਾ ਸੰਤ.

## (੪੯੭) ਗੁਰੁ ਬਖ਼ਸ਼ਿੰਦ ਹੈ

ਬੈਰਾੜੀ ਮਹਲਾ ੪

ਜੇ ਕੋਈ ਨਿੰਦ ਕਰੈ ਹਰਿਜਨ ਕੀ, ਅਪਨਾ ਗੁਨ ਨ ਗਵਾਵੈ[6].

ਮਹਲਾ ੪, ਵਾਰ ਬਿਲਾਵਲ

ਕੋਈ ਨਿੰਦਕ ਹੋਵੈ ਸਤਗੁਰੂ ਕਾ, ਫਿਰ ਸਰਣਗੁਰੁ ਆਵੈ,
ਪਿਛਲੇ ਗੁਨਹਿ ਸਤਗੁਰੁ ਬਖਸਲਏ, ਸਤਸੰਗਤਿ ਨਾਲ ਰਲਾਵੈ.

---

੧ ਪੀਲਵਾਨ, ਮਹਾਵਤ.

੨ ਅੰਕੁਸ਼

੩ ਕਦਲੀਬਨ. ਆਸਾਮ ਦੇਸ਼ ਦਾ ਇੱਕ ਪ੍ਰਸਿੱਧ ਜੰਗਲ, ਜਿਸ ਵਿਚ ਬਹੁਤ ਹਾਥੀ ਹੁੰਦੇ ਹਨ.

੪ ਮਦਮੱਤ.

੫ ਪ੍ਰੇਰਕ. ਹੱਕਣਵਾਲਾ.

੬ ਨਿੰਦਾ ਦੇ ਬਦਲੇ ਨਿੰਦਾ ਅਰ ਨਫ਼ਰਤ ਨਹੀਂ ਕਰਦਾ, ਸਗੋਂ ਨਿੰਦਕ ਉੱਤੇ ਉਪਕਾਰ ਕਰਦਾ ਹੈ.

## (੪੯੮) ਗੁਰੁਬਾਣੀ

ਸਿਰੀਰਾਗ ਮਹਲਾ ੩

ਮਨ ਰੇ, ਸਦਾ ਅਨੰਦ ਗੁਣ ਗਾਇ,
ਸਚੀਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ.

ਸਿਰੀਰਾਗ ਮਹਲਾ ੧, ਅਸਟਪਦੀ

ਹਰਿਜੀਉ ਸਬਦ ਪਛਾਣੀਐ, ਸਾਚ ਰਤੇ ਗੁਰੁਵਾਕ.

ਸਿਰੀਰਾਗ ਮਹਲਾ ੩, ਅਸਟਪਦੀ

ਗੁਰੁਬਾਣੀ ਇਸ ਜਗ ਮਹਿ ਚਾਨਣ, ਕਰਮ ਵਸੈ ਮਨ ਆਏ.

ਮਾਝ ਮਹਲਾ ੪

ਜਨ ਨਾਨਕ ਬੋਲੈ ਅੰਮ੍ਰਿਤਬਾਣੀ, ਗੁਰੁਸਿਖਾ ਕੇ ਮਨ ਪਿਆਰੀ ਭਾਣੀ,
ਉਪਦੇਸ ਕਰੇ ਗੁਰੁ ਸਤਗੁਰੁ ਪੂਰਾ, ਗੁਰੁ ਸਤਗੁਰੁ ਪਰਉਪਕਾਰੀਆ ਜੀਉ.

ਮਹਲਾ ੪, ਵਾਰ ਗਉੜੀ ੧

ਸਤਗੁਰੁ ਕੀ ਬਾਣੀ ਸਤਿ ਸਤਿ ਕਰ ਜਾਣਹੁ,
ਗੁਰੁਸਿਖਹੁ ! ਹਰਿਕਰਤਾ ਆਪ ਮੁਹਹੁ ਕਢਾਏ.

ਆਸਾ ਮਹਲਾ ੫

ਜਨ ਨਾਨਕ ਬੋਲੈ ਬ੍ਰਹਮਬੀਚਾਰ, ਜੋ ਸੁਣੈ ਕਮਾਵੈ ਸੁ ਉਤਰੈ ਪਾਰ.

ਆਸਾ ਮਹਲਾ ੫

ਭਗਤਿਭੰਡਾਰ ਗੁਰੁਬਾਣੀ ਲਾਲ, ਗਾਵਤ ਸੁਣਤ ਕਮਾਵਤ ਨਿਹਾਲ.

ਆਸਾ ਮਹਲਾ ੫

ਗੁਰੁ ਕੀ ਬਾਣੀ ਸਿਉ ਰੰਗ[੧] ਲਾਇ, ਗੁਰੁ ਕਿਰਪਾਲ ਹੋਇ ਦੁਖ ਜਾਇ.

ਆਸਾ ਮਹਲਾ ੫

ਸੋ ਛੂਟੈ ਮਹਾਜਾਲ ਤੇ ਜਿਸ ਗੁਰੁਸਬਦ ਨਿਰੰਤਰ[੨].

---

੧ ਪ੍ਰੇਮ.
੨ ਗੁਰੁਸ਼ਬਦ ਵਿਖੇ ਇੱਕਰਸ ਲਗਨ.

ਆਸਾ ਮਹਲਾ ੫

ਸਤਗੁਰੁ, ਬਚਨ ਤੁਮਾਰੇ, ਨਿਰਗੁਣ ਨਿਸਤਾਰੇ,
ਮਹਾ ਬਿਖਾਦੀ ਦੁਸਟ ਅਪਵਾਦੀ[1], ਤੇ ਪੁਨੀਤ ਸੰਗਾਰੇ,
ਜਨਮ ਭਵੰਤੇ ਨਰਕ ਪੜੰਤੇ, ਤਿਨ ਕੇ ਕੁਲ ਉਧਾਰੇ.

ਆਸਾ ਮਹਲਾ ੪, ਛੰਤ

ਰਤਨਾ ਰਤਨ ਪਦਾਰਥ ਬਹੁ ਸਾਗਰ ਭਰਿਆ, ਰਾਮ,
ਬਾਣੀ ਗੁਰੁਬਾਣੀ ਲਾਗੇ, ਤਿਨ ਹਥਚੜਿਆ, ਰਾਮ.

ਆਸਾ ਮਹਲਾ ੪, ਛੰਤ

ਜਿਨਾ ਗੁਰੁਬਾਣੀ ਮਨ ਭਾਈਆ ਅੰਮ੍ਰਿਤ ਛਕਛਕੇ,
ਗੁਰੁ ਤੁਠੈ ਹਰਿ ਪਾਇਆ ਚੂਕੇ ਧਕਧਕੇ[2].

ਮਹਲਾ ੩, ਵਾਰ ਵਡਹੰਸ

ਰਤਨ ਗੁਰੂ ਕਾ ਸਬਦ ਹੈ ਬੂਝੈ ਬੂਝਣਹਾਰ.

ਸੋਰਠ ਮਹਲਾ ੫

ਗੁਰੁ ਪੂਰੇ ਕੀ ਬਾਣੀ, ਜਪ ਅਨਦ ਕਰਹੁ ਨਿਤ, ਪ੍ਰਾਣੀ.

ਸੋਰਠ ਮਹਲਾ ੫

ਧੁਰ ਕੀ ਬਾਣੀ ਆਈ, ਤਿਨ ਸਗਲੀ ਚਿੰਤ ਮਿਟਾਈ.
ਦਇਆਲੁਪੁਰਖ ਮਿਹਰਬਾਨਾ, ਹਰਿ ਨਾਨਕ ਸਾਚ ਵਖਾਨਾ.

ਸੋਰਠ ਮਹਲਾ ੫

ਗੁਰੁਬਾਣੀ ਗਾਵਹੁ, ਭਾਈ, ਓਹ ਸਫਲ ਸਦਾ ਸੁਖਦਾਈ.

ਸੋਰਠ ਮਹਲਾ ੫

ਗੁਰੁਪੂਰੇ ਕੀ ਬਾਣੀ, ਪਾਰਬ੍ਰਹਮ ਮਨ ਭਾਣੀ,
ਨਾਨਕ ਦਾਸ ਵਖਾਣੀ, ਨਿਰਮਲ ਅਕਥ ਕਹਾਣੀ.

ਸੋਰਠ ਮਹਲਾ ੧, ਅਸਟਪਦੀ

ਸਬਦ ਗੁਰੁ ਪੀਰਾ ਗਹਿਰਗੰਭੀਰਾ, ਬਿਨ ਸਬਦੈ ਜਗ ਬਉਰਾਨੰ.

---

੧ ਨਿੰਦਕ.   ੨ ਦਿਲ ਦੇ ਫ਼ਿਕਰ.

ਧਨਾਸਰੀ ਮਹਲਾ ੫

ਸਿਮਰਉ ਸਿਮਰ ਸਿਮਰ ਸੁਖ ਪਾਵਉ, ਸਾਸ ਸਾਸ ਸਮਾਲੇ,
ਇਹ ਲੋਕ ਪਰਲੋਕ ਸੰਗ ਸਹਾਈ, ਜਤ ਕਤ ਮੋਹਿ ਰਖਵਾਲੇ,
ਗੁਰੁ ਕਾ ਬਚਨ ਬਸੈ ਜੀਅਨਾਲੇ,
ਜਲ ਨਹੀ ਡੂਬੈ ਤਸਕਰ[1] ਨਹੀ ਲੇਵੈ, ਭਾਹਿ ਨਾ ਸਾਕੈ ਜਾਲੇ,
ਨਿਰਧਨ ਕਉ ਧਨ, ਅੰਧੁਲੇ ਕਉ ਟਿਕ[2], ਮਾਤਦੂਧ ਜੈਸੇ ਬਾਲੇ,
ਸਾਗਰ ਮਹਿ ਬੋਹਿਥ ਪਾਇਓ ਹਰਿ ਨਾਨਕ, ਕਰੀ ਕ੍ਰਿਪਾ ਕ੍ਰਿਪਾਲੇ.

ਸੂਹੀ ਮਹਲਾ ੪, ਅਸਟਪਦੀ

ਮੈ ਸਤਗੁਰੁ ਸੇਤੀ ਪਿਰਹੜੀ[3], ਕਿਉ ਗੁਰੁ ਬਿਨ ਜੀਵਾ, ਮਾਉ?
ਮੈ ਗੁਰੁਬਾਣੀ ਆਧਾਰ ਹੈ, ਗੁਰੁਬਾਣੀ ਲਾਗਰਹਾਉ.

ਬਿਲਾਵਲ ਮਹਲਾ ੩

ਸਤਗੁਰੁ ਕੀ ਜਿਸ ਨੋ ਮਤਿ ਆਵੈ, ਸੋ ਸਤਗੁਰੁ ਮਾਹਿ ਸਮਾਨਾ,
ਇਹੁ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰ ਰਵੈ[4] ਹਰਿਨਾਮਾ.

ਰਾਮਕਲੀ ਮਹਲਾ ੩ ਅਨੰਦ

ਆਵਹੁ ਸਿਖ ਸਤਗੁਰੂ ਕੇ ਪਿਆਰਿਹੋ, ਗਾਵਹੁ ਸਚੀਬਾਣੀ,
ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆਸਿਰ ਬਾਣੀ.
ਸਤਗੁਰੂ ਬਿਨਾ ਹੋਰ ਕਚੀ ਹੈ ਬਾਣੀ,
ਕਹਿਦੇ ਕਚੇ ਸੁਣਦੇ ਕਚੇ, ਕਚੀ ਆਖਵਖਾਣੀ,
ਚਿਤ ਜਿਨ ਕਾ ਹਿਰਲਇਆ ਮਾਇਆ, ਬੋਲਨਪਏ ਰਵਾਣੀ[5].
ਗੁਰੁ ਕਾ ਸਬਦ ਰਤੰਨ ਹੈ ਹੀਰੇ ਜਿਤੁ ਜੜਾਉ,
ਸਬਦਰਤਨ ਜਿਤੁ ਮਨ ਲਾਗਾ ਏਹੁ ਹੋਆ ਸਮਾਉ[6],
ਸਬਦ ਸੇਤੀ ਮਨ ਮਿਲਿਆ ਸਚੇ ਲਾਇਆ ਭਾਉ.

---

੧ ਚੋਰ.
੨ ਸੋਟੀ.
੩ ਪ੍ਰੀਤੀ.
੪ ਬਸਦਾ ਹੈ. ਅਸਰ ਕਰਦਾ ਹੈ.
੫ ਸੁਭਾਵਿਕ ਪਰਿਪਾਟੀ.
੬ ਸ਼ਿੰਗਾਰ,

ਰਾਮਕਲੀ ਓਅੰਕਾਰ, ਮਹਲਾ ੧

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰੁਮੁਖ ਹੋਇ,
ਇਹੁ ਬਾਣੀ ਮਹਾਪੁਰਖ[1] ਕੀ, ਨਿਜਘਰ ਵਾਸਾ ਹੋਇ.

ਨਟ ਮਹਲਾ ੪, ਅਸਟਪਦੀ

ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚ ਬਾਣੀ ਅੰਮ੍ਰਿਤ ਸਾਰੇ,
ਗੁਰੁਬਾਣੀ ਕਹੈ ਸੇਵਕਜਨ ਮਾਨੈ, ਪ੍ਰਤਖ ਗੁਰੂ ਨਿਸਤਾਰੇ.

ਮਾਰੂ ਮਹਲਾ ੧, ਸੋਲਹਾ

ਪ੍ਰਭੁ ਬੇਅੰਤ ਗੁਰਮਤਿ ਕੋ ਪਾਵਹਿ,
ਗੁਰੁ ਕੈ ਸਬਦ ਮਨ ਕਉ ਸਮਝਾਵਹਿ,
ਸਤਗੁਰੁ ਕੀ ਬਾਣੀ ਸਤਿ ਸਤਿ ਕਰ ਮਾਨਹੁ,
ਇਉ ਆਤਮਰਾਮੈ ਲੀਨਾ ਹੇ.

ਮਾਰੂ ਮਹਲਾ ੧, ਸੋਲਹਾ

ਵਾਚਹਿ ਪੁਸਤਕ ਵੇਦ ਪੁਰਾਨਾ, ਇਕ ਬਹਿ ਸੁਨਹਿ ਸੁਨਾਵਹਿ ਕਾਨਾ,
ਅਜਗਰ ਕਪਟ, ਕਹਹੁ ਕਿਉ ਖੂਲੈ?
ਬਿਨ ਸਤਗੁਰੁ ਤਤੁ ਨ ਪਾਇਆ.
ਕਰਹਿ ਬਿਭੂਤ ਲਗਾਵਹਿ ਭਸਮੈ, ਅੰਤਰ ਕ੍ਰੋਧ ਚੰਡਾਲ ਸੁ ਹਉਮੈ,
ਪਾਖੰਡ ਕੀਨੇ ਜੋਗ ਨ ਪਾਈਐ, ਬਿਨ ਸਤਗੁਰੁ ਅਲਖ ਨ ਪਾਇਆ.
ਤੀਰਥ ਵਰਤ ਨੇਮ ਕਰਹਿ ਉਦਿਆਨਾ[2]
ਜਤ ਸਤ ਸੰਜਮ ਕਥਹਿ ਗਿਆਨਾ,
ਰਾਮ ਨਾਮ ਬਿਨ ਕਿਉ ਸੁਖ ਪਾਈਐ ?
ਬਿਨ ਸਤਗੁਰੁ ਭਰਮ ਨ ਜਾਇਆ.

---

੧ ਕਰਤਾਰ.
੨ ਬਣਵਾਸ.

ਨਿਉਲੀਕਰਮ ਭੁਇਅੰਗਮ ਭਾਠੀ,
ਰੇਚਕ ਕੁੰਭਕ ਪੂਰਕ ਮਨਹਾਠੀ[੧];
ਪਾਖੰਡਧਰਮ ਪ੍ਰੀਤਿ ਨਹੀ ਹਰਿ ਸਿਉ,
ਗੁਰੁਸਬਦ ਮਹਾਰਸ ਪਾਇਆ.
ਕੁਦਰਤ ਦੇਖਰਹੇ ਮਨਮਾਨਿਆ, ਗੁਰੁਸਬਦੀ ਸਭ ਬ੍ਰਹਮ ਪਛਾਨਿਆ.
ਨਾਨਕ ਆਤਮਰਾਮ ਸਬਾਇਆ, ਗੁਰੁ ਸਤਗੁਰੁ ਅਲਖ ਲਖਾਇਆ.

ਮਾਰੂ ਮਹਲਾ ੩, ਸੋਲਹਾ

ਗੁਰੁਬਾਣੀ ਵਰਤੀ ਜਗ ਅੰਤਰ, ਇਸ ਬਾਣੀ ਤੇ ਹਰਿਨਾਮ ਪਾਇਦਾ.

## (੪੯੯) ਗੁਰੁ ਬੋਹਿਥ ਹੈ

ਸਿਰੀਰਾਗ ਮਹਲਾ ੪

ਸਤਗੁਰੁ ਬੋਹਿਥ[੨] ਹਰਿਨਾਮ ਹੈ, ਕਿਤਬਿਧਿ ਚੜਿਆਜਾਇ?
ਸਤਗੁਰੁ ਕੈ ਭਾਣੈ ਜੋ ਚਲੈ, ਵਿਚ ਬੋਹਿਥ ਬੈਠਾ ਆਇ.

ਮਹਲਾ ੩, ਵਾਰ ਬਿਹਾਗੜਾ

ਨਾਮਰਤਾ[੩] ਸਤਗੁਰੂ ਹੈ, ਕਲਿਜੁਗ ਬੋਹਿਥ ਹੋਇ.

## (੫੦੦) ਗੁਰੁ ਮਹਿਮਾ

ਜਪੁ

ਗੁਰੁ ਈਸਰ ਗੁਰੁ ਗੋਰਖ ਬਰਮਾ ਗੁਰੁ ਪਾਰਬਤੀ ਮਾਈ[੪].

---

੧ ਇਨਾਂ ਪਦਾਂ ਦਾ ਨਿਰਣਾ “ਜੋਗ” ਸਿਰਲੇਖ ਹੇਠ ਲਿਖੇ ਸ਼ਬਦਾਂ ਵਿੱਚ ਦੇਖੋ.

੨ Boat ਜਹਾਜ.

੩ ਨਾਮ ਦੇ ਰੰਗ ਵਿੱਚ ਰੰਗਿਆ ਹੋਯਾ.

੪ ਗੁਰੁ ਸ਼ਿਵ (ਈਸਰ) ਹੈ, ਗੁਰੁ ਵਿਸ਼ਨੁ (ਗੋਰਖ) ਹੈ, ਗੁਰੁ ਬ੍ਰਹਮਾ ਹੈ. ਇਨਾਂ ਤੇਹਾਂ ਦੀ ਸ਼ਕਤੀਰੂਪ ਗੁਰੁ ਪਾਰਬਤੀ ਹੈ, ਗੁਰੁ ਲੱਛਮੀ (ਮਾ) ਹੈ, ਔਰ ਗੁਰੁ ਬ੍ਰਹਮਾਣੀ (ਈ) ਹੈ. ਭਾਵ ਏਹ ਹੈ ਕਿ ਗੁਰੁ ਤੋਂ ਛੁੱਟ ਹੋਰ ਕੋਈ ਦੇਵੀ ਦੇਵਤਾ ਨਹੀਂ ਹੈ, ਸਰਵ ਦੇਵਮਯ ਸਤਗੁਰੁ ਹੈ.

ਸਿਰੀਰਾਗ ਮਹਲਾ ੫

ਗੁਰੁ ਤੀਰਥ ਗੁਰੁ ਪਾਰਜਾਤ, ਗੁਰੁ ਮਨਸਾ ਪੂਰਣਹਾਰ,
ਗੁਰੁ ਦਾਤਾ ਹਰਿਨਾਮ ਦੇਇ ਉਧਰੈ ਸਭ ਸੰਸਾਰ.

ਗਉੜੀ ਬਾਵਨਅਖਰੀ, ਮਹਲਾ ੫

ਗੁਰੁਦੇਵ ਮਾਤਾ ਗੁਰੁਦੇਵ ਪਿਤਾ, ਗੁਰੁਦੇਵ ਸੁਆਮੀ ਪਰਮੇਸੁਰਾ,
ਗੁਰੁਦੇਵ ਸਖਾ ਅਗਿਆਨਭੰਜਨ, ਗੁਰੁਦੇਵ ਬੰਧਪ ਸਹੋਦਰਾ[1],
ਗੁਰੁਦੇਵ ਦਾਤਾ ਹਰਿਨਾਮ ਉਪਦੇਸੈ, ਗੁਰੁਦੇਵਮੰਤ ਨਿਰੋਧਰਾ[2],
ਗੁਰੁਦੇਵ ਸਾਂਤਿ ਸਤ ਬੁਧਿ ਮੂਰਤਿ, ਗੁਰੁਦੇਵ ਪਾਰਸ ਪਰਸਪਰਾ,
ਗੁਰੁਦੇਵ ਤੀਰਥ ਅੰਮ੍ਰਿਤਸਰੋਵਰ, ਗੁਰੁ ਗਿਆਨਮਜਨ ਅਪਰੰਪਰਾ,
ਗੁਰੁਦੇਵ ਕਰਤਾ ਸਭ ਪਾਪ ਹਰਤਾ, ਗੁਰਦੇਵ ਪਤਿਤ ਪਵਿਤਕਰਾ,
ਗੁਰੁਦੇਵ ਆਦਿ ਜੁਗਾਦਿ ਜੁਗ ਜੁਗ, ਗੁਰਦੇਵਮੰਤ ਹਰਿਜਪ ਉਧਰਾ,
ਗੁਰੁਦੇਵ ਸੰਗਤ ਪ੍ਰਭੁ ਮੇਲ ਕਰਕਿਰਪਾ,
ਹਮ ਮੂੜ ਪਾਪੀ ਜਿਤੁਲਗ ਤਰਾ.
ਗੁਰੁਦੇਵ ਸਤਗੁਰੁ ਪਾਰਬ੍ਰਹਮ ਪਰਮੇਸੁਰ,
ਗੁਰੁਦੇਵ ਨਾਨਕ ਹਰਿ ਨਮਸਕਾਰਾ.

ਆਸਾ ਮਹਲਾ ੫

ਗੁਰੁ ਕੀ ਮਹਿਮਾ ਕਿਆ ਕਹਾ? ਗੁਰੁ ਬਿਬੇਕ ਸਤ ਸਰ[3].

ਮਹਲਾ ੨, ਵਾਰ ਆਸਾ

ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ,
ਏਤੇ ਚਾਨਣ ਹੋਂਦਿਆ ਗੁਰੁ ਬਿਨ ਘੋਰ ਅੰਧਾਰ[4].

---

੧ ਸਕਾ ਭਾਈ. ਮਾਂਜਾਯਾ.
੨ ਨਿਰਉਧਾੱਰ. ਐਸਾ ਮੰਤ੍ਰ ਜਿਸ ਦੇ ਵਿਰੁੱਧ ਕਿਸੇ ਮੰਤ੍ਰ ਦਾ ਉਲਟ ਅਸਰ ਨਹੀਂ ਹੁੰਦਾ.
੩ ਗੁਰੁ ਆਤਮ ਗਯਾਨ ਅਤੇ ਗੁਣ ਰਤਨਾਂ ਦਾ ਸਮੁਦ੍ਰ ਹੈ.
੪ ਅਗਯਾਨ ਅੰਧਕਾਰ, ਜੋ ਸੂਰਯ ਚੰਦ੍ਰਮਾ ਦੇ ਪ੍ਰਕਾਸ਼ ਕਰਕੇ ਦੂਰ ਨਹੀਂ ਹੋ ਸਕਦਾ.

ਮਹਲਾ ੫, ਵਾਰ ਜੈਤਸਰੀ

ਗੁਰੁ ਗੋਬਿੰਦ ਗੋਪਾਲ ਗੁਰੁ, ਗੁਰੁ ਪੂਰਣ ਨਾਰਾਇਣਹ,
ਗੁਰੁ ਦਇਆਲੁ ਸਮਰਥਗੁਰੁ, ਗੁਰੁਨਾਨਕ ਪਤਿਤਉਧਾਰਣਹ.

## (੫੦੧) ਗੁਰੁ ਮਾਨਸਰ ਹੈ

ਸੂਹੀ ਮਹਲਾ ੩, ਅਸਟਪਦੀ

ਗੁਰੁ ਸਰਵਰ ਮਾਨਸਰੋਵਰ ਹੈ, ਵਡਭਾਗੀਪੁਰਖ ਲਹੰਨ,
ਸੇਵਕ ਗੁਰੁਮੁਖ ਖੋਜਿਆ, ਸੇ ਹੰਸੁਲੇ ਨਾਮ ਲਹੰਨ.

## (੫੦੨) ਗੁਰੁਮੁਖ—ਮਨਮੁਖ

ਜੋ ਗੁਰੁ ਦੇ ਸਨਮੁਖ ਹੈਨ, ਜਿਨਾਂ ਨੇ ਗੁਰੁਬਾਣੀ ਪਰ ਪੂਰਾ ਅਮਲ ਕੀਤਾ ਹੈ ਉਨਾਂ ਦੀ ਗੁਰੁਮੁਖ ਸੰਗਯਾ ਹੈ. ਇਨਾਂ ਤੋਂ ਵਿਰੁੱਧ ਜੋ ਮਨਮਤੀਏ ਪੁਰਸ਼ ਹਨ ਓਹ ਮਨਮੁਖ ਕਹੇਜਾਂਦੇ ਹਨ.

ਸਿਰੀਰਾਗ ਮਹਲਾ ੧

ਗੁਰਮੁਖ ਕੂੜ ਨ ਭਾਵਈ, ਸਚ ਰਤੇ ਸਚਭਾਇ[1],
ਸਾਕਤ ਸਚ ਨ ਭਾਵਈ, ਕੂੜੈ ਕੂੜੀ ਪਾਇ.

ਸਿਰੀਰਾਗ ਮਹਲਾ ੩, ਅਸਟਪਦੀ

ਗੁਰੁਮੁਖ ਅੰਮ੍ਰਿਤਬਾਣੀ ਬੋਲਹਿ ਸਭ ਆਤਮਰਾਮ ਪਛਾਣੀ,
ਏਕੋ ਸੇਵਨ ਏਕ ਅਰਾਧਹਿ, ਗੁਰੁਮੁਖ ਅਕਥ ਕਹਾਣੀ.

ਮਾਝ ਮਹਲਾ ੩, ਅਸਟਪਦੀ

ਗੁਰੁਮੁਖ ਸਚੋਸਚ ਲਿਖਹਿ ਵੀਚਾਰ,
ਸੇਜਨ ਸਚੇ ਪਾਵਹਿ ਮੋਖਦੁਆਰ,
ਸਚ ਕਾਗਦ ਕਲਮ ਮਸਿਵਾਣੀ[2], ਸਚ ਲਿਖ ਸਚ ਸਮਾਵਣਿਆ.

---

੧ ਸੱਚੇ ਪ੍ਰੇਮ ਨਾਲ.
੨ ਸਿਆਹੀ. ਰੌਸ਼ਨਾਈ

ਮਾਝ ਮਹਲਾ ੩, ਅਸਟਪਦੀ

ਗੁਰੁਮੁਖ ਹਰਿਦਰਿ ਸੋਭਾਪਾਏ, ਗੁਰੁਮੁਖ ਵਿਚਹੁ ਆਪ ਗਵਾਏ.
ਆਪ ਤਰੈ ਕੁਲ ਸਗਲੇ ਤਾਰੈ, ਗੁਰੁਮੁਖ ਜਨਮ ਸਵਾਰਣਿਆ.

ਮਾਝ ਮਹਲਾ ੫, ਅਸਟਪਦੀ

(ਪ੍ਰਸ਼ਨ:—)

ਕਉਣ ਸੁ ਮੁਕਤਾ, ਕਉਣ ਸੁ ਜੁਗਤਾ?
ਕਉਣ ਸੁ ਗਿਆਨੀ, ਕਉਣ ਸੁ ਬਕਤਾ?
ਕਉਣ ਸੁ ਗਿਰਹੀ, ਕਉਣ ਉਦਾਸੀ, ਕਉਣ ਸੁ ਕੀਮਤਪਾਏ ਜੀਉ?
ਕਿਨਬਿਧਿ ਬਾਧਾ ਕਿਨਬਿਧ ਛੂਟਾ ?
ਕਿਨਬਿਧਿ ਆਵਣਜਾਵਣ ਤੂਟਾ?
ਕਉਣ ਕਰਮ ਕਉਣ ਨਿਹਕਰਮਾ, ਕਉਣ ਸੁ ਕਹੈ ਕਹਾਏ ਜੀਉ?
ਕਉਣ ਸੁ ਸੁਖੀਆ, ਕਉਣ ਸੁ ਦੁਖੀਆ?
ਕਉਣ ਸੁ ਸਨਮੁਖ, ਕਉਣ ਵੇਮੁਖੀਆ?
ਕਿਨਬਿਧਿ ਮਿਲੀਐ, ਕਿਨਬਿਧਿ ਬਿਛੁਰੈ,
ਇਹ ਬਿਧਿ ਕਉਣ ਪ੍ਰਗਟਾਏ ਜੀਉ?
ਕਉਣ ਸੁ ਅਖਰ ਜਿਤੁ ਧਾਵਤ ਰਹਿਤਾ?
ਕਉਣ ਉਪਦੇਸ ਜਿਤੁ ਦੁਖ ਸੁਖ ਸਮ ਸਹਿਤਾ?
ਕਉਣ ਸੁ ਚਾਲ ਜਿਤੁ ਪਾਰਬ੍ਰਹਮ ਧਿਆਏ,
ਕਿਨਬਿਧਿ ਕੀਰਤਨ ਗਾਏ ਜੀਉ?

(ਉੱਤਰ:—)

ਗੁਰੁਮੁਖ ਮੁਕਤਾ, ਗੁਰੁਮੁਖ ਜੁਗਤਾ.
ਗੁਰੁਮੁਖ ਗਿਆਨੀ, ਗੁਰੁਮੁਖ ਬਕਤਾ.
ਧੰਨ ਗਿਰਹੀ ਉਦਾਸੀ, ਗੁਰੁਮੁਖ, ਗੁਰੁਮੁਖ ਕੀਮਤ ਪਾਏ ਜੀਉ.

ਹਉਮੈ ਬਾਂਧਾ ਗੁਰੁਮੁਖ ਛੂਟਾ. ਗੁਰੁਮੁਖ ਆਵਣਜਾਵਣ ਤੂਟਾ.
ਗੁਰੁਮੁਖ ਕਰਮ, ਗੁਰੁਮੁਖ ਨਿਹਕਰਮਾ, ਗੁਰੁਮੁਖ ਕਰੇ ਸੁ ਸੁਭਾਏ ਜੀਉ.
ਗੁਰੁਮੁਖ ਸੁਖੀਆ, ਮਨਮੁਖ ਦੁਖੀਆ.
ਗੁਰੁਮੁਖ ਸਨਮੁਖ, ਮਨਮੁਖ ਵੇਮੁਖੀਆ.
ਗੁਰੁਮੁਖ ਮਿਲੀਐ, ਮਨਮੁਖ ਵਿਛੁਰੈ, ਗੁਰੁਮੁਖ ਵਿਧਿ ਪ੍ਰਗਟਾਏ ਜੀਉ.
ਗੁਰੁਮੁਖ ਅਖਰ ਜਿਤੁ ਧਾਵਤ ਰਹਿਤਾ.
ਗੁਰੁਮੁਖ ਉਪਦੇਸ ਦੁਖ ਸੁਖ ਸਮ ਸਹਿਤਾ.
ਗੁਰੁਮੁਖ ਚਾਲ ਜਿਤੁ ਪਾਰਬ੍ਰਹਮ ਧਿਆਏ, ਗੁਰੁਮੁਖ ਕੀਰਤਨ ਗਾਏ ਜੀਉ.

ਪਉੜੀ ਮਹਲਾ ੪, ਵਾਰ ਗਉੜੀ ੧

ਗੁਰੁਮੁਖ ਜਿਤਾ, ਮਨਮੁਖ ਹਾਰਿਆ.

ਗੋਂਡ ਮਹਲਾ ੫

ਪ੍ਰਭੁ ਅਪਨੇ ਕਾ ਭਇਆ ਬਿਸਾਸੁ, ਜੀਉ ਪਿੰਡ ਸਭਿ ਤਿਸ ਕੀ ਰਾਸ,
ਨਾਨਕ ਕਉ ਉਪਜੀ ਪਰਤੀਤ, ਮਨਮੁਖ ਹਾਰ, ਗੁਰੁਮੁਖ ਸਦ ਜੀਤ.

ਰਾਮਕਲੀ, ਸਿਧਗੋਸਟਿ, ਮਹਲਾ ੧

ਗੁਰੁਮੁਖ ਵੈਰ ਵਿਰੋਧ ਗਵਾਵੈ, ਗੁਰੁਮੁਖ ਸਗਲੀ ਗਣਿਤ[੧] ਮਿਟਾਵੈ.

ਮਾਰੂ ਮਹਲਾ ੩, ਸੋਲਹਾ

ਗੁਰੁਮੁਖ ਸਚ ਬੈਣੀ, ਗੁਰੁਮੁਖ ਸਚ ਨੈਣੀ.
ਗੁਰੁਮੁਖ ਸਚ ਕਮਾਵੈ ਕਰਣੀ,
ਸਦਹੀ ਸਚ ਕਹੈ ਦਿਨ ਰਾਤੀ, ਅਵਰਾ ਸਚ ਕਹਾਂਇਦਾ.
ਗੁਰੁਮੁਖ ਹੋਵੈ ਸੁ ਸੁਖ ਕਮਾਏ, ਮਰਣ ਜੀਵਣ ਕੀ ਸੋਝੀ ਪਾਏ,
ਮਰਣ ਜੀਵਣ ਜੋ ਸਮਕਰ ਜਾਣੈ, ਸੋ ਮੇਰੇ ਪ੍ਰਭੁ ਭਾਇਦਾ.

---

੧ ਮਨ ਦੇ ਖੋਟੇ ਸੰਕਲਪ. ਕੁਟਿਲਤਾ ਦੀ ਬਣੌਤ.

(ਮਨਮੁਖ)

ਮਹਲਾ ੨, ਵਾਰ ਮਾਝ

ਦੇਂਦੇ ਥਾਵਹੁ ਦਿਤਾ ਚੰਗਾ[1], ਮਨਮੁਖ ਐਸਾ ਜਾਣੀਐ.

ਮਹਲਾ ੪, ਵਾਰ ਗਉੜੀ ੧

ਪੂਰੇਗੁਰੁ ਕਾ ਹੁਕਮ ਨ ਮੰਨੈ,
ਓਹ ਮਨਮੁਖ ਅਗਿਆਨਿ ਮੁਠਾ ਬਿਖਮਾਇਆ,
ਓਸ ਅੰਦਰ ਕੂੜ, ਕੂੜੋਕਰ ਬੁਝੈ,
ਅਣਹੋਂਦੇ ਝਗੜੇ ਦਯਿ ਓਸਦੇ ਗਲਪਾਇਆ,
ਓਹ ਗਲਫਰੋਸੀ ਕਰੈ ਬਹੁਤੇਰੀ,
ਓਸ ਦਾ ਬੋਲਿਆ ਕਿਸੈ ਨ ਭਾਇਆ,
ਓਹ ਘਰ ਘਰ ਹੰਢੈ ਜਿਉ ਰੰਨ ਦੁਹਾਗਣ,
ਓਸ ਨਾਲ ਮੁਹ ਜੋੜੇ ਓਸਭੀ ਲਛਣ[2] ਲਾਇਆ.
ਗੁਰੁਮੁਖ ਹੋਇ ਸੁ ਅਲਿਪਤੋ ਵਰਤੈ,
ਓਸ ਦਾ ਪਾਸ ਛਡ ਗੁਰੁ ਪਾਸ ਬਹਿਜਾਇਆ.

ਮਹਲਾ ੪, ਵਾਰ ਗਉੜੀ ੧

ਮਨਮੁਖ ਮੂਲਹੁ ਭੁਲਿਆ ਵਿਚ ਲਬ ਲੋਭ ਅਹੰਕਾਰ,
ਝਗੜਾ ਕਰਦਿਆਂ ਅਨੁਦਿਨ ਗੁਦਰੈ, ਸਬਦ ਨ ਕਰਹਿ ਵੀਚਾਰ.
ਨਾਨਕ ਮਨਮੁਖਾਂ ਨਾਲੋਂ ਤੁਟੀ ਭਲੀ, ਜਿਨ ਮਾਇਆਮੋਹ ਪਿਆਰ.

ਮਹਲਾ ੩, ਵਾਰ ਗਉੜੀ ੧

ਮਨਮੁਖ ਅਗਿਆਨਿ, ਦੁਰਮਤਿ ਅਹੰਕਾਰੀ,

---

੧ ਦੇਣਵਾਲੇ ਨਾਲੋਂ ਦਿੱਤੇਹੋਏ ਪਦਾਰਥ ਚੰਗੇ ਮੰਨਦਾ ਹੈ. ਭਾਵ-ਕਰਤਾਰ ਨਾਲੋਂ ਮਾਯਕ ਪਦਾਰਥਾਂ ਦੀ ਕਦਰ ਕਰਦਾ ਹੈ.

੨ ਲਾਂਛਨ. ਕਲੰਕ.

ਅੰਤਰ ਕ੍ਰੋਧ ਜੂਐ ਮਤਿ ਹਾਰੀ,
ਕੂੜ ਕੁਸਤ[1] ਓਹ ਪਾਪ ਕਮਾਵੈ,
ਕਿਆ ਓਹ ਸੁਣੈ, ਕਿਆ ਆਖਸੁਣਾਵੈ?
ਅੰਨਾ ਬੋਲਾ ਖੁਇ[2] ਉਝੜਪਾਇ,
ਮਨਮੁਖ ਅੰਧਾ ਆਵੈਜਾਇ,
ਬਿਨ ਸਤਗੁਰੁ ਭੇਟੇ ਥਾਇ ਨ ਪਾਇ,

ਮਹਲਾ ੩, ਵਾਰ ਗੂਜਰੀ ੧

ਨਾਮ ਨ ਚੇਤਹਿ ਸਬਦ ਨ ਵੀਚਾਰਹਿ, ਇਹੁ ਮਨਮੁਖ ਕਾ ਆਚਾਰ.

ਮਹਲਾ ੩, ਵਾਰ ਗੂਜਰੀ ੧

ਮਨਮੁਖ ਊਧਾਕਉਲ[3] ਹੈ ਨਾ ਤਿਸ ਭਗਤਿ ਨ ਨਾਂਉ,
ਤਿਸ ਕਾ ਅੰਦਰਚਿਤ[4] ਨ ਭਿਜਈ, ਮੁਖ ਫੀਕਾ ਆਲਾਉ.

ਬਿਹਾਗੜਾ ਮਹਲਾ ੪

ਜਿਨ ਹਰਿ ਹਰਿ ਨਾਮ ਨ ਚੇਤਿਓ, ਮੇਰੀ ਜਿੰਦੁੜੀਏ,
ਤੇ ਮਨਮੁਖ ਮੂੜ ਇਆਣੇ ਰਾਮ.

ਮਹਲਾ ੩, ਵਾਰ ਵਡਹੰਸ

ਮਨਮੁਖ ਕਾਇਰ ਕੁਰੂਪ ਹੈ, ਬਿਨ ਨਾਵੈ ਨਕ ਨਾਹਿ.

ਸੋਰਠ ਮਹਲਾ ੩

ਬਿਨ ਗੁਰੁ ਸਾਚੇ ਭਗਤਿ ਨ ਹੋਵੀ, ਹੋਰ ਭੂਲੀਫਿਰੈ ਇਆਣੀ[5],
ਮਨਮੁਖ ਫਿਰਹਿ ਸਦਾ ਦੁਖਪਾਵਹਿ, ਡੂਬਮੂਏ ਬਿਨ ਪਾਣੀ.

ਸੋਰਠ ਮਹਲਾ ੩

ਆਪਸ ਕਉ ਬਹੁ ਭਲਾਕਰ ਜਾਣਹਿ, ਮਨਮੁਖ ਮਤਿ ਨ ਕਾਈ.

---

੧ ਨਿੰਦਿਤ ਕਰਮ. ਨੀਚ ਕਰਮ. ੨ ਰਾਹ ਭੁੱਲਕੇ.
੩ ਮੂਧਾ ਕਮਲ, ਰਿਦਾ ਰੂਪ ਕਮਲ ਮੁਰਝਾਕੇ ਉਲਟਗਯਾ ਹੈ.
੪ ਅੰਤਹਕਰਣ.
੫ ਅਗ੍ਯਾਨੀ ਦੁਨੀਆਂ.

ਸੂਹੀ ਮਹਲਾ ੩, ਅਸਟਪਦੀ

ਮਨਮੁਖ ਮਨ ਨ ਭਿਜਈ, ਅਤਿ ਮੈਲੇ ਚਿਤ ਕਠੋਰ,
ਸਪੈ ਦੁਧ ਪੀਆਈਐ ਅੰਦਰ ਵਿਸ ਨਿਕੋਰ[1].

ਬਿਲਾਵਲ ਮਹਲਾ ੧, ਅਸਟਪਦੀ

ਮਨਮੁਖ ਕਥਨੀ ਹੈ, ਪਰ ਰਹਿਤ ਨ ਹੋਈ.

ਮਹਲਾ ੩, ਵਾਰ ਬਿਲਾਵਲ

ਅੰਦਰ ਸੰਸਾ ਦੂਖ ਵਿਆਪੇ, ਸਿਰ ਧੰਧਾ ਨਿਤ ਮਾਰ,
ਦੂਜੈਭਾਇ ਸੁਤੇ ਕਬਹੂ ਨ ਜਾਗਹਿ ਮਾਇਆਮੋਹ ਪਿਆਰ,
ਨਾਮ ਨ ਚੇਤਹਿ ਸਬਦ ਨ ਬੀਚਾਰਹਿ, ਇਹੁ ਮਨਮੁਖ ਕਾ ਬੀਚਾਰ[2].

ਮਹਲਾ ੩, ਵਾਰ ਰਾਮਕਲੀ ੧

ਮਨਮੁਖ ਬੋਲ ਨ ਜਾਣਨੀ, ਓਨਾਂ ਅੰਦਰ ਕਾਮ ਕ੍ਰੋਧ ਅਹੰਕਾਰ,
ਓਇ ਥਾਂਉ ਕੁਥਾਂਉ ਨ ਜਾਣਨੀ, ਉਨ ਅੰਤਰ ਲੋਭ ਵਿਕਾਰ.

ਮਾਰੂ ਮਹਲਾ ੩, ਸੋਲਹਾ

ਸੇ ਮਨਮੁਖ ਜੋ ਸਬਦ ਨ ਪਛਾਣਹਿ,
ਗੁਰੁ ਕੇ ਭੈ ਕੀ ਸਾਰ ਨ ਜਾਣਹਿ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਮਨਮੁਖ ਬੋਲੇ ਅੰਧਲੇ, ਤਿਸ ਮਹਿ ਅਗਨੀ[3] ਕਾ ਵਾਸ,
ਬਾਣੀ ਸੁਰਤ ਨ ਬੁਝਨੀ, ਸਬਦ ਨ ਕਰਹਿ ਪ੍ਰਗਾਸ,
ਓਨਾਂ ਆਪਣੀ ਅੰਦਰ ਸੁਧ ਨਹੀ, ਗੁਰੁਬਚਨ ਨ ਕਰਹਿ ਵਿਸਾਸ.

---

੧ ਖ਼ਾਲਿਸ.
੨ ਨਿਰਣਯ.
੩ ਕ੍ਰੋਧ. ਤ੍ਮੋਗੁਣ.

## (੫੦੩) ਗੁਰੁ ਰਹਬਰ ਹੈ

ਗਉੜੀ ਮਹਲਾ ੪

ਸਤਗੁਰੁ ਵਿਸਟੁ[੧] ਮੇਲ, ਮੇਰੇ ਗੋਵਿੰਦਾ,
ਹਰਿ ਮੇਲੇ ਕਰ ਰੈਬਾਰੀ[੨] ਜੀਉ.

ਮਹਲਾ ੩, ਵਾਰ ਗੂਜਰੀ ੧

ਜਨ ਨਾਨਕ ਬਲਿਹਾਰੀ ਗੁਰੁ ਆਪਣੇ ਵਿਟਹੁ,
ਜਿਨ ਭ੍ਰਮਭੁਲਾ ਮਾਰਗਪਾਇਆ,

ਬਿਲਾਵਲ ਮਹਲਾ ੫

ਭੂਲੇ ਮਾਰਗ ਜਿਨਹਿ ਬਤਾਇਆ, ਐਸਾ ਗੁਰੁ ਵਡਭਾਗੀ ਪਾਇਆ.

## (੫੦੪) ਗੁਰੁਰੀਤੀ

ਗੁਰੁਬਾਣੀ ਅਨੁਸਾਰ ਜੋ ਸੰਸਕਾਰ ਕੀਤੇਜਾਣ, ਅਰ ਜੋ ਮ੍ਰਯਾਦਾ ਸਤਗੁਰਾਂ ਦੀ ਚਲਾਈ ਹੋਈ ਰੀਤਿ ਦੇ ਵਿਰੁੱਧ ਨਾ ਹੋਵੇ, ਉਸਦਾ ਨਾਉ ਗੁਰੁਰੀਤੀ ਹੈ.

ਗਉੜੀ ਮਹਲਾ ੫

ਜਉਲਉ ਪੋਟ[੩] ਉਠਾਈ ਚਲਿਅਉ, ਤਉਲਉ ਡਾਨਭਰੇ,[੪]
ਪੋਟ ਡਾਰ ਗੁਰੁਪੂਰਾ ਮਿਲਿਆ, ਤਉ ਨਾਨਕ ਨਿਰਭਏ[੫].

ਸੋਰਠ ਮਹਲਾ ੩

ਕਰਮ ਕਰਹਿ ਗੁਰੁਸਬਦ ਨ ਪਛਾਣਹਿ, ਮਰਜਨਮਹਿ ਵਾਰੋਵਾਰਾ.

---

੧ ਸ਼ੁਭ ਵਿਸ਼ੇਸ਼ਣ ਧਾਰੀ. ਸਰਵੋਤੱਮ.
੨ ਰਹਬਰੀ. ਰਹਨੁਮਾਈ.
੩ ਅਨਯਮਤੀਆਂ ਦਾ ਬੋਝਾ.
੪ ਟੈਕਸ ਅਦਾ ਕੀਤੇ.
੫ ਲੋਕਲਾਜ ਅਤੇ ਅਗਯਾਨ ਮਿਲੀ ਕੁਲਰੀਤਿ ਦਾ ਭਯ ਦੂਰ ਹੋ ਗਯਾ.

ਧਨਾਸਰੀ ਮਹਲਾ ੪

ਹਮ ਅੰਧੁਲੇ[੧] ਅੰਧ ਬਿਖੈਬਿਖ ਰਾਤੇ, ਕਿਉ ਚਾਲਹਿ ਗੁਰੁਚਾਲੀ?
ਸਤਗੁਰੁ ਦਇਆ ਕਰੇ ਸੁਖਦਾਤਾ, ਹਮ ਲਾਵੈ ਆਪਨਪਾਲੀ[੨].
ਗੁਰੁਸਿਖ ਮੀਤ, ਚਲਹੁ ਗੁਰੁਚਾਲੀ,
ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ.

ਸੂਹੀ ਮਹਲਾ ੫

ਇਤੁ ਮਾਰਗ ਚਲੇ ਭਾਈਅੜੇ ਗੁਰੁਕਹੈ ਸੁ ਕਾਰ ਕਮਾਇ ਜੀਉ,
ਤਿਆਗੇ ਮਨ ਕੀ ਮਤੜੀ ਵਿਸਾਰੇ ਦੂਜਾਭਾਉ ਜੀਉ.

## (੫੦੫) ਗੁਰੁ ਵਿਚੋਲਾ ਹੈ

ਮਹਲਾ ੫, ਵਾਰ ਰਾਮਕਲੀ ੨

ਜੈਸਾ ਸਤਗੁਰੁ ਸੁਣੀਦਾ ਤੈਸੋਹੀ ਮੈ ਡੀਠ,
ਵਿਛੁੜਿਆਂ ਮੇਲੇ ਪ੍ਰਭੂ, ਹਰਿਦਰਗਹਿ ਕਾ ਬਸੀਠ.[੩]

## (੫੦੬) ਗੁਰੁ ਵੈਦ ਹੈ

ਸੋਰਠ ਮਹਲਾ ੫

ਜਨਮ ਜਨਮ ਕੇ ਦੂਖ ਨਿਵਾਰੈ, ਸੂਕਾ ਮਨ ਸਾਧਾਰੈ[੪],
ਦਰਸਨਭੇਟਤ ਹੋਤ ਨਿਹਾਲਾ, ਹਰਿ ਕਾ ਨਾਮ ਬੀਚਾਰੈ,
ਮੇਰਾ ਵੈਦ ਗੁਰੂ ਗੋਵਿੰਦਾ,
ਹਰਿ ਹਰਿ ਨਾਮ ਅਉਖਧ ਮੁਖ ਦੇਵੈ, ਕਾਟੈ ਜਮ ਕੀ ਫੰਧਾ.

---

੧ ਧਾਰਮਿਕ ਵਿਦ੍ਯਾ ਤੋਂ ਰਹਿਤ.
੨ ਪੱਲਾ. ਦਾਮਨ.
੩ ਦੂਤ. ਵਕੀਲ.
੪ ਆਧਾਰ ਸਹਿਤ ਕਰਦਾ ਹੈ, ਪ੍ਰਫੁੱਲਿਤ ਕਰਦਾ ਹੈ.

## (੫੦੭) ਗ੍ਯਾਨ—ਅਗ੍ਯਾਨ

ਯਥਾਰਥ ਸਮਝ ਦਾ ਨਾਉਂ ਗ੍ਯਾਨ ਹੈ, ਜਿਸ ਕਰਕੇ ਬਿਵਹਾਰ ਅਤੇ ਪਰਮਾਰਥ ਦਾ ਪੂਰਣ ਆਨੰਦ ਪ੍ਰਾਪਤ ਹੁੰਦਾ ਹੈ. ਜਿਸ ਤੋਂ ਵਿਰੁੱਧ ਅਵੋਧ ਦਸ਼ਾ ਨੂੰ ਅਗ੍ਯਾਨ ਆਖੀਦਾ ਹੈ, ਜੋ ਸਰਵ ਦੁੱਖਾਂ ਦਾ ਮੂਲ ਹੈ.

ਸਿਰੀਰਾਗ ਮਹਲਾ ੩

ਜਿਉ ਅੰਧੇਰੈ ਦੀਪਕ ਬਾਲੀਐ, ਤਿਉ ਗੁਰੁਗਿਆਨ ਅਗਿਆਨ ਤਜਾਇ.

ਮਹਲਾ ੩, ਵਾਰ ਸਿਰੀਰਾਗ

ਅੰਤਰ ਗਿਆਨ ਨ ਆਇਓ ਮਿਰਤਕ ਹੈ ਸੰਸਾਰ.

ਗਉੜੀ ਮਹਲਾ ੪, ਅਸਟਪਦੀ

ਮਨ ਕਰਹਲਾ[੧] ਵਡਭਾਗੀਆ, ਤੂੰ ਗਿਆਨਰਤਨ ਸਮਾਲ,
ਗੁਰੁ ਗਿਆਨਖੜਗ ਹਥਧਾਰਿਆ, ਜਿਨ ਮਾਰਿਅੜਾ ਜਮਕਾਲ.

ਗਉੜੀ ਮਹਲਾ ੫

ਏਕਨਾਮ ਕੋ ਥੀਓ ਪੁਜਾਰੀ, ਮੋਕਉ ਅਚਰਜ ਗੁਰਹਿ ਦਿਖਾਇਓ,
ਭਇਓ ਪ੍ਰਗਾਸ ਸਰਬ ਉਜੀਆਰਾ, ਗੁਰੁ ਗਿਆਨ ਮਨਹਿ ਪ੍ਰਗਟਾਇਓ.

ਗਉੜੀ ਸੁਖਮਨੀ, ਮਹਲਾ ੫

ਗਿਆਨਅੰਜਨ ਗੁਰੁ ਦੀਆ, ਅਗਿਆਨਅੰਧੇਰ ਬਿਨਾਸ,
ਹਰਿਕਿਰਪਾ ਤੇ ਸੰਤ ਭੇਟਿਆ, ਨਾਨਕ ਮਨਪਰਗਾਸ.

ਆਸਾ ਮਹਲਾ ੩

ਗਿਆਨਰਤਨ ਸਭਸੋਝੀ ਹੋਇ,
ਗੁਰੁਪਰਸਾਦਿ ਅਗਿਆਨ ਬਿਨਾਸੈ, ਅਨਦਿਨ ਜਾਗੈ ਵੇਖੈ ਸਚੁ ਸੋਇ.

ਵਾਰ ਆਸਾ, ਪੌੜੀ

ਸਤਗੁਰੁ ਵਿਟਹੁ ਵਾਰਿਆ, ਜਿਤੁ ਮਿਲਿਐ ਖਸਮ ਸੰਮਾਲਿਆ,
ਜਿਨ ਕਰਉਪਦੇਸ ਗਿਆਨਅੰਜਨ ਦੀਆ,
ਇਨੀ ਨੇਤ੍ਰੀ ਜਗਤ ਨਿਹਾਲਿਆ.

---

੧ ਅਮੋੜ. ਬੇਮੁਹਾਰ

ਸੋਰਠ ਮਹਲਾ ੫

ਗਿਆਨਅੰਜਨ ਜਾਕੀ ਨੇਤ੍ਰੀ ਪੜਿਆ, ਤਾਕਉ ਸਰਬ ਪ੍ਰਗਾਸਾ.

ਮਹਲਾ ੧ ਵਾਰ ਸੂਹੀ

ਦੀਵਾ ਬਲੈ ਅੰਧੇਰਾ ਜਾਇ, ਬੇਦਪਾਠ ਮਤਿਪਾਪਾਂ ਖਾਇ.[1]
ਉਗਵੈ ਸੂਰ, ਨ ਜਾਪੈ ਚੰਦ, ਜਹ ਗਿਆਨ ਪ੍ਰਗਾਸ, ਅਗਿਆਨ ਮਿਟੰਤ.
ਬੇਦਪਾਠ ਸੰਸਾਰ ਕੀ ਕਾਰ[2], ਪੜ ਪੜ ਪੰਡਿਤ ਕਰਹਿ ਬੀਚਾਰ,
ਬਿਨ ਬੂਝੇ[3] ਸਭ ਹੋਇ ਖੁਆਰ, ਨਾਨਕ ਗੁਰੁਮੁਖ ਉਤਰਸ ਪਾਰ,

ਮਹਲਾ ੩, ਵਾਰ ਬਿਲਾਵਲ

ਗੁਰੁਮੁਖ ਸਦਾ ਹਰਿਰੰਗ ਹੈ, ਹਰਿ ਕਾ ਨਾਉ ਮਨ ਭਾਇਆ,
ਗੁਰੁਮੁਖ ਵੇਖਣ ਬੋਲਣਾ ਨਾਮ ਜਪਤ ਸੁਖ ਪਾਇਆ,
ਨਾਨਕ ਗੁਰੁਮੁਖ ਗਿਆਨ ਪ੍ਰਗਾਸਿਆ,
ਤਿਮਰ ਅਗਿਆਨ ਅੰਧੇਰ ਚੁਕਾਇਆ[4],

(ਅਗ੍ਯਾਨ)

ਗਉੜੀ, ਕਬੀਰ

ਅੰਧਕਾਰ ਸੁਖ ਕਬਹਿ ਨ ਸੋਈ ਹੈ, ਰਾਜਾ ਰੰਕ ਦੋਊ ਮਿਲ ਰੋਈ ਹੈ.

ਸੋਰਠ ਮਹਲਾ ੫

ਅਗਿਆਨਅੰਧੇਰੇ ਸੂਝਸ ਨਾਹੀ, ਬਹੁੜ ਬਹੁੜ ਭਰਮਾਤਾ.

ਭੈਰਉ, ਨਾਮਦੇਵ

ਜਿਨ ਕੇ ਭੀਤਰ ਹੈ ਅੰਤਰਾ[5]. ਜੈਸੇ ਪਸੁ ਤੈਸੇ ਓਇ ਨਰਾ.

---

੧ ਗ੍ਯਾਨ ਵਿਚਾਰ ਸਾਥ ਕੀਤਾਹੋਯਾ ਪਾਠ ਪਾਪਮਤੀ ਨੂੰ ਨਾਸ਼ ਕਰਦਾ ਹੈ. ਬਿਨਾ ਗ੍ਯਾਨ (ਵੇਦ) ਦੇ ਪਾਠ ਕਰਣਾ ਤੋਤੇਕਹਾਣੀ ਤੁੱਲ ਹੈ.

੨ ਜੋ ਹਠਧਰਮੀ, ਵੇਦ ਨਾਮਕ ਪੁਸਤਕਾਂ ਦਾ ਅਰਥ ਪਹਿਲੇ ਵੇਦ ਪਦ ਵਿੱਚ ਲੈਂਦੇ ਹਨ ਉਨ੍ਹਾਂ ਨੂੰ ਇਸ ਵੇਦ ਪਦ ਤੋਂ (ਜੋ ਚਾਰ ਪੁਸਤਕਾਂ ਦਾ ਵੋਧਕ ਹੈ) ਯਥਾਰਥ ਅਰਥ ਸਮਝਣਾ ਚਾਹੀਯੇ.

੩ ਗ੍ਯਾਨ (ਵੇਦ) ਬਿਨਾ.

੪ ਅਗ੍ਯਾਨਰੂਪ ਨੇਤ੍ਰਰੋਗ (ਤਿਮਿਰ) ਦੂਰ ਕਰਦਿੱਤਾ.

੫ ਅਗ੍ਯਾਨ ਪੜਦਾ.

## (੫੦੮) ਗਜਾਨੀ

ਸਿਰੀਰਾਗ ਮਹਲਾ ੧

ਪ੍ਰਣਵਤ ਨਾਨਕ, ਗਿਆਨੀ ਕੈਸਾ ਹੋਇ? ਆਪ ਪਛਾਣੈ ਬੂਝੈ ਸੋਇ.
ਗੁਰਪਰਸਾਦਿ ਕਰੈ ਵੀਚਾਰ, ਸੋ ਗਿਆਨੀ ਦਰਗਹਿ ਪਰਵਾਣ.

ਗਉੜੀ ਮਹਲਾ ੧

ਆਪ ਬੀਚਾਰੇ ਸੁ ਗਿਆਨੀ ਹੋਈ.

ਗਉੜੀ ਸੁਖਮਨੀ, ਮਹਲਾ ੫

ਮਨ ਸਾਚਾ, ਮੁਖ ਸਾਚਾ ਸੋਇ, ਅਵਰ ਨ ਪੇਖੈ ਏਕਸ ਬਿਨ ਕੋਇ.
ਨਾਨਕ, ਇਹ ਲਛਣ ਬ੍ਰਹਮਗਿਆਨੀ ਹੋਇ.
ਬ੍ਰਹਮਗਿਆਨੀ ਸਦਾ ਨਿਰਲੇਪ, ਜੈਸੇ ਜਲ ਮਹਿ ਕਮਲ ਅਲੇਪ.
ਬ੍ਰਹਮਗਿਆਨੀ ਕੈ ਧੀਰਜ ਏਕ[1],
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨਲੇਪ.
ਬ੍ਰਹਮਗਿਆਨੀ ਕੈ ਮਿਤ੍ਰ ਸਤ੍ਰ ਸਮਾਨ, ਬ੍ਰਹਮਗਿਆਨੀਕੈ ਨਾਹੀਅਭਿਮਾਨ.
ਬ੍ਰਹਮਗਿਆਨੀ ਊਚ ਤੇ ਊਚਾ, ਮਨ ਅਪਨੈ ਹੈ ਸਭ ਤੇ ਨੀਚਾ.
ਬ੍ਰਹਮਗਿਆਨੀ ਕੀ ਸਭ ਊਪਰ ਮਇਆ,
ਬ੍ਰਹਮਗਿਆਨੀ ਤੇ ਕਛੁ ਬੁਰਾ ਨ ਭਇਆ.
ਬ੍ਰਹਮਗਿਆਨੀ ਸਦਾ ਸਮਦਰਸੀ,
ਬ੍ਰਹਮਗਿਆਨੀ ਕੀ ਦ੍ਰਿਸਟਿ ਅੰਮ੍ਰਿਤ ਬਰਸੀ.
ਬ੍ਰਹਮਗਿਆਨੀ ਬੰਧਨ ਤੇ ਮੁਕਤਾ,
ਬ੍ਰਹਮਗਿਆਨੀ ਕੀ ਨਿਰਮਲ ਜੁਗਤਾ[2].
ਬ੍ਰਹਮਗਿਆਨੀ ਏਕ ਊਪਰ ਆਸ, ਬ੍ਰਹਮਗਿਆਨੀ ਕਾ ਨਹੀ ਬਿਨਾਸ.

---

੧ ਇੱਕ ਰਸ.
੨ ਤਰੀਕਾ. ਰਹਿਤ.

ਬ੍ਰਹਮਗਿਆਨੀ ਕੈ ਗਰੀਬੀ ਸਮਾਹਾ[੧],
ਬ੍ਰਹਮਗਿਆਨੀ ਪਰਉਪਕਾਰ ਉਮਾਹਾ.
ਬ੍ਰਹਮਗਿਆਨੀ ਸਦਾਸਦ ਜਾਗਤ,
ਬ੍ਰਹਮਗਿਆਨੀ ਅਹੰਬੁਧਿ ਤਿਆਗਤ.
ਬ੍ਰਹਮਗਿਆਨੀ ਅਨਾਥ ਕਾ ਨਾਥ.
ਬ੍ਰਹਮਗਿਆਨੀ ਕਾ ਸਭ ਊਪਰ ਹਾਥ[੨].

ਗਉੜੀ ਮਹਲਾ ੯

ਸੁਰਗ ਨਰਕ ਅੰਮ੍ਰਿਤ ਬਿਖ ਏ ਸਭ, ਤਿਉ ਕੰਚਨ[੩] ਅਰੁ ਪੈਸਾ,
ਉਸਤਤਿ ਨਿੰਦਾ ਏ ਸਮ ਜਾਂਕੈ, ਲੋਭ ਮੋਹ ਫੁਨ ਤੈਸਾ,
ਸੁਖ ਦੁਖ ਏ ਬਾਧੇ ਜਿਹ ਨਾਹਿਨ, ਤਿਹ ਤੁਮ ਜਾਨਹੁ ਗਿਆਨੀ.
ਨਾਨਕ ਮੁਕਤ ਤਾਂਹਿ ਤੁਮ ਮਾਨਉ ਇਹਬਿਧਿ ਕੋ ਜੋ ਪ੍ਰਾਨੀ.

ਆਸਾ ਮਹਲਾ ੩, ਅਸਟਪਦੀ

ਗਿਆਨੀਆਂ ਨੋ ਸਭ ਸਚ ਹੈ, ਸਚਸੋਝੀ ਹੋਈ,
ਓਇ ਭੁਲਾਏ ਕਿਸੇ ਦੇ ਨ ਭੁਲਨੀ[੪], ਸਚ ਜਾਣਨ ਸੋਈ.

ਬਿਹਾਗੜਾ ਵਾਰ, ਮਹਲਾ ੩

ਗਿਆਨੀ ਹੋਇ ਸੋ ਚੇਤੰਨ ਹੋਇ, ਅਗਿਆਨੀ ਅੰਧ ਕਮਾਇ[੫].

---

੧ ਸੰਗ੍ਰਹੀਤ. ਜਮਾਂ.
੨ ਉਦਾਰਾਤਮਾ. ਗ੍ਯਾਨੀ ਦਾ ਹੱਥ ਮੰਗਣ ਲਈ ਕਿਸੇ ਦੇ ਹੱਥ ਹੇਠ ਨਹੀਂ ਆਉਂਦਾ, ਕਿੰਤੂ ਦੇਣ ਵਾਸਤੇ ਹੋਰਨਾਂ ਦੇ ਹੱਥ ਉੱਪਰ ਰਹਿੰਦਾ ਹੈ.
੩ ਅਸ਼ਰਫ਼ੀ
੪ ਕੋਈ ਪਾਖੰਡੀ ਆਪਣੇ ਮਤ ਦਾ ਜਾਲ ਫੈਲਾਕੇ ਉਨ੍ਹਾਂ ਨੂੰ ਨਹੀਂ ਫਸਾ ਸਕਦਾ ਔਰ ਓਹ ਕਿਸੇ ਦੇ ਧੋਖੇ ਵਿੱਚ ਆਕੇ ਗੁਮਰਾਹ ਨਹੀਂ ਹੁੰਦੇ.
੫ ਗ੍ਯਾਨੀ ਚਤੁਰਾਈ ਔਰ ਵਿਬੇਕ ਨਾਲ ਕੰਮ ਕਰਦਾ ਹੈ, ਅਗ੍ਯਾਨੀ ਅੰਧਾਧੁੰਦ ਬਿਨਾ ਸੋਚੇ ਵਿਚਾਰ ਕਰਮ ਕਮਾਉਂਦਾ ਹੈ.

ਰਾਮਕਲੀ ਓਅੰਕਾਰ, ਮਹਲਾ ੧

ਗੁਣ ਵੀਚਾਰੈ ਗਿਆਨੀ ਸੋਇ, ਗੁਣ ਮਹਿ ਗਿਆਨ ਪਰਾਪਤ ਹੋਇ.
ਗੁਣਦਾਤਾ ਵਿਰਲਾ ਸੰਸਾਰ, ਸਾਚੀਕਰਣੀ ਗੁਰੁਵੀਚਾਰ.

ਸਲੋਕ ਵਾਰਾਂ ਤੇ ਵਧੀਕ, ਮਹਲਾ ੩

ਗਿਆਨੀਆਂ ਅੰਦਰ ਗੁਰੁਸਬਦ ਹੈ, ਨਿਤ ਹਰਿਲਿਵ ਸਦਾ ਵਿਗਾਸ,
ਹਰਿ ਗਿਆਨੀਆਂ ਕੀ ਰਖਦਾ, ਹਉ ਸਦ ਬਲਿਹਾਰੀ ਤਾਸ.
ਗੁਰੁਮੁਖ ਜੋ ਹਰਿ ਸੇਵਦੇ ਜਨ ਨਾਨਕ ਤਾਂਕਾ ਦਾਸ.

ਸਲੋਕ ਮਹਲਾ ੯

ਭੈ ਕਾਹੂੰ ਕਉ ਦੇਤ ਨਹਿ, ਨਹਿ ਭੈ ਮਾਨਤ ਆਨ,
ਕਹੁ ਨਾਨਕ ਸੁਨ ਰੇਮਨਾ, ਗਿਆਨੀ ਤਾਂਹਿ ਬਖਾਨ.

## (੫੦੯) ਗ੍ਰਹਿ

ਸ੍ਵਾਰਥਸਿੱਧੀ ਵਾਸਤੇ ਜੋਤਸ਼ੀ,—ਸੂਰਯ, ਚੰਦ੍ਰਮਾ, ਮੰਗਲ, ਬੁਧ, ਵ੍ਰਿਹਸਪਤੀ, ਸ਼ੁਕ੍ਰ, ਸ਼ਨਿਸਚਰ, ਰਾਹੁ ਔਰ ਕੇਤੁ—ਇਨਾਂ ਨੂੰ ਗ੍ਰਹਾਂ ਦੇ ਸ਼ੁਭ ਅਸ਼ੁਭ ਫਲ ਕਲਪਕੇ ਲੋਕਾਂ ਨੂੰ ਸੁਖ ਦੁਖ ਦਾ ਕਾਰਣ ਨਿਸ਼ਚਯ ਕਰਵਾਉਂਦੇ ਹਨ, ਔਰ ਦਾਨ ਜਪ ਆਦਿਕ ਨਾਲ ਗ੍ਰਹਾਂ ਦੀ ਖੋਟੀ ਦਸ਼ਾ ਦੀ ਨਿਵ੍ਰਿੱਤੀ ਮੰਨਦੇ ਹਨ. ਗੁਰੁਸਿੱਖ, ਗੁਰੁਕ੍ਰਿਪਾ ਕਰਕੇ ਇਸ ਭ੍ਰਮ ਤੋਂ ਮੁਕਤ ਹੈਨ.

ਆਸਾ ਮਹਲਾ ੫

ਸੂਖ ਸਹਿਜ ਆਨੰਦ ਘਣਾ ਹਰਿਕੀਰਤਨ ਗਾਉ.
ਗਰਹਿ ਨਿਵਾਰੇ ਸਤਗੁਰੂ ਦੇ ਆਪਣਾ ਨਾਉ[1],

---

੧ ਵਾਹਗੁਰੂ ਨੇ ਆਪਣਾ ਨਾਮ ਬਖਸ਼ਕੇ ਗ੍ਰਹਿ ਸਾਥੋਂ ਪਰੇ ਹਟਾਦਿੱਤੇ, ਭਾਵ ਏਹ ਹੈ-ਸਤਗੁਰੂ ਦੇ ਸਿੱਖ ਸਤਿਨਾਮ ਦੀ ਉਪਾਸਨਾ ਕਰਦੇ ਹਨ, ਔਰ ਗ੍ਰਹਿਪੂਜਾ ਆਦਿਕ ਕਰਮਾਂ ਵਿੱਚ ਪੈਕੇ ਅਨੰਨਤਾ ਨੂੰ ਕਲੰਕ ਨਹੀਂ ਲਾਉਂਦੇ.

## (੫੧੦) ਗ੍ਰਹਿਣ

ਨਿਯਮਿਤ ਗਤੀ ਅਨੁਸਾਰ ਜਦ ਸੂਰਯ ਔਰ ਚੰਦ੍ਰਮਾ ਦੇ ਮਧ੍ਯ ਪ੍ਰਿਥਵੀ ਆਜਾਂਦੀ ਹੈ ਤਦ ਚੰਦ੍ਰ ਗ੍ਰਹਿਣ, ਔਰ ਸੂਰਯ ਤਥਾ ਪ੍ਰਿਥਵੀ ਦੇ ਮਧ੍ਯ ਚੰਦ੍ਰਮਾ ਆਉਣ ਕਰਕੇ ਸੂਰਯ ਗ੍ਰਹਿਣ ਹੁੰਦਾ ਹੈ, ਜਿਸ ਦੇ ਅਨੇਕ ਸ਼ੁਭ ਅਸ਼ੁਭ ਫਲ ਜੋਤਸ਼ੀ ਕਲਪਦੇ ਹਨ, ਅਰ ਰਾਹੁ ਕੇਤੁ ਨਾਮਕ ਰਾਖਸਾਂ ਦ੍ਵਾਰਾ ਗ੍ਰਹਿਣ ਦਾ ਹੋਣਾ ਮੰਨਦੇ ਹਨ, ਔਰ ਗ੍ਰਹਿਣ ਵੇਲੇ ਇਸਨਾਨ ਦਾਨ ਜਪ ਆਦਿਕ ਦੇ ਅਨੇਕ ਪ੍ਰਕਾਰ ਔਰ ਮਹਾਤਮ ਲਿਖ ਕੇ ਸ੍ਵਾਰਥਸਿੱਧੀ ਦਾ ਅਦਭੁਤ ਯਤਨ ਕੀਤਾ ਹੈ. ਗੁਰੁਮਤ ਇਨ੍ਹਾਂ ਵਹਿਮਾਂ ਤੋਂ ਪਾਕ ਹੈ.

ਗਉੜੀ ਮਹਲਾ ੫

ਹਰਿ ਹਰਿ ਨਾਮ ਮਜਨ ਕਰ ਸੂਚੇ[1],
ਕੋਟਿ ਗ੍ਰਹਿਣ ਪੁੰਨ ਫਲ ਮੂਚੇ[2].

## (੫੧੧) ਗ੍ਰਿਹਸਥ

ਗੁਰੁਮਤ ਵਿੱਚ ਗ੍ਰਿਹਸਥ ਆਸ਼੍ਰਮ ਦੀ ਸਭ ਤੋਂ ਵਧ ਕੇ ਮਹਿਮਾ ਹੈ. ਜੋ ਧਰਮਕਿਰਤ ਨਾਲ ਉਪਜੀਵਕਾ ਕਰਦੇ, ਉਪਕਾਰੀ ਹੋਕੇ ਦੂਜਿਆਂ ਨੂੰ ਲਾਭ ਪਹੁਚਾਉਂਦੇ ਹਨ, ਅਰ ਸੰਸਾਰ ਦੇ ਵਿਵਹਾਰਾਂ ਵਿੱਚ ਮਨ ਖਚਿਤ ਨਹੀਂ ਕਰਦੇ, ਹਰ ਵੇਲੇ ਆਪਣੇ ਮਾਲਿਕ ਨੂੰ ਯਾਦ ਰੱਖਦੇ ਹਨ, ਓਹ ਉੱਤਮ ਗ੍ਰਿਹਸਥੀ ਸਿੱਖ ਹੈਨ.

---

੧ ਗ੍ਰਹਿਣ ਮੁਕਤ ਹੋਣ ਪਰ ਸ਼ੁੱਧੀ ਵਾਸਤੇ ਸਨਾਨ ਕਰਣ ਦੀ ਥਾਂ ਵਾਹਗੁਰੂ ਦੇ ਨਾਮ ਦ੍ਵਾਰਾ ਮਨ ਨੂੰ ਧੋਣਾ ਉੱਤਮ ਹੈ.

੨ ਕ੍ਰੋੜਾਂ ਗ੍ਰਹਿਣਾਂ ਵਿੱਚ ਪੁੰਨ ਦਾਨ ਕਰਣ ਤੋਂ ਵਧਕੇ ਕਰਤਾਰ ਦਾ ਸਿਮਰਣ ਹੈ.

ਸਿਰੀਰਾਗ ਮਹਲਾ ੩

ਗੁਰੁ ਮਿਲਿਐ ਨਾਮ ਪਾਈਐ ਚੂਕੈ ਮੋਹਪਿਆਸ,
ਹਰਿ ਸੇਤੀ ਮਨ ਰਵਰਹਿਆ ਘਰਹੀ ਮਾਹਿ ਉਦਾਸ.

ਸਿਰੀਰਾਗ ਮਹਲਾ ੩

ਮਨ ਰੇ, ਗ੍ਰਿਹਹੀ ਮਾਹਿ ਉਦਾਸ,
ਸਚ ਸੰਜਮ ਕਰਣੀ ਸੋ ਕਰੇ ਗੁਰੁਮੁਖ ਹੋਇ ਪਰਗਾਸ.
ਗੁਰੁ ਕੈ ਸਬਦ ਮਨ ਜੀਤਿਆ, ਗਤਿ[੧] ਮੁਕਤਿ ਘਰੈ ਮਹਿ ਪਾਇ.

ਮਾਝ ਮਹਲਾ ੫

ਨਾਨਕ, ਨਾਮ ਵਸਿਆ ਜਿਸ ਅੰਤਰ, ਪਰਵਾਣ ਗਿਰਸਤ ਉਦਾਸਾ ਜੀਉ.

ਗਉੜੀ ਸੁਖਮਨੀ, ਮਹਲਾ ੫

ਅਨੁਦਿਨ ਕੀਰਤਨ ਕੇਵਲ ਬਖਿਆਨ,
ਗ੍ਰਿਹਸਤ ਮਹਿ ਸੋਈ ਨਿਰਬਾਨ.[੨]

ਆਸਾ ਮਹਲਾ ੧, ਅਸਟਪਦੀ

ਜੋਗੀ ਭੋਗੀ ਕਾਪੜੀ, ਕਿਆ ਭਵਹਿ ਦਿਸੰਤਰ?
ਗੁਰੁ ਕਾ ਸਬਦ ਨ ਚੀਨਹੀ ਤਤੁ ਸਾਰ ਨਿਰੰਤਰ.
ਪੰਡਿਤ ਪਾਧੇ ਜੋਇਸੀ ਨਿਤ ਪੜਹਿ ਪੁਰਾਣਾ,
ਅੰਤਰ ਵਸਤੁ ਨ ਜਾਣਨੀ ਘਟ ਬ੍ਰਹਮ ਲੁਕਾਣਾ.
ਇਕ ਤਪਸੀ ਬਨ ਮਹਿ ਤਪ ਕਰਹਿ ਨਿਤ ਤੀਰਥਵਾਸਾ,
ਆਪ ਨ ਚੀਨਹਿ ਤਾਮਸੀ. ਕਾਹੇ ਭਏ ਉਦਾਸਾ?
ਇਕ ਬਿੰਦੁ ਜਤਨਕਰ ਰਾਖਦੇ ਸੇ ਜਤੀ ਕਹਾਵਹਿ,
ਬਿਨ ਗੁਰੁਸਬਦ ਨ ਛੂਟਹੀ ਭ੍ਰਮ ਆਵਹਿ ਜਾਵਹਿ.
ਇਕ ਗਿਰਹੀ ਸੇਵਕ ਸਾਧ ਕਾ ਗੁਰੁਮਤੀ ਲਾਗੇ,
ਨਾਮ ਦਾਨ ਇਸਨਾਨ ਦ੍ਰਿੜ ਹਰਿਭਗਤਿ ਸੁਜਾਗੇ.

---

੧ ਗ੍ਯਾਨ. ੨ ਸੰਨ੍ਯਾਸੀ.

ਮਹਲਾ ੧, ਵਾਰ ਆਸਾ

ਜਤੀ ਸਦਾਵਹਿ ਜੁਗਤਿ ਨ ਜਾਣਹਿ[1], ਛਡਬਹਹਿ ਘਰਬਾਰ,

ਗੂਜਰੀ ਮਹਲਾ ੪

ਭਗਤਜਨਾ ਕਉ ਸਰਧਾ ਆਪ ਹਰਿ ਲਾਈ,
ਵਿਚੇ ਗ੍ਰਿਸਤ ਉਦਾਸ ਰਹਾਈ.

ਮਹਲਾ ੫, ਵਾਰ ਗੂਜਰੀ ੨

ਨਾਨਕ, ਸਤਗੁਰੁ ਭੇਟਿਐ ਪੂਰੀ ਹੋਵੈ ਜੁਗਤਿ,
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ.[2]

ਮਹਲਾ ੩, ਵਾਰ ਵਡਹੰਸ

ਇਸ ਭੇਖੇ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ[3],
ਸਬਦ ਰਤੇ ਤਿਨਾ ਸੋਝੀ ਪਈ[4], ਦੂਜੈ ਭਰਮ ਭੁਲਾਇ.

ਧਨਾਸਰੀ ਮਹਲਾ ੧

ਸਚ ਸਿਮਰਿਐ ਹੋਵੈ ਪਰਗਾਸ, ਤਾਂਤੇ ਬਿਖਿਆ[5] ਮਹਿ ਰਹੈ ਉਦਾਸ.
ਸਤਗੁਰੁ ਕੀ ਐਸੀ ਵਡਿਆਈ, ਪੁਤ੍ਰ ਕਲਤ੍ਰ ਵਿਚੇ ਗਤਿ ਪਾਈ.

---

੧ ਜਤੀ ਕਹਾਉਂਦੇ ਹਨ ਪਰ ਜਤੀ ਹੋਣ ਦੀ ਜੁਗਤਿ ਸ਼੍ਰੀਵ੍ਰਤ ਨਹੀਂ ਜਾਣਦੇ.

੨ ਭਾਵ ਏਹ ਹੈ-ਗੁਰੁਮੁਖ ਭੋਗ ਮੋਖ ਦਾ ਪੂਰਣ ਅਨੰਦ ਲੈਂਦੇ ਹਨ."ਮੁਕਤਿ ਭੁਗਤਿ ਜੁਗਤਿ ਹਰਿਨਾਉ, ਪ੍ਰੇਮਭਗਤਿ ਨਾਨਕ ਗੁਣ ਗਾਉ."
(ਗਉੜੀ ਮਹਲਾ ੫)

੩ ਸੰਨਯਾਸੀ ਆਦਿਕ ਭੇਖਧਾਰੀਆਂ ਨਾਲੋਂ ਗ੍ਰਿਹਸਥੀ ਹੀ ਭਲਾ ਹੈ ਜਿਸ ਤੋਂ ਸਭ ਆਸ਼੍ਰਮਾਂ ਵਾਲੇ ਲਾਭ ਉਠਾਉਂਦੇ ਹਨ.

੪ ਏਹ ਸੋਝੀ ਕਿ ਗ੍ਰਿਹਸਥ ਛੱਡ ਕੇ ਫੇਰ ਗ੍ਰਿਹਸਥੀਆਂ ਦੇ ਦਰ ਟੁਕੜੇ ਮੰਗਣੇ ਚੰਗੇ ਨਹੀਂ, ਅਰ ਤ੍ਯਾਗ ਮਨ ਕਰਕੇ ਹੈ ਨਾ ਕਿ ਘਰ ਛੱਡਣ ਨਾਲ.

੫ ਪ੍ਰਪੰਚ.

ਬਿਲਾਵਲ ਮਹਲਾ ੪, ਅਸਟਪਦੀ

ਤਜੈ ਗਿਰਸਤ ਭਇਆ ਬਨਵਾਸੀ,
ਇਕਖਿਨ ਮਨੂਆਂ ਟਿਕੈ ਨ ਟਿਕਈਆ.

ਮਹਲਾ ੧, ਵਾਰ ਰਾਮਕਲੀ ੧

ਸੋ ਗਿਰਹੀ ਜੋ ਨਿਗ੍ਰਹਿ[1] ਕਰੈ, ਜਪ ਸੰਜਮ ਭੀਖਿਆ[2] ਕਰੈ,
ਪੁੰਨਦਾਨ[3] ਕਾ ਕਰੈ ਸਰੀਰ, ਸੋ ਗਿਰਹੀ ਗੰਗਾ ਕਾ ਨੀਰ[4].

ਮਹਲਾ ੩, ਵਾਰ ਰਾਮਕਲੀ ੧

ਜਿਉ ਜਲ ਮਹਿ ਕਮਲ ਅਲਿਪਤੋ ਵਰਤੈ, ਤਿਉ ਵਿਚੇ ਗਿਰਹ ਉਦਾਸ.

---

੧ ਨਿਗ੍ਰਹ ਦਾ ਅਰਥ ਵਿਸ਼ਯ ਵਿਕਾਰਾਂ ਤੋਂ ਮਨ ਅਰ ਇੰਦ੍ਰੀਆਂ ਨੂੰ ਰੋਕਣਾ, ਔਰ ਵਿਵਹਾਰ ਵਿੱਚ ਜੁਗਤਿ ਨਾਲ ਵਰਤਣਾ, ਅਰਥਾਤ ਮੁੰਤਜ਼ਿਮ ਹੋਣਾ ਹੈ.

੨ ਪ੍ਰਾਪਤੀ ਦੀ ਇੱਛਾ. ਵਾਹਿਗੁਰੂ ਦਾ ਸਿਮਰਣ ਜਪ, ਚਿੱਤ ਦੀ ਇਕਾਗ੍ਰਤਾ ਤਪ, ਵਿਕਾਰਾਂ ਤੋਂ ਇੰਦ੍ਰੀਆਂ ਵਰਜ ਕੇ ਰਖਣੀਆਂ ਸੰਜਮ ਹੈ.

੩ ਪਵਿਤ੍ਰ ਦਾਨ. ਪਵਿਤ੍ਰ ਦਾਨ ਓਹ ਹੈ ਜੋ ਧਰਮ ਦੀ ਕਮਾਈ ਵਿੱਚੋਂ ਦੇਸ਼ ਅਰ ਕੌਮ ਦੇ ਹਿਤਅਰਥ ਗੁਰੁਪੰਥ ਦੀ ਸੰਮਤੀ ਅਨੁਸਾਰ ਕੀਤਾਜਾਵੇ.

੪ ਬਰਫਦਾ ਪਾਣੀ ਹੋਣ ਕਰਕੇ ਗੰਗਾਜਲ ਅਤੀ ਨਿਰਮਲਹੈ, ਕਯੋਂਕਿ ਉਸ ਵਿੱਚ ਜਲ ਨੂੰ ਦੂਸ਼ਿਤ ਕਰਨ ਵਾਲੀਆਂ ਵਸਤੂਆਂ ਦਾ ਮਿਲਾਪ ਨਹੀਂ, ਇਸ ਥਾਂ ਹਰਿਦ੍ਵਾਰ ਦੇ ਗੰਗਾਜਲ ਦਾ ਜ਼ਿਕਰ ਨਹੀਂ ਕਿੰਤੂ ਗੰਗੋਤ੍ਰੀ ਦਾ ਪ੍ਰਸੰਗ ਹੈ. ਪਾਠਕਾਂ ਨੂੰ ਇਹ ਭ੍ਰਮ ਨਾ ਹੋਵੇ ਕਿ ਗੁਰੁ ਸਾਹਿਬ ਗੰਗਾ ਜਲ ਦਾ ਮਹਾਤਮ ਕਥਨ ਕਰਦੇ ਹਨ, ਏਥੇ ਕੇਵਲ ਨਿਰਮਲਤਾ ਦਾ ਦ੍ਰਿਸ਼ਟਾਂਤ ਸਫਟਕਮਣੀ ਵਤ ਹੈ. Bernier ਲਿਖਦਾ ਹੈ ਕਿ ਮੁਗ਼ਲ ਬਾਦਸ਼ਾਹ ਗੰਗਾਜਲ ਪੀਣ ਲਈ ਵਰਤਦੇ ਸਨ.

ਮਾਰੂ ਮਹਲਾ ੧, ਅਸਟਪਦੀ

ਮਨਮੁਖ ਲਹਿਰ ਘਰ ਤਜ ਵਿਗੂਚੈ, ਅਵਰਾਂ ਕੇ ਘਰ ਹੇਰੈ[੧],
ਗ੍ਰਿਹਧਰਮ ਗਵਾਏ ਸਤਗੁਰੁ ਨ ਭੇਟੈ, ਦੁਰਮਤਿ ਘੂਮਨਘੇਰੈ[੨],
ਦਿਸੰਤਰ ਭਵੈ ਪਾਠ ਪੜ ਥਾਕਾ, ਤ੍ਰਿਸਨਾ ਹੋਇ ਵਧੇਰੈ.

ਮਾਰੂ ਮਹਲਾ ੩, ਸੋਲਹਾ

ਇਕ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ, ਸਬਦ ਮੁਏ ਹਰਿਨਾਮ ਨਿਵਾਸੀ,
ਅਨੁਦਿਨ ਸਦਾ ਰਹਹਿ ਰੰਗਰਾਤੇ, ਭੈ ਭਾਇ ਭਗਤਿ ਚਿਤ ਲਾਈ ਹੇ.

ਸਲੋਕ, ਫਰੀਦ

ਪਾੜ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ,
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ[੩].

ਮਹਲਾ ੩

ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ?
ਨਾਨਕ ਘਰਹੀ ਬੈਠਿਆਂ, ਸਹੁ ਮਿਲੈ ਜੇ ਨੀਯਤ ਰਾਸ ਕਰੇਇ[੪].

---

੧ ਕਾਰਣ ਵੈਰਾਗ ਅਥਵਾ ਕ੍ਰੋਧ ਉੱਚਾਟ ਆਦਿਕ ਦੀ ਮਨ ਵਿੱਚ ਲਹਿਰ ਉੱਠਣ ਕਰਕੇ ਮਨਮੁਖ ਘਰ ਨੂੰ ਛਡਕੇ ਸਭ ਸੁਖਾਂ ਤੋਂ ਵਾਂਜਿਆ ਜਾਂਦਾ ਹੈ, ਔਰ ਫੇਰ ਦੂਜਿਆਂ ਦੇ ਘਰਾਂ ਵੱਲ ਤਕਦਾ ਹੈ.

੨ ਪਵਨ ਨਾਲ ਸਮੁਦ੍ਰ ਵਿੱਚ ਪਈ ਹੋਈ ਭੌਰੀ, ਜਿਸ ਵਿੱਚ ਪੈਕੇ ਜਹਾਜ ਦਾ ਨਿਕਲਣਾ ਔਖਾ ਹੋ ਜਾਂਦਾ ਹੈ. ਏਸੇਤਰਾਂ ਦੁਰਮਤਿ ਦੇ ਚਕ੍ਰ ਵਿੱਚ ਪੈਕੇ ਲੋਕ ਦੁਖ ਪਾਉਂਦੇ ਹਨ. ਏਸ ਘੁੰਮਣਘੇਰੀ ਤੋਂ ਛੁਟਕਾਰਾ ਕੇਵਲ ਗੁਰੁਕ੍ਰਿਪਾ ਕਰਕੇ ਹੁੰਦਾ ਹੈ:—
ਘੂੰਮਨ ਘੇਰਿ ਪਰੇ ਬਿਖ ਬਿਖਿਆ, ਸਤਗੁਰੁ ਕਾਢਲੀਏ ਦੇ ਹਾਥ”
*(ਕਾਨੜਾ ਮਹਲਾ ੪)*

੩ ਸਲੋਕ ਦਾ ਭਾਵ ਏਹ ਹੈ ਕਿ ਸੰਨਯਾਸੀ ਹੋ ਜਾਓ ਜਿਸਤੋਂ ਵਾਹਗੁਰੂ ਦੀ ਪ੍ਰਾਪਤੀ ਹੋ ਜਾਵੇ.

੪ ਉੱਪਰਲੇ ਸ਼ਲੋਕ ਦਾ ਉੱਤਰ ਔਰ ਖੰਡਨ ਇਸ ਸਲੋਕ ਵਿੱਚ ਗੁਰੂ ਸਾਹਿਬ ਕਥਨ ਕਰਦੇ ਹਨ.

## (੫੧੨) ਘੁੰਗਟ (ਘੁੰਡ)

ਕੈਦੀਆਂ ਦੀ ਤਰਾਂ ਘਰਾਂ ਵਿੱਚ ਬੰਦ ਰਹਿਣਾ, ਅਰ ਘੁੰਡ ਕੱਢਣਾ, ਇਸਤ੍ਰੀਆਂ ਲਈ ਸਿੱਖਮਤ ਵਿੱਚ ਨਿਸ਼ੇਧ ਕੀਤਾਗਯਾ ਹੈ[੧].

ਆਸਾ, ਕਬੀਰ

ਰਹੁ ਰਹੁ ਰੀ ਬਹੁਰੀਆ, ਘੂੰਘਟ ਜਿਨ ਕਾਢੈ[੨],
ਅੰਤ ਕੀ ਬਾਰ ਲਹੈਗੀ ਨ ਆਢੈ[੩].
ਘੂੰਗਟ ਕਾਢਗਈ ਤੇਰੀ ਆਗੈ[੪],
ਉਨ ਕੀ ਗੈਲ ਤੋਹਿ ਜਿਨ ਲਾਗੈ.[੫]
ਘੂੰਗਟ ਕਾਢੇ ਕੀ ਇਹੈ ਬਡਾਈ, ਦਿਨ ਦਸ ਪਾਂਚ ਬਹੂ ਭਲੇ ਆਈ.[੬]

---

੧ ਹਰੀਪੁਰ ਦੇ ਰਾਜਾ ਨੇ ਜਦ ਗੁਰੁ ਅਮਰਦਾਸ ਜੀ ਦਾ ਦਰਸ਼ਨ ਰਾਣੀਆਂ ਨੂੰ ਕਰਾਉਣਾ ਚਾਹਿਆ, ਤਦ ਸਤਗੁਰਾਂ ਦਾ ਏਹ ਹੁਕਮ ਹੋਯਾ:—
ਤਬ ਸਤਗੁਰੁ ਆਯ਼ਸ ਇਮ ਕੀਨਸ, ਜਿਤਕ ਭਾਰਯਾ ਨ੍ਰਿਪਕੀ ਹੋਇ,
ਦਾਸੀ ਆਦਿ ਅਪਰ ਜੈਦਾਰਾ, ਰੰਗਦਾਰ ਅੰਬਰ ਤਜ ਸੋਇ,
ਸਭ ਸੋਂ ਕਹੋ ਸ੍ਵੇਤਕਰ ਪੋਸ਼ਿਸ਼, ਮੁਖ ਕੋ ਨਹੀਂ ਛੁਪਾਵਹਿ ਕੋਇ,
ਦਰਸਨ ਕਰ ਕਰ ਸਗਰੀ ਗਮਨੈ, ਇਸ ਪ੍ਰਕਾਰ ਕੀ ਬਨਕੈ ਸੋਇ.
*[ਗੁਰੁਪ੍ਰਤਾਪ ਸੂਰਯ, ਰਾਸਿ ੧, ਅ ੩੩]*

੨ ਹੇ ਵਹੁਟੀ, ਇਸ ਭੈੜੀ ਰਸਮ ਤੋਂ ਹਟ, ਘੂੰਗਟ ਨਾ ਕੱਢ.

੩ ਘੁੰਢ ਕੱਢੇ ਦਾ ਮੁੱਲ ਅੰਤ ਨੂੰ ਧੇਲਾ ਭੀ ਨਹੀਂ ਮਿਲਣਾ.

੪ ਪਹਿਲਾਂ ਜੋ ਇਸਤ੍ਰੀਆਂ ਵਿਦੇਸ਼ੀਆਂ ਦੀ ਨਕਲ ਅਥਵਾ ਭੈ ਕਰਕੇ ਮੂੰਹ ਢਕਦੀਆਂ ਰਹੀਆਂ ਹਨ.

੫ ਓਨਾਂ ਦੇ ਪਿੱਛੇ ਤੂੰ ਨਾ ਲੱਗ.

੬ ਹੋਰ ਕੋਈ ਲਾਭ ਨਹੀਂ, ਕੇਵਲ ਦਸ ਦਿਣ ਮੂਰਖ ਲੋਕਾਂ ਤੋਂ ਏਹ ਵਡਿਆਈ ਮਿਲਦੀ ਹੈ ਕਿ ਬਹੂ ਬੜੀ ਚੰਗੀ ਆਈ ਹੈ ਜੋ ਕਿਸੇ ਨੂੰ ਮੂੰਹ ਨਹੀਂ ਦਿਖਾਉਂਦੀ.

## (੫੧੩) ਚਕ੍ਰਾਂਕਿਤ

ਸੰਖ ਚਕ੍ਰ ਗਦਾ ਪਦਮ, ਵਿਸ਼ਨੁ ਦੇ ਚਿੰਨ੍ਹਾਂ ਦਾ ਛਾਪਾ ਤਪਾਕੇ ਜੋ ਸ਼ਰੀਰ ਪਰ ਲਾਉਂਦੇ ਹਨ ਓਹ ਚਕ੍ਰਾਂਕਿਤ ਵੈਸ਼ਨਵ ਕਹੇ ਜਾਂਦੇ ਹਨ. ਬਹੁਤ ਲੋਕ ਚੰਦਨ ਆਦਿਕ ਲੇਪ ਕਰਕੇ ਭੀ ਵਿਸ਼ਨੁ ਦੇ ਚਿੰਨ੍ਹ ਬਣਾ ਲੈਂਦੇ ਹਨ.

ਮਹਲਾ ੫, ਵਾਰ ਰਾਮਕਲੀ ੨

ਦੇਹੀ ਧੋਵੈ ਚਕ੍ਰ ਬਣਾਏ ਮਾਇਆਨੋ ਬਹੁ ਧਾਵੈ,
ਅੰਦਰ ਮੈਲ ਨ ਉਤਰੈ ਹਉਮੈ ਫਿਰ ਫਿਰ ਆਵੈਜਾਵੈ.

ਭੈਰਉ ਮਹਲਾ ੫

ਚਕ੍ਰ ਬਣਾਇ ਕਰੈ ਪਾਖੰਡ, ਝੁਰ ਝੁਰ ਪਚੈ ਜੈਸੇ ਤ੍ਰਿਅ ਰੰਡ[1].

## (੫੧੪) ਚਰਣਰਜ

ਚਰਣਧੂੜਿ ਤੋਂ ਭਾਵ ਹੈ ਕਿ ਸਾਧੁਜਨਾਂ ਦੇ ਪੈਰਾਂ ਦੀ ਖ਼ਾਕ (ਅਰਥਾਤ-ਮਹਾਂਨੰਮ੍ਰ) ਹੋਜਾਓ, ਔਰ ਜਾਤੀ ਵਰਣਾਭਿਮਾਨ ਦੇ ਸਿਰ ਮਿੱਟੀ ਪਾਓ.

ਬਿਲਾਵਲ ਮਹਲਾ ੫

ਜਨ ਚਰਰਜ[2] ਮੁਖ ਮਾਥੈ ਲਾਗੀ, ਆਸਾ ਪੂਰਨ ਅਨਤਤਰੰਗਾ[3],
ਜਨ ਪਾਰਬ੍ਰਹਮ ਜਾਂਕੀ ਨਿਰਮਲ ਮਹਿਮਾ,
ਜਨ ਕੇ ਚਰਨ ਤੀਰਥ ਕੋਟਿ ਗੰਗਾ.

---

੧ ਭਾਵ ਏਹ ਹੈ, ਪਤੀ (ਕਰਤਾਰ) ਦੇ ਵਿਯੋਗ ਕਰਕੇ ਝੁਰ ਝੁਰ ਮਰਦਾ ਹੈ. ਇਸ ਸ਼ਬਦ ਵਿਚ ਵਾਮਮਾਰਗੀ ਜੋ ਤੰਤ੍ਰਸ਼ਾਸਤ੍ਰ ਅਨੁਸਾਰ ਭੈਰਵਚਕ੍ਰ ਯੋਗਿਨੀਚਕ੍ਰ ਆਦਿਕ ਬਣਾਕੇ ਨਿੰਦਿਤ ਕਰਮ ਕਰਦੇ ਹਨ, ਉਨ੍ਹਾਂ ਦਾ ਭੀ ਖੰਡਨ ਹੈ.

੨ ਚਰਨਰਜ, ਚਰਨਧੂੜਿ.

੩ ਅਨੰਤਤਰੰਗੀ ਵਾਹਗੁਰੂ ਦੀ ਕ੍ਰਿਪਾ ਨਾਲ ਆਸਾ ਪੂਰਣ ਹੋਗਈ.

ਜਨ ਕੀ ਧੂਰਿ ਕੀਓ ਮਜਨ ਨਾਨਕ, ਜਨਮ ਜਨਮ ਕੇ ਹਰੇ ਕਲੰਗਾ[੧].

ਮਲਾਰ ਮਹਲਾ ੪

ਗੰਗਾ ਜਮੁਨਾ ਗੋਦਾਵਰੀ ਸਰਸੁਤੀ,
ਤੇ ਕਰਹਿ ਉਦਮ ਧੂਰਿ ਸਾਧੂ ਕੀ ਤਾਈ,
ਜਿਤਨੇ ਤੀਰਥ ਦੇਵੀ ਥਾਪੇ,
ਸਭ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ.

## (੫੧੫) ਚਲਾਣਾ

ਮਰਣ ਔਰ ਮ੍ਰਿਤਕ ਸੰਸਕਾਰ ਦਾ ਨਾਉਂ, ਸਿੱਖਮਤ ਵਿੱਚ ਚਲਾਣਾ ਹੈ. ਰੋਣਾ ਸਿਆਪਾ ਅਰ ਪ੍ਰੇਤਕ੍ਰਿਯਾ ਆਦਿਕ ਅਵਿਦਯਾ ਦੇ ਕਰਮ ਗੁਰੁਮਤ ਵਿੱਚ ਵਿਵਰਜਿਤ ਹਨ. ਵਾਹਗੁਰੂ ਦੇ ਭਾਣੇ ਅੰਦਰ ਪ੍ਰਸੰਨ ਰਹਿਣਾ ਔਰ ਧੀਰਜ ਨਾਲ ਸੰਬੰਧੀ ਦਾ ਵਿਯੋਗ ਸਹਾਰਣਾ ਗੁਰੁਸਿੱਖਾਂ ਦਾ ਕਰਮ ਹੈ.

(੫੧੬) ਸਿਰੀਰਾਗ ਮਹਲਾ ੧

ਰੋਵਣ ਵਾਲੇ ਜੇਤੜੇ ਸਭ ਬੰਨਹਿ ਪੰਡ ਪਰਾਲਿ[੨].

(੫੧੭) ਸਿਰੀਰਾਗ ਮਹਲਾ ੧, ਅਸਟਪਦੀ

"ਓਹੀ ਓਹੀ" ਕਿਆ ਕਰਹੁ ? ਹੈ ਹੋਸੀ ਸੋਈ,
ਤੁਮ ਰੋਵਹੁ ਗੇ ਓਸਨੋ, ਤੁਮ ਕਉ ਕਉਣ ਰੋਈ ?
ਧੰਧਾਪਿਟਹੁ ਭਾਈਹੋ, ਤੁਮ ਕੂੜਕਮਾਵਹੁ[੩],
ਓਹ[੪] ਨ ਸੁਣਈ ਕਤਹੀ, ਤੁਮ ਲੋਕਸੁਣਾਵਹੁ.

---

੧. ਕਿਲਵਿਖ. ਕਲੰਕ.

੨. ਰੋਣ ਵਾਲੇ ਪਰਾਲੀ ਦੀ ਪੰਡ ਬੰਨਦੇ ਹਨ. ਧਾਨਾਂ ਦੇ ਫੂਸ ਦਾ ਨਾਮ ਪਰਾਲੀ ਹੈ ਜੋ ਬੀਜ ਰਹਿਤ ਘਾਸ ਹੈ—ਭਾਵ ਏਹ ਹੈ ਕਿ ਰੋਣਾ ਨਿਸਫਲ ਹੈ.

੩. ਤੁਸੀਂ ਮਰੇ ਹੋਏ ਨੂੰ ਨਹੀਂ ਪਿਟਦੇ, ਕਿੰਤੁ ਆਪਣੇ ਕੰਮ ਦੇ ਹਰਜ ਨੂੰ ਪਿਟਦੇ ਹੋਂ—ਅਰ ਦਿਖਾਵੇ ਵਾਸਤੇ ਕਪਟ ਕਮਾਉਂਦੇ ਹੋਂ.

੪. ਮਰਿਆ ਹੋਯਾ ਪ੍ਰਾਣੀ.

(੫੧੮) ਵਡਹੰਸ ਮਹਲਾ ੧, ਅਲਾਹਣੀਆਂ[੧]

ਧੰਨ ਸਿਰੰਦਾ[੨] ਸਚਾਪਾਤਸਾਹ ਜਿਨ ਜਗ ਧੰਧੈ ਲਾਇਆ,
ਮੁਹਲਤ ਪੁੰਨੀ ਪਾਈਭਰੀ ਜਾਨੀਅੜਾ ਘਤ ਚਲਾਇਆ[੩],
ਜਾਨੀ ਘਤ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ,
ਕਾਇਆਂ ਹੰਸ[੪] ਥੀਆ ਵੇਛੋੜਾ ਜਾ ਦਿਨ ਪੁੰਨੇ, ਮੇਰੀ ਮਾਏ.
ਸਾਹਿਬ ਸਿਮਰਹੁ, ਮੇਰੇ ਭਾਈਹੋ, ਸਭਨਾ ਏਹੁ ਪਇਆਣਾ[੫],
ਏਥੈ ਧੰਧਾ ਕੂੜਾ ਚਾਰਦਿਹਾ ਆਗੈ ਸਰਪਰ ਜਾਣਾ,
ਆਗੇ ਸਰਪਰ ਜਾਣਾ ਜਿਉ ਮਿਹਮਾਣਾ, ਕਾਹੇ ਗਾਰਬ ਕੀਜੈ?
ਜਿਤੁ ਸੇਵਿਐ ਦਰਗਹਿ ਸੁਖ ਪਾਈਐ ਨਾਮ ਤਿਸੈ ਕਾ ਲੀਜੈ.
ਜੋ ਤਿਸੁ ਭਾਵੈ ਸੰਮ੍ਰਿਥ ਸੋ ਥੀਐ, ਹੀਲੜਾ[੬] ਏਹੁ ਸੰਸਾਰੋ,
ਜਲ ਥਲ ਮਹੀਅਲ ਰਵਰਹਿਆ ਸਾਚੜਾ ਸਿਰਜਣਹਾਰੋ,
ਸਾਚਾ ਸਿਰਜਣਹਾਰੋ ਅਲਖ ਅਪਾਰੋ, ਤਾਂਕਾ ਅੰਤ ਨ ਪਾਇਆ,
ਆਇਆ ਤਿਨ ਕਾ ਸਫਲ ਭਇਆ ਹੈ, ਇਕਮਨ ਜਿਨੀ ਧਿਆਇਆ.
ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ,

---

੧ ਮ੍ਰਿਤਪ੍ਰਾਣੀ ਦੇ ਗੁਣ ਕਰਮ ਕਹਿਕੇ ਸਿਆਪੇ ਵਿੱਚ ਜੁੜੀਆਂ ਇਸਤ੍ਰੀਆਂ ਨੂੰ ਪਿਟਾਉਣ ਲਈ ਨਾਇਣ ਜਾਂ ਮਿਰਾਸਣ ਜੋ ਕੀਰਣੇ ਪਾਉਂਦੀ ਹੈ ਉਨ੍ਹਾਂ ਦਾ ਨਾਂਉਂ "ਅਲਾਹਣੀ" ਹੈ. ਗੁਰੂ ਸਾਹਿਬ ਐਸੇ ਕੀਰਣਿਆਂ ਨੂੰ ਮਨਮੁਖਾਂ ਦਾ ਕਰਮ ਜਾਣਕੇ ਗੁਰੁਮਤ ਦਾ ਉਪਦੇਸ਼ ਕਰਦੇ ਹਨ.

੨ ਸਿਰਜਨਹਾਰ, ਕਰਤਾਰ.

੩ ਜਦ ਅਵਸਥਾ ਦੀ ਮੁਹਲਤ ਪੂਰੀ ਹੋਈ ਤਦ ਪਾਈ ਭਰੀ ਗਈ, ਔਰ ਜੀਵ ਫੜਕੇ ਤੋਰਿਆਗਯਾ. ਤੋਲਣ ਦੀ ਥਾਂ ਦਾਣੇ ਮਾਪਣ ਦਾ ਬਰਤਣ "ਪਾਈ" ਜਿਸ ਵੇਲੇ ਭਰਿਆਜਾਂਦਾ ਹੈ ਤਦ ਮੁਧਿਆਕੇ ਫੇਰ ਭਰੀਦਾ, ਹੈ, ਤੈਸੇ ਸ੍ਵਾਸ ਪੂਰੇਹੋਣ ਪਰ ਇੱਕ ਸ਼ਰੀਰ ਨੂੰ ਖਾਲੀ ਕਰਕੇ ਦੂਜੀ ਦੇਹ ਵਿੱਚ ਜੀਵ ਪ੍ਰਵੇਸ਼ ਕਰਦਾ ਹੈ.

੪ ਜੀਵਾਤਮਾ.

੫ ਪ੍ਰਸਥਾਨ. ਚਲਾਣਾ.

੬ ਬਹਾਨੇ ਬਾਜ਼.

ਵਾਲੇਵੇ[1] ਕਾਰਣ ਬਾਬਾ ਰੋਈਐ, ਰੋਵਣ ਸਗਲ ਵਿਕਾਰੋ,
ਰੋਵਣ ਸਗਲ ਵਿਕਾਰੋ ਗਾਫਲ ਸੰਸਾਰੋ, ਮਾਇਆ ਕਾਰਣ ਰੋਵੈ,
ਚੰਗਾ ਮੰਦਾ ਕਿਛ ਸੂਝੈ ਨਾਹੀ, ਇਹੁ ਤਨ ਏਵੈ ਖੋਵੈ.

(੫੧੯) ਰਾਮਕਲੀ ਮਹਲਾ ੫

ਪਵਨੈ ਮਹਿ ਪਵਨ ਸਮਾਇਆ, ਜੋਤੀ ਮਹਿ ਜੋਤ ਰਲਜਾਇਆ,
ਮਾਟੀ ਮਾਟੀ ਹੋਈ ਏਕ, ਰੋਵਣਹਾਰੇ ਕੀ ਕਵਣ ਟੇਕ.[2]
ਕਉਣ ਮੂਆ ਰੇ, ਕਵਨ ਮੂਆ?
ਬ੍ਰਹਮਗਿਆਨੀ ਮਿਲ ਕਰਹੁ ਬੀਚਾਰਾ, ਇਹਤਉ ਚਲਿਤਭਇਆ!
ਅਗਲੀ ਕਿਛੁ ਖਬਰ ਨ ਪਾਈ, ਰੋਵਨਹਾਰ ਭਿ ਊਠਸਿਧਾਈ.
ਭਰਮ ਮੋਹ ਕੇ ਬਾਂਧੇ ਬੰਧ, ਸੁਪਨ ਭਇਆ ਭਖਲਾਏ[3], ਅੰਧ.
ਇਹਤਉ ਰਚਨ ਰਚਿਆ ਕਰਤਾਰ, ਆਵਤ ਜਾਵਤ ਹੁਕਮ ਅਪਾਰ,
ਨਹਿਕੋ ਮੂਆ, ਨਹਿ ਮਰਣੈਜੋਗ, ਨਹਿ ਬਿਨਸੈ, ਅਬਿਨਾਸੀ ਹੋਗ.
ਜੋ ਇਹ ਜਾਣਉ ਸੋ ਇਹੁ ਨਾਹਿ[4], ਜਾਣਨਹਾਰੇ ਕਉ ਬਲਿ ਜਾਇ.
ਕਹੁ ਨਾਨਕ ਗੁਰੁ ਭਰਮ ਚੁਕਾਇਆ, ਨਾ ਕੋਈ ਮਰੈ ਨ ਆਵੈਜਾਇਆ.

(੫੨੦) ਮਾਰੂ ਸੋਲਹੇ, ਮਹਲਾ ੧

ਬਾਲਕ ਮਰੈ, ਬਾਲਕ ਕੀ ਲੀਲਾ—
ਕਹਿ ਕਹਿ ਰੋਵਹਿ,—"ਬਾਲ ਰੰਗੀਲਾ[5],"
ਜਿਸਕਾ ਸਾ, ਸੋ ਤਿਨਹੀ ਲੀਆ[6], ਭੂਲਾ ਰੋਵਣਹਾਰਾ ਹੇ.

---

੧ ਧਨ. ਸੰਪਦਾ.
੨ ਬੁਨਿਆਦ. ਮੂਲ.
੩ ਬਕਬਾਦ ਕਰਦਾ ਹੈ. ਬੁੜਬੁੜਾਂਉਂਦਾ ਹੈ.
੪ ਤੁਸੀਂ ਜੋ ਜਾਣਦੇ ਹੋਂ ਕਿ ਜੀਵ ਮਰਦਾ ਹੈ ਔਰ ਪੰਚ ਭੌਤਕ ਹੈ, ਸੋ ਨਹੀਂ.
੫ ਮਾਂ ਬਾਪ ਏਹ ਕਹਿਕੇ ਕਿ ਸਾਡਾ ਬਾਲਕ ਬਡਾ ਰੰਗੀਲਾ ਸੀ, ਰੋਂਦੇ ਹਨ.
੬ "ਜਿਸਕੀ ਵਸਤੁ ਤਿਸ ਆਗੈ ਰਾਖੈ, ਪ੍ਰਭੁ ਕੀ ਆਗਿਆ ਮਾਨੈ ਮਾਥੈ."
(ਸੁਖਮਨੀ)

(੫੨੧) ਕਰਤਾਰ ਦੇ ਭਾਣੇ ਅੰਦਰ ਪ੍ਰਸੰਨ ਰਹਿਣਾ ਅਰ ਗੁਰੁ-ਬਾਣੀ ਦੇ ਅਭ੍ਯਾਸ ਦ੍ਵਾਰਾ ਮਨ ਸ਼ਾਂਤ ਰੱਖਣਾ ਗੁਰੁ ਸਿੱਖਾਂ ਦਾ ਕਰਮ ਹੈ.

ਗਉੜੀ, ਸੁਖਮਨੀ ਮਃ ੫

ਜੋਕਿਛੁ ਕਰੈ ਸੋਈ ਸੁਖਮਾਨ, ਭੂਲਾ ਕਾਹੇ ਫਿਰਹਿ ਅਜਾਨ?
ਕਉਨ ਵਸਤੁ ਆਈ ਤੇਰੈ ਸੰਗ? ਲਪਟ ਰਹਿਓ ਰਸਲੋਭੀ ਪਤੰਗ.

ਆਸਾ ਮਹਲਾ ੩

ਭਾਣਾ ਮੰਨੇ ਸਦਾਸੁਖ ਹੋਇ, ਨਾਨਕ ਸਚ ਸਮਾਵੈ ਸੋਇ.

ਸਲੋਕ ਮਹਲਾ ੯

ਰਾਮ ਗਇਓ ਰਾਵਨ ਗਇਓ ਜਾਂਕੋ ਬਹੁ ਪਰਵਾਰ,
ਕਹੁ ਨਾਨਕ ਥਿਰ ਕਛੁ ਨਹੀ ਸੁਪਨੇ ਜਿਉ ਸੰਸਾਰ.
ਚਿੰਤਾ ਤਾਂਕੀ ਕੀਜੀਐ ਜੋ ਅਨਹੋਨੀ ਹੋਇ,
ਇਹੁ ਮਾਰਗ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ.
ਜੋ ਉਪਜਿਓ ਸੋ ਬਿਨਸ ਹੈ ਪਰੋ[1], ਆਜ ਕੈ ਕਾਲ,
ਨਾਨਕ ਹਰਿਗੁਨ ਗਾਇਲੇ ਛਾਡ ਸਗਲ ਜੰਜਾਲ.

(੫੨੨) ਬਹੁਤ ਧਨ ਖਰਚਕੇ ਵਿਮਾਨ ਕੱਢਣਾ ਅਰ ਨਿਰ-ਰਥਕ ਧਨ ਖੋਣਾ ਗੁਰੁਮਤ ਵਿੱਚ ਨਿੰਦਿਤ ਹੈ.

ਗਉੜੀ ਮਹਲਾ ੫

ਕਵਨ ਅਰਥ ਮਿਰਤਕ ਸੀਂਗਾਰ?

ਗਉੜੀ ਮਹਲਾ ੫ ਅਸਟਪਦੀ

ਜਿਉ ਮਿਰਤਕ ਮਿਥਿਆ ਸੀਂਗਾਰ.

ਮਹਲਾ ੫, ਭੈਰਉ ਕਬੀਰ

ਜੇ ਮਿਰਤਕ ਕਉ ਚੰਦਨ ਚੜ੍ਹਾਵੈ, ਉਸ ਤੇ ਕਹਹੁ ਕਵਨ ਫਲ ਪਾਵੈ ?

---

੧ ਪਰਸੋਂ.

(੫੨੩) ਮੁਰਦੇ ਨੂੰ ਫੂਕਣ ਕਰਕੇ ਸ਼ੁਭਗਤਿ ਪ੍ਰਾਪਤ ਹੁੰਦੀ ਹੈ, ਏਹ ਵਿਸ਼੍ਵਾਸ ਸਿੱਖਾਂ ਦਾ ਨਹੀਂ, ਕੇਵਲ ਸਿਹਤ ਦੇ ਨਿਯਮ ਨੂੰ ਮੁਖ ਰੱਖਕੇ ਸਸਕਾਰਣਾ ਉੱਤਮ ਸਮਝਿਆਗਯਾ ਹੈ.

ਸੋਰਠ ਮਹਲਾ ੫

ਊਡ ਜਾਇਗੋ ਧੂਮਬਾਦਰੋ, ਇਕ ਭਾਜਹੁ[੧] ਰਾਮ ਸਨੇਹੀ.
ਤੀਨ ਸੰਙਿਆ ਕਰ ਦੇਹੀ ਕੀਨੀ, ਜਲ ਕੂਕਰ ਭਸਮੇਹੀ[੨].

ਮਹਲਾ ੩, ਵਾਰ ਸੋਰਠ

ਇਕ ਦਝਹਿ[੩], ਇਕ ਦਬੀਅਹਿ[੪], ਇਕਨਾ ਕੁਤੇ ਖਾਹਿ[੫],
ਇਕ ਪਾਣੀ ਵਿਚ ਉਸਟੀਅਹਿ[੬], ਇਕ ਭੀਫਿਰ ਹਸਣ ਪਾਹਿ[੭],
ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ[੮].

---

੧ ਭਜੋ. ਸੇਵਨ ਕਰੋ.

੨ ਤਿੰਨ ਪ੍ਰਕਾਰ (ਸੰਗ੍ਯਾ) ਕਰਕੇ ਮ੍ਰਿਤਦੇਹ ਦੀ ਅੰਤਮਕ੍ਰਿਯਾ ਕੀਤੀਜਾਂਦੀ ਹੈ, ਜਲ ਪ੍ਰਵਾਹ, ਪਸ਼ੂ ਪੰਖੀਆਂ ਨੂੰ ਖਵਾ ਦੇਣਾ, ਔਰ ਭਸਮ ਕਰ ਦੇਣਾ.

੩ ਹਿੰਦੂ ਆਦਿਕ.

੪ ਮੁਸਲਮਾਨ ਈਸਾਈ ਸੰਨ੍ਯਾਸੀ ਆਦਿਕ.

੫ ਯੂਨਾਨ ਵਿੱਚ ਪਹਿਲਾਂ ਕੁੱਤਿਆਂ ਅੱਗੇ ਮੁਰਦੇ ਸਿੱਟਣ ਦਾ ਰਿਵਾਜ ਸੀ, ਹੁਣ ਭੀ ਕਈ ਸਾਧੂ ਆਪਣੀ ਮ੍ਰਿਤਦੇਹ ਮਾਂਸਾਹਾਰੀ ਜੀਵਾਂ ਨੂੰ ਖਵਾਉਣਾ ਪੁੰਨ ਸਮਝਦੇ ਹਨ.

੬ ਗੰਗਾ ਆਦਿਕ ਨਦੀਆਂ ਵਿੱਚ ਔਰ ਸਮੁਦ੍ਰ ਪ੍ਰਵਾਹ ਕੀਤੇ ਜਾਂਦੇ ਹਨ.

੭ ਔਰ ਪਾਰਸੀ ਦਖਮੇਂ (ਹੱਸਣ) ਵਿੱਚ ਪਾਦਿੰਦੇ ਹਨ, ਪਾਰਸੀ ਅਗਨੀ ਨੂੰ ਪਵਿਤ੍ਰ ਜਾਣਦੇ ਹਨ ਔਰ ਮੁਰਦੇ ਨੂੰ ਛੁਹਾਉਣਾ ਮਹਾਂ ਪਾਪ ਸਮਝਦੇ ਹਨ, ਓਹ ਮ੍ਰਿਤਦੇਹ ਨੂੰ ਗਿਰਝ ਆਦਿਕ ਮਾਂਸਾਹਾਰੀ ਜੀਵਾਂ ਦੇ ਖਾਣਲਈ ਇੱਕ ਹਾਤੇ (Tower of Silence) ਵਿੱਚ ਰੱਖਆਉਂਦੇ ਹਨ.

੮. ਗੁਰੁ ਸਾਹਿਬ ਕਥਨ ਕਰਦੇ ਹਨ ਕਿ ਏਸ ਗੱਲ ਦਾ ਉਨ੍ਹਾਂ ਨੂੰ ਪਤਾ ਨਹੀਂ ਲਗਦਾ ਕਿ ਫੂਕਣ ਦੱਬਣ ਜਲਪ੍ਰਵਾਹ ਆਦਿਕ ਨਾਲ ਜੀਵ ਕਿਸ ਜਗਾ ਜਾਕੇ ਕਿਸ ਗਤੀ ਨੂੰ ਪ੍ਰਾਪਤ ਹੁੰਦਾ ਹੈ.

### (੫੨੪) ਗੁਰੁਮਤ ਵਿੱਚ ਤਿਲਾਂਜੁਲੀ ਵਿਧਾਨ ਨਹੀਂ.

ਮਾਰੂ ਮਹਲਾ ੫, ਅੰਜੁਲੀਆਂ[੧]

ਸੰਜੋਗ ਵਿਜੋਗ ਧੁਰਹੁਹੀ ਹੂਆ, ਪੰਚਧਾਤੁ ਕਰ ਪੁਤਲਾ ਕੀਆ,
ਸਾਹੈ ਕੈ ਫੁਰਮਾਇੜੈ ਜੀ, ਦੇਹੀ ਵਿਚ ਜੀਉ ਆਇਪਇਆ.
ਜਿਥੈ ਅਗਨਿ ਭਖੈ ਭੜਹਾਰੇ[੨], ਊਰਧਮੁਖ ਮਹਾਂ ਗੁਬਾਰੇ,
ਸਾਸ ਸਾਸ ਸਮਾਲੈ ਸੋਈ, ਓਥੈ ਖਸਮ ਛਡਾਇ ਲਇਆ.
ਮਿਹਰਬਾਨ ਰਖਲਇਅਨ ਆਪੇ, ਜੀਅਜੰਤ ਸਭ ਤਿਸ ਕੇ ਥਾਪੇ,
ਜਨਮਪਦਾਰਥ ਜਿਣਚਲਿਆ ਨਾਨਕ, ਆਇਆ ਸੋ ਪਰਵਾਣ ਥੀਆ.

ਮਾਰੂ ਮਹਲਾ ੫, ਅੰਜੁਲੀਆਂ

ਬਿਰਖੈ ਹੇਠ ਸਭ ਜੰਤੁ ਇਕਠੇ[੩], ਇਕ ਤਤੇ[੪], ਇਕ ਬੋਲਨ ਮਿਠੇ,
ਅਸਤ ਉਦੋਤ ਭਇਆ ਉਠਚਲੇ, ਜਿਉਜਿਉ ਅਉਧਿ ਵਿਹਾਣੀਆ.
ਪਾਪ ਕਰੇਂਦੜ ਸਰਪਰ ਮੁਠੇ, ਅਜਰਾਈਲ[੫] ਫੜੇ ਫੜ ਕੁਠੇ,
ਦੋਜਕ ਪਾਏ ਸਿਰਜਣਹਾਰੇ, ਲੇਖਾ ਮੰਗੈ ਬਾਣੀਆ[੬].
ਸੰਗ ਨ ਕੋਈ ਭਈਆ ਬੇਬਾ, ਮਾਲ ਜੋਬਨ ਧਨ ਛੋਡ ਵਵੇਸਾ,
ਕਰਣ ਕਰੀਮ ਨ ਜਾਤੋ ਕਰਤਾ, ਤਿਲ ਪੀੜੇ ਜਿਉ ਘਾਣੀਆ.
ਖੁਸ ਖੁਸ ਲੈਦਾ ਵਸਤੁ ਪਰਾਈ, ਵੇਖੈ ਸੁਣੈ ਤੇਰੇ ਨਾਲ ਖੁਦਾਈ,

---

੧ ਦਾਹ ਪਿੱਛੋਂ ਪ੍ਰੇਤ ਨੂੰ (ਤਿਲ ਆਦਿਕ ਪਦਾਰਥਾਂ ਨਾਲ ਮਿਲੀ ਹੋਈ ਪਾਣੀ ਦੀ ਚੁਲੀ) ਤਿਲਾਂਜੁਲੀ ਦਿੱਤੀਜਾਂਦੀ ਹੈ. ਗੁਰੁ ਸਾਹਿਬ ਇਸ ਕ੍ਰਿਯਾ ਨੂੰ ਭਰਮਰੂਪ ਮੰਨਕੇ ਅੰਜੁਲੀਆਂ ਦ੍ਵਾਰਾ ਉੱਤਮ ਉਪਦੇਸ਼ ਦਿੰਦੇ ਹਨ.

੨ ਮਹਾਂ ਪ੍ਰਜ੍ਵਲਿਤ.

੩ ਸੰਸਾਰ ਨੂੰ ਬਿਰਛ ਔਰ ਜੀਵਾਂ ਨੂੰ ਪੰਛੀਆਂ ਦਾ ਦ੍ਰਿਸ਼ਟਾਂਤ ਦਿੱਤਾ ਹੈ.

੪ ਕੌੜਾ.

੫ ਮਲਕੁਲਮੌਤ. ਕੁਰਾਨ ਮਤ ਅਨੁਸਾਰ ਗੁਰੁਬਾਨੀ ਵਿੱਚ ਅਜਰਾਈਲ ਫ਼ਰਿਸ਼ਤਾ ਨਹੀਂ ਮੰਨਿਆਂ, ਕਿੰਤੂ ਯਮਦੂਤ ਪਦ ਦੀ ਥਾਂ ਏਹ ਪਦ ਕਈ ਜਗਾ ਆਯਾ ਹੈ.

੬ ਧਰਮਰਾਜ.

ਦੁਨੀਆਲਬ ਪਾਇਆ ਖਾਤ ਅੰਦਰ, ਅਗਲੀਗਲ ਨ ਜਾਣੀਆ !
ਜਮ ਜਮ ਮਰੈ, ਮਰੈ ਫਿਰ ਜੰਮੈ, ਬਹੁਤ ਸਜਾਇ ਪਇਆ ਦੇਸਲੰਮੈ,
ਜਿਨ ਕੀਤਾ ਤਿਸੈ ਨ ਜਾਣੀ ਅੰਧਾ, ਤਾ ਦੁਖ ਸਹੈ ਪਰਾਣੀਆ.
ਖਾਲਕ ਥਾਵਹੁ ਭੁਲਾ ਮੁਠਾ, ਦੁਨੀਆ ਖੇਲ ਬੁਰਾ ਰੁਠ ਤੁਠਾ[1],
ਸਿਦਕ ਸਬੂਰੀ ਸੰਤ ਨ ਮਿਲਿਓ, ਵਤੈ ਆਪਣਭਾਣੀਆ[2].
ਮਉਲਾ ਖੇਲਕਰੈ ਸਭ ਆਪੇ, ਇਕ ਕਢੇ ਇਕ ਲਹਿਰ ਵਿਆਪੇ.
ਜਿਉ ਨਚਾਏ ਤਿਉ ਤਿਉ ਨਚਨ, ਸਿਰ ਸਿਰ ਕਿਰਤ ਵਿਹਾਣੀਆ.
ਮਿਹਰ ਕਰੇ ਤਾਂ ਖਸਮ ਧਿਆਈ, ਸੰਤਾਂ ਸੰਗਤ ਨਰਕ ਨ ਪਾਈ,
ਅੰਮ੍ਰਿਤਨਾਮ ਦਾਨ ਨਾਨਕ ਕਉ, ਗੁਣਗੀਤਾ[3] ਨਿਤ ਵਖਾਣੀਆ.

(੫੨੫) ਅਗ੍ਯਾਨੀ ਲੋਕ ਮਰੇ ਪ੍ਰਾਣੀ ਨਮਿੱਤ ਗਰੁੜ ਨਾਸਿਕੇਤ ਆਦਿਕ ਦੀ ਕਥਾ ਕਰਵਾਉਂਦੇ ਹਨ, ਜਿਸ ਵਿੱਚ ਭਯਾਨਕ ਯਮਮਾਰਗ ਅਰ ਯਮਲੋਕ ਦਾ ਵਰਣਨ ਹੈ, ਔਰ ਪ੍ਰੇਤ ਨੂੰ ਅੰਨ ਜਲ ਵਸਤ੍ਰ ਦੀਵਾ ਆਦਿਕ ਸਾਮਗ੍ਰੀ ਪਹੁਚਾਉਣ ਦੇ ਉਪਾਯ ਦੱਸੇ ਹਨ.

ਗੁਰੂ ਸਾਹਿਬ ਇਨ੍ਹਾਂ ਅਵਿਦ੍ਯਾ ਕਰਮਾਂ ਦਾ ਨਿਸ਼ੇਧ ਕਰਕੇ ਗੁਰੁਮਤ ਦੀ ਸਿਖ੍ਯਾ ਦਿੰਦੇ ਹਨ.

ਗੂਜਰੀ ਮਹਲਾ ੩

ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ,
ਹਰਿ ਕੀ ਸੇਵਾ ਤੇ ਮਨਹੁਚਿੰਦਿਆ ਫਲ ਪਾਈਐ,
ਦੂਜੀ ਸੇਵਾ ਜਨਮ ਬਿਰਥਾ ਜਾਇ ਜੀ.
ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ.

---

੧. ਹਰਖ. ਸ਼ੋਕ.
੨. ਆਪਣੀ ਮਰਜ਼ੀ ਅਨੁਸਾਰ ਚਲਦਾ ਹੈ.
੩. ਗੁਣ ਛੰਦ. ਕਰਤਾਰਦੀ ਮਹਿਮਾ ਦੇ ਪਦ.

ਹਰਿ ਮੇਰਾ ਸਿੰਮ੍ਰਿਤ, ਹਰਿ ਮੇਰਾ ਸਾਸਤ੍ਰ,
ਹਰਿ ਮੇਰਾ ਬੰਧਪ, ਹਰਿ ਮੇਰਾ ਭਾਈ,
ਹਰਿ ਕੀ ਮੈ ਭੂਖ ਲਾਗੈ, ਹਰਿਨਾਮ ਮੇਰਾ ਮਨ ਤ੍ਰਿਪਤੈ,
ਹਰਿ ਮੇਰਾ ਸਾਕ ਅੰਤ ਹੋਇ ਸਖਾਈ.
ਹਰਿ ਬਿਨ ਹੋਰ ਰਾਸ ਕੂੜੀ ਹੈ, ਚਲਦਿਆ ਨਾਲ ਨ ਜਾਈ,
ਹਰਿ ਮੇਰਾ ਧਨ ਮੇਰੈ ਸਾਥ ਚਾਲੈ, ਜਹਾ ਹਉ ਜਾਉ ਤਹਿ ਜਾਈ.
ਸੋ ਝੂਠਾ ਜੋ ਝੂਠੇ ਲਾਗੈ, ਝੂਠੇਕਰਮ ਕਮਾਈ,
ਕਹੈ ਨਾਨਕ ਹਰਿ ਕਾ ਭਾਣਾ ਹੋਆ, ਕਹਿਣਾ ਕਿਛੂ ਨ ਜਾਈ[੧].

ਗਉੜੀ ਸੁਖਮਨੀ, ਮਹਲਾ ੫

ਜਹਿ ਮਾਤ ਪਿਤਾ ਸੁਤ ਮੀਤ ਨ ਭਾਈ,
ਮਨ, ਊਹਾਂ ਨਾਮ ਤੇਰੈ ਸੰਗ ਸਹਾਈ.
ਜਹਿ ਮਹਾ ਭਇਆਨ ਦੂਤਜਮ ਦਲੈ,
ਤਹਿ ਕੇਵਲ ਨਾਮ ਸੰਗ ਤੇਰੈ ਚਲੈ.
ਜਹਿ ਮੁਸਕਲ ਹੋਵੈ ਅਤਿਭਾਰੀ,
ਹਰਿ ਕੋ ਨਾਮ ਖਿਨਮਾਹਿ ਉਧਾਰੀ.
ਜਿਹ ਮਾਰਗ ਇਹੁ ਜਾਤ ਇਕੇਲਾ,
ਤਹਿ ਹਰਿ ਕਾ ਨਾਮ ਸੰਗ ਹੋਤ ਸੁਹੇਲਾ.
ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ,
ਹਰਿ ਕਾ ਨਾਮ ਊਹਾ ਸੰਗ ਤੋਸਾ.
ਜਿਹ ਪੈਡੇ ਮਹਾ ਅੰਧਗੁਬਾਰਾ, ਹਰਿ ਕਾ ਨਾਮ ਸੰਗ ਉਜੀਆਰਾ.

---

੧ ਏਸ ਸ਼ਬਦ ਨੂੰ ਪੜ੍ਹਕੇ ਓਨਾਂ ਨੂੰ ਲੱਜਾ ਕਰਣੀ ਚਾਹੀਏ, ਜੋ "ਸੱਦ" ਦੀ ਤੁਕਾਂ ਦਾ ਅਰਥ ਕਰਦੇ ਹਨ ਕਿ ਗੁਰੂ ਅਮਰਦਾਸ ਸਾਹਿਬ ਨੇ ਗਰੁੜ ਪੁਰਾਣ ਅਨੁਸਾਰ ਚਲਾਣੇ ਦੀ ਰੀਤ ਕਰਣੀ ਕਹੀ ਹੈ.

ਜਹਾਂ ਪੰਥ ਤੇਰਾ ਕੋ ਨ ਸਿਞਾਨੂੰ
ਹਰਿ ਕਾ ਨਾਮ ਤਹਾ ਨਾਲ ਪਛਾਨੂੰ,
ਜਹਿ ਮਹਾਂ ਭਇਆਨ ਤਪਤ ਬਹੁ ਘਾਮ,
ਤਹਿ ਹਰਿ ਕੇ ਨਾਮ ਕੀ ਤੁਮ ਊਪਰ ਛਾਮ,
ਜਹਾਂ ਤ੍ਰਿਖਾ, ਮਨ, ਤੁਝ ਆਕਰਖੈ[1],
ਤਹਿ ਨਾਨਕ ਹਰਿ ਹਰਿ ਅੰਮ੍ਰਿਤ ਬਰਖੈ.

(੫੨੬) ਆਸਾ ਮਹਲਾ ੧

ਪਿੰਡ ਪਤਲ ਮੇਰੀ ਕੇਸਉ, ਕਿਰਿਆ ਸਚਨਾਮ ਕਰਤਾਰ[2],
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰ[3].
ਗੰਗ ਬਨਾਰਸ ਸਿਫਤ ਤੁਮਾਰੀ ਨਾਵੈ ਆਤਮਰਾਉ[4],
ਸਚਾਨਾਵਣ ਤਾਂ ਥੀਐ ਜਾ ਅਹਿਨਿਸ ਲਾਗੈ ਭਾਉ[5].
ਇਕ ਲੋਕੀ ਹੋਰ ਛਮਛਰੀ, ਬ੍ਰਹਮਣ ਵਟ ਪਿੰਡ ਖਾਇ[6],
ਨਾਨਕ ਪਿੰਡ ਬਖਸੀਸ ਕਾ ਕਬਹੂੰ ਨਿਖੂਟਸ ਨਾਹਿ[7].

---

੧ ਦੁਖ ਦਿੰਦੀ ਹੈ. ਰਗਾਂ ਖ਼ੁਸ਼ਕ ਕਰਦੀ ਹੈ.
੨ ਕਰਤਾਰ ਦਾ ਸਤਿਨਾਮੁ ਜਪਣਾ ਹੀ ਮੇਰੇ ਵਾਸਤੇ ਪਿੰਡ ਪੱਤਲ ਆਦਿਕ ਸਭ ਪਿਤ੍ਰਿਯਗਯ ਹੈ.
੩ ਸਾਰੀ ਅਵਸਥਾ ਅਰ ਦੋਹਾਂ ਲੋਕਾਂ ਵਿੱਚ ਨਾਮਹੀ ਮੇਰਾ ਆਧਾਰ ਹੈ.
੪ ਹੇ ਵਾਹਗੁਰੂ! ਤੇਰੀ ਮਹਿਮਾ ਮੇਰੇ ਲਈ ਗੰਗਾ ਅਰ ਕਾਸ਼ੀ ਹੈ, ਜਿਸ ਵਿੱਚ ਅੰਤਹਿਕਰਣ ਸਨਾਨ ਕਰਰਹਿਆ ਹੈ.
੫ ਸੱਚਾ ਸਨਾਨ ਤਦਹੀ ਹੁੰਦਾ ਹੈ, ਜੇ ਰਾਤ ਦਿਨ ਕਰਤਾਰ ਵਿੱਚ ਲਿਵ ਲੱਗੀਰਹੇ.
੬ ਇੱਕ ਪਿੰਡ (ਲੋਕੀ) ਦੇਵਤਿਆਂ ਨਮਿੱਤ ਦਿੱਤੇ ਜਾਂਦੇ ਹਨ, ਅਰ ਦੂਜੇ (ਛਮਛਰੀ) ਪਿਤਰਾਂ ਨੂੰ, (ਪਰ ਦੋਹਾਂ ਨੂੰ ਕੁਛ ਨਹੀਂ ਮਿਲਦਾ). ਬ੍ਰਾਹਮਣ ਪਿੰਡ ਵੱਟਕੇ ਆਪਹੀ ਸ਼੍ਰਾਧ ਦਾ ਭੋਜਨ ਛਕਜਾਂਦਾ ਹੈ.
੭ ਗੁਰੁ ਸਾਹਿਬ ਕਥਨ ਕਰਦੇ ਹਨ ਜਿਨਾਂ ਨੂੰ ਵਾਹਗੁਰੂ ਦੀ ਬਖਸ਼ਿਸ਼ ਕਰਕੇ ਸੱਚਾਪਿੰਡ ਪ੍ਰਾਪਤ ਹੋਯਾ ਹੈ ਓਹ ਨਿੱਤ ਤ੍ਰਿਪਤ ਹਨ.

ਬਿਲਾਵਲ ਮਹਲਾ ੫

ਹਰਿ ਹਰਿ ਨਾਮ ਜਪਤ ਨਰ ਜੀਵੇ, ਮਰ ਖੁਆਰ ਸਾਕਤਨਰ ਥੀਵੇ.
ਰਾਮਨਾਮ ਹੋਆ ਰਖਵਾਰਾ, ਝਖਮਾਰਉ ਸਾਕਤ ਵੇਚਾਰਾ[1],
ਨਿੰਦਾ ਕਰ ਕਰ ਪਚਹਿ ਘਨੇਰੇ, ਮਿਰਤਕ ਫਾਸਿ ਗਲੇ ਸਿਰ ਪੈਰੇ.
ਕਹੁ ਨਾਨਕ ਜਪਹਿ ਜਨ ਨਾਮ, ਤਾਕੈ ਨਿਕਟ ਨ ਆਵੈ ਜਾਮ[2].

(੫੨੭) ਪ੍ਰੇਤ ਨੂੰ ਯਮਮਾਰਗ ਵਿੱਚ ਚਾਨਣਾ ਦਿਖਾਉਣ ਵਾਸਤੇ ਪ੍ਰਾਣੀ ਦੇ ਮਰਣ ਵੇਲੇ ਅਰ ਪਿੱਛੋਂ ਕਈ ਦਿਨ ਤੀਕ ਦੀਵਾ ਮਚਾਉਂਦੇ ਹਨ, ਜਿਸ ਨੂੰ ਗੁਰੂ ਸਾਹਿਬ ਮੂਰਖਤਾ ਦੀ ਲੀਲਾ ਜਾਣਦੇ ਹਨ, ਔਰ ਸਾਨੂੰ ਸ੍ਰੇਸ਼ਟ ਦੀਪਕ ਦਾ ਉਪਦੇਸ਼ ਦਿੰਦੇ ਹਨ.

ਮਹਲਾ ੩, ਵਾਰ ਸਿਰੀਰਾਗ

ਗੁਰੁਪੂਰੈ ਹਰਿਨਾਮ ਦਿੜਾਇਆ, ਤਿਨ ਵਿਚਹੁ ਭਰਮ[3] ਚੁਕਾਇਆ,
ਰਾਮਨਾਮ ਹਰਿਕੀਰਤਿ ਗਾਈ, ਕਰ ਚਾਨਣ ਮਗ ਦਿਖਾਇਆ,
ਗੁਰੁਮਤੀ ਜਮ ਜੋਹ ਨ ਸਾਕੈ, ਸਾਚੈ ਨਾਮ ਸਮਾਇਆ.

ਆਸਾ ਮਹਲਾ ੧

ਦੀਵਾ ਮੇਰਾ ਏਕ ਨਾਮ, ਦੁਖ ਵਿਚ ਪਾਇਆ ਤੇਲ[4],
ਉਨ ਚਾਨਣ ਓਹ ਸੋਖਿਆ, ਚੂਕਾ ਜਮ ਸਿਉ ਮੇਲ[5].

---

੧ ਸ਼ਾਕਤਾਂ ਦੇ ਬਕਣ ਦੀ ਕੁਛ ਪਰਵਾਹ ਨਹੀਂ ਕਰਣੀ ਚਾਹੀਯੇ. ਜੋ ਲੋਕਲਾਜ ਵਿੱਚ ਫਸਕੇ ਗੁਰੁਰੀਤੀ ਤਯਾਗਦੇ ਹਨ, ਓਹ ਮਹਾਂ ਕਾਯਰ ਹਨ.

੨ ਯਮ.

੩ ਭ੍ਰਮ ਅੰਧੇਰਾ.

੪ ਇਕ ਕਰਤਾਰ ਦਾ ਨਾਂਉਂ ਮੇਰਾ ਦੀਵਾ ਹੈ, ਜਿਸ ਵਿੱਚ ਦੁਖਾਂ ਨੂੰ ਤੇਲ ਦੀ ਥਾਂ ਪਾਯਾ ਹੈ.

੫ ਜਿਨ੍ਹਾਂ ਨੇ ਏਹ ਦੀਵਾ ਜਾਲਿਆ ਹੈ ਓਨ੍ਹਾਂ ਨੂੰ ਗਯਾਨ ਦਾ ਚਾਨਣਾ ਹੋਯਾ ਹੈ, ਔਰ ਦੁਖ ਜਲਗਏ ਹਨ, ਐਸੇ ਪੁਰਸ਼ਾਂ ਦਾ ਜਮ ਨਾਲ ਮੇਲ ਨਹੀਂ ਹੁੰਦਾ.

ਬਿਲਾਵਲ ਮਹਲਾ, ੫

ਸਤਗੁਰੁ ਸਬਦ ਉਜਾਰੋ ਦੀਪਾ,
ਬਿਨਸਿਓ ਅੰਧਕਾਰ ਤਿਹ ਮੰਦਰ, ਰਤਨ ਕੋਠੜੀ ਖੁਲੀ ਅਨੂਪਾ.

ਰਾਮਕਲੀ ਮਹਲਾ ੧[1].

ਸੁਰਤੀ ਸੁਰਤ[2] ਰਲਾਈਐ ਏਤੁ, ਤਨ ਕਰ ਤੁਲਹਾ ਲੰਘਹਿ ਜੇਤੁ,
ਅੰਤਰ ਭਾਹਿ[3] ਤਿਸੈ ਤੂੰ ਰਖ, ਅਹਿਨਿਸ ਦੀਵਾ ਬਲੈ ਅਥਕ[4].
ਐਸਾ ਦੀਵਾ ਨੀਰਤਰਾਇ, ਜਿਤ ਦੀਵੈ ਸਭ ਸੋਝੀ ਪਾਇ.
ਹਛੀ ਮਿਟੀ ਸੋਝੀ ਹੋਇ[5], ਤਾਂਕਾ ਕੀਆ ਮਾਨੈ ਸੋਇ.
ਕਰਣੀ ਤੇ ਕਰ ਚਕਹੁ ਢਾਲ[6], ਐਥੈ ਓਥੈ ਨਿਬਹੀ ਨਾਲ.
ਡੋਲੈ ਵਾਉ ਨ ਵਡਾ ਹੋਇ[7]. ਜਾਪੈ ਜਿਉ ਸਿੰਘਾਸਣ ਲੋਇ[8].
ਖਤ੍ਰੀ ਬ੍ਰਾਹਮਣ ਸੂਦ ਕਿ ਵੈਸ, ਨਿਰਤ ਨ ਪਾਈਆ ਗਣੀ ਸਹੰਸ[9],
ਐਸਾ ਦੀਵਾ ਬਾਲੈ ਕੋਇ, ਨਾਨਕ ਸੋ ਪਾਰੰਗਤ[10] ਹੋਇ.

---

੧ ਜੋ ਕੱਤਕ ਦੇ ਮਹੀਨੇ ਅਰ ਸਾਂਝੀ ਦੇਵੀ ਦੇ ਜਲਪ੍ਰਵਾਹ ਕਰਣ ਸਮੇਂ ਤੁਲਹੇ ਪਰ ਦੀਵਾ ਰੱਖਕੇ ਜਲ ਉੱਤੇ ਤਰਾਉਂਦੇ ਹਨ, ਇਸ ਸ਼ਬਦ ਵਿੱਚ ਉਨ੍ਹਾਂ ਨੂੰ ਸ਼ੁਭ ਸਿੱਖਿਆ ਹੈ.

੨ ਕਰਤਾਰ (ਸੁਰਤੀ) ਵਿੱਚ ਆਪਣੀ ਸੁਰਤ.

੩ ਗ੍ਯਾਨਅਗਨੀ.

੪ ਅਖੰਡ, ਬਿਨਾ ਬੁਝੇ.

੫ ਭਲੀ ਸਮਝ ਦਾ ਹੋਣਾ, ਦੀਵੇ ਦੀ ਠੂਠੀ ਬਣਾਉਣ ਲਈ ਚੰਗੀ ਮਿੱਟੀ ਹੈ.

੬ ਅਮਲ ਕਰਣਾ, ਘੁਮਿਆਰ ਦੇ ਚੱਕ ਉੱਤੇ ਢਾਲਣਾ ਹੈ.

੭ ਇਸਤ੍ਰੀਆਂ ਦੀਵੇ ਬੁਝਣ ਨੂੰ ਵੱਡਾ ਹੋਣਾ ਕਹਿੰਦੀਆਂ ਹਨ. ਬੁਝਾਉਣ ਪਦ ਨੂੰ ਅਪਸਗਨ ਸਮਝਦੀਆਂ ਹਨ.

੮ ਜਿਸ ਦੀਵੇ ਦੀ ਲੋ (ਪ੍ਰਕਾਸ਼) ਨਾਲ ਅੰਤਹਕਰਣ ਰੂਪੀ ਸਿੰਘਾਸਣ ਉੱਤੇ ਕਰਤਾਰ ਦਾ ਦਰਸ਼ਨ ਹੁੰਦਾ ਹੈ.

੯ ਸੰਸਾਰ ਦੀ ਹੋਰ ਜਾਤਾਂ ਦਾ ਮੈ ਨਿਰਣਾ ਨਹੀਂ ਕਰ ਸਕਦਾ ਜੋ ਗਿਣਤੀ ਵਿੱਚ ਹਜ਼ਾਰਾਂ ਹਨ.

੧੦ ਮੁਕਤ. ਪਾਰਗਾਮੀ.

(੫੨੮) ਮਰੇਹੋਏ ਪਿਤਰਾਂ ਨੂੰ ਤ੍ਰਿਪਤ ਔਰ ਪ੍ਰਸੰਨ ਕਰਣ ਵਾਸਤੇ ਜੋ ਅੰਨ ਵਸਤ੍ਰ ਆਦਿਕ ਸਾਮਗ੍ਰੀ ਦਿੱਤੀਜਾਂਦੀ ਹੈ, ਪੁਰਾਣ ਮਤ ਅਨੁਸਾਰ ਉਸ ਦਾ ਨਾਉਂ ਸ਼੍ਰੱਧ ਹੈ[੧], ਜਿਸ ਦੇ ਮੁੱਖ ਤਿੰਨ ਭੇਦ ਹਨ—ਖਿਆਹੀ, ਪਾਰਬਣ ਅਰ ਮਹਾਲਯ. ਪਿਤਰ ਦੇ ਮਰਣ ਵਾਲੇ ਮਹੀਨੇ ਔਰ ਤਿਥੀ ਵਿੱਚ ਸ਼੍ਰੱਧ ਕਰਣਾ ਖਿਆਹੀ, ਅਮਾਵਸ ਪੂਰਣਮਾਸੀ ਆਦਿਕ ਪਰਬਾਂ ਵਿੱਚ ਸ਼੍ਰੱਧ ਕਰਣਾ ਪਾਰਬਣ, ਔਰ ਅੱਸੂ ਦੇ ਅੰਨ੍ਹੇਰੇ ਪੱਖ ਵਿੱਚ ਪਿਤਰਾਂ ਨੂੰ ਤ੍ਰਿਪਤ ਕਰਣਾ ਮਹਾਲਯ ਸ਼੍ਰੱਧ ਹੈ.

ਮਨੂ ਨੇ ਤਿਲ ਜੌਂ ਚਾਉਲ ਮਾਂਹ ਅਰ ਤਰਕਾਰੀਆਂ ਦੇਣ ਨਾਲ ਇੱਕ ਮਹੀਨਾ, ਮੱਛੀ ਦੇ ਮਾਸ ਨਾਲ ਦੋ ਮਹੀਨੇ, ਹਰਨ ਦੇ ਮਾਸ ਨਾਲ ਤਿੰਨ ਮਹੀਨੇ, ਮੀਢੇ ਦੇ ਮਾਸ ਕਰਕੇ ਚਾਰ ਮਹੀਨੇ, ਪਰਿੰਦਾਂ ਦੇ ਮਾਸ ਨਾਲ ਪੰਜ ਮਹੀਨੇ, ਬੱਕਰੇ ਦਾ ਮਾਸ ਦੇਣ ਕਰਕੇ ਛੀ ਮਹੀਨੇ, xxxx ਔਰ ਝੋਟੇ[੨] ਵ ਸੂਰ ਦੇ ਮਾਸ ਨਾਲ ਦਸ ਮਹੀਨੇ ਤਾਂਈ ਪਿਤਰਾਂ ਦੀ ਤ੍ਰਿਪਤ ਹੋਣੀ ਦਸੀ ਹੈ xxxx[੩]. ਸ਼੍ਰੱਧਾਂ ਦੇ ਵਿਸ਼ਯ ਗੁਰੂ ਸਾਹਿਬ ਦਾ ਮਤ ਏਹ ਹੈ:—

ਮਹਲਾ ੧, ਵਾਰ ਮਾਝ

ਆਇਆ ਗਇਆ ਮੁਇਆ ਨਾਉ, ਪਿਛੈ ਪਤਲ ਸਦਿਹੁ ਕਾਉ[੪].

---

੧ ਸ਼੍ਰੱਧ ਦਾ ਅਸਲ ਅਰਥ ਹੈ—ਸ਼੍ਰੱਧਾ ਸਾਥ ਕੀਤਾ ਹੋਯਾ ਕਰਮ.

੨ ਕੁਛ ਆਸ਼ਚਰਯ ਨਹੀਂ ਕਿ ਇਸ ਸ਼੍ਰੱਧ ਦੀ ਕ੍ਰਿਪਾ ਕਰਕੇ ਹੀ "ਖਾਣਾ" ਪਦਵੀ ਮਿਲੀ ਹੋਵੇ.

੩ ਸਿੰਮ੍ਰਿਤੀਆਂ ਦੇ ਦੱਸੇ ਹੋਏ ਸ਼੍ਰੱਧ ਪ੍ਰਕਰਣ ਦੇ ਲਿਖਣ ਦੀ ਏਥੇ ਲੋੜ ਨਹੀਂ, ਇਸ ਕਰਕੇ ਪਾਠ ਛੱਡ ਦਿਤਾਗਯਾ ਹੈ.

੪ ਸ਼੍ਰੱਧਾਂ ਵਿੱਚ ਕਾਗਬਲਿ ਦਾ ਮਹਾਤਮ ਲਿਖਿਆ ਹੈ, ਇਸ ਕਰਕੇ ਕਾਂਵਾਂ ਨੂੰ ਬੁਲਾਕੇ ਭੋਜਨ ਦਿੰਦੇ ਹਨ.

ਨਾਨਕ ਮਨਮੁਖ ਅੰਧ ਪਿਆਰ[੧], ਬਾਝ ਗੁਰੂ[੨] ਡੁਬਾ ਸੰਸਾਰ.

ਗਉੜੀ, ਕਬੀਰ

ਜੀਵਤ ਪਿਤਰ ਨ ਮਾਨੈ ਕੋਊ, ਮੂਏ ਸਰਾਧ ਕਰਾਹੀ[੩],
ਪਿਤਰ ਭੀ ਬਪੁਰੇ ਕਹੁ ਕਿਆ ਪਾਂਵਹਿ? ਕਊਆ ਕੂਕਰ ਖਾਂਹੀ!
ਮਾਟੀ ਕੇ ਕਰ ਦੇਵੀ ਦੇਵਾ ਤਿਸ ਆਗੈ ਜੀਉ ਦੇਹੀ[੪],
ਐਸੇ ਪਿਤਰ ਤੁਮਾਰੇ ਕਹੀਅਹਿ, ਆਪ ਨ ਕਹਿ ਆਨ ਲੇਹੀ?

ਮਹਲਾ ੧, ਵਾਰ ਆਸਾ

ਮੰਦਾ ਚੰਗਾ ਆਪਣਾ ਆਪੇਹੀ ਕੀਤਾ ਪਾਵਣਾ.
ਨਾਨਕ, ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ[੫],
ਆਪਣ ਹਥੀ ਆਪਣਾ ਆਪੇਹੀ ਕਾਜ ਸਵਾਰੀਐ.

ਮਹਲਾ ੪, ਵਾਰ ਬਿਹਾਗੜਾ

ਨਾਨਕ ਏਥੈ ਕਮਾਵੈ ਸੋ ਮਿਲੈ, ਅਗੇ ਪਾਏ ਜਾਇ[੬].

ਬਿਲਾਵਲ, ਕਬੀਰ ਜੀ

ਘਰ ਕੇ ਦੇਵ ਪਿਤਰ ਕੀ ਛੋਡੀ, ਗੁਰੁ ਕੋ ਸਬਦ ਲਇਓ[੭].

---

੧ ਅਗ੍ਯਾਨ ਦੇ ਕਰਮਾਂ ਨਾਲ ਪ੍ਯਾਰ ਹੈ. ਬਿਨਾ ਸੋਚੇ ਸਮਝੇ ਕਿ ਅਸੀਂ ਕੀ ਕਰ ਰਹੇ ਹਾਂ, ਅਰ ਇਸਦਾ ਫਲ ਕੀ ਹੋ ਸਕਦਾ ਹੈ.

੨ ਸਤ੍ਯਉਪਦੇਸ਼ਟਾ.

੩ ਭਾਵ ਏਹ ਹੈ, ਸ਼੍ਰੱਧਾ ਸਹਿਤ ਜੀਉਂਦੇ ਪਿਤਰਾਂ ਦੀ ਸੇਵਾ ਕਰੋ.

੪ ਪਸ਼ੁਬਲਿ ਦੇਂਦੇ ਹਨ.

੫ ਜੀਵ ਨੂੰ ਅਗਲੇ ਜਨਮ ਓਹ ਪ੍ਰਾਪਤ ਹੋਵੇਗਾ ਜੋ ਆਪਣੀ ਕਮਾਈ ਵਿੱਚੋਂ ਸ਼ੁਭ ਦਾਨ ਕੀਤਾ ਹੈ. ਦੂਜੇ ਦਾ ਦਿੱਤਾ ਕਿਸੇ ਨੂੰ ਨਹੀਂ ਮਿਲਦਾ .

੬ ਇਸ ਲੋਕ ਵਿੱਚ ਜੋ ਕਮਾਉਂਦਾ ਹੈ ਉਸ ਦਾ ਫਲ ਭੋਗਦਾ ਹੈ ਅਰ ਅੱਗੇ ਜਾਕੇ ਭੀ ਆਪਣੇ ਕੀਤੇ ਕਰਮ ਅਨੁਸਰ ਫਲ ਪ੍ਰਾਪਤ ਕਰਦਾ ਹੈ.

੭ ਗੁਰੂ ਦਾ ਉਪਦੇਸ਼ ਲੈਕੇ ਅਗ੍ਯਾਨ ਕਲਪਿਤ ਕੁਲਦੇਵਤਾ ਅਰ ਮ੍ਰਿਤਕ ਪਿਤਰਾਂ ਦੀ ਪੂਜਾ ਛਡਦਿੱਤੀ ਹੈ.

# (੫੨੯) ਚਾਕਰ—ਚਾਕਰੀ

ਮਹਲਾ ੧, ਵਾਰ ਆਸਾ

ਚਾਕਰ ਲਗੈ ਚਾਕਰੀ ਜੇ ਚਲੈ ਖਸਮੈਭਾਇ[੧],
ਹੁਰਮਤ ਤਿਸ ਨੋ ਅਗਲੀ, ਓਹ ਵਜਹੁਭਿ ਦੂਣਾ ਖਾਹਿ[੨].
ਖਸਮੈ ਕਰੈ ਬਰਾਬਰੀ ਫਿਰ ਗੈਰਤਅੰਦਰ ਪਾਇ[੩],
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ[੪]
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸ[੫],
ਨਾਨਕ ਹੁਕਮ ਨ ਚਲਈ, ਨਾਲ ਖਸਮ ਚਲੈ ਅਰਦਾਸ[੬],

ਮਹਲਾ ੨, ਵਾਰ ਆਸਾ

ਸਲਾਮ ਜਵਾਬ[੭] ਦੋਵੈ, ਕਰੈ ਮੁਢਹੁ ਘੁਥਾਜਾਇ,
ਨਾਨਕ ਦੋਵੈ ਕੂੜੀਆਂ ਥਾਇ ਨ ਕਾਈ ਪਾਇ.

ਮਹਲਾ ੨, ਵਾਰ ਆਸਾ

ਚਾਕਰ ਲਗੈ ਚਾਕਰੀ ਨਾਲੇ ਗਾਰਬ ਵਾਦ,
ਗਲਾਂ ਕਰੈ ਘਣੇਰੀਆਂ ਖਸਮ ਨ ਪਾਏ ਸਾਦ[੮].
ਆਪ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨ,
ਨਾਨਕ ਜਿਸਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਣ.

---

੧ ਮਾਲਿਕ ਦੀ ਮਰਜ਼ੀ ਮੁਤਾਬਿਕ.
੨ ਉਸ ਨੂੰ ਬੜੀ ਇੱਜ਼ਤ ਮਿਲਦੀ ਹੈ, ਔਰ ਰੋਜ਼ੀਨਾ ਭੀ ਦੂਣਾ ਹਾਸਿਲ ਕਰਦਾ ਹੈ.
੩ ਜੇ ਮਾਲਕ ਦੀ ਗੁਸਤਾਖੀ ਕਰਦਾ ਹੈ, ਤਦ ਸ਼ਰਮਿੰਦਗੀ ਉਠਾਉਂਦਾ ਹੈ.
੪ ਆਪਣੀ ਤਨਖ੍ਵਾਹ ਖੋਬੈਠਦਾ ਹੈ ਅਰ ਚਾਰੇ ਪਾਸਿਓਂ ਚਰਨਦਾਸੀਆਂ ਪੈਂਦੀਆਂ ਹਨ. ੫ ਸ਼ੁਕਰੀਆ. ਆਸ਼ਿਰਵਾਦ.
੬ ਮਾਲਿਕ ਨਾਲ ਹੁੱਜਤ ਕੀਤਿਆਂ ਕੰਮ ਨਹੀਂ ਬਣਦਾ, ਬੇਨਤੀ ਨਾਲ ਹੀ ਕੰਮ ਚਲਦਾ ਹੈ.
੭ ਬੇਅਦਬੀ ਦਾ ਜਵਾਬ, ਆਗਯਾ ਦੇ ਮੰਨਣ ਤੋਂ ਇਨਕਾਰ
੮ ਪ੍ਰਸੰਨਤਾ.

ਗਉੜੀ ਮਹਲਾ ੩, ਛੰਤ

ਬਿਖਿਆ ਲੋਭ ਲੁਭਾਏ ਭਰਮ ਭੁਲਾਏ, ਓਹ ਕਿਉਕਰ ਸੁਖਪਾਏ?
ਚਾਕਰੀ ਵਿਡਾਣੀ ਖਰੀ ਦੁਖਾਲੀ, ਆਪਵੇਚ ਧਰਮ ਗਵਾਏ[1].

ਰਾਮਕਲੀ ਓਅੰਕਾਰ, ਮਹਲਾ ੧

ਚਾਕਰ ਕਹੀਐ ਖਸਮ ਕਾ ਸਉਹੇ ਉਤਰ ਦੇਇ,
ਵਜਹੁ ਗਵਾਏ ਆਪਣਾ, ਤਖਤ ਨ ਬੈਸਹਿ ਸੇਇ[2].

## (੫੩੦) ਚਾਰ ਅਗਨੀਆਂ

ਮਹਲਾ ੧, ਵਾਰ ਮਾਝ

ਹੰਸ ਹੇਤ ਲੋਭ ਕੋਪ ਚਾਰੇ ਨਦੀਆ ਅਗ,[3]
ਪਵਹਿ ਦਝਹਿ ਨਾਨਕਾ, ਤਰੀਐ ਕਰਮੀ ਲਗ.[4]

---

੧ ਐਸੀ ਨੌਕਰੀ ਮਹਾਂ ਦੁਖਦਾਈ ਹੈ ਜਿਸ ਨਾਲ ਧਰਮ ਜਾਂਦਾ ਰਹੇ. ਭਾਵ ਏਹ ਹੈ ਐਸੀ ਨੌਕਰੀ ਕਦੇ ਨਹੀਂ ਕਰਣੀ ਚਾਹੀਏ ਜਿਸ ਨਾਲ ਆਦਮੀ ਆਪਣੇ ਧਾਰਮਿਕ ਅਸੂਲਾਂ ਤੋਂ ਪਤਿਤ ਹੋਜਾਵੇ, ਜਿਸ ਨੌਕਰੀ ਨਾਲ ਅਖਲਾਕ ਅਰ ਮਜ਼ਹਬ ਦੇ ਵਿਰੁੱਧ ਕੁਛ ਕਰਣਾ ਪਵੇ ਓਹ ਤਯਾਗਣੇ ਯੋਗਯ ਹੈ.

੨ ਉੱਚੀ ਪਦਵੀ ਉਸਨੂੰ ਨਹੀਂ ਮਿਲਦੀ, ਅਥਵਾ ਦਰਬਾਰ ਵਿੱਚ ਬੈਠਣ ਦਾ ਅਧਿਕਾਰ ਖੋਬੈਠਦਾ ਹੈ.

੩ ਹਿੰਸਾ (ਬੇ ਰਹਿਮੀ-ਕ੍ਰੂਰਤਾ) ਮੋਹ ਲੋਭ ਕ੍ਰੋਧ, ਏਹ ਚਾਰੇ ਅੱਗ ਦੀਆਂ ਨਦੀਆਂ ਹਨ.

੪ ਲੋਕ ਏਨਾਂ ਨਦੀਆਂ ਵਿੱਚ ਪੈਂਦੇ ਅਰ ਭਸਮ ਹੁੰਦੇ ਹਨ, ਇਨ੍ਹਾਂ ਨਦੀਆਂ ਨੂੰ ਸੁਭ ਕਰਮਾਂ ਦੇ ਸਹਾਰੇ ਲਗਕੇ ਤਰੀਦਾ ਹੈ. ਭਾਵ ਏਹ ਹੈ ਦਯਾ, ਵੈਰਾਗ, ਸੰਤੋਖ ਅਰ ਖਿਮਾਂ ਕਰਕੇ ਨਿਸਤਾਰਾ ਹੁੰਦਾ ਹੈ.

## (੫੩੧) ਚਾਰ ਖਾਣੀਆਂ

ਸੋਰਠ ਮਹਲਾ ੧

ਅੰਡਜ ਜੇਰਜ ਉਤਭੁਜ ਸੇਤਜ, ਤੇਰੇ ਕੀਤੇ ਜੰਤਾ,
ਏਕ ਪੁਰਬ[੧] ਮੈਂ ਤੇਰਾ ਦੇਖਿਆ ਤੂੰ ਸਭਨਾ ਮਾਹਿ ਰਵੰਤਾ.

## (੫੩੨) ਚਾਰ ਪਦਾਰਥ

ਗਉੜੀ ਮਹਲਾ ੧

ਚਾਰ ਪਦਾਰਥ ਕਹੈ ਸਭਕੋਈ,
ਸਿੰਮ੍ਰਿਤਿ ਸਾਸਤ ਪੰਡਿਤ ਮੁਖ ਸੋਈ,
ਬਿਨ ਗੁਰੁ ਅਰਥਬੀਚਾਰ[੨] ਨ ਪਾਇਆ,
ਮੁਕਤਿ ਪਦਾਰਥ ਭਗਤਿਹਰਿ ਪਾਇਆ.

ਗਉੜੀ ਸੁਖਮਨੀ ਮਹਲਾ ੫

ਚਾਰ ਪਦਾਰਥ ਜੇਕੋ ਮਾਂਗੈ, ਸਾਧੁ ਜਨਾਂਕੀ ਸੇਵਾ ਲਾਗੈ.

ਬਿਲਾਵਲ ਮਹਲਾ ੫

ਅਰਥ ਧਰਮ ਕਾਮ ਮੋਖ ਕਾ ਦਾਤਾ,
ਪੂਰੀਭਈ ਸਿਮਰ ਸਿਮਰ ਬਿਧਾਤਾ[੩].

## (੫੩੩) ਚੁਗਲੀ

ਮਹਲਾ ੪, ਵਾਰ ਗਉੜੀ ੧

ਜਿਸ ਅੰਦਰ ਚੁਗਲੀ ਚੁਗਲੋ ਵਜੈ[੪],

---

੧ ਮਹਤ੍ਵ ਇੱਕ ਅਦਭੁਤ ਮਹਿਮਾ ਮੈਂ ਤੇਰੀ ਦੇਖੀ ਹੈ ਕਿ ਤੂੰ ਸਭ ਯੋਨੀਆਂ ਵਿੱਚ ਸਮਭਾਵ ਨਾਲ ਰਵਿਆਹੋਯਾ ਹੈਂ, ਭਾਵ ਏਹ ਹੈ ਊਚ ਨੀਚਤਾ ਦਾ ਵਿਚਾਰ ਨਹੀਂ,

੨ ਧਰਮ ਅਰਥ ਕਾਮ ਮੋਖ ਦਾ ਅਸਲ ਅਰਥ ਕੀ ਹੈ, ਇਹ ਵਿਚਾਰ.

੩ ਰਖਵਾਲਾ. ਪ੍ਰਤਿਪਾਲਕ.

੪ ਮਸ਼ਹੂਰ ਹੁੰਦਾ ਹੈ.

ਕੀਤਾਕਰਤਿਆ ਓਸ ਦਾ ਸਭ ਗਇਆ,
ਨਿਤ ਚੁਗਲੀ ਕਰੈ ਅਣਹੋਂਦੀ ਪਰਾਈ,
ਮੁਹ ਕਢ ਨ ਸਕੈ[੧], ਓਸ ਦਾ ਕਾਲਾ ਭਇਆ.
ਮਹਲਾ ੩, ਸਲੋਕ ਵਾਰਾਂ ਤੇ ਵਧੀਕ
ਚੁਗਲ ਨਿੰਦਕ ਭੁਖੇ ਰੁਲਮੁਏ, ਏਨਾ ਹਥ ਨ ਕਿਥਾਊ ਪਾਇ,
ਬਾਹਰ ਪਾਖੰਡ ਸਭ ਕਰਮ ਕਰਹਿ, ਮਨਹਿਰਦੈ ਕਪਟ ਕਮਾਇ,
ਖੇਤ ਸਰੀਰ ਜੋ ਬੀਜੀਐ ਸੋ ਅੰਤ ਖਲੋਆ ਆਇ,
ਨਾਨਕ ਕੀ ਪ੍ਰਭੁ ਬੇਨਤੀ, ਹਰਿ ਭਾਵੈ ਬਖਸ ਮਿਲਾਇ.

## (੫੩੪) ਚੁੱਪ

ਹਠ ਨਾਲ ਮੌਨਵ੍ਰਤ ਧਾਰਣਾ, ਅਰ ਕਰਤਾਰ ਦੀ ਦਿੱਤੀ ਰਸਨਾ ਨੂੰ ਯੋਗਯਰੀਤੀ ਨਾਲ ਨਾ ਵਰਤਣਾ, ਗੁਰੁਮਤ ਵਿੱਚ ਨਿੰਦਿਤ ਹੈ. ਅਰ ਥੋੜਾ ਬੋਲਣਾ ਤਥਾ ਪਾਂਮਰਾਂ ਨਾਲ ਬੋਲਣੋਂ ਸੰਕੋਚ ਕਰਣਾ ਵਿਧਾਨ ਹੈ.

ਜਪੁ
ਚੁਪੈ ਚੁਪ ਨ ਹੋਵਈ ਜੇ ਲਾਇਰਹਾ ਲਿਵਤਾਰ.
ਮਹਲਾ ੧, ਵਾਰ ਮਾਝ
ਮੂਰਖ ਗੰਢ ਪਵੈ ਮੁਹਮਾਰ[੨]
ਮਹਲਾ ੧, ਵਾਰ ਮਾਝ
ਤਿਥੈ ਬੋਲਣਹਾਰੀਐ, ਤਿਥੈ ਚੰਗੀ ਚੁਪ.
ਵਾਰ ਆਸਾ ਮਹਲਾ ੧
ਮੋਨ ਵਿਗੂਤਾ, ਕਿਉ ਜਾਗੈ ਗੁਰੁ ਬਿਨ ਸੂਤਾ.

---

੧ ਲੋਕਾਂ ਵਿਚ ਮੂੰਹ ਨਹੀਂ ਦਿਖਾ ਸਕਦਾ.
੨ ਮੂਰਖ ਨਾਲ ਚੁੱਪ ਕੀਤਿਆਂ ਬਣਦੀ ਹੈ.

ਗੌਂਡ, ਕਬੀਰ

ਸੰਤ ਮਿਲੈ ਕਿਛੁ ਸੁਣੀਐ ਕਹੀਐ, ਮਿਲੈ ਅਸੰਤ ਮਸਟ[1] ਕਰਰਹੀਐ.
ਬਾਬਾ, ਬੋਲਨਾ ਕਿਆਕਹੀਐ? ਜੈਸੇ ਰਾਮਨਾਮ ਰਵਰਹੀਐ.
ਸੰਤਨ ਸਿਉ ਬੋਲੈ ਉਪਕਾਰੀ, ਮੂਰਖ ਸਿਉ ਬੋਲੈ ਝਖਮਾਰੀ.
ਬੋਲਤ ਬੋਲਤ ਬਢਹਿ ਬਿਕਾਰਾ[2], ਬਿਨ ਬੋਲੇ ਕਿਆ ਕਰਹਿ ਬਿਚਾਰਾ[3]?
ਕਹੁ ਕਬੀਰ ਛੂਛਾ ਘਟ ਬੋਲੈ[4], ਭਰਿਆਹੋਇ ਸੁ ਕਬਹੁ ਨ ਡੋਲੈ.

ਮਾਰੂ ਮਹਲਾ ੧, ਅਸਟਪਦੀ

ਮੂੰਡ ਮੁਡਾਇ ਜਟਾ ਸਿਖ ਬਾਂਧੀ ਮੌਨਿ ਰਹੈ ਅਭਿਮਾਨਾ.

ਪ੍ਰਭਾਤੀ ਮਹਲਾ ੫, ਅਸਟਪਦੀ

ਬੋਲੈ ਨਾਹੀ ਹੁਇ ਬੈਠਾ ਮੋਨੀ, ਅੰਤਰ ਕਲਪ ਭਵਾਈਐ ਜੋਨੀ.

## (੫੩੫) ਚੁਲੀ (ਪ੍ਰਤਿਗਯਾ—ਸੰਕਲਪ)

ਹਿੰਦੂ ਮਤ ਦੇ ਵਿਸ੍ਵਾਸੀ ਧਰਮਸ਼ਾਸਤ੍ਰ ਦੀ ਆਗਯਾ ਅਨੁਸਾਰ ਪਾਣੀ ਦੀ ਚੁਲੀ ਭਰਕੇ ਵਸਤੂਆਂ ਦੇ ਗ੍ਰਹਿਣ ਤ੍ਯਾਗ ਦਾਨ ਆਦਿਕ ਦੀ ਪ੍ਰਤਿਗਯਾ, ਅਰ ਸੰਕਲਪ ਕਰਦੇ ਹਨ. ਗੁਰੂ ਸਾਹਿਬ ਇਸ ਚੁਲੀ ਦਾ ਖੰਡਨ ਕਰਦੇ ਹੋਏ ਸੱਚੀ ਚੁਲੀ (ਪ੍ਰਤਿਗਯਾ) ਦਾ ਉਪਦੇਸ਼ ਦਿੰਦੇ ਹਨ:—

ਮਹਲਾ ੧, ਵਾਰ ਸਾਰੰਗ

ਨਾਨਕ ਚੁਲੀਆਂ ਸੁਚੀਆਂ ਜੇ ਭਰਜਾਣੈ ਕੋਇ,[5]—

---

੧ ਚੁੱਪ. ੨ ਅਸੰਤ ਨਾਲ ਬੋਲਦੇ ਬੋਲਦੇ ਝਗੜਾ ਵਧਜਾਂਦਾ ਹੈ, ਕ੍ਯੋਂਕਿ ਓਹ ਹਠੀਆ ਔਰ ਅਸਾਰਗ੍ਰਾਹੀ ਹੈ.

੩ ਜੇ ਚੁੱਪ ਕਰਰਹੀਏ ਤਾਂ ਪਾਂਮਰ ਕੁਛ ਨਹੀਂ ਕਰ ਸਕਦਾ, ਅਰ ਉਸ ਦਾ ਕੁਝ ਚਾਰਾ ਨਹੀਂ ਚਲਦਾ.

੪ ਵਿਦ੍ਯਾ ਔਰ ਸ਼ੁਭ ਗੁਣਾਂ ਤੋਂ ਖਾਲੀ ਵਿਤੰਡਾਵਾਦ ਕਰਦਾ ਹੈ.

੫ ਅੰਨ ਜੁੱਤੀ ਵਸਤ੍ਰ ਘਰ ਇਸਤ੍ਰੀ ਆਦਿਕ ਦੇ ਛੱਡਣ ਵਾਸਤੇ ਚੁਲੀ ਪਾਉਣੀ ਝੂਠੀ ਔਰ ਜੂਠੀ ਹੈ. ਸੁੱਚੀਆਂ ਚੁਲੀਆਂ ਏਹ ਹਨ, ਜੇ ਕੋਈ ਵਿਚਾਰ ਨਾਲ ਪਾਵੇ.

ਸੁਰਤੇ ਚੁਲੀ ਗਿਆਨ ਕੀ, ਜੋਗੀ ਕਾ ਜਤ ਹੋਇ[੧].
ਬ੍ਰਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤ ਦਾਨ.
ਰਾਜੇ ਚੁਲੀ ਨਿਆਂਵ ਕੀ[੨], ਪੜਿਆਂ ਸਚ ਧਿਆਨ.
ਪਾਣੀ ਚਿਤ ਨ ਧੋਪਈ ਮੁਖਪੀਤੈ ਤਿਖਜਾਇ[੩]

## (੫੩੬) ਚੇਲੇ ਬਣਾਉਣੇ

ਅਗ੍ਯਾਨੀ ਗੁਰੁ, ਜੋ ਸ੍ਵਾਰਥ ਵਸ਼ਿ ਚੇਲੇ ਬਣਾਉਂਦੇ ਹਨ, ਸਤਗੁਰੁ ਉਨ੍ਹਾਂ ਨੂੰ "ਬਾਵਲੇ" ਲਿਖਦੇ ਹਨ.

ਮਹਲਾ ੧, ਵਾਰ ਮਲਾਰ

ਕੁਲਹਾ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ[੪],
ਚੂਹਾ ਖਡ ਨ ਮਾਵਈ ਤਿਕਲ ਬੰਨੈ ਛਜ ![੫]

---

੧ ਗ੍ਯਾਤਵਾਨ ਨੂੰ ਗ੍ਯਾਨ ਧਾਰਣ ਦੀ ਪ੍ਰਤਿਗ੍ਯਾ ਕਰਣੀ ਚਾਹੀਏ, ਜੋਗੀ ਨੂੰ ਜਤ ਦੀ.

੨ ਰਾਜੇ ਨੂੰ ਨਿਯਮ ਕਰਣਾ ਚਾਹੀਏ ਕਿ ਕਦੇ ਬੇਇਨਸਾਫ਼ੀ ਨਾ ਕਰੇ.

੩ ਪਾਣੀ ਨਾਲ ਚੁਲੀ ਪਾਉਣੀ ਕੇਵਲ ਭਰਮ ਹੈ ਕ੍ਯੋਂਕਿ ਪਾਣੀ ਚਿੱਤ ਨੂੰ ਸ਼ੁੱਧ ਨਹੀਂ ਕਰ ਸਕਦਾ, ਕੇਵਲ ਪੀਣ ਨਾਲ ਪਿਆਸ ਮਿਟਾਸਕਦਾ ਹੈ, ਭਾਵ ਏਹ ਹੈ—ਪ੍ਰਤਿਗ੍ਯਾ ਮਨ ਕਰਕੇ ਹੋ ਸਕਦੀ ਹੈ ਨਾ ਕਿ ਪਾਣੀ ਦੀ ਚੁਲੀ ਨਾਲ.

੪ ਟੋਪੀ ਦੇਣ ਵਾਲੇ ਪਾਗ਼ਲ ਅਰ ਲੈਣ ਵਾਲੇ ਬੇਸ਼ਰਮ ਹਨ. ਫ਼ਕੀਰ ਚੇਲਾ ਬਣਾਉਣ ਵੇਲੇ ਆਪਣੀ ਟੋਪੀ ਚੇਲੇ ਦੇ ਸਿਰ ਪਹਿਰਾਉਂਦੇ ਹਨ.

੫ ਚੂਹਾ ਪਹਿਲਾਂ ਹੀ ਖੱਡ ਵਿੱਚ ਨਹੀਂ ਸਮਾਉਂਦਾ, ਅਰ ਕਮਰ ਨਾਲ ਛੱਜ ਬੰਨ੍ਹਦਾ ਹੈ! ਛੱਜ ਨਾਲ ਖੱਡ ਵਿੱਚ ਵੜਨਾ ਨਾਮੁਮਕਿਨ ਹੈ. ਭਾਵ ਏਹ ਹੈ—ਅਗ੍ਯਾਨੀ ਗੁਰੂ ਆਪਣਾਹੀ ਉੱਧਾਰ ਨਹੀਂ ਕਰਸਕਦੇ—ਪਿੱਛੇ ਚੇਲੇ ਲਾਕੇ ਮੁਕਤਿਦਾਤਾ ਕਦ ਹੋਸਕਦੇ ਹਨ?

ਸਲੋਕ, ਕਬੀਰ

ਸਿਖ ਸਾਖਾ ਬਹੁਤੇ ਕੀਏ, ਕੇਸੋ[1] ਕੀਓ ਨ ਮੀਤ,
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤ[2].

## (੫੩੭) ਚੋਰ—ਚੋਰੀ

ਜਪੁ

ਚੋਰ ਹਰਾਮਖੋਰ[3].

ਸਿਰੀ ਰਾਗ ਮਹਲਾ ੧

ਮੈ ਕੀਤਾ ਨ ਜਾਤਾ ਹਰਾਮਖੋਰ, ਹਉ ਕਿਆ ਮੁਹਦੇਸਾਂ ਦੁਸਟ ਚੋਰ.

ਗਉੜੀ ਮਹਲਾ ੧

ਕਰ ਚੋਰੀ ਮੈ ਜਾਂ ਕਿਛੁ ਲੀਆ, ਤਾ ਮਨ ਭਲਾ ਭਾਇਆ,
ਹਲਤ ਨ ਸੋਭਾ ਪਲਤ ਨ ਢੋਈ, ਅਹਿਲਾ[4] ਜਨਮ ਗਵਾਇਆ.

ਮਹਲਾ ੪, ਵਾਰ ਗਉੜੀ ੧

ਲੈ ਫਾਹੇ[5] ਰਾਤੀ ਤੁਰਹਿ, ਪ੍ਰਭੁ ਜਾਣੈ ਪ੍ਰਾਣੀ,
ਸੰਨੀ ਦੇਨ ਵਿਖੰਮ ਥਾਇ ਮਿਠਾ ਮਦ ਮਾਣੀ,
ਅਜਰਾਈਲ ਫਰੇਸਤਾ ਤਿਨ ਪੀੜੇ ਘਾਣੀ.

ਧਨਾਸਰੀ ਮਹਲਾ ੧

ਚੋਰ ਸਲਾਹੇ ਚੀਤ ਨ ਭੀਜੈ[6], ਜੇ ਬਦੀ ਕਰੇ ਤਾ ਤਸੂ ਨ ਛੀਜੈ[7].
ਚੋਰ ਕੀ ਹਾਮਾ ਭਰੇ ਨ ਕੋਇ, ਚੋਰ ਕੀਆ ਚੰਗਾ ਕਿਉ ਹੋਇ?

---

੧ ਕਰਤਾਰ.
੨ ਆਪਣੀ ਪ੍ਰਭੁਤਾ ਮਾਨ ਵਡਿਆਈ ਵਿੱਚ ਚਿੱਤ ਫਸਗਯਾ.
੩ ਚੋਰ ਹਰਾਮਖਾਣਾ ਹੈ.
੪ ਦੁਰਲਭ.
੫ ਕਮੰਦ, ਉੱਚੇ ਮਕਾਨ ਉੱਤੇ ਚੜ੍ਹਨ ਵਾਸਤੇ ਚੋਰ ਕਮੰਦ ਰਖਦੇ ਹਨ.
੬ ਜੇ ਚੋਰ ਅਦਾਲਤੀ ਨੂੰ ਸਲਾਹੇ ਤਾਂ ਉਸ ਦਾ ਚਿੱਤ ਚੋਰ ਉੱਤੇ ਪ੍ਰਸੰਨ ਨਹੀਂ ਹੁੰਦਾ. ੭ ਜੇ ਚੋਰ ਨਿੰਦਿਆ ਕਰਦਾ ਹੈ ਤਾਂ ਅਦਾਲਤੀ ਦਾ ਕੁਛ ਘਾਟਾ ਨਹੀਂ ਹੁੰਦਾ.

ਮਹਲਾ ੧, ਵਾਰ ਸੂਹੀ

ਚੋਰਾ ਜਾਰਾਂ ਰੰਡੀਆਂ ਕੁਟਣੀਆਂ ਦੀ ਬਾਣ,
ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣ,
ਸਿਫਤੀ ਸਾਰ ਨ ਜਾਨਣੀ ਸਦਾ ਵਸੈ ਸੈਤਾਨ,
ਗਦਹੁ ਚੰਦਨ ਖਉਲੀਐ, ਭੀ ਸਾਹੂ ਸਿਉ ਪਾਣ[1].

## (੫੩੮) ਚੌਂਕਾ—ਕਾਰ

ਹਿੰਦੂ, ਰਸੋਈ ਦੇ ਅਸਥਾਨ ਗੋਬਰ ਆਦਿਕ ਦਾ ਚੌਂਕਾ ਪਾਕੇ ਲੀਕ (ਕਾਰ) ਇਸ ਵਾਸਤੇ ਕਢਦੇ ਹਨ ਕਿ ਕੋਈ ਹੋਰ ਆਦਮੀ ਬਾਹਰ ਤੋਂ ਕਾਰ ਦੇ ਅੰਦਰ ਵੜਕੇ ਰਸੋਈ ਭ੍ਰਸ਼ਟ ਨਾ ਕਰ ਦੇਵੇ, ਅਰ ਰਾਖਸ ਅੰਨ ਦਾ ਰਸ ਨਾ ਲੈ ਜਾਣ[2]. ਗੁਰੂ ਸਾਹਿਬ ਇਸ ਪਾਖੰਡਕਰਮ ਦਾ ਖੰਡਨ ਕਰਦੇ ਹਨ:—

ਮਹਲਾ ੧, ਵਾਰ ਸਿਰੀ ਰਾਗ

ਕੁਬੁਧਿ ਡੂਮਣੀ, ਕੁਦਇਆ[3] ਕਸਾਇਣਿ,—

---

੧ ਸਲੋਕ ਦਾ ਅਰਥ:—ਚੋਰ ਜਾਰ ਵੇਸ਼੍ਯਾ ਅਰ ਦੱਲੀਆਂ ਦੀ ਏਹ ਬਾਣ ਹੈ ਕਿ ਅਧਰਮੀਆਂ ਨਾਲ ਪ੍ਯਾਰ ਕਰਣਾ ਔਰ ਅਧਰਮ ਦੀ ਕਮਾਈ ਖਾਣੀ. ਕਰਤਾਰ ਦੀ ਮਹਿਮਾ ਨਹੀਂ ਜਾਣਦੇ, ਸਦਾ ਸ਼ੈਤਾਨਪਣੇ ਵਿੱਚ ਰਹਿੰਦੇ ਹਨ. ਚਾਹੇ ਗਧੇ ਨੂੰ ਚੰਦਨਲੇਪ ਕਰੀਏ, ਪਰ ਸੁਆਹ ਵਿੱਚ ਲੇਟਣਾ ਪਸੰਦ ਕਰਦਾ ਹੈ. ਭਾਵ ਏਹ ਕਿ—ਚੋਰ ਆਦਿਕ ਪਾਮਰ ਸਤਸੰਗ ਤ੍ਯਾਗਕੇ ਕੁਕਰਮਾਂ ਵਿੱਚ ਹੀ ਪ੍ਰਸੰਨਤਾ ਲਾਭਕਰਦੇ ਹਨ.

੨ ਦੇਖੋ, ਲਘੁ ਅਤ੍ਰਿ ਸੰਹਿਤਾ, ਅਧ੍ਯਾਯ ੫.

੩ ਮੱਛਰ ਦੇ ਮਰਣ ਤੋਂ ਡਰਣਾ, ਅਰ ਮਨੁੱਖ ਚਾਹੇ ਪ੍ਯਾਸੇ ਮਰਜਾਣ ਉਨ੍ਹਾਂ ਨੂੰ ਪਾਣੀ ਤਕ ਨਾ ਦੇਣਾ, ਸਗੋਂ ਚੰਡਾਲ ਨੀਚ ਆਦਿਕ ਪਦਾਂ ਨਾਲ ਸੰਵੋਧਨ ਕਰਕੇ ਪਰੇ ਪਰੇ ਕਰਣਾ, ਇਸ ਦਾ ਨਾਂਉਂ "ਕੁਦਇਆ" ਹੈ.

ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧ ਚੰਡਾਲਿ[੧],
ਕਾਰੀ ਕਢੀ ਕਿਆ ਥੀਐ ਜਾ ਚਾਰੇ ਬੈਠੀਆ ਨਾਲ?
ਸਚ ਸੰਜਮ ਕਰਣੀ ਕਾਰਾਂ, ਨਾਵਣ ਨਾਉ ਜਪੇਹੀ[੨],
ਨਾਨਕ, ਅਗੈ ਊਤਮ ਸੇਈ ਜਿ ਪਾਪਾਂ ਪੰਦ ਨ ਦੇਹੀ[੩].

ਮਾਝ ਮਹਲਾ ੩, ਅਸਟਪਦੀ

ਮਨ ਮੈਲਾ ਹੈ ਦੂਜੈਭਾਇ, ਮੈਲਾ ਚਉਕਾ ਮੈਲੇ ਥਾਇ.

ਮਹਲਾ ੧, ਵਾਰ ਆਸਾ

ਦੇਕੈ ਚਉਕਾ ਕਢੀ ਕਾਰ, ਉਪਰ ਆਇਬੈਠੇ ਕੂੜਿਆਰ[੪],
ਮਤ ਭਿਟੈ, ਵੇ ਮਤ ਭਿਟੈ, ਏਹੁ ਅੰਨ ਅਸਾਡਾ ਫਿਟੈ[੫]
ਤਨ ਫਿਟੇ ਫੇੜ ਕਰੇਨ[੬], ਮੁਖ ਜੂਠੇ ਚੁਲੀ ਭਰੇਨ.
ਕਹੁ ਨਾਨਕ ਸਚ ਧਿਆਈਐ, ਸੁਚ ਹੋਵੈ ਤਾ, ਸਚ ਪਾਈਐ.

ਮਾਰੂ ਮਹਲਾ ੩, ਸੋਲਹਾ

ਸਚਾ ਚਉਕਾ ਸੁਰਤ ਕੀ ਕਾਰਾ, ਹਰਿਨਾਮ ਭੋਜਨ ਸਚ ਆਧਾਰਾ.
ਸਦਾ ਤ੍ਰਿਪਤ ਪਵਿਤ੍ਰ ਹੈ ਪਾਵਨ, ਜਿਤੁ ਘਟ ਹਰਿਨਾਮ ਨਿਵਾਸੀ ਹੇ.

---

੧ ਕ੍ਰੋਧਰੂਪ ਚੰਡਾਲੀ ਨੇ ਤਾਂ ਥੁਆਡਾ ਮਨ ਮੋਹਰੱਖਿਆ ਹੈ.

੨ ਇਸ ਤੁਕ ਵਿੱਚ ਸੱਚ ਔਰ ਸੰਜਮ ਨੂੰ ਕਾਰ ਇਸ ਵਾਸਤੇ ਲਿਖਿਆ ਹੈ ਕਿ ਇਨਾਂ ਕਾਰਾਂ ਦੇ ਅੰਦਰ ਝੂਠ ਔਰ ਵਿਸ਼ਯਵਿਕਾਰ ਆਕੇ ਨਹੀਂ ਵੜਦੇ.

੩ ਜੋ ਪਾਪਾਂ ਦੇ ਉਪਦੇਸ਼ ਨਹੀਂ ਕਰਦੇ.

੪ ਪਾਖੰਡੀ.

੫ ਮਤ ਛੂਹੋ, ਥੁਆਡੇ ਛੁਹਨ ਨਾਲ ਏਹ ਸਾਡਾ ਅੰਨ ਅਪਵਿਤ੍ਰ ਹੋਜਾਊਗਾ.

੬ ਵਾਸਤਵ ਵਿੱਚ ਓਹ ਆਪ ਫਿੱਟੇ ਹੋਏ (ਮਹਾਂ ਅਪਵਿਤ੍ਰ) ਹਨ, ਔਰ ਦੂਜਿਆਂ ਨੂੰ ਭਿੱਟ ਭਿੱਟ (ਫੇੜ) ਆਖਕੇ ਪਰੇ ਕਰਦੇ ਹਨ.

ਮਹਲਾ ੩, ਵਾਰ ਮਾਰੂ ੧

ਮਤ ਸਚਾਅਖਰ ਭੁਲਜਾਇ ਚਉਕੇ ਭਿਟੈ ਨ ਕੋਇ[1],
ਝੂਠੇ ਚਉਕੇ ਨਾਨਕਾ, ਸਚਾ ਏਕੋ ਸੋਇ[2].

ਭੈਰਉ ਮਹਲਾ ੫

ਸੋਈ ਕੁਚੀਲ[3] ਕੁਦਰਤ ਨਹੀ ਜਾਨੈ,
ਲੀਪਿਐ ਥਾਇ ਨ ਸੁਚਿ ਹਰਿਮਾਨੈ[4].

ਬਸੰਤ, ਕਬੀਰ

ਮਾਤਾ ਜੂਠੀ, ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ,
ਆਵਹਿ ਜੂਠੇ, ਜਾਹਿਭਿ ਜੂਠੇ, ਜੂਠੇ ਮਰਹਿ ਅਭਾਗੇ.
ਕਹੁ ਪੰਡਿਤ! ਸੂਚਾ ਕਵਨ ਠਾਉ? ਜਹਾ ਬੈਸ ਹਉ ਭੋਜਨ ਖਾਉ.
ਜਿਹਬਾ ਜੂਠੀ, ਬੋਲਤ ਜੂਠਾ, ਕਰਨ ਨੇਤ੍ਰ ਸਭ ਜੂਠੇ,
ਇੰਦ੍ਰੀ ਕੀ ਜੂਠ ਉਤਰਸ ਨਾਹੀ, ਬ੍ਰਹਮ ਅਗਨਿ ਕੇ ਲੂਠੇ[5]!
ਅਗਨਿਭੀ ਜੂਠੀ, ਪਾਨੀ ਜੂਠਾ, ਜੂਠੀ ਬੈਸ ਪਕਾਇਆ,

---

੧ ਐਸਾ ਨਾ ਹੋਵੇ ਕਿ ਸਾਥੋਂ ਸਤਿਨਾਮ ਭੁੱਲਜਾਵੇ, ਔਰ ਅਸੀਂ ਐਸੇ ਅਪਵਿਤ੍ਰ ਹੋ ਜਾਈਏ ਕਿ ਕੋਈ ਸਾਡੇ ਚੌਂਕੇ ਨੂੰ ਨਾ ਛੋਹੇ. ਭਾਵ ਏਹ ਹੈ, ਕਰਤਾਰ ਤੋਂ ਜੋ ਵਿਮੁਖ ਹਨ ਓਨ੍ਹਾਂ ਦਾ ਚੌਂਕਾ ਮਹਾਂ ਅਪਵਿਤ੍ਰ ਹੈ ਔਰ ਉਨਾਂ ਦਾ ਧਾਨ ਖਾਣਾ ਅਤੀ ਪਾਪ ਹੈ.

੨ ਭਾਵ ਚਉਕੇ ਜੂਠੇ ਹਨ ਸੁੱਚਾ ਇੱਕ ਕਰਤਾਰ ਹੈ.

੩ ਮੈਲਾ. ਅਪਵਿਤ੍ਰ. ਗੰਦੇ ਲਿਬਾਸ ਵਾਲਾ.

੪ ਭਾਵ ਏਹ ਹੈ—ਜੋ ਪੁਰੁਸ਼ ਕੁਦਰਤ ਦੇ ਨਿਯਮਾਂ ਨੂੰ ਨਹੀਂ ਜਾਣਦਾ ਕਿ ਸੂਰਜ ਅਗਨੀ ਪਵਨ ਕਿਸਤਰਾਂ ਸ਼ੁੱਧੀ ਕਰਦੇ ਹਨ, ਔਰ ਕਿਸ ਕਿਸ ਅਪਵਿਤ੍ਰਤਾ ਦੇ ਦੂਰ ਕਰਣ ਵਾਲੇ ਕੇਹੜੇ ਕੇਹੜੇ ਪਦਾਰਥ ਕਰਤਾਰ ਨੇ ਰਚੇ ਹਨ, ਔਰ ਕੁਦਰਤ ਦੇ ਨਿਯਮਾਂ ਤੋਂ ਵਿਰੁੱਧ ਗੋਹੇ ਮੂਤ ਨਾਲ ਸ਼ੁਧੀ ਮੰਨਦਾ ਹੈ ਓਹ ਮਹਾਂ ਕੁਚੀਲ ਹੈ.

੫ ਹੇ ਬ੍ਰਾਹਮਣਾਭਿਮਾਨ ਰੂਪੀ ਅੱਗ ਦੇ ਝੁਲਸੇਹੋਏ!

ਜੂਠੀ ਕਰਛੀ ਪਰੋਸਨਲਾਗਾ, ਜੂਠੇਹੀ ਬੈਠ ਖਾਇਆ,
ਗੋਬਰ ਜੂਠਾ, ਚਉਕਾ ਜੂਠਾ, ਜੂਠੀ ਦੀਨੀ ਕਾਰਾ,
ਕਹਿ ਕਬੀਰ ਤੇਈ ਨਰ ਸੂਚੇ, ਸਾਚੀ ਪਰੀ ਬਿਚਾਰਾ[੧].

## (੫੩੯) ਚੌਕੀ—ਕਾਰ

ਚਾਰ ਪਹਿਰੇਬਰਦਾਰਾਂ ਦੀ ਗਾਰਦ (Guard) ਦਾ ਨਾਉਂ ਚੌਕੀ ਹੈ. ਅਗ੍ਯਾਨੀ ਮੰਨਦੇਹਨ ਕਿ ਮੰਤ੍ਰਵਿਧਿ ਨਾਲ ਜੇ ਦੇਵੀ ਦੇਵਤਿਆਂ ਨੂੰ ਉਪਾਸਿਆ ਜਾਵੇ, ਤਦ ਓਹ ਉਪਾਸਕ ਦੀ ਚੌਕੀ ਦਿੰਦੇ ਹਨ ਅਰ ਵਿਘਨਾਂ ਨੂੰ ਨੇੜੇ ਨਹੀਂ ਆਉਣ ਦਿੰਦੇ, ਇਸੇਤਰਾਂ ਮੰਤ੍ਰ ਪੜ੍ਹਕੇ ਬਿਸਤਰ, ਘਰ ਪਿੰਡ ਆਦਿਕ ਦੇ ਚੁਫੇਰੇ ਕਾਰ ਕੱਢਣ ਨਾਲ ਉਪਾਧੀ ਔਰ ਆਫ਼ਤਾਂ ਤੋਂ ਵਾੜ ਹੋਈ ਸਮਝਦੇਹਨ. ਪਰ ਅਗ੍ਯਾਨ ਵਿਨਾਸ਼ਕ ਸਤਗੁਰੂ ਇਸ ਵਿਸ਼ਯ ਏਹ ਉਪਦੇਸ਼ ਕਰਦੇ ਹਨ:—

ਸੋਰਠ ਮਹਲਾ ੫

ਗੁਰੁ ਕਾ ਸਬਦ ਰਖਵਾਰੇ, ਚਉਕੀ ਚਉਗਿਰਦ ਹਮਾਰੇ[੨].

ਬਿਲਾਵਲ ਮਹਲਾ ੫

ਤਾਤੀ ਵਾਉ[੩] ਨ ਲਾਗਈ ਪਾਰਬ੍ਰਹਮ ਸਰਣਾਈ,
ਚਉਗਿਰਦ ਹਮਾਰੈ ਰਾਮਕਾਰ[੪], ਦੁਖ ਲਗੈ ਨ, ਭਾਈ.

---

੧ ਜਿਨਾਂ ਨੂੰ ਸੱਚਾ ਵਿਚਾਰ ਪ੍ਰਾਪਤ ਹੋਯਾ ਹੈ.

੨ ਗੁਰੁ ਸ਼ਬਦ ਜਦ ਮਨ ਵਿੱਚ ਵਸਦਾ ਹੈ ਤਾਂ ਵਿਕਾਰ ਪ੍ਰਵੇਸ਼ ਨਹੀਂ ਕਰਦੇ, ਔਰ ਜੇ ਕੋਈ ਖੋਟਾ ਸੰਕਲਪ ਉਪਜੇ, ਤਦ "ਗੁਰੁ ਸਬਦੀ ਇਹ ਮਨ ਹੋੜੀਐ."

੩ ਤੱਤੀ ਵਾਉ ਤੋਂ ਭਾਵ ਹੈ ਕਿ ਥੋੜਾ ਜੇਹਾ ਦੁਖ. ਤਨਿਕਮਾਤ੍ਰ.

੪ ਵਾਹਗੁਰੂ ਦੇ ਨਾਮ ਦੀ ਕਾਰ ਔਰ ਰੱਖ ਹੈ. "ਕੀਤੀਅਨ ਆਪਣੀ ਰਖ ਗਰੀਬਨਿਵਾਜ਼ ਥਾਪ."

*ਪੌੜੀ ਮਹਲਾ ੫, ਵਾਰ ਗੂਜਰੀ ੨.*

ਭੈਰਉ ਮਹਲਾ ੫

ਊਠਤ ਸੁਖੀਆ ਬੈਠਤ ਸੁਖੀਆ, ਭਉ ਨਹੀ ਲਾਗੈ ਜਾ ਐਸੇ ਬੁਝੀਆ.
ਰਾਖਾ ਏਕ ਹਮਾਰਾ ਸੁਆਮੀ, ਸਗਲ ਘਟਾਂ ਕਾ ਅੰਤਰਜਾਮੀ,
ਸੋਇ ਅਚਿੰਤਾ, ਜਾਗ ਅਚਿੰਤਾ, ਜਹਾਂ ਕਹਾਂ ਪ੍ਰਭੁ ਤੂੰ ਵਰਤੰਤਾ.
ਘਰ ਸੁਖ ਵਸਿਆ, ਬਾਹਰ ਸੁਖ ਪਾਇਆ,
ਕਹੁ ਨਾਨਕ ਗੁਰੁ ਮੰਤ੍ਰ ਦ੍ਰਿੜਾਇਆ.

ਸਲੋਕ ਸਹਿਸਕ੍ਰਿਤੀ ਮਹਲਾ ੫

ਸਿਰ ਮਸਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਂਯਾ ਰਖ੍ਯਾ ਪਰਮੇਸ੍ਵਰਹ,
ਆਤਮਰਖ੍ਯਾ ਗੋਪਾਲ ਸ੍ਵਾਮੀ, ਧਨ ਚਰਨ ਰਖ੍ਯਾ ਜਗਦੀਸ੍ਵਰਹ,
ਸਰਬ ਰਖ੍ਯਾ ਗੁਰੁਦਯਾਲਹ ਭੈ ਦੂਖ ਬਿਨਾਸਨਹ,
ਭਗਤਵਛਲ ਅਨਾਥਨਾਥੇ ਸਰਣ ਨਾਨਕ ਪੁਰਖਅਚੁਤਹ.

## (੫੪੦) ਚੌਪੜ

ਜੂਏ ਦੀ ਸ਼ਕਲ ਵਿੱਚ ਜੋ ਚੌਪੜ ਆਦਿਕ ਖੇਲ ਹਨ, ਅਰ ਜਿਨ੍ਹਾਂ ਕਰਕੇ ਅਮੋਲਕ ਸਮਾਂ ਵਿਅਰਥ ਗਵਾਇਆਜਾਵੇ, ਉਨਾਂ ਦੇ ਖੇਡਣ ਦਾ ਗੁਰੂ ਸਾਹਿਬ ਨੇ ਨਿਸ਼ੇਧ ਕੀਤਾ ਹੈ. ਵਿਦ੍ਯਾ ਦੀ ਕਲਾ ਰੂਪ ਖੇਲਾਂ ਦਾ ਨਿਸ਼ੇਧ ਨਹੀ.

ਆਸਾ ਮਹਲਾ ੧, ਅਸਟਪਦੀ

ਹਉਮੈ ਚਉਪੜ ਖੇਲਣਾ ਝੂਠੇ ਅਹੰਕਾਰਾ,
ਸਭ ਜਗ ਹਾਰੈ, ਸੋ ਜਿਣੈ ਗੁਰੁਸਬਦ ਬੀਚਾਰਾ.

ਮਹਲਾ ੧, ਵਾਰ ਆਸਾ

ਜਿਉ ਸਾਹਿਬ ਨਾਲ ਨ ਹਾਰੀਐ ਤੇਵੇਹਾ ਪਾਸਾ ਢਾਲੀਐ,
ਕਿਛੁ ਲਾਹੇ ਉਪਰ ਘਾਲੀਐ[੧].

---

੧ ਭਾਵ ਏਹ ਹੈ, ਜਿਨਾਂ ਖੇਲਾਂ ਨਾਲ ਘਾਟਾ ਪਵੇ ਓਹ ਤ੍ਯਾਗੀਏ.

ਸੂਹੀ, ਕਬੀਰ ਜੀ
ਹੁਕਮੈ ਬੂਝੈ ਚਉਪੜ ਖੇਲੈ, ਮਨ ਜਿਣ ਢਾਲੈ ਪਾਸਾ,
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ, ਢਾਲ ਜੋ ਜਾਨਹਿ ਪਾਸਾ.

ਬਸੰਤ ਮਹਲਾ ੫
ਇਨ ਬਿਧਿ ਪਾਸਾ ਢਾਲਹੁ, ਬੀਰ!
ਗੁਰੁਮੁਖ ਨਾਮ ਜਪਹੁ ਦਿਨ ਰਾਤੀ, ਅੰਤਕਾਲ ਨਹਿ ਲਾਗੈ ਪੀਰ[੧].
ਕਰਮ ਧਰਮ ਤੁਮ ਚਉਪੜ ਸਾਜਹੁ, ਸਤ ਕਰਹੁ ਤੁਮ ਸਾਰੀ[੨],
ਕਾਮ ਕ੍ਰੋਧ ਲੋਭ ਮੋਹ ਜੀਤਹੁ, ਐਸੀ ਖੇਲ ਹਰਿ ਪਿਆਰੀ.

## (੫੪੧) ਛਲ

ਪਉੜੀ, ਮਹਲਾ ੪, ਵਾਰ ਸਿਰੀਰਾਗ
ਇਕ ਵਲ ਛਲ ਕਰਕੇ ਖਾਂਵਦੇ,
ਮੁਹਹੁ ਕੂੜ ਕੁਸਤ ਤਿਨੀ ਢਾਹਿਆ[੩].

## (੫੪੨) ਜਤ (ਯਤ)

ਮਾਝ ਮਹਲਾ ੩, ਅਸਟਪਦੀ
ਜਤ ਸਤ ਸੰਜਮ ਸਚ ਕਮਾਵੈ ਗੁਰੁਪੂਰੇ ਨਾਮ ਧਿਆਵਣਿਆ.

---

੧ ਪੀੜ.

੨ ਨਰਦਾਂ.

੩ ਛਲੀਏ ਆਪਣਾ ਪ੍ਰਯੋਜਨ ਸਿੱਧ ਕਰਣ ਲਈ ਝੂਠ ਫ਼ਰੇਬ ਅਤੇ ਭ੍ਰਸ਼੍ਟਾਚਾਰ ਦੀਆਂ ਗੱਪਾਂ ਹਕਦੇ ਹਨ.

ਰਾਮਕਲੀ ਮਹਲਾ ੧, ਅਸਟਪਦੀ
ਜਤਨ ਕਰੈ ਬਿੰਦ ਕਿਵੈ ਨ ਰਹਾਈ, ਮਨੂਆ ਡੋਲੈ ਨਰਕ ਪਾਈ.
ਬਿਨ ਗੁਰੁਸਬਦ ਨਹੀ ਘਰਬਾਰ, ਨਾਨਕ ਗੁਰੁਮੁਖ ਤਤੁਬੀਚਾਰ[1]

## (੫੪੩) ਜਨਮ ਸੰਸਕਾਰ

ਸ੍ਰੀਗੁਰੁ ਅਮਰਦਾਸ ਸਾਹਿਬ ਨੇ ਆਨੰਦ ਬਾਣੀਦਾ ਪਾਠ ਕਰਕੇ ਜਨਮ-ਸੰਸਕਾਰ ਵਿਧਾਨ ਕੀਤਾ ਹੈ, ਜਿਸ ਅਨੁਸਾਰ ਗੁਰੁ ਹਰਿਗੋਵਿੰਦ ਸਾਹਿਬ ਦਾ ਜਨਮਸੰਸਕਾਰ ਹੋਯਾ. ਸਾਨੂੰ ਇਸ ਤੋਂ ਗੁਰੁਰੀਤੀ ਦੀ ਸਿਖ੍ਯਾ ਲੈਕੇ ਆਪਣੇ ਨਿਯਮਾਂ ਵਿੱਚ ਦ੍ਰਿੜ ਹੋਣਾ ਚਾਹੀਏ.

ਆਸਾ ਮਹਲਾ ੫
ਸਤਗੁਰੁ ਸਾਚੈ ਦੀਆ ਭੇਜ, ਚਿਰਜੀਵਨ ਉਪਜਿਆ ਸੰਜੋਗ.
ਉਦਰੈ ਮਾਹਿ ਆਇਕੀਆ ਨਿਵਾਸ, ਮਾਤਾਕੈ ਮਨ ਬਹੁਤ ਬਿਗਾਸ[2].
ਦਸੀ ਮਾਸੀਂ ਹੁਕਮ[3] ਬਾਲਕ ਜਨਮ ਲੀਆ,
ਮਿਟਿਆ ਸੋਗ ਮਹਾਂ ਅਨੰਦ ਥੀਆ.

---

੧ ਸ਼ਬਦ ਦਾ ਭਾਵ ਏਹ ਹੈ:—ਕਿਤਨੇ ਹੀ ਜਤਨ ਕਰੋ ਵੀਰਯ ਨਹੀਂ ਰੁਕ ਸਕਦਾ, ਇਸ ਕਰਕੇ ਹਠ ਨਾਲ ਬਿੰਦੁ ਰੋਕਣ ਵਾਲੇ ਨੂੰ ਜਤੀ ਕਹਿਣਾ ਅਣਬਣ ਹੈ. ਜੋ ਗ੍ਰਿਹਸਥੀ ਹੋਕੇ ਪਰਇਸਤ੍ਰੀ ਵੱਲ ਮੰਦੀ ਨਜ਼ਰ ਕਰਦਾ ਹੈ ਓਹ ਤਾਂ ਜਤੀ ਪਦਵੀ ਤੋਂ ਮੁਢੋਂ ਹੀ ਦੂਰ ਹੈ, ਕ੍ਯੋਂਕਿ ਉਸਨੇ ਗ੍ਰਿਹਸਥ ਆਸ਼੍ਰਮ ਦੀ ਰਹਿਣੀ ਗੁਰੁਸ਼ਬਦ ਦ੍ਵਾਰਾ ਨਹੀਂ ਜਾਣੀ. ਗੁਰਮੁਖਪੁਰਸ਼ਾਂ ਨੇ ਜਤ ਦਾ ਤੱਤ ਵਿਚਾਰਿਆ ਹੈ, ਅਰਥਾਤ ਨਾ ਓਹ ਹਠ ਕਰਕੇ ਵੀਰਯ ਰੋਕਕੇ ਗ੍ਰਿਹਸਥ ਦੇ ਤ੍ਯਾਗੀ ਹਨ, ਅਰ ਨਾ ਵਿਸ਼ਯਲੰਪਟ ਹੋਕੇ ਇਸਤ੍ਰੀਵ੍ਰਤ ਤੋਂ ਪਤਿਤ ਹੁੰਦੇ ਹਨ.

੨ ਆਨੰਦ.

੩ ਕਰਤਾਰ ਦੇ ਹੁਕਮ ਅਨੁਸਾਰ.

ਗੁਰਬਾਣੀ ਸਖੀ "ਆਨੰਦ" ਗਾਵੈ, ਸਾਚੇ ਸਾਹਿਬ ਕੇ ਮਨ ਭਾਵੈ[੧].

## (੫੪੪) ਜਨੇਊ (ਯਗ੍ਯੋਪਵੀਤ)

ਬ੍ਰਾਹਮਣ ਛਤ੍ਰੀ ਅਰ ਵੈਸ਼੍ਯ, ਜਨੇਊ ਪਹਿਨਣਨਾਲ ਹੀ ਧਾਰਮਿਕ ਸ੍ਰਿਸ਼ਟੀ ਵਿਚ ਪੈਰ ਰਖਦੇ ਹਨ, ਔਰ ਇਨ੍ਹਾਂ ਦੀ ਦ੍ਵਿਜ ਸੰਗ੍ਯਾ ਹੁੰਦੀ ਹੈ. ਹੇਠ ਲਿਖੇ ਸ਼ਲੋਕਾਂ ਦੀ ਉੱਥਾਨਕਾ ਇਉਂ ਹੈ:—

ਜਿਸ ਵੇਲੇ ਗੁਰੂ ਨਾਨਕ ਸਾਹਿਬ ਦਾ, ਕੁਲਰੀਤੀ ਅਨੁਸਾਰ ਜਨੇਊ-ਸੰਸਕਾਰ ਹੋਣ ਲੱਗਿਆ, ਤਦ ਗੁਰੁ ਸਾਹਿਬ ਨੇ ਜਨੇਊ ਪਹਿਰਣੋਂ ਇਨਕਾਰ ਕੀਤਾ, ਔਰ ਏਹ ਉੱਤਮ ਉਪਦੇਸ਼ ਦਿੱਤਾ:—

ਮਹਲਾ ੧, ਵਾਰ ਆਸਾ

ਦਇਆ ਕਪਾਹ, ਸੰਤੋਖ ਸੂਤ, ਜਤ ਗੰਢੀ, ਸਤ ਵਟ,
ਏਹੁ ਜਨੇਊ ਜੀਅ ਕਾ, ਹਈ ਤ ਪਾਂਡੇ ਘਤ.[੨]
ਨਾ ਇਹੁ ਤੁਟੈ ਨਾ ਮਲ ਲਗੈ, ਨਾ ਇਹੁ ਜਲੈ ਨ ਜਾਇ,
ਧੰਨ ਸੁ ਮਾਣਸ ਨਾਨਕਾ, ਜੋ ਗਲ ਚਲੇ ਪਾਇ.

ਮਹਲਾ ੧, ਵਾਰ ਆਸਾ

ਚਉਕੜ[੩] ਮੁਲ ਅਣਾਇਆ, ਬਹਿ ਚੌਂਕੇ ਪਾਇਆ,
ਸਿਖਾ ਕੰਨ ਚੜ੍ਹਾਈਆ ਗੁਰੁ ਬ੍ਰਹਿਮਣ ਥਿਆ[੪],

---

੧ ਕਰਤਾਰ ਔਰ ਧਰਮ ਦੇ ਸੱਚੇ ਸ੍ਵਾਮੀ (ਗੁਰੂ ਨਾਨਕਦੇਵ) ਨੂੰ ਓਹੋ ਭਾਂਉਂਦੇਹਨ, ਜੋ ਜਨਮਾਦਿਕ ਸੰਸਕਾਰ ਗੁਰੁਬਾਣੀ ਨਾਲ ਕਰਦੇ ਹਨ. ਜੋ ਦੇਵੀ ਦੇਵਤਿਆਂ ਦੇ ਸਤੋਤ੍ਰ ਗਾਕੇ ਸਿਰਜਨਹਾਰ ਤੋਂ ਵਿਮੁਖ ਹੁੰਦੇ ਹਨ ਔਰ ਗੋਹਾ ਮੂਤ ਅੰਮ੍ਰਿਤ ਦੀ ਥਾਂ ਵਰਤਦੇ ਹਨ, ਓਹ ਕਰਤਾਰ ਅਰ ਗੁਰੁ ਨੂੰ ਨਹੀਂ ਭਾਉਂਦੇ.

੨ ਹੇ ਪੰਡਤ! ਜੇ ਤੇਰੇ ਪਾਸ ਐਸਾ ਜਨੇਊ, ਹੈ ਤਾਂ ਮੇਰੇ ਪਾ, ਨਹੀਂ ਤਾਂ ਤਾਗੇ ਦਾ ਜਨੇਊ ਪਰੇ ਰੱਖ.

੩ ਚਾਰ ਕੌਡੀਆਂ ਨੂੰ.

੪ ਕੰਨ ਵਿੱਚ ਗਾਯਤ੍ਰੀ ਆਦਿਕ ਮੰਤ੍ਰ ਦੀ ਸਿੱਖ੍ਯਾ ਬ੍ਰਾਹਮਣ ਨੇ ਫੂਕਦਿੱਤੀ, ਅਰ ਉਸਨੂੰ ਗੁਰੁ ਥਾਪਲਯਾ.

ਓਹ ਮੂਆ ਓਹ ਝੜਪਇਆ ਵੇਤਗਾ ਗਇਆ.
ਲਖ ਚੋਰੀਆਂ ਲਖ ਜਾਰੀਆਂ, ਲਖਕੂੜੀਆਂ ਲਖ ਗਾਲਿ[1],
ਲਖ ਠਗੀਆਂ ਪਹਿਨਾਮੀਆਂ[2], ਰਾਤਦਿਨਸ ਜੀਅ ਨਾਲ,
ਤਗ ਕਪਾਹਹੁ ਕਤੀਐ, ਬਾਹਮਣ ਵਟੈ ਆਇ,
ਕੁਹ ਬਕਰਾ ਰਿੰਨ ਖਾਇਆ, ਸਭਕੋ ਆਖੈ ਪਾਇ[3],
ਹੋਇ ਪੁਰਾਣਾ ਸੁਟੀਐ, ਭੀਫਿਰ ਪਾਇਐ ਹੋਰ,
ਨਾਨਕ ਤਗ ਨ ਤੁਟਈ ਜੇ ਤਗ ਹੋਵੈ ਜੋਰ.

ਮਹਲਾ ੧, ਵਾਰ ਆਸਾ

ਨਾਇ ਮੰਨਿਐ ਪਤ ਊਪਜੈ[4], ਸਾਲਾਹੀ ਸਚ ਸੂਤ,
ਦਰਗਹਿ[5] ਅੰਦਰ ਪਾਈਐ, ਤਗ ਨ ਤੁਟਸ ਪੂਤ[6]
ਤਗ[7] ਨ ਇੰਦ੍ਰੀ, ਤਗ ਨ ਨਾਰੀ[8], ਭਲਕੇ[9] ਥੁਕਪਵੈ ਨਿਤ ਦਾੜੀ,
ਤਗ ਨ ਪੈਰੀ ਤਗ ਨ ਹਥੀ, ਤਗ ਨ ਜਿਹਵਾ ਤਗ ਨ ਅਖੀ,
ਵੇਤਗਾ ਆਪੇ ਵਤੈ[10], ਵਟ ਧਾਗੇ ਅਵਰਾਂ ਘਤੈ.

---

੧ ਗਾਲਾਂ. ਬਦ ਜ਼ੁਬਾਨੀ.
੨ ਦ੍ਗੇਬਾਜ਼ੀਆਂ, ਬਦਨਾਮੀਆਂ.
੩ ਬੱਕਰਾ ਵੱਢ ਔਰ ਰਿੰਨਕੇ ਖਾਲਇਆ, ਸਭ ਕੋਈ ਆਖਦਾ ਹੈ ਜਨੇਊ ਪਾਓ. ਜਨੇਊ ਪਹਿਰਾਉਣ ਵੇਲੇ ਖਤ੍ਰੀ ਭਾਈ ਚਾਰੇ ਨੂੰ ਕੱਠਾ ਕਰਕੇ ਬਕਰੇ ਵੱਢਕੇ ਜ਼ਿਆਫ਼ਤ ਕਰਦੇ ਹਨ.
੪ ਨਾਮ ਦਾ ਮੰਨਣਾ ਕਪਾਹ ਰੂੰ ਦਾ ਪੈਦਾ ਹੋਣਾ ਹੈ.
੫ ਸਾਧੁਸੰਗਤਿ. ਗੁਰੁਦਰਬਾਰ.
੬ ਪਵਿਤ੍ਰ ਜਨੇਊ.
੭ ਏਥੇ ਤੱਗ ਦਾ ਅਰਥ ਹੈ—ਕੁਕਰਮਾਂ ਤੋਂ ਪਰਹੇਜ਼. ਨਿਗ੍ਰਹਿ.
੮ ਇਸ ਥਾਂ ਨਾਰੀ ਪਦ ਦਾ ਅਰਥ ਯੋਨਿ ਹੈ.
੯ ਹਰਰੋਜ. ਨਿੱਤ.
੧੦ ਆਪ ਸੱਚੇ ਜਨੇਊ ਬਿਨਾਂ ਫਿਰ ਰਹਿਆ ਹੈ.

ਲੈ ਭਾੜ ਕਰੇ ਵੀਆਹੁ[੧], ਕਢ ਕਾਗਲ ਦਸੇ ਰਾਹੁ[੨].
ਸੁਣ ਵੇਖਹੁ ਲੋਕਾ! ਏਹੁ ਵਿਡਾਣ[੩]! ਮਨਅੰਧਾ ਨਾਉ ਸੁਜਾਣ[੪]!

ਰਾਮਕਲੀ ਮਹਲਾ ੧, ਅਸਟਪਦੀ

ਪਤ ਵਿਣ ਪੂਜਾ, ਸਤ ਵਿਣ ਸੰਜਮ, ਜਤ ਵਿਣ ਕਾਹੇ ਜਨੇਊ?

## (੫੪੫) ਜਾਤਿ

ਸਿੱਖ ਧਰਮ ਵਿੱਚ ਜਾਤਿ ਕੇਵਲ ਕਰਮਾਨੁਸਾਰ ਹੈ, ਜਨਮ ਨਾਲ ਇਸ ਦਾ ਸੰਬੰਧ ਨਹੀਂ, ਵਿਦ੍ਵਾਨ ਗ੍ਯਾਨੀ ਬ੍ਰਾਹਮਣ, ਸ਼ੂਰਵੀਰ ਸ਼ਸਤ੍ਰਧਾਰੀ ਛਤ੍ਰੀ, ਵ੍ਯਾਪਾਰੀ, ਅਤੇ ਹਲਵਾਹ ਵੈਸ਼੍ਯ, ਅਰ ਟਹਿਲ ਮਜ਼ਦੂਰੀ ਨਾਲ ਉਪਜੀਵਕਾ ਕਰਣ ਵਾਲਾ ਸ਼ੂਦ੍ਰ ਹੈ. ਜੇ ਸੇਵਕ, ਵਿਦ੍ਵਾਨ ਹੋਕੇ ਉਪਦੇਸ਼ ਕਰਦਾ ਹੈ ਤਾਂ ਓਹੀ ਬ੍ਰਾਹਮਣ ਹੈ. ਔਰ ਸ਼ਸਤ੍ਰਧਾਰੀ ਕਾਸ਼ਤਕਾਰ ਛਤ੍ਰੀ ਪਦ ਨਾਲ ਬੁਲਾਯਾਜਾਂਦਾ ਹੈ.

ਸਿਰੀ ਰਾਗ ਮਹਲਾ ੩, ਅਸਟਪਦੀ

ਨਾਮਾ ਛੀਬਾ ਕਬੀਰ ਜੁਲਾਹਾ, ਪੂਰੇਗੁਰੁ ਤੇ ਗਤਿ[੫] ਪਾਈ,
ਬ੍ਰਹਮ ਕੇ ਬੇਤੇ ਸਬਦ[੬] ਪਛਾਣਹਿ, ਹਉਮੈ ਜਾਤਿ ਗਵਾਈ.

ਮਹਲਾ ੧, ਵਾਰ ਸਿਰੀਰਾਗ

ਫਕੜ[੭] ਜਾਤੀ ਫਕੜ ਨਾਉਂ, ਸਭਨਾ ਜੀਆਂ ਇਕਾ ਛਾਂਉਂ.[੮]

---

੧ ਭਾੜਾ ਲੈਕੇ ਵਿਆਹ ਕਰਦਾ ਹੈ, ਜਿਸ ਦਾ ਮਹਾਂ ਦੋਸ਼ ਹੈ. ਗੁਰੁਮਤ ਵਿੱਚ ਆਨੰਦ ਸੰਸਕਾਰ ਕਰਾਉਣ ਦੇ ਬਦਲੇ ਕੁਛ ਲੈਣਾ ਤਨਖਾਹ ਯੋਗ੍ਯ ਕਰਮ ਹੈ.

੨ ਕਾਗਜ (ਪੰਚਾਂਗਪਤ੍ਰ) ਕੱਢਕੇ ਲੋਕਾਂ ਨੂੰ ਮੁਹੂਰਤ ਦਾਨ ਜਪ ਔਰ ਸੰਸਕਾਰ ਦੀ ਰੀਤਿ ਦੱਸਦਾ ਹੈ.

੩ ਸੁਣੋ! ਦੇਖੋ! ਏਹ ਬਡੀ ਹੈਰਾਨਗੀ ਦੀ ਗੱਲ ਹੈ.

੪ ਮਨਦਾ ਅੰਨ੍ਹਾ ਹੈ, ਅਰ ਨਾਉਂ ਸੁਜਾਖਾ (ਸਰਵਗ੍ਯ ਪੰਡਿਤ) ਹੈ.

੫ ਸਮਝ.

੬ ਗੁਰੁਉਪਦੇਸ਼. ਆਤਮਗ੍ਯਾਨ. ਗੁਣ.

੭ ਨਿੰਦਿਤ. ਅਗ੍ਯਾਨ ਕਰਕੇ ਕਲਪੀ ਹੋਈ.

੮ ਛਾਯਾ. ਆਸਰਾ.

ਮਾਝ ਵਾਰ, ਮਹਲਾ ੧

ਜਾਤੀਦੈ ਕਿਆ ਹਥ? ਸਚ ਪਰਖੀਐ.

ਗਉੜੀ ਮਹਲਾ ੫, ਅਸਟਪਦੀ

ਵਡੇ ਵਡੇ ਜੋ ਦੁਨੀਆਦਾਰ, ਕਾਹੂੰਕਾਜ ਨਾਹੀ ਗਾਵਾਰ.

ਹਰਿ ਕਾ ਦਾਸ ਨੀਚਕੁਲ ਸੁਣਹਿ, ਤਿਸ ਕੈ ਸੰਗ ਖਿਨ ਮਹਿ ਉਧਰਹਿ.

(੫੪੬) ਗਉੜੀ ਬਾਵਨਅਖਰੀ, ਮਹਲਾ ੫

ਙੰਙਾ, ਖਟਸਾਸਤ੍ਰ ਹੋਇ ਙਿਆਤਾ[੧], ਪੂਰਕ ਕੁੰਭਕ ਰੇਚਕ ਕਰ ਮਾਤਾ[੨]

ਙਿਆਨ ਧਿਆਨ ਤੀਰਥ ਇਸਨਾਨੀ,

ਸੋਮਪਾਕਿ[੩] ਅਪਰਸ ਉਦਿਆਨੀ[੪],

ਰਾਮ ਨਾਮ ਸੰਗ ਮਨ ਨਹੀ ਹੇਤਾ, ਜੋ ਕਿਛੁ ਕੀਨੋ ਸੋਊ ਅਨੇਤਾ[੫].

ਉਆਤੇ ਊਤਮ ਗਨਹੁ ਚੰਡਾਲਾ[੬], ਨਾਨਕ ਜਿਹ ਮਨ ਬਸਹਿ ਗੋਪਾਲਾ.

ਆਸਾ ਮਹਲਾ ੧

ਖਸਮ ਬਿਸਾਰਹਿ ਤੇ ਕਮਜਾਤਿ[੭], ਨਾਨਕ ਨਾਂਵੈ ਬਾਝ ਸਨਾਤਿ[੮].

ਆਸਾ ਮਹਲਾ ੧

ਜਾਣਹੁ ਜੋਤਿ, ਨ ਪੂਛਹੁ ਜਾਤੀ[੯], ਆਗੈ ਜਾਤਿ ਨ ਹੇ[੧੦].

---

੧ ਗਯਾਤਾ.
੨ ਇਸ ਦਾ ਨਿਰਣਾ ਜੋਗ ਵਿੱਚ ਦੇਖੋ.
੩ ਸ੍ਵਯੰਪਾਕੀ. ਅਥਵਾ ਚੰਦ੍ਰਮਾ ਦੀ ਚਾਨਣੀ ਵਿੱਚ ਹੀ ਭੋਜਨ ਕਰਣਵਾਲਾ.
੪ ਬਾਣਪ੍ਰਸਥੀ. ੫ ਵ੍ਰਿਥਾ. ਨਿਸਫਲ.
੬ ਤਾਮਸੀ ਵ੍ਰਿੱਤੀ ਵਾਲਾ. ਨੀਚ. ਸਿਮ੍ਰਿਤੀਆਂ ਵਿੱਚ ਸ਼ੂਦ੍ਰ, ਵੀਰਯ ਤੋਂ ਬ੍ਰਾਹਮਣੀ ਦੇ ਗਰਭੋਂ ਜਨਮਿਆਂਹੋਯਾ ਚੰਡਾਲ ਲਿਖਿਆ ਹੈ.
੭ ਨੀਚਜਾਤੀ.
੮ ਕਮੀਨਾ. ਨੀਚ. ਪਤਿਤ.
੯ ਸਭ ਵਿੱਚ ਕਰਤਾਰ ਦੀ ਜੋਤਿ ਜਾਣੋ, ਜਾਤੀ ਦਾ ਸਵਾਲ ਨਾ ਕਰੋ. ਅਥਵਾ ਆਦਮੀ ਦੇ ਚਮਤਕਾਰ ਨੂੰ ਦੇਖੋ, ਜਾਤਿ ਦਾ ਜ਼ਿਕਰ ਨਾ ਛੇੜੋ.
੧੦. ਹੈ.

ਆਸਾ ਮਹਲਾ ੧

ਖਲੜੀ[੧] ਖਪਰੀ[੨] ਲਕੜੀ[੩] ਚਮੜੀ[੪], ਸਿਖਾ ਸੂਤ ਧੋਤੀ ਕੀਨੀ[੫],
ਤੂੰ ਸਾਹਿਬ ਹਉ ਸਾਂਗੀ ਤੇਰਾ[੬], ਪ੍ਰਣਵੈ ਨਾਨਕ ਜਾਤਿ ਕੈਸੀ[੭]?

ਆਸਾ ਮਹਲਾ ੩

ਆਗੈ ਜਾਤਿ ਰੂਪ[੮] ਨਾ ਜਾਇ, ਤੇਹਾ ਹੋਵੈ ਜੇਹੇ ਕਰਮ ਕਮਾਇ.

ਆਸਾ ਮਹਲਾ ੫

ਜਿਸ ਨੀਚਕਉ ਕੋਈ ਨ ਜਾਨੈ, ਨਾਮ ਜਪਤ ਉਹ ਚਹੁਕੁੰਟ ਮਾਨੈ.
ਜਾਂਕੈ ਨਿਕਟ ਨ ਆਵੈ ਕੋਈ,
ਸਗਲ ਸ੍ਰਿਸਟਿ ਉਆ ਕੇ ਚਰਨ ਮਲਧੋਈ.

ਆਸਾ ਮਹਲਾ ੩, ਅਸਟਪਦੀ

ਭਗਤਿ ਰਤੇ ਸੇ ਊਤਮਾ, ਜਤਿ ਪਤਿ[੯] ਸਬਦੇ ਹੋਇ,
ਬਿਨ ਨਾਂਵੈ ਸਭ ਨੀਚਜਾਤਿ ਹੈ, ਬਿਸਟਾ ਕਾ ਕੀੜਾ ਹੋਇ.

---

੧ ਮ੍ਰਿਗਚਰਮ ਪਹਿਨਕੇ ਬ੍ਰਹਮਚਾਰੀ.
੨ ਹੱਥ ਵਿੱਚ ਖਪਰ ਲੈ ਕੇ ਜੋਗੀ.
੩ ਦੰਡ ਧਾਰਕੇ ਦੰਡੀ ਸੰਨਯਾਸੀ.
੪ ਚਰਮਪੋਸ਼ ਹੋਕੇ ਮੁਸਲਮਾਨ ਫਕੀਰ.
੫ ਬੋਦੀ ਜਨੇਊ ਧੋਤੀਧਾਰੀ ਕਰਮਕਾਂਡੀ ਬ੍ਰਾਹਮਣ.
੬ ਉੱਪਰ ਲਿਖੇ ਸ੍ਵਾਂਗਾਂ ਦੇ ਧਾਰਣਵਾਲਾ ਮੈਂ ਹਾਂ, ਔਰ ਤੂੰ ਮੇਰਾ ਮਾਲਿਕ ਹੈਂ. ਭਾਵ ਏਹ ਹੈ–ਆਦਮੀ ਮਤਭੇਦ ਕਰਕੇ ਅਨੇਕ ਭੇਖ ਬਣਾਉਂਦਾ ਹੈ– ਪਰ ਮਾਲਿਕ ਸਭ ਦਾ ਇਕੋ ਤੂੰ ਹੈਂ.
੭ ਭਗਤਾਂ ਦੀ ਜਾਤਿ ਕੈਸੀ? ਭਾਵ ਏਹ ਹੈ–ਲਿਬਾਸ ਜਾਤੀ ਦਾ ਕਾਰਣ ਨਹੀਂ ਹੋਸਕਦਾ. ਭਗਤਜਨ, ਜਾਤੀ ਨੂੰ ਜਨਮ ਔਰ ਭੇਖ ਨਾਲ ਅਸੰਬੰਧਿਤ ਮੰਨਦੇ ਹਨ.
੮ ਭੇਖ.
੯ ਜਾਤਿ ਨਾਲ ਜਦ ਪਾਤਿ (ਪੰਗਤੀ) ਪਦ ਆਉਂਦਾ ਹੈ, ਤਾਂ ਇਸਦਾ ਅਰਥ ਗੋਤ੍ਰ ਹੁੰਦਾ ਹੈ.

ਆਸਾ ਮਹਲਾ ੩, ਅਸਟਪਦੀ

ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧ ਅਭਿਮਾਨ,
ਸਬਦਿ ਮਰੈ[1] ਤਾਂ ਜਾਤਿ ਜਾਇ, ਜੋਤੀਜੋਤਿ ਮਿਲੈ ਭਗਵਾਨ.

ਮਹਲਾ ੧, ਵਾਰ ਆਸਾ

ਅਗੈ ਜਾਤਿ ਨ ਜੋਰ ਹੈ, ਆਗੈ ਜੀਉ ਨ ਵੇ[2],
ਜਿਨ ਕੀ ਲੇਖੈ ਪਤ ਪਵੈ ਚੰਗੇ ਸੇਈਕੇਇ.

ਗੂਜਰੀ ਮਹਲਾ ੫

ਪਤਿਤ ਪਵਿਤ੍ਰ ਲੀਏਕਰ ਅਪਨੇ, ਸਗਲ ਕਰਤ ਨਮਸਕਾਰੋ,
ਬਰਣ ਜਾਤਿ ਕੋਊ ਪੂਛੈ ਨਾਹੀ, ਬਾਛਹਿ ਚਰਣਰਵਾਰੋ[3].

ਮਹਲਾ ੩, ਵਾਰ ਗੂਜਰੀ ੧

ਅਗੇ ਨਾਉਂ ਜਾਤਿ ਨ ਜਾਇਸੀ, ਮਨਮੁਖ ਦੁਖ ਖਾਤਾ.

ਧਨਾਸਰੀ ਮਹਲਾ ੪

ਸੰਤਜਨਾਂ ਕੀ ਜਾਤਿ ਹਰਿ ਸੁਆਮੀ[4], ਤੁਮ ਠਾਕੁਰ ਹਮ ਸਾਂਗੀ[5].

---

੧ ਗੁਰੁਸ਼ਬਦ ਦ੍ਵਾਰਾ ਜੋ ਦੇਹਅਭਿਮਾਨ ਤੋਂ ਮਰਦਾ ਹੈ.
੨ ਓਹ ਨਹੀਂ, ਜੋ ਜਾਤੀ ਅਭਿਮਾਨ ਰਖਦੇ ਹਨ.
੩ ਸਗੋਂ ਉਨਾਂ ਦੀ ਚਰਣਧੂੜਿ ਚਾਹੁੰਦੇ ਹਨ.
੪ ਜੇਕਰ ਮਾਤਾ ਪਿਤਾ ਤੋਂ ਜਾਤੀ ਮੰਨੀਜਾਵੇ, ਤਾਂ ਸੰਤਜਨਾਂ ਦੀ ਜਾਤੀ ਹਰੀ ਦੀ ਜਾਤੀ ਹੈ, ਕਯੋਂਕਿ ਓਹ ਕਰਤਾਰ ਨੂੰ ਪਿਤਾ ਮੰਨਦੇ ਹਨ, ਅਰ ਵਾਹਗੁਰੂ ਦੀ ਕੋਈ ਜਾਤੀ ਹੈ ਨਹੀਂ, ਇਸ ਕਰਕੇ ਉਸ ਦੇ ਪਯਾਰੇ ਭੀ ਜਾਤਿ ਰਹਿਤ ਹਨ.
੫ ਹੇ ਸੂਤ੍ਰਧਾਰ ਸ੍ਵਾਮੀ! ਅਸੀਂ ਤੇਰੇ ਅਖਾੜੇ ਦੇ ਸ੍ਵਾਂਗੀ ਹਾਂ. ਭਾਵ ਏਹ ਹੈ ਕਿ ਅਸੀਂ ਭੇਖ ਦਾ ਸੰਬੰਧ ਜਾਤੀ ਨਾਲ ਨਹੀਂ ਮੰਨਦੇ.

ਤਿਲੰਗ ਮਹਲਾ ੧

ਕੇਸਰ ਕੁਸਮ ਮਿਰਗਮੈ ਹਿਰਣਾ ਸਰਬਸਰੀਰੀ ਚੜਣਾ[੧],
ਚੰਦਨ ਭਗਤਾਂ ਜੋਤਿ ਇਨੇਹੀ ਸਰਬੇ ਪਰਮਲ ਕਰਣਾ[੨]
ਘਿਅ ਪਟ ਭਾਂਡਾ ਕਹੈ ਨ ਕੋਇ[੩], ਐਸਾ ਭਗਤ ਵਰਣ ਮਹਿ ਹੋਇ[੪].

ਸੂਹੀ ਮਹਲਾ ੪

ਹਮਰੀ ਜਾਤਿ ਪਾਤਿ ਗੁਰੁ ਸਤਗੁਰੁ, ਹਮ ਵੇਚਿਓ ਸਿਰ ਗੁਰੁ ਕੇ.

ਸੂਹੀ ਮਹਲਾ ੪

ਨੀਚਜਾਤਿ ਹਰਿਜਪਤਿਆਂ ਊਤਮਪਦਵੀ ਪਾਇ,
ਪੂਛਹੁ ਬਿਦੁਰ ਦਾਸੀਸੁਤੈ[੫] ਕਿਸਨ ਉਤਰਿਆ ਘਰ ਜਿਸ ਜਾਇ.
ਰਵਦਾਸ ਚਮਾਰ ਉਸਤਤਿ ਕਰੈ, ਹਰਿਕੀਰਤਿ ਨਿਮਖ ਇਕ ਗਾਇ,
ਪਤਿਤਜਾਤਿ ਉਤਮਭਇਆ, ਚਾਰਵਰਣ ਪਏ ਪਗ ਆਇ.
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕ ਛੀਪਾ ਕਹੈ ਬੁਲਾਇ,
ਖਤ੍ਰੀ ਬ੍ਰਾਹਮਣ ਪਿਠਦੇ ਛੋਡੇ, ਹਰਿ ਨਾਮਦੇਉ ਲੀਆ ਮੁਖਲਾਇ.
ਜਿਤਨੇ ਭਗਤ ਹਰਿ ਸੇਵਕਾ ਮੁਖ[੬],
ਅਠ ਸਠ ਤੀਰਥ ਤਿਨ ਤਿਲਕ ਕਢਾਇ.
ਜਨ ਨਾਨਕ ਤਿਨ ਕਉ ਅਨੁਦਿਨ ਪਰਸੈ, ਜੇ ਕ੍ਰਿਪਾ ਕਰੇ ਹਰਿਰਾਇ.

---

੧ ਕੇਸਰ, ਫੁੱਲ, ਕਸਤੂਰੀ, ਸੁਵਰਣ ਛੂਤ ਦੇ ਲਿਹਾਜ਼ ਬਿਨਾ ਸਭ ਜਾਤੀ ਵਾਲਿਆਂ ਦੇ ਸ਼ਰੀਰ ਪਰ ਚੜ੍ਹਦੇ ਹਨ.

੨ ਚੰਦਨ ਔਰ ਭਗਤਾਂ ਵਿੱਚ ਐਸੀ ਸ਼ਕਤੀ (ਜੋਤਿ) ਹੈ ਕਿ ਜਿਸ ਜਿਸ ਨੂੰ ਪਰਸਦੇ ਹਨ ਤਿਸ ਤਿਸ ਨੂੰ ਸੁਗੰਧਿਤ (ਸੁਭਗੁਣਧਾਰੀ) ਕਰ ਦਿੰਦੇ ਹਨ.

੩ ਘੀ ਔਰ ਰੇਸ਼ਮ ਨੂੰ ਕੋਈ ਭਿੱਟਿਆ ਹੋਯਾ ਨਹੀਂ ਕਹਿੰਦਾ.

੪ ਐਸੇਹੀ ਭਗਤ ਹਰੇਕ ਵਰਣਵਿੱਚ ਪਵਿਤ੍ਰ ਹੈ. ਭਾਵ ਏਹ ਹੈ ਕਿ ਸਾਧੂ ਪਰ ਵਰਣ ਅਰ ਜਾਤਿ ਦਾ ਅਸਰ ਨਹੀਂ ਹੁੰਦਾ.

੫ ਦਾਸੀਪੁਤ੍ਰ ਦੀ ਗਿਣਤੀ ਦ੍ਵਿਜਾਂ ਵਿੱਚ ਨਹੀਂ.

੬ ਮਸਤਕ ਉੱਤੇ.

(੫੪੭) ਗੌਂਡ ਮਹਲਾ ੪

ਬ੍ਰਾਹਮਣ ਖਤ੍ਰੀ ਸੂਦ ਵੈਸ ਚਾਰ ਵਰਨ, ਚਾਰ ਆਸ੍ਰਮ[1] ਹਹਿ,
ਜੋ ਹਰਿ ਧਿਆਵੈ ਸੋ ਪਰਧਾਨ,
ਜਿਉ ਚੰਦਨ ਨਿਕਟ ਵਸੈ ਹਿਰਡ[2] ਬਪੁੜਾ,
ਤਿਉ ਸਤਸੰਗਤ ਮਿਲ ਪਤਿਤ ਪਰਵਾਣ.
ਓਹ ਸਭ ਤੇ ਊਚਾ ਸਭ ਤੇ ਸੂਚਾ, ਜਾਂਕੈ ਹਿਰਦੈ ਵਸਿਆ ਭਗਵਾਨ,
ਜਨ ਨਾਨਕ ਤਿਸ ਕੇ ਚਰਨ ਪਖਾਲੈ,
ਜੋ ਹਰਿਜਨ ਨੀਚਜਾਤਿ ਸੇਵਕਾਣ,

ਗੌਂਡ, ਨਾਮਦੇਵ

ਹਰਿ ਹਰਿ ਕਰਤ ਜਾਤਿ ਕੁਲ ਹਰੀ, ਸੋ ਹਰਿ ਅੰਧਲੇ ਕੀ ਲਾਕਰੀ[3]

ਮਹਲਾ ੩, ਵਾਰ ਮਾਰੂ ੧

ਅਗੈ ਜਾਤਿ ਨ ਪੁਛੀਐ. ਕਰਣੀ ਸਬਦ ਹੈ ਸਾਰ.

(੫੪੮) ਕੇਦਾਰਾ, ਰਵਦਾਸ

ਖਟਕਰਮ ਕੁਲ ਸੰਜੁਗਤ ਹੈ, ਹਰਿਭਗਤਿ ਹਿਰਦੈ ਨਾਹਿ,
ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲ ਸਮਾਨ[4].

ਸਾਰੰਗ ਮਹਲਾ ੧

ਜਾਤਿ ਬਰਨ ਕੁਲ ਸਹਿਸਾ[5] ਚੂਕਾ ਗੁਰਮਤਿ ਸਬਦ ਬੀਚਾਰੀ.

ਸਾਰੰਗ ਮਹਲਾ ੫

ਜਾਤਿ ਜਨਮ ਕੁਲ ਖੋਈਐ, ਹਉ ਗਾਵਉ ਹਰਿ ਹਰੀ.

---

੧ ਬ੍ਰਹਮਚਰਯ, ਗ੍ਰਿਹਸਥ, ਬਾਨਪ੍ਰਸਥ, ਸੰਨਯਸਤ.
੨ ਇਰੰਡ.
੩ ਲਕੜੀ. ਸੋਟੀ.
੪ ਉਸ ਨੂੰ ਚੰਡਾਲ ਤੁੱਲ ਜਾਣੋ. ਜੋ ਕੁੱਤੇ (ਸ੍ਵ) ਨੂੰ ਰਿੰਨ੍ਹ (ਪਚ) ਕੇ ਖਾਲਵੇ, ਉਸ ਦਾ ਨਾਉਂ ਸ੍ਵਪਚ ਹੈ.
੫ ਭ੍ਰਮ.

ਕਾਨੜਾ ਮਹਲਾ ੪, ਅਸਟਪਦੀ

ਜਾਤਿ ਨਜਾਤਿ[੧] ਦੇਖ ਮਤ ਭਰਮਹੁ,
ਸੁਕ ਜਨਕਪਗੀ ਲਗ ਧਿਆਵੈਗੋ[੨],
ਜੂਠਨਜੂਠ ਪਈ ਸਿਰਊਪਰ, ਖਿਨ ਮਨੂਆ ਤਿਲ ਨ ਡੁਲਾਵੈਗੋ[੩],

ਪ੍ਰਭਾਤੀ ਮਹਲਾ ੧

ਜਾਤਿ ਜਨਮ ਨਹਿ ਪੂਛੀਐ, ਸਚਘਰ ਲੇਹੁ ਬਤਾਇ[੪],
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ.

ਪ੍ਰਭਾਤੀ ਮਹਲਾ ੧, ਅਸਟਪਦੀ

ਐਸੇ ਜਨ ਵਿਰਲੇ ਜਗਅੰਦਰ ਪਰਖ ਖਜਾਨੇ ਪਾਇਆ,
ਜਾਤਿ ਵਰਨਤੇ ਭਏ ਅਤੀਤਾ[੫], ਮਮਤਾਲੋਭ ਚੁਕਾਇਆ,

ਸਲੋਕ, ਕਬੀਰ,

ਕਬੀਰ, ਹਰਦੀ ਪੀਅਰੀ, ਚੂਨਾ ਊਜਲਭਾਇ[੬],
ਰਾਮਸਨੇਹੀ ਤਉ ਮਿਲੈ, ਦੋਨਉ ਬਰਨ ਗਵਾਇ[੭].
ਹਰਦੀ ਪੀਰਤਨ ਹਰੈ ਚੂਨ ਚਿਹਨ ਨ ਰਹਾਇ,
ਬਲਿਹਾਰੀ ਇਹ ਪ੍ਰੀਤਿ ਕਉ, ਜਿਹ ਜਾਤਿ ਬਰਨ ਕੁਲ ਜਾਇ.

---

੧ ਊਚ ਅਰ ਨੀਚ ਜਾਤਿ.

੨ ਬ੍ਰਾਹਮਣ ਸ਼ੁਕਦੇਵ ਨੇ ਛਤ੍ਰੀ ਜਨਕ ਦੀ ਚਰਣਸੇਵਾ ਕਰਕੇ ਵਾਹਗੁਰੂ ਦੇ ਆਰਾਧਨ ਦਾ ਗ੍ਯਾਨ ਪ੍ਰਾਪਤ ਕੀਤਾ.

੩ ਦਰਸ਼ਨ ਦੀ ਇੱਛਾ ਕਰਕੇ ਜਨਕ ਦੇ ਮਹਿਲ ਹੇਠ ਖੜੇ ਸ਼ੁਕਦੇਵ ਦੇ ਸਿਰ ਰਸੋਈ ਦੀਆਂ ਜੂਠੀਆਂ ਪੱਤਲਾਂ ਪਈਆਂ, ਪਰ ਉਸ ਨੇ ਮਨ ਨੂੰ ਨਹੀਂ ਡੁਲਾਯਾ, ਅਰਥਾਤ-ਅਟਲ ਸ਼੍ਰੱਧਾ ਰੱਖੀ.

੪ ਏਹਗੱਲ ਬੇਸ਼ੱਕ ਸੱਚੇ ਘਰ (ਸਤਸੰਗ) ਤੋਂ ਪੁੱਛਲਓ.

੫ ਰਹਿਤ. ਪਰੇ.

੬ ਚਿੱਟੇ ਰੰਗ ਦਾ ਹੈ.

੭ ਹਲਦੀ ਅਰ ਚੂਨਾ ਮਿਲਣ ਪਰ ਦੋਹਾਂ ਦਾ ਰੰਗ ਮਿਟਕੇ ਇੱਕ ਨਵਾਂ (ਲਾਲ) ਰੰਗ ਉਤਪੰਨ ਹੁੰਦਾ ਹੈ.

(੫੪੯) ਗੁਰੁਮਤ ਵਿੱਚ ਜਾਤਿ ਗੁਣ ਅਰ ਕਰਮਾਨੁਸਾਰ ਮੰਨੀਗਈ ਹੈ.

ਸਿਰੀਰਾਗ ਮਹਲਾ ੩, ਅਸਟਪਦੀ

ਸੋ ਬ੍ਰਾਹਮਣ ਬ੍ਰਹਮ ਜੋ ਬਿੰਦੈ[੧], ਹਰਿ ਸੇਤੀ ਰੰਗਰਾਤਾ.

ਗਉੜੀ, ਕਬੀਰ

ਗਰਭਵਾਸ ਮਹਿ ਕੁਲ ਨਹੀ ਜਾਤੀ,
ਬ੍ਰਹਮਬਿੰਦੁ ਤੇ ਸਭ ਉਤਪਾਤੀ.
ਕਹੁ ਰੇ ਪੰਡਿਤ! ਬਾਮਨ ਕਬਕੇ ਹੋਏ?
ਬਾਮਨ ਕਹਿ ਕਹਿ ਜਨਮ ਮਤ ਖੋਏ.
ਜੌ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ,
ਤਉ ਆਨਬਾਟ ਕਾਹੇ ਨਹੀ ਆਇਆ[੨]?
ਤੁਮ ਕਤ ਬ੍ਰਾਹਮਣ, ਹਮ ਕਤ ਸੂਦ?
ਹਮ ਕਤ ਲੋਹੂ, ਤੁਮ ਕਤ ਦੂਧ?
ਕਹੁ ਕਬੀਰ ਜੋ ਬ੍ਰਹਮ ਬੀਚਾਰੈ, ਸੋ ਬ੍ਰਹਮਣ ਕਹੀਅਤ ਹੈ ਹਮਾਰੈ[੩].

ਮਹਲਾ ੩, ਵਾਰ ਬਿਲਾਵਲ

ਬ੍ਰਹਮ ਬਿੰਦਹਿ ਤੇ ਬ੍ਰਾਹਮਣਾ, ਜੇ ਚਲਹਿ ਸਤਗੁਰੁਭਾਇ,
ਜਿਨ ਕੈ ਹਿਰਦੈ ਹਰਿ ਵਸੈ ਹਉਮੈਰੋਗ ਗਵਾਇ,
ਗੁਣ ਰਵਹਿ[੪] ਗੁਣ ਸੰਗ੍ਰਹਹਿ, ਜੋਤੀਜੋਤਿ ਮਿਲਾਇ,
ਇਸ ਜੁਗ ਮਹਿ ਵਿਰਲੇ ਬ੍ਰਾਹਮਣ, ਬ੍ਰਹਮ ਬਿੰਦਹਿ ਚਿਤਲਾਇ.

---

੧ ਜਾਣਦਾ ਹੈ.
੨ ਯੋਨੀ ਦੇ ਰਸਤੇ ਕਯੋਂ ਜਨਮਿਆ? ਮੁਖ ਦੇ ਰਸਤੇ ਕਯੋਂ ਨਹੀਂ ਆਇਆ?
੩ ਹਮਾਰੇ ਮਤ ਮੇਂ.
੪ ਉਪਦੇਸ਼ ਕਰਦੇ ਹਨ.

ਭੈਰਉ ਮਹਲਾ ੩

ਜਾਤਿ ਕਾ ਗਰਬ ਨ ਕਰੀਅਹੁ ਕੋਈ, ਬ੍ਰਹਮ ਬਿੰਦੇ ਸੋ ਬ੍ਰਹਮਣ ਹੋਈ.
ਜਾਤਿ ਕਾ ਗਰਬ ਨ ਕਰ, ਮੂਰਖ ਗਾਵਾਰਾ,
ਇਸ ਗਰਬ ਤੇ ਚਲਹਿ ਬਹੁਤ ਵਿਕਾਰਾ.
ਚਾਰੇ ਵਰਨ ਆਖੈ ਸਭਕੋਈ, ਬ੍ਰਹਮਬਿੰਦ ਤੇ ਸਭ ਓਪਤ ਹੋਈ.
ਮਾਟੀ ਏਕ ਸਗਲ ਸੰਸਾਰਾ, ਬਹੁਬਿਧਿ ਭਾਂਡੇ ਘੜੈ ਕੁੰਮਾਰਾ[1].
ਪੰਚਤਤ ਮਿਲ ਦੇਹੀ ਕਾ ਅਕਾਰਾ, ਘਟ ਵਧ ਕੋਕਰੈ ਬੀਚਾਰਾ[2]?
ਕਹਿਤ ਨਾਨਕ ਇਹੁ ਜੀਉ ਕਰਮ ਬੰਧ ਹੋਈ[3],
ਬਿਨ ਸਤਗੁਰੁ ਭੇਟੇ ਮੁਕਤ[4] ਨ ਹੋਈ,

(੫੫੦) ਮਹਲਾ ੧, ਸਲੋਕ ਵਾਰਾਂ ਤੇ ਵਧੀਕ

ਖਤ੍ਰੀ ਸੋ ਜੋ ਕਰਮਾਂ ਕਾ ਸੂਰ, ਪੁੰਨਦਾਨ[5] ਕਾ ਕਰੈ ਸਰੀਰ,
ਖੇਤ[6] ਪਛਾਣੈ ਬੀਜੈ ਦਾਨ, ਸੋ ਖਤ੍ਰੀ ਦਰਗਹਿ ਪਰਵਾਣ.

## (੫੫੧) ਜਿੰਨ—ਭੂਤ—ਪ੍ਰੇਤ—ਬੇਤਾਲ

ਵਾਹਗੁਰੂ ਤੋਂ ਵਿਮੁਖ, ਕੁਕਰਮਾਂ ਦੇ ਪ੍ਰੇਮੀ, ਦੁਖਦਾਈ ਪੁਰਸ਼ਾਂ ਦੀ ਸੰਗ੍ਯਾ ਜਿੰਨ ਭੂਤ ਪ੍ਰੇਤ ਹੈ, ਏਹੀ ਤਾਮਸੀ ਜੀਵ ਗੁਰੁਕ੍ਰਿਪਾ ਦ੍ਵਾਰਾ ਦੇਵਪਦ ਨੂੰ ਪ੍ਰਾਪਤ ਹੋਜਾਂਦੇ ਹਨ.

ਮਾਝ ਮਹਲਾ ੩, ਅਸਟਪਦੀ

ਅੰਤਰ ਵਸਤੁ ਮੂੜਾ ਬਾਹਰ ਭਾਲੇ, ਮਨਮੁਖ ਅੰਧੇ ਫਿਰਹਿ ਬੇਤਾਲੇ[7].

---

੧ ਕੁੰਭਕਾਰ.
੨ ਭਾਵ ਏਹ ਹੈ—ਬ੍ਰਾਹਮਣ ਵਿੱਚ ਪੰਜ, ਅਰ ਸੂਦ੍ਰ ਵਿੱਚ ਦੋ ਤੱਤ ਨਹੀਂ.
੩ ਕਰਮਾਂ ਕਰਕੇ ਜਾਤੀਵੱਧ ਹੈ.
੪ ਜਾਤਿ ਤੋਂ ਛੁਟਕਾਰਾ.
੫ ਪਵਿਤ੍ਰ ਦਾਨ. ਉੱਤਮਦਾਨ.
੬ ਪਾਤ੍ਰ.
੭ ਵੇਤਾਲ.

ਮਹਲਾ ੩, ਵਾਰ ਗੂਜਰੀ ੧

ਮਾਇਆਮੋਹ ਪਰੇਤ ਹੈ ਕਾਮ ਕ੍ਰੋਧ ਅਹੰਕਾਰਾ.

ਬਿਹਾਗੜਾ ਮਹਲਾ ੪, ਛੰਤ

ਜੋ ਮੋਹ ਮਾਇਆ ਚਿਤ ਲਾਂਇਦੇ, ਮੇਰੀ ਜਿੰਦੁੜੀਏ,
ਸੇ ਮਨਮੁਖ ਮੂੜ ਬਿਤਾਲੇ ਰਾਮ.

ਮਹਲਾ ੧, ਵਾਰ ਬਿਹਾਗੜਾ

ਕਲੀ ਅੰਦਰ ਨਾਨਕਾ ਜਿੰਨਾ ਦਾ ਅਉਤਾਰ[1],
ਪੂਤ ਜਿਨੂਰਾ ਧੀਅ ਜਿਨੂਰੀ ਜੋਰੂ ਜਿੰਨਾ ਦਾ ਸਿਕਦਾਰ.

ਮਹਲਾ ੫, ਵਾਰ ਜੈਤਸਰੀ

ਹਰਿਭਗਤਿ ਭਾਵ ਹੀਣੰ ਨਾਨਕ ਪ੍ਰਭੁਵਿਸਰਤ ਤੇ ਪ੍ਰੇਤਤਹਿ[2].

ਸਾਰੰਗ ਮਹਲਾ ੫

ਹਰਿ ਕੇ ਨਾਮਹੀਨ ਬੇਤਾਲ,
ਜੇਤਾ ਕਰਨ ਕਰਾਵਨ ਤੇਤਾ ਸਭ ਬੰਧਨ ਜੰਜਾਲ.

ਸਲੋਕ, ਕਬੀਰ

ਜਾ ਘਰ ਸਾਧੁ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ,
ਤੇ ਘਰ ਮਰਹਟ[3] ਸਾਰਖੇ, ਭੂਤ ਬਸਹਿ ਤਿਨ ਮਾਹਿ.

---

੧ ਭਾਵ ਏਹ ਹੈ ਕਿ ਵਿਸ਼ਈ ਅਤੇ ਕੁਕਰਮੀ ਲੋਕਾਂ ਨੇ ਸ਼ਰੀਰ ਅਤੇ ਮਨਦੀ ਸੁੰਦਰਤਾ ਨਾਸ਼ ਕਰਲਈ ਹੈ, ਅਰ ਸੰਸਾਰ ਨੂੰ ਦੁਖਦਾਈ ਹੋਰਹੇ ਹਨ.

੨ ਪ੍ਰੇਤਭਾਵ ਨੂੰ ਪ੍ਰਾਪਤ ਹੁੰਦੇ ਹਨ.

੩ ਮਰਘੱਟ, ਸ਼ਮਸ਼ਾਨ.

# (੫੫੨) ਜੀਵਤਮਰਣਾ

ਅਹੰਕਾਰ ਤ੍ਯਾਗਣਾ, ਦੁਨੀਆਂ ਨੂੰ ਸਰਾਇ ਸਮਝਕੇ ਆਪਣੇ ਆਪ ਨੂੰ ਮੁਸਾਫਰਜਾਣਨਾ, ਭਾਣਾ ਮੰਨਣਾ, ਖਿਮਾ ਔਰ ਧੀਰਯ ਨੂੰ ਦ੍ਰਿੜ੍ਹ ਕਰਕੇ ਧਾਰਣਾ, ਪਰਉਪਕਾਰ ਲਈ ਤਨ ਧਨ ਕੁਰਬਾਨ ਕਰ ਮੋਹਦੇ ਵਿੱਚ ਨਾ ਫਸਣਾ, ਏਸ ਦਸ਼ਾ ਦਾ ਨਾਂਉਂ "ਜੀਵਤਮਰਣਾ" ਹੈ.

ਮਾਝ ਮਹਲਾ ੩, ਅਸਟਪਦੀ

ਮਰ ਮਰ ਜੀਵੈ[੧] ਤਾਂ ਕਿਛੁ ਪਾਏ.

ਮਹਲਾ ੨, ਵਾਰ ਮਾਝ

ਅਖੀ ਬਾਝਹੁਵੇਖਣਾ, ਵਿਣ ਕੰਨਾ ਸੁਨਣਾ[੨].
ਪੈਰਾ ਬਾਝਹੁ ਚਲਣਾ ਵਿਣ ਹਥਾਂ ਕਰਣਾ[੩].
ਜੀਭੈ ਬਾਝਹੁ ਬੋਲਣਾ[੪] ਇਉ ਜੀਵਤਮਰਣਾ.
ਨਾਨਕ ਹੁਕਮ ਪਛਾਣਕੈ ਤਉ ਖਸਮੈ ਮਿਲਣਾ.

ਗਉੜੀ ਮਹਲਾ ੫

ਤਿਆਗ ਮਾਨ ਝੂਠ ਅਭਿਮਾਨ, ਜੀਵਤਮਰਹਿ ਦਰਗਹਿ ਪਰਵਾਨ.

ਸੂਹੀ ਮਹਲਾ ੫

ਆਠਪਹਿਰ ਪ੍ਰਭੁ ਅਪਨਾ ਧਿਆਈਐ, ਗੁਰੁਪ੍ਰਸਾਦਿ ਭਉ ਤਰੀਐ,
ਆਪਤਿਆਗ ਹੋਈਐ ਸਭਰੇਣਾ, ਜੀਵਤਿਆਂ ਇਉ ਮਰੀਐ.

---

੧ ਜੋ ਦੇਹਾਭਿਮਾਨ ਤੋਂ ਮਰਦਾ ਔਰ ਸੱਚਾ ਧਾਰਮਿਕਜੀਵਨ ਲਾਭ ਕਰਦਾ ਹੈ.

੨ ਅੱਖਾਂ ਨੂੰ ਪਰਧਨ ਪਰਇਸਤ੍ਰੀ ਆਦਿਕ ਦੇ ਦੇਖਣੋਂ ਕੰਨਾਂ ਨੂੰ ਅਪਵਾਦ ਸੁਣਨੋਂ ਰੋਕਣਾ.

੩ ਪੈਰਾਂ ਨੂੰ ਕੁਕਰਮਾਂ ਵੱਲ ਧਾਉਣੋਂ, ਹੱਥਾਂ ਨੂੰ ਮੰਦ ਕ੍ਰਿਯਾ ਕਰਣ ਤੋਂ ਵਰਜਣਾ.

੪ ਜੀਭ ਨੂੰ ਅਸ਼ੁਭ ਬਚਣ ਕਹਿਣ ਤੋਂ ਠਾਕਣਾ.

ਸੂਹੀ ਮਹਲਾ ੪, ਛੰਤ

ਹਉ ਪੂਛਉ ਅਪਨਾ ਸਤਗੁਰੁ ਦਾਤਾ ਕਿਨਬਿਧਿ ਦੁਤਰ ਤਰੀਐ ਰਾਮ,
ਸਤਗੁਰੁ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਸਬਦ ਮਰੈ ਸੋ ਮੂਆ ਜਾਪੈ, ਗੁਰੁਪਰਸਾਦੀ ਹਰਿਰਸ ਧ੍ਰਾਪੈ[੧].

## (੫੫੩) ਜੀਵਨ ਅਤੇ ਮਰਣ

ਸਿਰੀ ਰਾਗ ਮਹਲਾ ੧, ਅਸਟਪਦੀ

ਬਹੁਤਾ ਜੀਵਣ ਮੰਗੀਐ, ਮੁਆ ਨ ਲੋੜੈ ਕੋਇ,
ਸੁਖਜੀਵਣ ਤਿਸ ਆਖੀਐ, ਜਿਸ ਗੁਰੁਮੁਖਿ ਵਸਿਆ ਸੋਇ.

ਮਹਲਾ ੧, ਵਾਰ ਮਾਝ

ਸੋ ਜੀਵਿਆ ਜਿਸ ਮਨ ਵਸਿਆ ਸੋਇ, ਨਾਨਕ ਅਵਰ ਨ ਜੀਵੈਕੋਇ[੨]
ਜੇ ਜੀਵੈ ਪਤ ਲਥੀਜਾਇ, ਸਭ ਹਰਾਮ ਜੇਤਾਕਿਛੁ ਖਾਇ[੩].

ਗਉੜੀ ਬਾਵਨਅਖਰੀ, ਮਹਲਾ ੫

ਸੋ ਜੀਵਤ ਜਿਹਿ ਜੀਵਤ[੪] ਜਪਿਆ, ਪ੍ਰਗਟਭਏ ਨਾਨਕ ਨਹਿ ਛਪਿਆ.

ਮਹਲਾ ੫, ਵਾਰ ਗਉੜੀ

ਨਾਨਕ ਸੋਈ ਜੀਵਿਆ ਜਿਨ ਇਕ ਪਛਾਤਾ.

ਮਹਲਾ ੫, ਵਾਰ ਗੂਜਰੀ

ਖਾਂਦਿਆਂ ਖਾਂਦਿਆਂ ਮੁਹ ਘਠਾ ਪੈਨੰਦਿਆਂ ਸਭ ਅੰਗ,

---

੧ ਤ੍ਰਿਪਤ ਹੁੰਦਾ ਹੈ.

੨ ਭਾਵ ਏਹ ਹੈ ਕਿ ਬਾਕੀ ਸਭ ਮੁਰਦੇ ਹਨ.

੩ ਹਲਾਲ ਤਦ ਹੋ ਸਕਦਾ ਹੈ ਜੇ ਪਰਮ ਪਿਤਾ ਸਿਰਜਣਹਾਰ ਨੂੰ ਸਿਮਰਕੇ ਖਾਵੇ.

੪ ਅਵਿਨਾਸ਼ੀ. ਕਰਤਾਰ.

ਨਾਨਕ ਧ੍ਰਿਗ ਤਿਨਾ ਦਾ ਜੀਵਿਆ, ਜਿਨ ਸਚ ਨ ਲਗੋ ਰੰਗ.

ਮਹਲਾ ੩, ਵਾਰ ਸੋਰਠ

ਮਤ ਜਾਣਹੁ ਜਗ ਜੀਂਵਦਾ, ਦੂਜੈ ਭਾਇ ਮੁਇਆਸ.

ਮਹਲਾ ੧, ਵਾਰ ਸੂਹੀ

ਸਉ ਓਲਾਮੇ ਦਿਨੈ ਕੇ ਰਾਤੀ ਮਿਲਨ ਸਹੰਸ,
ਸਿਫਤਿਸਲਾਹਣ ਛਡਕੈ, ਕਰੰਗੀਂ ਲਗਾ ਹੰਸ[1].
ਫਿਟ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟ,
ਨਾਨਕ ਸਚੇਨਾਮ ਵਿਣ ਸਭੋ ਦੁਸਮਨ ਹੇਤ.

ਗਾਥਾ, ਮਹਲਾ ੫

ਮਰਣੰ ਬਿਸਰਣੰ ਗੋਬਿੰਦਹ, ਜੀਵਣੰ ਹਰਿਨਾਮ ਧ੍ਯਾਵਣਹ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਬਿਨ ਸਬਦੈ ਮੂਆ ਹੈ ਸਭ ਕੋਇ, ਮਨਮੁਖ ਮੁਆ ਅਪਨਾ ਜਨਮਖੋਇ.

## (੫੫੪) ਜੀਵਨ ਦੀ ਕੋਈ ਅਵਧੀ ਨਹੀਂ

ਆਸਾ ਮਹਲਾ ੫, ਛੰਤ

ਹਰਿਪ੍ਰੀਤਿ ਕਰੀਜੈ, ਮਾਨ ਨ ਕੀਜੈ, ਇਕ ਰਾਤੀ ਕੇ ਹਭ[2] ਪਾਹੁਣਿਆ.

ਗਉੜੀ ਮਹਲਾ ੫

ਮੇਰੇ ਮਨ! ਸਰਣਪ੍ਰਭੂ ਸੁਖਪਾਏ,
ਜਾਂਦਿਨ ਬਿਸਰੈ ਪ੍ਰਾਨ ਸੁਖ ਦਾਤਾ ਸੋ ਦਿਨ ਜਾਤ ਅਜਾਏ.
ਏਕ ਰੈਣ ਕੇ ਪਾਹੁਨ ਤੁਮ ਆਏ ਬਹੁਜੁਗ ਆਸ ਬਧਾਏ,
ਗ੍ਰਿਹ ਮੰਦਰ ਸੰਪੈ ਜੋ ਦੀਸੈ, ਜਿਉ ਤਰਵਰ ਕੀ ਛਾਏ,

---

੧ ਵਿਵੇਕਸ਼ਕਤੀ ਮਨੁੱਖ ਨੂੰ ਸਭ ਤੋਂ ਵਧਕੇ ਹੈ ਏਸ ਵਾਸਤੇ ਹੰਸਰੂਪ ਵਰਣਨ ਕੀਤਾ ਹੈ.

੨ ਸਭ.

ਤਨ ਮੇਰਾ ਸੰਪੈ ਸਭਿ ਮੇਰੀ, ਬਾਗ ਮਿਲਖ ਸਭਜਾਏ[੧],
ਦੇਵਨਹਾਰਾ ਬਿਸਰਿਓ ਠਾਕੁਰ, ਖਿਨਮਹਿ ਹੋਤ ਪਰਾਏ.
ਪਹਿਰੈ ਬਾਗਾ ਕਰ ਇਸਨਾਨਾ, ਚੋਆਚੰਦਨ ਲਾਏ,
ਨਿਰਭਉ ਨਿਰੰਕਾਰ ਨਹੀਂ ਚੀਨਿਆ, ਜਿਉ ਹਸਤੀ ਨਾਵਾਏ.
ਮੁਕਤਭਇਆ ਬੰਧਨ ਗੁਰੁ ਖੋਲੇ, ਜਨ ਨਾਨਕ ਹਰਿਗੁਣ ਗਾਏ.

ਬਿਹਾਗੜਾ ਮਹਲਾ ੪

ਹਰਿ ਜਪਦਿਆਂ ਖਿਨ ਢਿਲ ਨ ਕੀਜਈ, ਮੇਰੀ ਜਿੰਦੁੜੀਏ!
ਮਤ ਕਿਜਾਪੈ ਸਾਹੁ ਆਵੈ, ਕਿ ਨ ਆਵੈ, ਰਾਮ.

ਧਨਾਸਰੀ ਮਹਲਾ ੧

ਹਮ ਆਦਮੀ ਹਾਂ ਇਕਦਮੀ[੨], ਮੁਹਲਤ ਮੁਹਤ ਨ ਜਾਣਾ[੩],
ਨਾਨਕ ਬਿਨਵੈ ਤਿਸੈ ਸਰੇਵਹੁ, ਜਾਕੇ ਜੀਅ ਪਰਾਣਾ.
ਅੰਧੇ, ਜੀਵਨਾ ਵੀਚਾਰ, ਦੇਖ ਕੇਤੇਕੇ ਦਿਨਾ!

ਸਾਰੰਗ, ਕਬੀਰ ਜੀ

ਹਰਿ ਬਿਨ ਕਉਨ ਸਹਾਈ ਮਨ[੪] ਕਾ,
ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ,
ਆਗੈ ਕਉ ਕਿਛੁ ਤੁਲਹਾ ਬਾਂਧਹੁ, ਕਿਆ ਭਰਵਾਸਾ ਧਨ ਕਾ?
ਕਹਾਂ ਬਿਸਾਸਾ ਇਸ ਭਾਂਡੇ ਕਾ? ਇਤਨਕ ਲਾਗੈ ਠਨਕਾ.
ਸਗਲ ਧਰਮ ਪੁੰਨ ਫਲ ਪਾਵਹੁ ਧੂਰ ਬਾਂਛਹੁ ਸਭਜਨ ਕਾ.
ਕਹੈ ਕਬੀਰ ਸੁਨਹੁ ਰੇ ਸੰਤਹੁ! ਇਹੁ ਮਨ ਉਡਨਪੰਖੇਰੂ ਬਨ ਕਾ.

ਸਲੋਕ, ਕਬੀਰ

ਮਾਟੀ ਕੇ ਹਮ ਪੂਤਰੇ, ਮਾਨਸ ਰਾਖਿਓ ਨਾਂਉ,
ਚਾਰਦਿਵਸ ਕੇ ਪਾਹੁਨੇ, ਬਡ ਬਡ ਰੂੰਧਹਿ[੫] ਠਾਂਉ.

---

੧ ਸਥਾਨ: ਵਸਤੂ. ੨ ਦਮ ਆਉਣ ਕਰਕੇ ਆਦਮੀ ਹਾਂ.
੩ ਮਾਯਾ ਕਰਕੇ ਮੋਹਿਤਹੋਏ ਆਪਣੀ ਮੁਹਲਤ ਨਹੀਂ ਜਾਣਦੇ.
੪ ਇਨਸਾਨ. ਮਨੁਸ਼ਜ. ੫ ਰੋਕਦੇ ਹਾਂ. ਮੱਲਦੇ ਹਾਂ.

## (੫੫੫) ਜੀਵਨਪਦਵੀ

ਮਹਲਾ ੩, ਵਾਰ ਗੂਜਰੀ ੧

ਇਹੁ ਜਗਤ ਮਮਤਾ ਮੂਆ ਜੀਵਣ ਕੀ ਬਿਧਿ ਨਾਹਿ,
ਗੁਰੁ ਕੈ ਭਾਣੈ ਜੋ ਚਲੈ, ਤਾਂ ਜੀਵਣਪਦਵੀ ਪਾਹਿ.

ਮਾਰੂ ਮਹਲਾ ੫

ਸ੍ਰਮ ਥਾਕਾ[੧]. ਪਾਏ ਬਿਸ੍ਰਾਮਾ, ਮਿਟਗਈ ਸਗਲੀ ਧਾਈ,
ਅਬ ਮੋਹਿ ਜੀਵਨ ਪਦਵੀ ਪਾਈ,
ਕਾਮ ਕ੍ਰੋਧ ਲੋਭ ਮੋਹ ਨਿਵਾਰੇ, ਨਿਵਰੇ ਸਗਲ ਬੈਰਾਈ,
ਸਦਾ ਹਜੂਰ ਹਾਜਰ ਹੈ ਨਾਜਰ, ਕਤਹਿ ਨ ਭਇਓ ਦੂਰਾਈ,
ਸੁਖ ਸੀਤਲ ਸਰਧਾ ਸਭ ਪੂਰੀ, ਹੋਏ ਸੰਤ ਸਹਾਈ,
ਪਾਵਨ ਪਤਿਤ ਕੀਏ ਖਿਨਭੀਤਰ, ਮਹਿਮਾ ਕਥਨ ਨ ਜਾਈ,
ਨਿਰਭਉ ਭਏ ਸਗਲ ਭੈ ਖੋਏ, ਗੋਬਿੰਦਚਰਣ ਓਟਾਈ,
ਨਾਨਕ ਜਸ ਗਾਵੈ ਠਾਕੁਰ ਕਾ ਰੈਣ ਦਿਨਸ ਲਿਵਲਾਈ.

## (੫੫੬) ਜੀਵਨਮੁਕਤ

ਗਉੜੀ ਸੁਖਮਨੀ, ਮਹਲਾ ੫

ਪ੍ਰਭੁ ਕੀ ਆਗਿਆ ਆਤਮ ਹਿਤਾਵੈ[੨], ਜੀਵਨਮੁਕਤ ਸੋਊ ਕਹਾਵੈ.
ਤੈਸਾ ਹਰਖ, ਤੈਸਾ ਉਸ ਸੋਗ, ਸਦਾ ਅਨੰਦ ਤਹਿ ਨਹੀ ਬਿਓਗ.
ਤੈਸਾ ਸੁਵਰਨ, ਤੈਸੀ ਉਸ ਮਾਟੀ, ਤੈਸਾ ਅੰਮ੍ਰਿਤ, ਤੈਸੀ ਬਿਖ ਖਾਟੀ[੩].
ਤੈਸਾ ਮਾਨ ਤੈਸਾ ਅਭਿਮਾਨ[੪], ਤੈਸਾ ਰੰਕ ਤੈਸਾ ਰਾਜਾਨ,

---

੧ ਕਲੇਸ਼ ਮਿਟਗਯਾ.
੨ ਮਨ ਵਿੱਚ ਪਜਾਰੀ ਮੰਨਦਾ ਹੈ.
੩ ਕੌੜੀ. ਦੁਖਦਾਈ.
੪ ਅਪਮਾਨ. ਨਿਰਾਦਰ.

ਜੋਵਰਤਾਏ ਸਾਈ ਜੁਗਤ[1], ਨਾਨਕ, ਓਹ ਪੁਰਖ ਕਹੀਐ ਜੀਵਨਮੁਕਤ,
ਓਹ ਧਨਵੰਤ ਕੁਲਵੰਤ ਪਤਵੰਤ, ਜੀਵਨਮੁਕਤ ਜਿਸ ਰਿਦੈ ਭਗਵੰਤ,
ਧੰਨ ਧੰਨ ਧੰਨ ਜਨ ਆਇਆ, ਜਿਸ ਪ੍ਰਸਾਦਿ ਸਭ ਜਗਤ ਤਰਾਇਆ.
ਆਪ ਮੁਕਤ, ਮੁਕਤ ਕਰੇ ਸੰਸਾਰ, ਨਾਨਕ ਤਿਸਜਨ ਕਉ ਸਦਾ ਨਮਸਕਾਰ.

ਬਿਲਾਵਲ ਮਹਲਾ ੯

ਹਰਿ ਕੇ ਨਾਮ ਬਿਨਾ ਦੁਖ ਪਾਵੈ,
ਭਗਤਿ ਬਿਨਾ ਸਹਿਸਾ ਨਹਿ ਚੂਕੈ ਗੁਰੁ ਇਹ ਭੇਦ ਬਤਾਵੈ.
ਕਹਾਂਭਇਓ ਤੀਰਥ ਬ੍ਰਤ ਕੀਏ, ਰਾਮ ਸਰਨ ਨਹੀਂ ਆਵੈ?
ਜੋਗ ਜਗ ਨਿਹਫਲ ਤਿਹ ਮਾਨਉ, ਜੋ ਪ੍ਰਭੁਜਸ ਬਿਸਰਾਵੈ.
ਮਾਨ ਮੋਹ ਦੋਨੋ ਕਉ ਪਰਹਰ ਗੋਬਿੰਦ ਕੇ ਗੁਨ ਗਾਵੈ,
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨਮੁਕਤ ਕਹਾਵੈ.

ਮਾਰੂ ਮਹਲਾ ੧, ਅਸਟਪਦੀ

ਜੀਵਨਮੁਕਤ ਸੁ ਆਖੀਐ ਜਿਸੁ ਵਿਚਹੁ ਹਉਮੈਜਾਇ.

## (੫੫੭) ਜੀਵਾਤਮਾ

ਗਉੜੀ ਮਹਲਾ ੫

ਮਰਣਹਾਰ ਇਹੁ ਜੀਅਰਾ ਨਾਹੀ.

ਆਸਾ ਮਹਲਾ ੫

ਠੰਢੀ ਤਾਤੀ ਮਿਟੀ ਖਾਈ[2], ਓਹ ਨ ਬਾਲਾ ਬੂਢਾ ਭਾਈ.

ਗੋਂਡ ਮਹਲਾ ੫

ਅਚਰਜ ਕਥਾ ਮਹਾਂ ਅਨੂਪ, ਪ੍ਰਾਤਮਾ[3] ਪਾਰ ਬ੍ਰਹਮ ਕਾ ਰੂਪ.
ਨਾ ਇਹੁ ਬੂਢਾ ਨਾ ਇਹੁ ਬਾਲਾ, ਨਾ ਇਸ ਦੂਖ ਨਹੀ ਜਮ ਜਾਲਾ,

---

੧ ਯੋਗ੍ਯ ਹੈ. ਭਲਾ ਹੈ.
੨ ਸ਼ਰੀਰ ਨੂੰ ਠਦੀ ਅੱਗ ਅਤੇ ਮਿੱਟੀ ਖਾ ਲੈਂਦੀ ਹੈ.
੩ ਜੀਵਾਤਮਾ.

ਨਾ ਇਹੁ ਬਿਨਸੈ ਨਾ ਇਹੁ ਜਾਇ[1], ਆਦਿ ਜੁਗਾਦੀ ਰਹਿਆ ਸਮਾਇ,
ਨਾ ਇਸ ਉਸਨ[2] ਨਹੀ ਇਸ ਸੀਤ, ਨਾ ਇਸ ਦੁਸਮਨ ਨਾ ਇਸ ਮੀਤ,
ਨਾ ਇਸ ਹਰਖ ਨਹੀ ਇਸ ਸੋਗ, ਸਭ ਕਿਛੁ ਇਸ ਕਾ, ਇਹੁ ਕਰਨੈਜੋਗ,
ਨਾ ਇਸ ਬਾਪ ਨਹੀ ਇਸ ਮਾਇਆ[3], ਇਹ ਅਪਰੰਪਰ ਹੋਤਾਆਇਆ,
ਪਾਪ ਪੁੰਨ ਕਾ ਇਸ ਲੇਪ ਨ ਲਾਗੈ, ਘਟ ਘਟ ਅੰਤਰ ਸਦਹੀ ਜਾਗੈ[4].

ਗੌਂਡ, ਕਬੀਰ

ਨਾ ਇਹੁ ਮਾਨਸ ਨਾ ਇਹ ਦੇਉ, ਨਾ ਇਹੁ ਜਤੀ[5] ਕਹਾਵੈ ਸੇਉ[6],
ਨਾ ਇਹੁ ਜੋਗੀ ਨਾ ਅਵਧੂਤਾ, ਨਾ ਇਸ ਮਾਇ ਨ ਕਾਹੂੰ ਪੂਤਾ,
ਇਆ ਮੰਦਰ ਮਹਿ ਕਉਨ ਬਸਾਈ? ਤਾਂਕਾ ਅੰਤ ਨ ਕੋਊ ਪਾਈ.
ਨਾ ਇਹੁ ਗਿਰਹੀ ਨਾ ਓਦਾਸੀ, ਨਾ ਇਹੁ ਰਾਜ, ਨ ਭੀਖ ਮੰਗਾਸੀ,
ਨਾ ਇਸ ਪਿੰਡੁ, ਨ ਰਕਤੂ ਰਾਤੀ, ਨਾ ਇਹੁ ਬ੍ਰਹਮਣ ਨਾ ਇਹੁ ਖਾਤੀ[7],
ਨਾ ਇਹੁ ਤਪਾ ਕਹਾਵੈ ਸੇਖ, ਨਾ ਇਹੁ ਜੀਵੈ ਨ ਮਰਤਾ ਦੇਖ.
ਇਸ ਮਰਤੇਕਉ ਜੇ ਕੋਊ ਰੋਵੈ, ਜੋ ਰੋਵੈ ਸੋਈ ਪਤ ਖੋਵੈ.
ਗੁਰੁਪ੍ਰਸਾਦਿ ਮੈ ਡਗਰੋ[8] ਪਾਇਆ, ਜੀਵਨ ਮਰਨ ਦੋਊ ਮਿਟਵਾਇਆ.

## (੫੫੯) ਜੀਵਾਤਮਾ ਅਤੇ ਦੇਹੀ (ਸ਼ਰੀਰ)

ਆਸਾ ਮਹਲਾ ੫

ਉਨਕੈ ਸੰਗ ਤੂੰ ਕਰਤੀ ਕੇਲ[9], ਉਨ ਕੈ ਸੰਗ ਹਮ ਤੁਮ[10] ਸੰਗ ਮੇਲ,
ਉਨਕੈ ਸੰਗ ਤੁਮ ਸਭਕੋਊ ਲੋਰੈ, ਓਸ ਬਿਨਾ ਕੋਊ ਮੁਖ ਨਹੀ ਜੋਰੈ.

---

੧ ਜਨਮਦਾ ਹੈ. ੨ ਗਰਮੀ.
੩ ਮਾਂ.
੪ ਸ਼ਰੀਰ ਨੂੰ ਚੈਤੰਨਸ਼ਕਤੀ ਦਿੰਦਾ ਹੈ.
੫ ਬ੍ਰਹਮਚਾਰੀ. ਵੈਸ਼ਨਵ. ਇਸਥਾਂ ਜੈਨੀ ਸਾਧੁ ਤੋਂ ਭਾਵ ਨਹੀਂ.
੬ ਸ਼ੈਵ. ੭ ਤਖਾਣ. ਭਾਵ-ਸ਼ੂਦ੍ਰ. ੮ ਰਸਤਾ.
੯ ਜੀਵਾਤਮਾ ਦੇ ਸਾਥ, ਹੇ ਦੇਹੀ ! ਤੂੰ ਕਲੋਲ (ਚੇਸ਼ਟਾ) ਕਰਦੀ ਸੀ.
੧੦ ਸਭ.

ਤੇ ਬੈਰਾਗੀ[1] ਕਹਾਂ ਸਮਾਏ? ਤਿਸ ਬਿਨ ਤੁਹੀ ਦੁਹੇਰੀ[2], ਰੀ!
ਉਨਕੈ ਸੰਗ ਤੂੰ ਗ੍ਰਿਹ ਮਹਿ ਮਾਹਰ[3], ਉਨਕੈ ਸੰਗ ਤੂੰ ਹੋਈ ਹੈ ਜਾਹਰ,
ਉਨਕੈ ਸੰਗ ਤੂੰ ਰਖੀ ਪਪੋਲ[4], ਓਸ ਬਿਨ ਤੂੰ ਛੁਟਕੀ ਰੋਲ.
ਉਨਕੈ ਸੰਗ ਤੇਰਾ ਮਾਨ ਮਹਤ, ਉਨਕੈ ਸੰਗ ਤੁਮ ਸਾਕ ਜਗਤ,
ਉਨਕੈ ਸੰਗ ਤੇਰੀ ਸਭਬਿਧਿ ਥਾਟੀ[5], ਓਸ ਬਿਨਾ ਤੂ ਹੋਈ ਹੈ ਮਾਟੀ,
ਓਹ ਬੈਰਾਗੀ ਮਰੈ ਨ ਜਾਇ, ਹੁਕਮੇ ਬਾਧਾ ਕਾਰ ਕਮਾਇ,
ਜੋੜ ਵਿਛੋੜੇ ਨਾਨਕ ਥਾਪ, ਆਪਣੀ ਕੁਦਰਤ ਜਾਣੈ ਆਪ.

ਮਾਰੂ ਮਹਲਾ ੫ ਸੋਲਹਾ

ਸੰਗੀ ਜੋਗੀ ਨਾਰਿ ਲਪਟਾਣੀ[6] ਉਰਝਰਹੀ ਰੰਗ ਰਸ ਮਾਣੀ,
ਕਿਰਤਸੰਜੋਗੀ ਭਏ ਇਕਤ੍ਰਾ, ਕਰਤੇ ਭੋਗ ਬਿਲਾਸਾ ਹੇ.
ਜੋ ਪਿਰ ਕਹੈ, ਸੁ ਧਨ ਤਤ ਮਾਨੈ[7],
ਪਿਰ ਧਨਹਿ ਸਿੰਗਾਰਰਖੈ ਸੰਗਾਨੈ,
ਮਿਲ ਏਕਤ੍ਰ ਵਸਹਿ ਦਿਨ ਰਾਤੀ, ਪ੍ਰਿਉ ਦੇ ਧਨਹਿ ਦਿਲਾਸਾ ਹੇ.
ਧਨ ਮਾਂਗੈ, ਪ੍ਰਿਉ ਬਹੁਬਿਧਿ ਧਾਵੈ, ਜੋ ਪਾਵੈ ਸੋ ਆਣ ਦਿਖਾਵੈ,
ਏਕ ਵਸਤੁ ਕਉ[8] ਪਹੁਚ ਨ ਸਾਕੈ, ਧਨ ਰਹਿਤੀ ਭੂਖਪਿਆਸਾਹੇ.
ਧਨ ਕਰੈ ਬਿਨਉ ਦੋਊ ਕਰ ਜੋਰੈ,
"ਪ੍ਰਿਅ, ਪਰਦੇਸ ਨ ਜਾਹੁ, ਵਸਹੁ ਘਰ ਮੋਰੈ,
ਐਸਾ ਵਣਜ ਕਰਹੁ ਗ੍ਰਿਹ ਭੀਤਰ, ਜਿਤੁ ਉਤਰੈ ਭੂਖ ਪਿਆਸਾ ਹੇ,"

---

੧ ਜੋ ਇੱਕ ਦੇਹੀ ਵਿੱਚ ਸਦਾ ਨਿਵਾਸ ਨਹੀਂ ਕਰਦਾ, ਔਰ ਤ੍ਰਿਣ ਦੀ ਤਰਾਂ ਤ੍ਯਾਗਦਿੰਦਾ ਹੈ.
੨ ਦੁਖੀ.
੩ ਪ੍ਰਧਾਨ. ਸਭਕਰਕੇ ਜਾਣੀ ਹੋਈ.
੪ ਪੋਚ ਸਵਾਰਕੇ.
੫ ਬਣੀ ਹੋਈ.
੬ ਜੋਗੀ (ਜੀਵਾਤਮਾ) ਨੂੰ, ਸੰਗੀ ਇਸਤ੍ਰੀ (ਦੇਹੀ) ਲਪਟਾਨੀ.
੭ ਤਤਕਾਲ (ਤੁਰੰਤ) ਇਸਤ੍ਰੀ ਮੰਨਦੀ ਹੈ.
੮ ਨਿਤ੍ਯਜੀਵਨ. ਅਮਰ ਪਦਵੀ.

ਪਿਰ ਕਹਿਆ,—"ਹਉ ਹੁਕਮੀ ਬੰਦਾ,
ਓਹ ਭਾਰੋ ਠਾਕੁਰ, ਜਿਸ ਕਾਣ ਨ ਛੰਦਾ[੧],
ਜਿਚਰ ਰਾਖੈ ਤਿਚਰ, ਤੁਮ ਸੰਗ ਰਹਿਣਾ, ਜਾ ਸਦੇ, ਤ ਊਠਸਿਧਾਸਾ ਹੇ."
ਆਈ ਆਗਿਆ ਪਿਰਹੁ ਬੁਲਾਇਆ,
ਨਾ ਧਨ ਪੁਛੀ ਨ ਮਤਾ ਪਕਾਇਆ,
ਊਠਸਿਧਾਇਓ ਛੂਟਰ ਮਾਟੀ, ਦੇਖ ਨਾਨਕ, ਮਿਥਨ ਮੋਹਾਸਾ ਹੇ[੨].

## (੫੫੯) ਜ਼ੁਲਮ

### ਗਉੜੀ ਮਹਲਾ ੫

ਗਰੀਬਾਂ ਉਪਰ ਜਿ ਖਿੰਜੈ ਦਾੜੀ[੩],
ਪਾਰਬ੍ਰਹਮ ਸਾ ਅਗਨਿ ਮਹਿ ਸਾੜੀ.

### ਗਉੜੀ ਬਾਵਨਅਖਰੀ, ਮਹਲਾ ੫

ਜੋ ਜੁਲਮ ਫੂਲਹਿ ਘਨੋ ਕਾਚੀਦੇਹ ਬਿਕਾਰ,
ਅਹੰਬੁਧਿ ਬੰਧਨ ਪਰੇ, ਨਾਨਕ, ਨਾਮ ਛੁਟਾਰ.

### ਸਲੋਕ, ਕਬੀਰ

ਜੋਰ ਕੀਆ ਸੋ ਜੁਲਮ ਹੈ, ਲੇਇ ਜਵਾਬ ਖੁਦਾਇ.

## (੫੬੦) ਜੂਆ

### ਗਉੜੀ ਮਹਲਾ ੧, ਅਸਟਪਦੀ

ਬਹੁ ਚਿੰਤਾ ਪਿੜਚਾਲੈ ਹਾਰੀ, ਜੂਐ ਖੇਲਣ ਕਾਚੀ ਸਾਰੀ[੪].

---

੧ ਇੱਛਾ. ਪਰਵਾਹ.
੨ ਦੇਹ ਦਾ ਸਨੇਹ ਮਿਥ੍ਯਾ ਹੈ.
੩ ਅਭਿਮਾਨੀ ਆਪਣਾ ਮਰਦਊ ਦਿਖਾਉਣ ਵਾਸਤੇ ਦਾੜੀ ਉੱਤੇ ਹਥ ਫੇਰਕੇ ਆਖਿਆ ਕਰਦੇ ਹਨ ਕਿ ਮੈਨੂੰ ਮਰਦ ਤਦ ਸਮਝਣਾ ਜੇ ਅਮੁਕੇ ਦੀ ਏਹ ਗਤਿ ਬਣਾਵਾਂ.
੪ ਹਾਰਣ ਦੀ ਖੇਡ ਹੈ, ਖੋਟਾ ਦਾਉ ਹੈ.

ਗਉੜੀ ਮਹਲਾ ੫

ਹਾਰ ਜੂਆਰ ਜੂਆ ਬਿਧੇ, ਇੰਦ੍ਰੀਵਸਿ ਲੈ ਜਿਤਨੋ[੧].

ਮਹਲਾ ੧, ਵਾਰ ਮਲਾਰ

ਚੋਰ ਜਾਰ ਜੂਆਰ ਪੀੜੇ ਘਾਣੀਐ[੨].

## (੫੬੧) ਜੂਠ (ਅਪਵਿਤ੍ਰਤਾ)

ਸਿਰੀਰਾਗ ਮਹਲਾ ੧, ਅਸਟਪਦੀ

ਮਨ ਜੂਠੇ ਤਨ ਜੂਠ ਹੈ ਜਿਹਵਾ ਜੂਠੀ ਹੋਇ,
ਮੁਖ ਝੂਠੇਝੂਠ ਬੋਲਣਾ, ਕਿਉਕਰ ਸੂਚਾ ਹੋਇ?

ਸਿਰੀਰਾਗ ਮਹਲਾ ੫

ਜਿਨ ਕੀਤਾ ਤਿਸਹਿ ਨ ਜਾਣਈ, ਮਨਮੁਖ ਪਸੁ ਨਾਪਾਕ.

ਗਉੜੀ ਥਿਤੀ, ਮਹਲਾ ੫

ਭਉ ਬਿਨਸੈ ਅੰਮ੍ਰਿਤ ਰਸੈ ਰੰਗ ਰਤੇ ਨਿਰੰਕਾਰ,
ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ.

ਮਹਲਾ ੧, ਵਾਰ ਸਾਰੰਗ

ਜੂਠ ਨ ਰਾਗੀ, ਜੂਠ ਨ ਵੇਦੀ[੩], ਜੂਠ ਨ ਚੰਦ ਸੂਰਜ ਕੀ ਭੇਦੀ[੪],

---

੧ ਜੁਆਰੀ ਜੂਏ ਵਿੱਚ ਹਾਰਕੇ ਭੀ ਜੈਸੇ ਕੁਕਰਮਾਂ ਤੋਂ ਨਹੀਂ ਹਟਦੇ ਤੈਸੇ ਇੰਦ੍ਰੀਆਂ ਕਰਕੇ ਜਿੱਤੇ ਹੋਏ ਪੁਰਸ਼ ਪ੍ਰਤੱਖ ਹਾਨੀ ਦੇਖਕੇ ਭੀ ਵਿਸ਼ਿਆਂ ਵਿੱਚ ਲੀਨ ਰਹਿੰਦੇ ਹਨ.

੨ ਤਿਲਾਂ ਦੀ ਘਾਣੀ ਵਾਂਙ ਪੀੜੇ ਜਾਣਗੇ.

੩ ਰਾਗਾਂ ਅਰ ਵੇਦਾਂ ਵਿੱਚ ਜੂਠ ਨਹੀਂ. ਭਾਵ ਏਹ ਹੈ—ਜੈਸੇ ਮੁਸਲਮਾਨ ਰਾਗ ਦਾ ਸੁਣਨਾ ਬੁਰਾ ਮੰਨਦੇ ਹਨ, ਔਰ ਵੇਦ ਨੂੰ ਕੁਫਰ ਆਖਕੇ ਸੁਣਨੋ ਕੰਨ ਬੰਦ ਕਰਦੇ ਹਨ, ਔਰ ਜੈਨੀ ਵੇਦ ਨੂੰ ਭੰਡ ਅਰ ਰਾਖਸ਼ਾਂ ਦਾ ਬਣਾਯਾ ਕਹਿਕੇ ਸੁਣਨਾ ਪਾਪ ਸਮਝਦੇ ਹਨ ਔਰ ਹਿੰਦੂ ਬਾਂਗ ਦੀ ਧੁਨੀ ਸੁਣਕੇ ਕੰਨਾਂ ਵਿੱਚ ਬੁੱਜੇ ਦੇ ਲੈਂਦੇ ਹਨ, ਏਹ ਸਭ ਭਰਮ ਔਰ ਵਿਚਾਰ ਰਹਿਤ ਕਰਮ ਹੈਨ.

੪ ਚੰਦ੍ਰਮਾ ਔਰ ਸੂਰਜ ਦੇ ਗ੍ਰਹਿਣ ਵਿੱਚ.

ਜੂਠ ਨ ਅੰਨੀ ਜੂਠ ਨ ਨਾਈ[੧], ਜੂਠ ਨ ਮੀਹ ਵਰਿਐ ਸਭਥਾਈ[੨],
ਜੂਠ ਨ ਧਰਤੀ ਜੂਠ ਨ ਪਾਣੀ, ਜੂਠ ਨ ਪਉਣੈਮਾਹਿ ਸਮਾਣੀ,
ਨਾਨਕ ਨਿਗੁਰਿਆ ਗੁਣ ਨਾਹੀ ਕੋਇ, ਮੁਹਿ ਫੇਰਿਐ[੩] ਮੁਹ ਜੂਠਾ ਹੋਇ.

## (੫੬੨) ਜੋਗ (ਯੋਗ)

ਚਿੱਤ ਦੀਆਂ ਬ੍ਰਿੱਤੀਆਂ ਦੇ ਰੋਕਣ ਦਾ ਨਾਂਉਂ ਯੋਗ[੪] ਹੈ ਜਿਸ ਦੇ ਅਭ੍ਯਾਸ ਦਾ ਫਲ ਪੰਜਕਲੇਸ਼ਾਂ ਦੀ ਨਿਵ੍ਰਿੱਤੀ ਹੈ[੫]. ਪਤੰਜਲਿ ਆਦਿਕ ਰਿਸ਼ੀਆਂ ਨੇ ਯੋਗ ਦੇ ਅੱਠ ਅੰਗ ਵਰਣਨ ਕੀਤੇ ਹਨ:—

(ੳ) ਯਮ. (ਅਹਿੰਸਾ, ਸਤ੍ਯ, ਪਰਧਨ ਪਰਇਸਤ੍ਰੀ ਦਾ ਤ੍ਯਾਗ; ਨੰਮ੍ਰਤਾ, ਧੀਰਯ)

(ਅ) ਨਿਯਮ. (ਪਵਿਤ੍ਰਤਾ, ਸੰਤੋਖ, ਤਪ, ਵਿਦ੍ਯਾਅਭ੍ਯਾਸ, ਹੋਮ, ਦਾਨ, ਸ਼੍ਰੱਧਾ

(ੲ) ਆਸਨ. ਯੋਗੀਆਂ ਨੇ ਚੌਰਾਸੀਲੱਖ ਜੀਵਾਂ ਦੀ ਬੈਠਕ ਵਿੱਚੋਂ ਚੁਣ ਕੇ ੮੪ ਆਸਣ ਪੁਸਤਕਾਂ ਵਿੱਚ ਲਿਖੇ ਹਨ, ਯਥਾ— ਕੂਰਮਾਸਨ, ਮਯੂਰਾਸਨ, ਮਾਂਡੂਕਾਸਨ, ਹੰਸਾਸਨ, ਵੀਰਾਸਨ ਆਦਿਕ. ਪਰ ਅਭ੍ਯਾਸੀ ਵਾਸਤੇ ਸਿੱਧਾਸਨ ਅਰ ਪਦਮਾਸਨ ਏਹ ਦੋ ਹੀ ਸਿਰੋਮਣਿ ਮੰਨੇ ਹਨ.

---

੧ ਸਿਮ੍ਰਿਤੀਆਂ ਵਿੱਚ ਕਈ ਅੰਨ ਅਪਵਿਤ੍ਰ ਲਿਖੇ ਹਨ ਔਰ ਕਈ ਨਾਮ ਅਸ਼ੁਭ ਮੰਨੇ ਹਨ, ਔਰ ਐਸੇ ਨਾਮ ਰੱਖਣ ਕਰਕੇ ਮੰਦਫਲ ਹੋਣਾ ਦੱਸਿਆ ਹੈ.

੨ ਜੈਨੀ ਬਰਖਾ ਰਿਤੂ ਨੂੰ ਅਪਵਿਤ੍ਰ ਸਮਝਦੇ ਹਨ, ਕ੍ਯੋਂਕਿ ਉਸ ਵਿੱਚ ਬਹੁਤ ਜੀਵ ਉਤਪੰਨ ਹੁੰਦੇ ਹਨ ਜਿਨ੍ਹਾਂ ਦੀ ਯਤਨ ਕਰਣਪਰਭੀ ਰੱਖਿਆ ਨਹੀਂ ਹੋਸਕਦੀ.

੩ ਵਾਹਗੁਰੂ ਤੋਂ ਵਿਮੁਖ ਹੋਣ ਕਰਕੇ.

੪ ਦੇਖੋ ਯੋਗਦਰਸ਼ਨ ਸੂਤ੍ਰ ੨.

੫ ਅਵਿਦ੍ਯਾ, ਅਸਮਿਤਾ, ਰਾਗ, ਦ੍ਵੇਸ਼, ਅਭਿਨਿਵੇਸ਼.

ਸਿੱਧਾਸਨ—ਗੁਦਾ ਅਰ ਲਿੰਗ ਦੇ ਵਿਚਕਾਰ ਜੋ ਨਾੜੀ ਹੈ ਉਸ ਨੂੰ ਖੱਬੇ ਪੈਰ ਦੀ ਅੱਡੀ ਨਾਲ ਦਬਾਉਣਾ, ਸੱਜੇ ਪੈਰ ਦੀ ਅੱਡੀ ਪੇਡੂ ਉੱਤੇ ਰੱਖਣੀ, ਦੋਹਾਂ ਪੈਰਾਂ ਦੇ ਅੰਗੂਠੇ ਲੱਤਾਂ ਹੇਠ ਲੁਕੋ ਲੈਣੇ, ਛਾਤੀ ਤੋਂ ਚਾਰ ਉਂਗਲ ਦੀ ਵਿੱਥ ਰੱਖਕੇ ਠੋਡੀ ਨੂੰ ਅਚਲ ਕਰਣਾ, ਨੇਤ੍ਰਾਂ ਦੀ ਟਕ ਭੌਹਾਂ ਦੇ ਮੱਧ ਟਿਕਾਉਣੀ ਤਲੀਆਂ ਉੱਤੇ ਨੂੰ ਕਰਕੇ ਦੋਵੇਂ ਹੱਥ ਪੱਟਾਂ ਉੱਪਰ ਅਡੋਲ ਰੱਖਣੇ.

ਪਦਮਾਸਨ—ਖੱਬੇ ਪੱਟ ਉੱਤੇ ਸੱਜਾ ਪੈਰ, ਅਰ ਸੱਜੇ ਉੱਪਰ ਖੱਬਾ ਪੈਰ ਰੱਖਣਾ, ਸੱਜੀ ਬਾਂਹ ਪਿੱਠ ਪਿੱਛੋਂ ਲਿਆਕੇ ਸੱਜੇ ਪੈਰ ਦਾ ਅੰਗੂਠਾ ਅਰ ਖੱਬੀ ਬਾਂਹ ਲਿਆਕੇ ਖੱਬੇ ਪੈਰ ਦਾ ਅੰਗੂਠਾ ਫੜਨਾ, ਠੋਡੀ ਛਾਤੀ ਨਾਲ ਲਾਕੇ ਨੇਤ੍ਰਾਂ ਦੀ ਟਕ ਨੱਕ ਦੀ ਨੋਕ ਉੱਤੇ ਠਹਿਰਾਉਣੀ.

(ਸ) ਪ੍ਰਾਣਾਯਾਮ. ਸ੍ਵਾਸਾਂ (ਪ੍ਰਾਣਾਂ[1]) ਦੀ ਗਤੀ ਨੂੰ ਠਹਿਰਾਉਣ ਦਾ ਨਾਂਉ ਪ੍ਰਾਣਾਯਾਮ ਹੈ. ਯੋਗੀਆਂ ਨੇ ਸ਼ਰੀਰ ਵਿੱਚ ੭੨ ਹਜ਼ਾਰ ਨਾੜੀਆਂ ਮੰਨੀਆਂ ਹਨ, ਜਿਨ੍ਹਾਂ ਵਿੱਚੋਂ ਦਸ ਨਾੜੀਆਂ ਪ੍ਰਾਣਅਭ੍ਯਾਸ ਦੀ ਸਹਾਯਕਾ ਲਿਖੀਆਂ ਹਨ. ਯਥਾ—ਨੱਕ ਦੇ ਖੱਬੇ ਪਾਸੇ ਇੜਾ, ਸੱਜੇ ਪਾਸੇ ਪਿੰਗਲਾ, ਦੋਹਾਂ ਦੇ ਮੱਧ ਸੁਖਮਨਾ. (ਸੁਸ਼ੁਮਣਾ), ਖੱਬੇ ਨੇਤ੍ਰ ਵਿੱਚ ਗਾਂਧਾਰੀ, ਸੱਜੇ ਵਿੱਚ ਹਸਤਿਜਿਹਵਾ, ਸੱਜੇ ਕੰਨ ਵਿੱਚ ਪੂਸ਼ਾ, ਖੱਬੇ ਵਿੱਚ ਯਸ਼ਸ੍ਵਿਨੀ, ਮੁਖ ਵਿੱਚ ਅਲੰਬੁਸ਼ਾ, ਲਿੰਗ ਵਿੱਚ ਕੁਹੂ, ਅਰ ਗੁਦਾ ਵਿੱਚ ਸੰਖਿਨੀ ਨਾੜੀ ਹੈ.

ਪ੍ਰਾਣਾਯਾਮ ਦੇ ਕਠਿਨ ਪ੍ਰਕਾਰ ਬੇਅੰਤ ਹਨ, ਪਰ ਮੁੱਖ ਦੋ ਕਹੇ ਹਨ—ਅਰਥਾਤ, ਚੰਦ੍ਰਾਂਗ ਅਰ ਸੂਰਯਾਂਗ ਪ੍ਰਾਣਾਯਾਮ. ਪਹਿਲਾ

---

੧ ਪ੍ਰਾਣ, ਅਪਾਨ, ਸਮਾਨ, ਉਦਾਨ, ਵ੍ਯਾਨ, ਨਾਗ, ਕੂਰਮ, ਕ੍ਰਿਕਲ, ਦੇਵਦੱਤ, ਧਨੰਜਯ, ਏਹ ਦਸ ਪ੍ਰਾਣ ਕਲਪੇ ਹਨ, ਜਿਨ੍ਹਾਂ ਵਿੱਚੋਂ ਪਹਿਲੇ ਪੰਜ ਪ੍ਰਾਣਾਂ ਦਾ ਅਭ੍ਯਾਸ ਯੋਗੀਜਨ ਕਰਦੇ ਹਨ.

ਇਉਂ ਹੈ ਕਿ ਇੜਾ ਦੇ ਰਸਤੇ ੧੨ ਬਾਰ ਓਅੰ ਜਪ ਕਰਕੇ ਸਨੇ ਸਨੇ ਸ੍ਵਾਸਾਂ ਨੂੰ ਅੰਦਰ ਖਿੱਚਣਾ (ਪੂਰਕ ਕਰਣਾ). ੧੬ ਬਾਰ ਓਅੰ ਦੇ ਜਪ ਸਾਥ ਸ੍ਵਾਸਾਂ ਨੂੰ ਠਹਿਰਾਉਣਾ (ਕੁੰਭਕ ਕਰਣਾ). ਔਰ ੧੦ ਬਾਰ ਓਅੰ ਜਪ ਸਾਥ ਸ੍ਵਾਸ ਬਾਹਰ ਛੱਡਣੇ (ਅਰਥਾਤ—ਰੇਚਕ ਕਰਣਾ)[1]. ਦੂਜਾ ਸੂਰਯਾਂਗ ਪ੍ਰਾਣਾਯਾਮ ਪਿੰਗਲਾ ਦੇ ਰਸਤੇ (ਚੰਦ੍ਰਾਂਗ ਰੀਤੀ ਅਨੁਸਾਰ) ਪੂਰਕ ਕਰਕੇ, ਕੁੰਭਕ ਪਿੱਛੋਂ ਇੜਾ ਦ੍ਵਾਰਾ ਰੇਚਕ ਕਰਣਾ. ਫੇਰ ਇਸ ਅਭ੍ਯਾਸ ਨੂੰ ਵਧਾਉਂਦੇ ਹੋਏ ੧੬ ਵਾਰ ਓਅੰ ਜਪ ਸਾਥ ਪੂਰਕ, ੪੮ ਵਾਰ ਓਅੰ ਜਪ ਸਹਿਤ ਕੁੰਭਕ ਔਰ ੩੦ ਵਾਰ ਓਅੰ ਸਮਰਣ ਕਰਕੇ ਰੇਚਕ ਕਰਣਾ.

ਪ੍ਰਾਣਾਯਾਮ ਦੇ ਬਲ ਕਰਕੇ ਭੁਜੰਗਮਾ ਨਾੜੀ[2], ਜਿਸ ਨੇ ਸੁਖਮਨਾ ਦਾ ਦਰਵਾਜਾ ਕਿਵਾੜ ਰੂਪ ਹੋ ਕੇ ਬੰਦ ਕੀਤਾਹੋਯਾ ਹੈ ਪਰੇ ਹਟਜਾਂਦੀਹੈ, ਅਰ ਸੁਖਮਨਾ ਦ੍ਵਾਰਾ ਦਸਮਦ੍ਵਾਰ ਵਿੱਚ ਪ੍ਰਾਣਾਂ ਦੀ ਗਤੀ ਹੁੰਦੀ ਹੈ.

ਇਸ ਕਸ਼ਟਸਾਧ੍ਯ ਪ੍ਰਾਣਾਯਾਮ ਤੋਂ ਛੁੱਟ, ਇੱਕ ਹੰਸ[3] ਪ੍ਰਾਣਾਯਾਮ ਹੈ, ਜਿਸ ਦੀ ਰੀਤੀ ਐਸੇ ਹੈ—ਇਕਾਗ੍ਰਮਨ ਹੋਕੇ ਸ੍ਵਾਸ ਦੇ ਬਾਹਰ ਜਾਣ ਪਰ "ਹ" ਦਾ, ਅਰ ਅੰਦਰ ਆਉਣ ਪਰ "ਸ" ਦਾ ਸਿਮਰਣ ਕਰਣਾ, ਇਸਤਰਾਂ ੬੦ ਘੜੀ ਵਿੱਚ ੨੧੬੦੦ ਵਾਰ ਜਪ ਹੁੰਦਾ ਹੈ ਇਸੇ ਦਾ ਨਾਂਉਂ ਅਜਪਾਜਾਪ ਅਥਵਾ ਅਜਪਾ ਗਾਯਤ੍ਰੀ ਹੈ.

---

੧ ਕਈ ਗ੍ਰੰਥਾਂ ਵਿੱਚ ਓਅੰ ਜਪ ਦੀ ਵੱਧ ਘੱਟ ਗਿਣਤੀ ਭੀ ਹੈ.

੨ ਇਸੇ ਦਾ ਦੂਜਾ ਨਾਂਉਂ ਕੁੰਡਲਿਨੀ ਹੈ.

੩ ਹੰਸ ਨਾਂਉਂ ਨਿਰੰਜਨ ਪਰਮਾਤਮਾ ਦਾ ਹੈ, ਏਸੇ ਹੰਸ ਦਾ ਉਲਟ ਸੋਹੰ ਹੈ. ਗੁਰੁਵਾਕ—"ਨਾਨਕ ਸੋਹੰ ਹੰਸਾ ਜਪ ਜਾਪਉ, ਤ੍ਰਿਭਵਣ ਤਿਸੈ ਸਮਾਇ."

(ਮਹਲਾ ੧, ਵਾਰ ਮਾਰੂ ੧)

(ਹ) ਪ੍ਰਤ੍ਯਾਹਾਰ. ਸਬਦ ਸਪਰਸ ਰੂਪ ਰਸ ਗੰਧਿ ਤੋਂ ਇੰਦ੍ਰੀਆਂ ਦੇ ਵੇਗ ਨੂੰ ਵਰਜਕੇ ਆਤਮਵਿਚਾਰ ਵਿੱਚ ਮਨ ਜੋੜਨ ਦਾ ਨਾਉਂ ਪ੍ਰਤ੍ਯਾਹਾਰ ਹੈ.

(ਕ) ਧਾਰਣਾ. ਚਿੱਤ ਨੂੰ ਏਕਾਗ੍ਰ ਕਰਣਾ ਅਰ ਕਿਸੇ ਖਾਸ ਅਸਥਾਨ ਔਰ ਵਸਤੂ ਵਿੱਚ ਜੋੜਨਾ.

(ਖ) ਧ੍ਯਾਨ. ਧੇਯ ਨੂੰ ਛੱਡਕੇ ਹੋਰ ਵੱਲ ਚਿੱਤ ਦਾ ਨਾ ਜਾਣਾ.

(ਗ) ਸਮਾਧਿ. ਸਾਰੇ ਸੰਕਲਪ ਮਿਟਕੇ ਧੇਯ ਵਿੱਚ ਵ੍ਰਿੱਤੀ ਦਾ ਲਿਵਲੀਨ ਹੋਣਾ, ਅਰ ਉਸਦਾ ਸਾਖ੍ਯਾਤ ਭਾਸਣਾ ਸਮਾਧੀ ਕਹੀ ਜਾਂਦੀ ਹੈ.

(੫੬੩) ਸ਼੍ਰੀਗੁਰੂ ਗ੍ਰੰਥਸਾਹਿਬ ਵਿੱਚ ਕਸ਼ਟਸਾਧ੍ਯ ਹਠਯੋਗ ਦਾ ਕਈ ਥਾਂਈ ਜ਼ਿਕਰ ਹੈ, ਯਥਾ—

"ਉਲਟਤ ਪਵਨ ਚਕ੍ਰ ਖਟ[1] ਭੇਦੇ. (ਗਉੜੀ, ਕਬੀਰ)

ਅਰ—"ਚੰਦ ਸਤ ਭੇਦਿਆ, ਨਾਦ ਸਤ ਪੂਰਿਆ,

---

੧ ਯੋਗੀਆਂ ਦੇ ਮੰਨੇਹੋਏ ਖਟ ਚਕ੍ਰ:-

(੧) ਮੂਲਾਧਾਰ-ਗੁਦਾਮੰਡਲ ਦਾ ਚਕ੍ਰ ਹੈ, ਜਿਸ ਵਿੱਚ ਮੂਧੇਮੁਖ ਦਾ ਚਾਰ ਪਾਂਖੁੜੀ ਵਾਲਾ ਪੀਲਾ ਕਮਲ ਹੈ.

(੨) ਸ੍ਵਾਧਿਸ਼ਠਾਨਚਕ੍ਰ-ਲਿੰਗ ਦੇ ਮੂਲ ਵਿੱਚ ਹੈ, ਜਿਸ ਵਿਚ ਲਾਲ ਰੰਗ ਦਾ ਊਰਧਮੁਖ ਛੀਦਲ ਕਮਲ ਹੈ.

(੩) ਮਣਿਪੂਰਚਕ੍ਰ-ਨਾਭਿ ਦੇ ਮੂਲ ਵਿੱਚ ਹੈ, ਜੋ ਨੀਲੇ ਰੰਗ ਦਾ ਊਰਧਮੁਖ ਦਸ ਪੱਤੀਆਂ ਦਾ ਕਮਲ ਹੈ.

(੪) ਅਨਾਹਤਚਕ੍ਰ—ਬਾਰਾਂ ਦਲ ਦਾ ਸ੍ਵਰਣਰੰਗ ਕਮਲ ਹਿਰਦੇ ਵਿੱਚ ਹੈ.—

ਸੂਰ ਸਤ ਖੋੜਸਾ ਦੱਤ ਕੀਆ"[੧] (ਮਾਰੂ, ਜੈ ਦੇਵ) ਪਰੰਤੂ ਇਸ ਸਾਧਨ ਦੀ ਉੱਤਮਤਾ ਨਹੀਂ ਮੰਨੀ. ਦੇਖੋ, ਅੱਗੇ ਲਿਖੇ ਸ਼ਬਦ—

(੫੬੪) ਵਡਹੰਸ ਮਹਲਾ ੩

ਸਿਧਾਂ ਕੇ ਆਸਣ ਜੇ ਸਿਖੈ, ਇੰਦ੍ਰੀਵਸਿਕਰ[੨] ਕਮਾਇ,
ਮਨ ਕੀ ਮੈਲ ਨ ਉਤਰੈ ਹਉਮੈ ਮੈਲ ਨ ਜਾਇ.

(੫੬੫) ਸੂਹੀ ਮਹਲਾ ੧

ਜੋਗ ਨ ਖਿੰਥਾ ਜੋਗ ਨ ਡੰਡੈ, ਜੋਗ ਨ ਭਸਮ ਚੜਾਈਐ,
ਜੋਗ ਨ ਮੁੰਦੀ ਮੂੰਡ ਮੁਡਾਇਐ, ਜੋਗ ਨ ਸਿੰਙੀ ਵਾਈਐ[੩].
ਜੋਗ ਨ ਬਾਹਰ ਮੜੀ ਮਸਾਣੀ, ਜੋਗ ਨ ਤਾੜੀ ਲਾਈਐ,
ਜੋਗ ਨ ਦੇਸਦਿਸੰਤਰ ਭਵਿਐ ਜੋਗ ਨ ਤੀਰਥ ਨਾਈਐ.
ਸਤਗੁਰੁ ਭੇਟੈ ਤਾ ਸਹਿਸਾ ਤੂਟੈ ਧਾਵਤ ਵਰਜਰਹਾਈਐ,
ਨਿਝਰ ਝਰੈ[੪] ਸਹਿਜਧੁਨਿ ਲਾਗੈ ਘਰ ਹੀ ਪਰਚਾ ਪਾਈਐ.
ਨਾਨਕ ਜੀਵਤਿਆਂ ਮਰਰਹੀਐ ਐਸਾ ਜੋਗ ਕਮਾਈਐ,
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉਪਦ ਪਾਈਐ.
ਅੰਜਨ ਮਾਹਿ ਨਿਰੰਜਨ[੫] ਰਹੀਐ, ਜੋਗਜੁਗਤਿ ਤਉ ਪਾਈਐ.

---

—੫) ਵਿਸ਼ੁੱਧਚ੍ਰਕ-ਲਾਲਰੰਗ ਦਾ ਊਰਧਮੁਖ ਸੋਲਾਂ ਦਲ ਦਾ ਕਮਲ ਕੰਠ ਵਿੱਚ ਹੈ.

੬) ਆਗਜਾਚਕ੍ਰ-ਭੌਹਾਂ ਦੇ ਮੱਧ ਦੋ ਪਾਂਖੁੜੀਆਂ ਦਾ ਊਰਧਮੁਖ ਚਿੱਟਾ ਕਮਲ ਹੈ. ਇਨ੍ਹਾਂ ਛੀ ਚਕ੍ਰਾਂ ਤੋਂ ਉੱਪਰ ਦਸਮਦ੍ਵਾਰ ਵਿੱਚ ਹਜ਼ਾਰ ਦਲ ਦਾ ਸਫੇਦ ਕਮਲ ਹੈ ਜਿਸ ਨੂੰ ਯੋਗਿਜਨ ਜੋਤੀਰੂਪ ਦਾ ਸਿੰਘਾਸਨ ਮੰਨਦੇ ਹਨ.

੧ ਖੱਬੇ ਸ੍ਵਰ ਨਾਲ ਪੂਰਕ ਕੀਤਾ, ਓਅੰਕਾਰ ਦੇ ਜਾਪ ਸਾਥ ਸ੍ਵਰ ਨੂੰ ਠਹਿਰਾਯਾ. ਅਰ ਸੱਜੇ ਸ੍ਵਰ ਨਾਲ ਸੋਲਾਂਵਾਰ ਓਅੰਜਪਕੇ ਰੇਚਕ ਕਰਿਆ.

੨ ਯਮ ਨਿਯਮ ਕਰਮ ਕਮਾਵੇ. 	੩ ਸਿੰਗੀ ਵਜਾਉਣ ਕਰਕੇ.

੪ ਅਮ੍ਰਿਤ ਦਾ ਅਖੰਡ ਚਸ਼ਮਾ ਝਰਦਾਹੈ.

੫ ਕੱਜਲ ਰੂਪ ਮਾਯਾ ਵਿਖੇ ਨਿਰਲੇਪ.

(੫੬੬) ਬਿਲਾਵਲ ਮਹਲਾ ੪, ਅਸਟਪਦੀ

ਆਸਣਸਿਧ ਸਿਖਹਿ ਬਹੁਤੇਰੇ.

ਮਨ ਮਾਂਗਹਿ ਰਿਧਿ ਸਿਧਿ ਚੇਟਕ[1] ਚੇਟਕਈਆ,

ਤ੍ਰਿਪਤਿ ਸੰਤੋਖ ਮਨਸਾਂਤਿ ਨ ਆਵੈ,

ਮਿਲ ਸਾਧੂ ਤ੍ਰਿਪਤਿ ਹਰਿਨਾਮ ਸਿਧਿ ਪਈਆ.

(੫੬੭) ਮਹਲਾ ੩, ਵਾਰ ਬਿਲਾਵਲ

ਅੰਦਰ ਕਪਟ ਸਦਾ ਸੁਖ ਹੈ ਮਨਮੁਖ ਧਿਆਨ ਨ ਲਾਗੈ,

ਦੁਖ ਵਿਚ ਕਾਰ ਕਮਾਵਣੀ, ਦੁਖ ਵਰਤੈ ਦੁਖ ਆਗੈ.

ਕਰਮੀ ਸਤਿਗੁਰੁ ਭੇਟੀਐ ਤਾ ਸਚਨਾਮ ਲਿਵ ਲਾਗੈ,

ਨਾਨਕ ਸਹਿਜੇ ਸੁਖ ਹੋਇ ਅੰਦਰਹੁ ਭ੍ਰਮ ਭਉ ਭਾਗੈ.

(੫੬੮) ਰਾਮਕਲੀ ਮਹਲਾ ੩, ਅਸਟਪਦੀ

ਇਹੁ ਜੋਗ ਨ ਹੋਵੈ, ਜੋਗੀ, ਜਿ ਕੁਟੰਬ ਛੋਡ ਪਰਿਭਵਣ[2] ਕਰਹਿ.

(੫੬੯) ਪ੍ਰਭਾਤੀ ਮਹਲਾ ੧ ਅਸਟਪਦੀ

ਨਿਵਲੀ ਕਰਮ ਭੁਅੰਗਮ ਭਾਠੀ, ਰੇਚਕ ਪੂਰਕ ਕੁੰਭ ਕਰੈ[3],

---

੧ ਲੋਕਾਂ ਦੇ ਪਰਚਾਉਣ ਲਈ ਪ੍ਰਪੰਚ ਦੇ ਚਮਤਕਾਰ.

੨ ਪਰਿਭ੍ਰਮਣ.

੩ ਯੋਗਗ੍ਰੰਥਾਂ ਵਿੱਚ ਖਟਕਰਮ ਯੋਗ ਅਭ੍ਯਾਸੀਆਂ ਵਾਸਤੇ ਲਿਖੇ ਹਨ:—
(੧) ਧੋਤੀ. ਚਾਰ ਉਂਗਲ ਚੌੜੀ ਪੰਦ੍ਰਾਂ ਹੱਥ ਲੰਮੀ ਬਾਰੀਕ ਵਸਤ੍ਰ ਦੀ ਪੱਟੀ ਕੋਸੇ ਪਾਣੀ ਨਾਲ ਭਿਉਂਕੇ ਇੱਕ ਇੱਕ ਹੱਥ ਰੋਜ ਨਿਗਲਣ ਦਾ ਅਭ੍ਯਾਸ ਕਰਣਾ ਅਰ ਪੰਦ੍ਰਾਂ ਦਿਣਾਂ ਵਿੱਚ ਪੰਦ੍ਰਾਂ ਹੱਥ ਨਿਗਲ ਲੈਣੀ, ਪਿਛਲਾ ਕਿਨਾਰਾ ਦੰਦਾਂ ਵਿੱਚ ਮਜ਼ਬੂਤ ਫੜ ਰੱਖਣਾ ਔਰ ਪੱਟੀ ਨੂੰ ਸਨੇ ਸਨੇ ਬਾਹਰ ਨਿਕਾਲਨਾ. ਇਸਤਰਾਂ ਕਰਣ ਨਾਲ ਅੰਤੜੀ ਦੀ ਸਫਾਈ ਹੁੰਦੀ ਹੈ.
(੨) ਨੇਤਿ. ਇੱਕ ਗਿਠ ਲੰਮਾ ਸੂਤ ਦਾ ਡੋਰਾ ਬਾਰੀਕ ਅਰ ਮੁਲਾਯਮ ਲੈਕੇ ਪੂਰਕ ਕਰਕੇ ਨੱਕ ਵਿੱਚ ਚੜ੍ਹਾਉਣਾ ਪ੍ਰਾਣਾਂ ਦੇ ਬਲ.—

**ਬਿਨ ਸਤਗੁਰੁ ਕਿਛੁ ਸੋਝੀ ਨਾਹੀ ਭਰਮੇਭੂਲਾ ਬੂਡਮਰੈ.**

---

— ਕਰਕੇ ਉਸਦਾ ਸਿਰਾ ਮੁਖ ਦੇ ਰਸਤੇ ਕੱਢਣਾ, ਔਰ ਦੋਵੇਂ ਸਿਰੇ ਫੜਕੇ ਸਨੇ ਸਨੇ ਨਾਸਕਾ ਔਰ ਕੰਠ ਦੀ ਸਫਾਈ ਕਰਣੀ.

(੩) ਨੌਲਿ (ਨਿਉਲੀ). ਦੋਵੇਂ ਕੰਨ੍ਹੇ ਨੀਮੇ ਕਰਕੇ ਪਿੱਠ ਦਾ ਵਲ ਕੱਢਕੇ ਸਿੱਧਾ ਬੈਠਣਾ, ਪ੍ਰਾਣਾਂ ਦੇ ਬਲ ਕਰਕੇ ਪੇਟ ਨੂੰ ਸੱਜੇ ਖੱਬੇ ਉੱਪਰ ਹੇਠ ਇਸਤਰਾਂ ਚਲਾਯਮਾਨ ਕਰਣਾ ਜੈਸੇ ਮਧਾਣੀ ਦੇ ਫਿਰਣ ਕਰਕੇ ਮਟਕੇ ਵਿੱਚ ਦਹੀਂ ਦੀ ਗਤੀ ਹੁੰਦੀ ਹੈ.

(੪) ਵਸਤੀ. ਨਾਭੀ ਤਾਂਈ ਪਾਣੀ ਵਿੱਚ ਬੈਠਕੇ ਛੀ ਉਂਗਲ ਦੀ ਲੰਮੀ. ਉਂਗਲ ਜਿਤਨੀ ਮੋਟੀ ਥੋਥੀ ਬਾਂਸ ਦੀ ਨਲਕੀ ਲੈਕੇ ਚਾਰ ਉਂਗਲ ਗੁਦਾ ਵਿੱਚ ਪ੍ਰਵੇਸ਼ ਕਰਣੀ ਅਰ ਪ੍ਰਾਣਬਲ ਕਰਕੇ ਉਸ ਦ੍ਵਾਰਾ ਜਲ ਖਿੱਚਕੇ ਅੰਤੜੀ ਸਾਫ ਕਰਣੀ.

(੫) ਤ੍ਰਾਟਕ. ਨੇਤ੍ਰਾਂ ਦੀ ਟਕ ਕਿਸੇ ਖਾਸ ਚਿੰਨ੍ਹ ਉੱਤੇ ਲਾਕੇ ਉਸ ਵੇਲੇ ਤਾਂਈਂ ਇੱਕਰਸ ਦੇਖਦੇ ਰਹਿਣਾ ਜਦੋਂ ਤਾਂਈਂ ਨੇਤ੍ਰਾਂ ਵਿੱਚ ਜਲ ਆਕੇ ਦ੍ਰਿਸ਼ਟੀ ਥਕ ਨ ਜਾਵੇ.

(੬) ਭਸ੍ਰਾ (ਕਪਾਲਭਾਤਿ) ਲੁਹਾਰ ਦੀ ਧੌਂਕਣੀ ਸਮਾਨ ਰੇਚਕ ਪੂਰਕ ਦ੍ਵਾਰਾ ਪ੍ਰਾਣਾਂ ਨੂੰ ਬਾਰ ਬਾਰ ਚੜ੍ਹਾਉਣਾ ਉਤਾਰਣਾ.

ਭੁਜੰਗਮਾ (ਕੁੰਡਲਿਨੀ) ਨਾੜੀ ਜੋ ਸੁਖਮਨਾ ਦਾ ਦਰ ਬੰਦ ਰਖਦੀ ਹੈ, ਔਰ ਜਿਸ ਨੂੰ ਮਹਾਂ ਕਸ਼ਟ ਸਾਥ ਪ੍ਰਾਣਅਭ੍ਯਾਸ ਦੇ ਬਲ ਕਰਕੇ ਯੋਗੀਜਨ ਪਰੇ ਹਟਾਉਂਦੇ ਹਨ.

ਭਾਠੀ. ਮਾਲਸ਼ ਨਾਲ ਜੀਭ ਪਤਲੀ ਅਰ ਇਤਨੀ ਲੰਮੀ ਕਰਣੀ ਜੋ ਭੌਂਹਾਂ ਨੂੰ ਛੁਹਿ ਜਾਵੇ, ਔਰ ਉਸਨੂੰ ਮੋੜਕੇ ਕੰਠ ਵਿੱਚ ਪ੍ਰਵੇਸ਼ ਕਰਣਾ, ਜਿਸ ਕਰਕੇ ਜੀਭ ਦੀ ਨੋਕ ਤਾਲੂਏ ਦੇ ਉੱਪਰ ਜੋ ਛੇਦ ਹੈ ਉਸ ਨੂੰ ਬੰਦ ਕਰਲਵੇ. ਐਸਾ ਕਰਣ ਨਾਲ ਪ੍ਰਾਣਅਭ੍ਯਾਸ ਤੋਂ ਉਤਪੰਨ ਹੋਈ ਗਰਮੀ, ਤ੍ਰਿਕੁਟੀ ਦੇ ਖੱਬੇ ਪਾਸੇ ਜੋਗੀਆਂ ਦੇ ਧ੍ਯਾਨ ਕੀਤੇ ਹੋਏ ਚੰਦ੍ਰਮਾ ਤੋਂ ਅੰਮ੍ਰਿਤ ਟਪਕਾਉਂਦੀ ਹੈ. ਯੋਗਗ੍ਰੰਥਾਂ ਵਿੱਚ ਇਸ ਰਸ ਦਾ ਨਾਂਉਂ "ਅਮਰਵਾਰੁਣੀ" ਲਿਖਿਆ ਹੈ.—

ਅੰਧਾ ਭਰਿਆ[1] ਭਰ ਭਰ ਧੋਵੈ, ਅੰਤਰ ਕੀ ਮਲ ਕਦੇ ਨ ਲਹੈ,
ਨਾਮ ਬਿਨਾ ਫੋਕਟ ਸਭ ਕਰਮਾ ਜਿਉ ਬਾਜੀਗਰ ਭਰਮਭੁਲੈ.

(੫੭੦) ਸਾਡੇ ਮੁਕਤਿਦਾਤਾ ਸਤਗੁਰਾਂ ਨੇ ਜੋ ਗੁਰੁਸਿੱਖਾਂ ਲਈ ਯੋਗ ਵਿਧਾਨ ਕੀਤਾ ਹੈ, ਉਸਦਾ ਨਾਮ ਸਹਿਜ ਯੋਗ, ਤੱਤ ਯੋਗ, ਬ੍ਰਹਮ ਯੋਗ, ਅਤੇ ਰਾਜ ਯੋਗ ਹੈ, ਅਰ ਉਸਦੇ ਸਾਧਨ, ਆਸਨ ਧਾਰਣਾ ਧ੍ਯਾਨ ਸਮਾਧਿ ਆਦਕ ਭੀ ਨਿਰਾਲੇ ਹੈਨ.

ਦੇਖੋ, ਵਿਚਾਰ ਸਹਿਤ ਅਗੇ ਲਿਖੇ ਮਹਾ ਵਾਕ—

(੫੭੧) ਸਿਰੀਰਾਗ ਮਹਲਾ ੩, ਅਸਟਪਦੀ

ਸਹਿਜ ਸਾਲਾਹੀ ਸਦਾ ਸਦਾ, ਸਹਿਜਸਮਾਧਿ[2] ਲਗਾਇ.

(੫੭੨) ਗਉੜੀ ਮਹਲਾ ੫

ਰਸਨਾ ਜਪੀਐ ਏਕ ਨਾਮ,
ਈਹਾਂ ਸੁਖ ਆਨੰਦ ਘਨਾ, ਆਗੈ ਜੀਅ ਕੈ ਸੰਗ ਕਾਮ.
ਕਟੀਐ ਤੇਰਾ ਅਹੰਰੋਗ, ਤੂੰ ਗੁਰੁਪ੍ਰਸਾਦਿ ਕਰ ਰਾਜਜੋਗ.
ਹਰਿਰਸ ਜਿਨ ਜਨ ਚਾਖਿਆ, ਤਾਂਕੀ ਤ੍ਰਿਸਨਾ ਲਾਥੀਆ.
ਹਰਿ ਬਿਸ੍ਰਾਮਨਿਧਿ ਪਾਇਆ, ਸੋ ਬਹੁਰ ਨ ਕਤਹੀ ਧਾਇਆ.

ਗਉੜੀ ਮਹਲਾ ੫, ਅਸਟਪਦੀ

ਐਸਾ ਕੋਈ ਜਿ ਦੁਬਿਧਾ ਮਾਰ ਗਵਾਵੈ,
ਇਸਹਿ ਮਾਰ ਰਾਜਜੋਗ ਕਮਾਵੈ.

---

—ਰੇਚਕ-ਪ੍ਰਾਣ ਅੰਦਰੋਂ ਬਾਹਰ ਨੂੰ ਛੱਡਣੇ.
ਪੂਰਕ-ਪ੍ਰਾਣਾਂ ਨੂੰ ਅੰਦਰ ਵੱਲ ਲੈਜਾਣਾ.
ਕੁੰਭਕ-ਪ੍ਰਾਣਾਂ ਨੂੰ ਠਹਿਰਾਉਣਾ.

੧ ਵਿਕਾਰ ਅਰ ਅਵਗੁਣਾਂ ਦੀ ਮੈਲ ਨਾਲ ਲਿਬੜਿਆ ਹੋਯਾ.

੨ ਨਾਮਅਭ੍ਯਾਸ ਦ੍ਵਾਰਾ ਮਨ ਦੀ ਏਕਾਗ੍ਰਤਾ.

ਗਉੜੀ ਮਹਲਾ ੫, ਅਸਟਪਦੀ

ਗੁਰੁ ਕੈ ਬਚਨ ਕੀਨੋ ਰਾਜਜੋਗ, ਗੁਰੁ ਕੈ ਸੰਗ ਤਰਿਆ ਸਭਲੋਗ.

(੫੭੩) ਆਸਾ ਮਹਲਾ ੧

ਗੁਰੁ ਕਾ ਸਬਦ ਮਨੈ ਮਹਿ ਮੁੰਦ੍ਰਾ, ਖਿੰਥਾ ਖਿਮਾ ਹੰਢਾਵਉ,
ਜੋਕਿਛੁ ਕਰੈ ਭਲਾਕਰ ਮਾਨਉ, ਸਹਿਜਜੋਗ ਨਿਧਿ ਪਾਵਉ.
ਬਾਬਾ, ਜੁਗਤ ਜੀਉ ਜੁਗਹਿਜੁਗ ਜੋਗੀ, ਪਰਮਤੰਤ ਮਹਿ ਜੋਗੰ[1],
ਅੰਮ੍ਰਿਤਨਾਮ ਨਿਰੰਤਰ ਪਾਇਆ, ਗਿਆਨ ਕਾਂਇਆਰਸ ਭੋਗੰ.
ਸਿਵਨਗਰੀ[2] ਮਹਿ ਆਸਣ ਬੈਸਉ, ਕਲਪ[3] ਤਿਆਗੀ ਬਾਦੰ,
ਸਿੰਙੀ ਸਬਦ ਸਦਾ ਧੁਨਿ ਸੋਹੈ, ਅਹਿਨਿਸ ਪੂਰੈ ਨਾਦੰ.
ਪਤ[4] ਵੀਚਾਰ, ਗਿਆਨਮਤਿ ਡੰਡਾ, ਵਰਤਮਾਨ[5] ਵਿਭੂਤੰ,
ਹਰਿਕੀਰਤਿ ਰਹਿਰਾਸ[6] ਹਮਾਰੀ, ਗੁਰੁਮੁਖ ਪੰਥ ਅਤੀਤੰ[7]
ਸਗਲੀ ਜੋਤਿ ਹਮਾਰੀ ਸੰਮਿਆ[8] ਨਾਨਾ ਵਰਨ ਅਨੇਕੰ,
ਕਹੁ ਨਾਨਕ, ਸੁਣ ਭਰਥਰਿ ਜੋਗੀ, ਪਾਰਬ੍ਰਹਮ ਲਿਵ[9] ਏਕੰ.

(੫੭੪) ਆਸਾ ਮਹਲਾ ੫

ਰਾਜਲੀਲਾ ਤੇਰੇ ਨਾਮ ਬਨਾਈ, ਜੋਗ ਬਨਿਆ ਤੇਰਾ ਕੀਰਤਨ ਗਾਈ.
ਸਰਬ ਸੁਖਾ ਬਨੇ ਤੇਰੇ ਓਲੇ, ਭ੍ਰਮ ਕੇ ਪਰਦੇ ਸਤਗੁਰੁ ਖੋਲੇ.

ਆਸਾ ਮਹਲਾ ੫

ਖਿਰ ਖਿਰ ਚਿਤ ਖਿਰ ਹਾਂ, ਬਨ ਗ੍ਰਿਹ ਸਮਾਸਰ ਹਾਂ, ਰਾਜਨ ਜੋਗ ਕਰਹਾਂ.

---

੧ ਪਰਮਤਤ੍ਵ ਵਿੱਚ ਜੁੜਿਆਹੋਯਾ.
੨ ਆਤਮਸ੍ਵਰੂਪ. ਅੰਤਹਿਕਰਣ.
੩ ਕਲਪਣਾ, ਮੰਦ ਸੰਕਲਪ. 	੪ ਪਾਤ੍ਰ.
੫ ਜੋ ਕੁਛ ਵਾਹਗੁਰੂ ਦੇ ਭਾਣੇ ਵਿੱਚ ਵਰਤਰਹਿਆ ਹੈ ਓਸ ਨੂੰ ਭਲਾ ਜਾਣਨਾ. 	੬ ਸਿੱਧਾ ਰਸਤਾ. ਸਾਂਪ੍ਰਦਾਯ
੭ ਸਭ ਪੰਥਾਂ ਦੀ ਕਾਣ ਤੋਂ ਰਹਿਤ ਹੋਕੇ ਗੁਰੁਮੁਖਤਾ ਧਾਰਣੀ ਸਾਡਾ ਯੋਗੀ ਪੰਥ ਹੈ. 	੮ ਪੱਧਤਿ ਦੀ ਸੰਗਯਾ. 	੯ ਸਮਾਧੀ.

(੫੭੫) ਗੂਜਰੀ ਮਹਲਾ ੫

ਮਿਤ੍ਰ ਸਤ੍ਰੁ ਸਭ ਏਕਸਮਾਨੈ ਜੋਗਜੁਗਤਿ ਨੀਸਾਨੀ[1].

(੫੭੬) ਮਾਰੂ ਮਹਲਾ ੫, ਸੋਲਹਾ

ਜੋ ਦੀਸੈ ਸੋ ਏਕੋ ਤੂਹੈ, ਬਾਣੀ ਤੇਰੀ ਸ੍ਰਵਣ ਸੁਣੀਐ,
ਦੂਜੀ ਅਵਰ ਨ ਜਾਪਸ ਕਾਈ, ਸਗਲ ਤੁਮਾਰੀ ਧਾਰਣਾ.

(੫੭੭) ਬਸੰਤ ਮਹਲਾ ੧

ਗੁਰੁ ਮਨ ਮਾਰਿਓ ਕਰ ਸੰਜੋਗ, ਅਹਿਨਿਸ ਰਾਵੈ ਭਗਤਿਜੋਗ.
ਗੁਰੁ ਸੰਤਸਭਾ ਦੁਖ ਮਿਟੇ ਰੋਗ, ਜਨ ਨਾਨਕ ਹਰਿਵਰ ਸਹਿਜਜੋਗ.

(੫੭੮) ਕਾਨੜਾ ਮਹਲਾ ੪, ਪੜਤਾਲ

ਖਟਕਰਮ[2] ਕਿਰਿਆ ਕਰ ਬਹੁ ਬਹੁ ਬਿਸਥਾਰ,
ਸਿਧ ਸਾਧਿਕ ਜੋਗੀਆ, ਕਰ ਜਟਜਟਾ ਜਟਜਾਟ,
ਕਰ ਭੇਖ ਨ ਪਾਈਐ ਹਰਿ ਬ੍ਰਹਮਜੋਗ, ਹਰਿ ਪਾਈਐ ਸਤਸੰਗਤੀ,
ਉਪਦੇਸ ਗੁਰੂ ਗੁਰੁ ਸੰਤਜਨਾ ਖੋਲ ਖੋਲ ਕਪਾਟ[3].

(੫੭੯) ਕਾਨੜਾ ਮਹਲਾ ੫

ਮਨਹਿ ਪ੍ਰਗਾਸ ਪੇਖ ਪ੍ਰਭੁ ਕੀ ਸੋਭਾ, ਜਤ ਕਤ ਪੇਖਉ ਆਹਿਓ,
ਗੁਰੁਪ੍ਰਸਾਦ ਗਾਵੈ ਗੁਣ ਨਾਨਕ, ਸਹਿਜਸਮਾਧਿ ਸਮਾਹਿਓ.

(੫੮੦) ਕਾਨੜਾ ਮਹਲਾ ੫

ਕਹਿਨਕਹਾਵਨ ਕਉ ਕਈਕੇਤੈ,
ਐਸੋ ਜਨ ਵਿਰਲੋ ਹੈ ਸੇਵਕ ਤਤਜੋਗ ਕਉ ਬੇਤੈ.
ਦੁਖ ਨਾਹੀ ਸਭ ਸੁਖਹੀ ਹੈ ਰੇ, ਏਕੈਏਕੀ ਨੇਤੈ,

---

੧ ਲੱਛਣ.

੨ ਯੋਗਮਤ ਦੇ ਖਟਕਰਮ. ਦੇਖੋ, ਅੰਗ ੫੬੯.

੩ ਸੁਖਮਨਾ ਦਾ ਕਪਾਟ ਨਹੀਂ, ਕਿੰਤੁ ਭ੍ਰਮਰੂਪ ਕਪਾਟ ਗਯਾਨ ਬਲ ਨਾਲ ਖੋਲ੍ਹ ਕੇ.

ਬੁਰਾ ਨਾਹੀ ਸਭ ਭਲਾਹੀ ਹੈ ਰੇ, ਹਾਰ ਨਹੀ ਸਭ ਜੇਤੈ.
ਸੋਗ ਨਾਹੀ ਸਦਾ ਹਰਖਹੀ ਹੈ ਰੇ, ਛੋਡ ਨਾਹੀ ਕਿਛੁ ਲੇਤੈ,
ਕਹੁ ਨਾਨਕ ਜਨ ਹਰਿ ਹਰਿ ਹਰਿ ਹੈ, ਕਤ ਆਵੈ ਕਤ ਰਮਤੈ?

(੫੮੧) ਪ੍ਰਭਾਤੀ ਮਹਲਾ ੧

ਗੁਰੁ ਉਪਦੇਸ ਸਾਚਸੁਖ ਜਾਂਕਉ, ਕਿਆ ਤਿਸ ਉਪਮਾਂ ਕਹੀਐ?
ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰੁਮੁਖ ਲਹੀਐ.
ਚੀਨੈ ਗਿਆਨ ਧਿਆਨ ਧਨ ਸਾਚੋ ਏਕਸਬਦ ਲਿਵ ਲਾਵੈ,
ਨਿਰਾਲੰਬ[1] ਨਿਰਹਾਰ ਨਿਹਕੇਵਲ ਨਿਰਭਉ ਤਾੜੀ[2] ਲਾਵੈ.

(੫੮੨) ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਜੋਗ ਨ ਭਗਵੀਕਪੜੀ, ਜੋਗ ਨ ਮੈਲੇ ਵੇਸ,
ਨਾਨਕ ਘਰ ਬੈਠਿਆ ਜੋਗ ਪਾਈਐ ਸਤਗੁਰੁ ਕੈ ਉਪਦੇਸ.

(੫੮੩) ਯੋਗੀ ਮੰਨਦੇ ਹਨ ਕਿ ਪ੍ਰਾਣਾਯਾਮ ਦੀ ਸਾਧਨਾ ਕਰਕੇ ਸਮਾਧੀ ਲਗਦੀ ਹੈ, ਅਤੇ ਦਸਵੇਂਦ੍ਵਾਰ ਵਿੱਚ ਪੰਚ ਸ਼ਬਦ, ਅਰਥਾਤ- ਸੰਖ, ਮ੍ਰਿਦੰਗ, ਕਿੰਗੁਰੀ, ਮੁਰਲੀ ਅਤੇ ਵੀਣਾ ਦੀ ਧੁਨੀ ਸੁਣਾਈ ਦਿੰਦੀ ਹੈ, ਪਰ ਗੁਰੁਮਤ ਵਿੱਚ ਅਨਾਹਤ ਸ਼ਬਦ ਤੋਂ ਭਾਵ ਹੈ ਕਿ ਗੁਰੁਮੁਖ ਪੁਰੁਸ਼ ਯਥਾਰਥ ਗਜਾਨ ਨੂੰ ਪ੍ਰਾਪਤ ਹੋਕੇ ਜਦ ਸਹਿਜਸਮਾਧੀ ਵਿੱਚ ਲੀਨ ਹੁੰਦੇ ਹਨ ਤਦ ਚਮਤਕਾਰੀ ਅਨੁਭਵ ਉਨ੍ਹਾਂ ਦੇ ਦਿਮਾਗ ਵਿੱਚ ਫੁਰਦੇ ਹਨ. ਜੋ ਸ਼ਬਦ ਕੰਠ ਤਾਲੂ ਅਤੇ ਯੰਤ੍ਰ ਆਦਿਕ ਦੀ ਸਹਾਯਤਾ ਬਿਨਾ ਉਪਜੇ ਉਸਦਾ ਨਾਉਂ "ਅਨਾਹਤ" ਹੈ, ਜੋ "ਆਹਤ" ਦੇ ਵਿਰੁੱਧ ਹੈ.

ਸਿਰੀਰਾਗ ਮਹਲਾ ੧

ਅਨਹਤ ਸਬਦ ਸੁਹਾਵਣੇ ਪਾਈਐ ਗੁਰੁਵੀਚਾਰ.
ਅਨਹਤਬਾਣੀ ਪਾਈਐ, ਤਹਿ ਹਉਮੈ ਹੋਇ ਬਿਨਾਸ.

---

੧ ਜੋ ਸਭ ਦਾ ਆਧਾਰ ਹੈ ਅਰ ਜਿਸ ਦਾ ਕੋਈ ਆਧਾਰ ਨਹੀਂ.
੨ ਸਮਾਧੀ.

(੫੯੪) ਮਾਝ ਮਹਲਾ ੩, ਅਸਟਪਦੀ

ਨਉ ਦਰ ਠਾਕੇ ਧਾਵਤ ਰਹਾਏ[1],
ਦਸਵੈਂ ਨਿਜਘਰ ਵਾਸਾ ਪਾਏ[2],
ਓਥੈ ਅਨਹਦਸਬਦ ਵਜਹਿ ਦਿਨ ਰਾਤੀ,
ਗੁਰੁਮਤੀ ਸਬਦ ਸੁਣਾਵਣਿਆ[3].

ਮਾਰੂ ਮਹਲਾ ੪, ਸੋਲਹਾ

ਅੰਮ੍ਰਿਤਰਸ ਸਤਗੁਰੂ ਚੁਆਇਆ,
ਦਸਵੇਂਦੁਆਰ ਪ੍ਰਗਟ ਹੋਇ ਆਇਆ,
ਤਹਿ ਅਨਹਦਸਬਦ ਵਜਹਿ ਧੁਨਿ ਬਾਣੀ, ਸਹਿਜੇ ਸਹਿਜਸਮਾਈ ਹੇ.

## (੫੯੫) ਜੋਗੀ (ਯੋਗੀ)

ਗਉੜੀ ਮਹਲਾ ੫

ਜੋਗਜੁਗਤਿ ਸੁਨਆਇਓ ਗੁਰੁ ਤੇ,
ਮੋਕਉ ਸਤਗੁਰੁ ਸਬਦ ਬੁਝਾਇਓ,
ਨਉਖੰਡ ਪ੍ਰਿਥਮੀ[4] ਇਸ ਤਨ ਮਹਿ ਰਵਿਆ,
ਨਿਮਖ ਨਿਮਖ ਨਮਸਕਾਰਾ,
ਦੀਖਿਆ ਗੁਰੁ ਕੀ ਮੁਦ੍ਰਾ ਕਾਨੀ, ਦ੍ਰਿੜਿਓ ਏਕ ਨਿਰੰਕਾਰਾ.

---

੧ ਸ਼ਰੀਰ ਦੇ ਨੌ ਦ੍ਵਾਰ (੨ ਨਾਸਿਕਾ, ੨ ਨੇਤ੍ਰ, ੨ ਕੰਨ, ਮੁਖ, ਇੰਦ੍ਰੀ ਅਰ ਗੁਦਾ) ਵਿਕਾਰਾਂ ਤੋਂ ਰੋਕਲਏ ਹਨ—ਅਤੇ ਧਾਵਤਮਨ ਇਸਥਿਤ ਹੋਗਯਾ ਹੈ.

੨ ਆਤਮ ਸ੍ਵਰੂਪ ਵਿੱਚ ਵ੍ਰਿੱਤੀ ਲੀਨ ਹੋਗਈ ਹੈ.

੩ ਗੁਰੁਮਤਵਾਨ ਜਿਗ੍ਯਾਸੂਆਂ ਨੂੰ ਏਹ ਅਨਹਤਸ਼ਬਦ ਸੁਣਾਈਦਿੰਦਾ ਹੈ.

੪ ਤਨਰੂਪ ਪ੍ਰਿਥਵੀ, ਜਿਸ ਦੇ ਨੌਦ੍ਵਾਰ ਨਵਖੰਡ ਹੈਨ.

ਪੰਚ ਚੇਲੇ[1] ਮਿਲ ਭਏ ਇਕਤ੍ਰਾ, ਏਕਸ ਕੈ ਵਸਿ ਕੀਏ,
ਦਸ ਬੈਰਾਗਨ[2] ਆਗਿਆਕਾਰੀ, ਤਬ ਨਿਰਮਲ ਜੋਗੀ ਥੀਏ.
ਭਰਮ ਜਰਾਇ ਚਰਾਈ ਬਿਭੂਤਾ, ਪੰਥ ਏਕਕਰ ਪੇਖਿਆ[3],
ਸਹਿਜਸੂਖ ਸੋ ਕੀਨੀ ਭੁਗਤਾ ਜੋ ਠਾਕੁਰ ਮਸਤਕ ਲੇਖਿਆ.
ਜਹਿ ਭਉ ਨਾਹੀ ਤਹਾ ਆਸਨ ਬਾਂਧਿਓ, ਸਿੰਗੀ ਅਨਹਤਬਾਨੀ,
ਤਤੁਬੀਚਾਰ ਡੰਡਾ ਕਰ ਰਾਖਿਓ, ਜੁਗਤਿਨਾਮ ਮਨ ਭਾਨੀ.
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ,
ਸੇਵਾ ਪੂਜ ਕਰਉ ਤਿਸ ਮੂਰਤਿ ਕੀ, ਨਾਨਕ ਤਿਸ ਪਗ ਚਾਟੈ.

ਆਸਾ ਮਹਲਾ ੪

ਹਥਕਰ ਤੰਤ ਬਜਾਵੈ ਜੋਗੀ! ਥੋਥਰ[4] ਬਾਜੈ ਬੇਨ[5],
ਗੁਰੁਮਤਿ ਹਰਿਗੁਣ ਬੋਲਹੁ, ਜੋਗੀ! ਇਹੁ ਮਨੂਆ ਹਰਿਰੰਗ ਭੇਨ.
ਜੋਗੀ, ਹਰਿ ਦੇਹੁ ਮਤੀ ਉਪਦੇਸ,
ਜੁਗ ਜੁਗ ਹਰਿ ਹਰਿ ਏਕੋ ਵਰਤੈ ਤਿਸ ਆਗੈ ਹਮ ਆਦੇਸ.
ਗਾਵਹਿ ਰਾਗ ਭਾਂਤ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ,
ਜੋਵਹਿ ਕੂਪ ਸਿੰਚਨ ਕਉ ਵਸੁਧਾ ਉਠ ਬੈਲ ਗਏ ਚਰ ਬੇਲ[6].
ਕਾਇਆਂ ਨਗਰਿ ਮਹਿ ਕਰਮਹਰਿ ਬੋਵਹੁ, ਹਰਿ ਜਾਮੈ ਹਰਿਆ ਖੇਤ,
ਮਨੂਆ ਅਸਥਿਰ ਬੈਲ ਮਨ ਜੋਵਹੁ, ਹਰਿ ਸਿੰਚਹੁ ਗੁਰੁਮਤਿ ਜੇਤੁ.
ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ, ਜੋ ਦੇਹੁ ਮਤੀ ਤਿਤੁ ਚੇਲ[7],
ਜਨ ਨਾਨਕ ਕੇ ਪ੍ਰਭੁ ਅੰਤਰਜਾਮੀ, ਹਰਿ ਲਾਵਹੁ ਮਨੂਆ ਪੇਲ[8].

---

੧ ਕਾਮਾਦਿਕ. ੨ ਦਸ ਇੰਦ੍ਰੀਆਂ.
੩ ਵਾਹਿਗੁਰੂ ਨੂੰ ਇੱਕ ਦੇਖਣਾ ਯੋਗਿਪੰਥ (ਪੱਧਤਿ) ਹੈ.
੪ ਅਸਰ ਤੋਂ ਖਾਲੀ. ੫ ਵੀਣਾ.
੬ ਬੇਲਾ. ਬੰਨਾ.
੭ ਚਲਦੇ ਹਨ.
੮ ਪ੍ਰੇਰਕੇ.

ਧਨਾਸਰੀ ਮਹਲਾ ੯

ਪਰਨਿੰਦਾ ਉਸਤਤਿ ਨਹਿ ਜਾਂਕੈ ਕੰਚਨ ਲੋਹ ਸਮਾਨੋ,
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ.

ਰਾਮਕਲੀ ਮਹਲਾ ੧, ਅਸਟਪਦੀ

ਜਗ ਪਰਬੋਧਹਿ ਮੜੀ[੧] ਬਧਾਵਹਿ,
ਆਸਣ ਤਿਆਗ ਕਾਹੇ ਸਚ[੨] ਪਾਵਹਿ ?
ਮਮਤਾ ਮੋਹ ਕਾਮਣਿ ਹਿਤਕਾਰੀ, ਨਾ ਅਉਧੂਤੀ, ਨਾ ਸੰਸਾਰੀ[੩].
ਜੋਗੀ, ਬੈਸ ਰਹਹੁ ਦੁਵਿਧਾਦੁਖ ਭਾਗੈ,
ਘਰ ਘਰ ਮਾਂਗਤ ਲਾਜ ਨ ਲਾਗੈ?
ਗਾਵਹਿ ਗੀਤ ਨ ਚੀਨਹਿ ਆਪ, ਕਿਉ ਲਾਗੀ ਨਿਵਰੈ ਪਰਤਾਪ[੪]?
ਗੁਰੂ ਕੈ ਸਬਦ ਰਚੈ ਮਨ ਭਾਇ, ਭਿਖਿਆ ਸਹਿਜਵੀਚਾਰੀ ਖਾਇ.
ਭਸਮਚੜਾਇ ਕਰਹਿ ਪਾਖੰਡ, ਮਾਇਆਮੋਹ ਸਹਹਿ ਜਮਡੰਡ.
ਫੂਟੈਖਾਪਰ ਭੀਖ ਨ ਭਾਇ, ਬੰਧਨਬਾਧਿਆ ਆਵੈਜਾਇ.
ਬਿੰਦ ਨ ਰਾਖਹਿ ਜਤੀ ਕਹਾਵਹਿ, ਮਾਈ ਮਾਂਗਤ ਤ੍ਰੈ ਲੋਭਾਵਹਿ[੫].
ਨਿਰਦਇਆ ਨਹੀ ਜੋਤਿ ਉਜਾਲਾ, ਬੂਡਤ ਬੂਡੇ ਸਰਬ ਜੰਜਾਲਾ,
ਭੇਖ ਕਰਹਿ ਖਿੰਥਾ ਬਹੁ ਥਟੂਆ[੬], ਝੂਠੇਖੇਲ ਖੇਲਹਿ ਬਹੁ ਨਟੂਆ.

---

੧ ਮਠ. ਹਠਯੋਗ ਪ੍ਰਦੀਪਕਾ ਵਿੱਚ ਮਠ ਦਾ ਲੱਛਣ ਕੀਤਾ ਹੈ:—
ਨਿਰਜਨ ਦੇਸ਼ ਵਿੱਚ ਡਾਟਦਾਰ ਛੋਟਾ ਮਕਾਨ ਜਿਸ ਦਾ ਇੱਕ ਦਰਵਾਜ਼ਾ ਹੋਵੇ ਅਰ ਜਿਸ ਵਿੱਚ ਕੇਵਲ ਇੱਕ ਆਦਮੀ ਪੈ ਸਕੇ. ਅਥਵਾ—ਲੋਕਾਂ ਨੂੰ ਪ੍ਰੇਰਕੇ ਮੰਦਿਰ ਅੰਰ ਸਮਾਧੀ, ਆਪਣੇ ਸ੍ਵਾਰਥ ਔਰ ਪ੍ਰਸਿੱਧੀ ਵਾਸਤੇ ਬਣਵਾਂਉਂਦੇ ਹਨ.

੨ ਆਨੰਦ.

੩ ਨਾ ਤਯਾਗੀ, ਨਾ ਗ੍ਰਿਹਸਥੀ.

੪ ਅਗਨੀ.

੫ ਮਨ ਬਾਣੀ ਸ਼ਰੀਰ ਕਰਕੇ ਲੋਭਿਤ ਹੋਏ, ਮਾਯਾ ਮੰਗਦੇ ਫਿਰਦੇ ਹਨ.

੬ ਬਣਾਉਟ ਕਰਦਾ ਹੈ.

ਅੰਤਰ ਅਗਨਿ ਚਿੰਤਾ ਬਹੁ ਜਾਰੇ, ਵਿਣ ਕਰਮਾ[੧] ਕੈਸੇ ਉਤਰਸ ਪਾਰੇ?
ਮੁੰਦ੍ਰਾ ਫਟਕ ਬਨਾਈ ਕਾਨ, ਮੁਕਤਿ ਨਹੀ ਵਿਦਿਆਵਿਗਿਆਨ[੨]
ਜਿਹਵਾ ਇੰਦ੍ਰੀ ਸਾਦ ਲੋਭਾਨਾ, ਪਸੂਭਏ ਨਹੀ ਮਿਟੈ ਨੀਸਾਨਾ.
ਜਤ ਸਤ ਸੰਜਮ ਸਚੁ ਸੁਚੀਤ, ਨਾਨਕ ਜੋਗੀ ਤ੍ਰਿਭਵਣ ਮੀਤ.

## (੫੯੬) ਜੋਤਿਸ਼ (ਜ੍ਯੋਤਿਸ਼)

ਪ੍ਰਕਾਸ਼ਵਾਨ ਸੂਰਯ ਚੰਦ੍ਰਮਾ ਨਛਤ੍ਰ ਅਰ ਪ੍ਰਿਥਵੀ ਆਦਿਕ ਦਾ ਜਿਸ ਵਿਦ੍ਯਾ ਨਾਲ ਪੂਰਣ ਗ੍ਯਾਨ ਹੋਵੇ, ਉਸਦਾ ਨਾਉਂ ਜੋਤਿਸ਼ ਹੈ, ਜਿਸ ਦੇ ਮੁੱਖ ਦੋ ਭੇਦ ਹਨ—ਇੱਕ "ਗਣਿਤ" ਜਿਸ ਤੋਂ ਗ੍ਰਹਾਂ ਦੀ ਚਾਲ ਦਾ ਹਿਸਾਬ ਸਮਝੀਦਾ ਹੈ. ਦੂਜਾ ਸ੍ਵਾਰਥੀਆਂ ਦਾ ਕਲਪਿਆ ਹੋਯਾ—"ਫਲਿਤ" ਹੈ, ਜਿਸ ਤੋਂ ਗ੍ਰਹਿ ਰਾਸੀਆਂ ਦਾ ਪ੍ਰਾਣੀਆਂ ਨੂੰ ਸੁਖ ਦੁਖਦਾਈ ਹੋਣਾ ਔਰ ਦਾਨ ਜਪ ਕਰਕੇ ਮੰਦਫਲ ਦਾ ਰੁਕਜਾਣਾ, ਅਰ ਗ੍ਰਹਿਪੂਜਨ ਤੋਂ ਮਨੋਰਥਾਂ ਦੀ ਸਿੱਧੀ ਹੋਣੀ, ਜਾਣੀਜਾਂਦੀ ਹੈ. ਗੁਰੁਮਤ ਵਿੱਚ "ਫਲਿਤ" ਅੰਗ ਦਾ ਤ੍ਯਾਗ ਹੈ.

ਬਿਲਾਵਲ ਮਹਲਾ ੫

ਕਰਣਹਾਰ ਜੋ ਕਰਰਹਿਆ ਸਾਈਵਡਿਆਈ,
ਗੁਰੁਪੂਰੇ ਉਪਦੇਸਿਆ, 'ਸੁਖ ਖਸਮਰਜਾਈ.'
ਚਿੰਤ ਅੰਦੇਸਾ ਗਣਿਤ ਤਜ ਜਨ ਹੁਕਮ ਪਛਾਤਾ[੩],
ਨਹਿ ਬਿਨਸੈ ਨਹਿ ਛੋਡਜਾਇ ਨਾਨਕ ਰੰਗਰਾਤਾ.

---

੧ ਸ਼ੁਭ ਕਰਮਾਂ ਬਿਨਾ, ਕਰਣੀ ਬਾਝ.
੨ ਵਿਗ੍ਯਾਨਵਿਦ੍ਯਾ. (ਬ੍ਰਹਮਵਿਦ੍ਯਾ) ਬਿਨਾ ਮੁਕਤਿ ਨਹੀਂ.
੩ ਵਾਹਗੁਰੂ ਦੇ ਸੇਵਕਾਂ ਨੇ ਗ੍ਰਹਿਦਸ਼ਾ ਦੀ ਗਿਣਤੀ ਔਰ ਉਸਦੇ ਬੁਰੇ ਫਲ ਦੇ ਭਯ ਤੋਂ ਉਪਜੀਹੋਈ ਚਿੰਤਾ ਤ੍ਯਾਗਕੇ ਕਰਤਾਰ ਦੇ ਹੁਕਮ ਨੂੰ ਸੱਚ ਸਮਝਿਆ ਹੈ.

(੫੮੭) ਰਾਮਕਲੀ ਮਹਲਾ ੧, ਅਸਟਪਦੀ

ਝੂਠ ਨ ਬੋਲ[1], ਪਾਂਡੇ ! ਸਚਕਹੀਐ,
ਹਉਮੈਜਾਇ ਸਬਦਘਰ ਲਹੀਐ,
ਗਣ ਗਣ ਜੋਤਕ ਕਾਂਡੀ[2] ਕੀਨੀ, ਪੜੈ ਸੁਣਾਵੈ ਤਤੁ ਨ ਚੀਨੀ.
ਸਭਸੈ ਊਪਰ ਗੁਰੁਸਬਦ ਵੀਚਾਰ,
ਹੋਰ ਕਥਨੀ ਬਦਉ ਨ, ਸਗਲੀ ਛਾਰ[3].
ਗਣਿਤ ਗਣੀਐ ਸਹਿਸਾ ਦੂਖ ਜੀਐ[4],
ਗੁਰੁ ਕੀ ਸਰਣਿ ਪਵੈ ਸੁਖ ਥੀਐ.

(੫੮੮) ਮਹਲਾ ੩, ਵਾਰ ਮਾਰੂ ੧

ਮਨ ਕੀ ਪਤ੍ਰੀ[5] ਵਾਚਣੀ ਸੁਖੀਹੂੰ ਸੁਖਸਾਰ,
ਸੋ ਬ੍ਰਹਮਣ ਭਲਾ ਆਖੀਐ ਜਿ ਬੂਝੈ ਬ੍ਰਹਮਵੀਚਾਰ.

## (੫੮੯) ਝੂਰਣਾ

ਗਉੜੀ ਬਾਵਨਅਖਰੀ, ਮਹਲਾ ੫

ਝਝਾ, ਝੂਰਨ ਮਿਟੈ ਤੁਮਾਰੋ, ਰਾਮਨਾਮ ਸਿਉ ਕਰ ਬਿਉਹਾਰੋ.
ਝੂਰਤ ਝੂਰਤ ਸਾਕਤ ਮੂਆ, ਜਾਂਕੇ ਰਿਦੈ ਹੋਤ ਭਾਉ ਬੀਆ.

---

੧ ਜਨਮਪਤ੍ਰੀ ਔਰ ਵਰਸ਼ਫਲ ਤਥਾ ਪ੍ਰਸ਼ਨਾਂ ਦੇ ਉੱਤਰ ਵਿੱਚ, ਹੇ ਪੰਡਿਤ, ਝੂਠ ਨਾ ਬੋਲ.

੨ ਕੁੰਡਲੀ,

੩ ਗੁਰੁਸ਼ਬਦ ਬਿਨਾ, ਪਾਖੰਡੀਆਂ ਦੀ ਕਥਨੀ ਨਾ ਮੰਨੋ, ਕਯੋਂਕਿ ਓਹ ਸਭ ਸਾਰਰਹਿਤ ਮਿਥ੍ਯਾ ਹੈ.

੪ ਗ੍ਰਹਿਰਾਸ਼ੀ ਦੀ ਗਿਣਤੀ ਗਿਣੀ ਤੋਂ ਏਹ ਸੰਸਾ, ਕਿ—ਬੁਰੀ ਦਸ਼ਾ ਆਉਣਕਰਕੇ ਰੋਗ ਹੋਵੇਗਾ—ਸੰਬੰਧੀ ਮਰੇਗਾ—ਧਨ ਬਿਨਸ ਜਾਊਗਾ, ਆਦਿਕ—ਹੁੰਦਾ ਹੈ.

੫ ਤਿਥਿ, ਵਾਰ, ਨਛੱਤ੍ਰ, ਯੋਗ ਔਰ ਕਰਣ ਦਾ ਗ੍ਯਾਨ ਕਰਾਉਣ ਵਾਲੀ ਪੰਚਾਂਗਪਤ੍ਰੀ. ਅਥਵਾ ਜਨਮਪਤ੍ਰੀ.

ਆਸਾ ਮਹਲਾ ੫

ਸੰਗ ਹੋਵਤ ਕਉ ਜਾਨਤ ਦੂਰ, ਸੋ ਜਨ ਮਰਤਾ ਨਿਤ ਨਿਤ ਝੂਰ.

ਵਾਰ ਜੈਤਸਰੀ, ਮਹਲਾ ੫

ਮਿਲ ਗੋਪਾਲ ਗੋਬਿੰਦ ਨ ਕਬਹੂ ਝੂਰੀਐ.

ਸੂਹੀ ਮਹਲਾ ੫

ਭਰਮ ਗਇਆ ਭੈ ਮੋਹ ਬਿਨਾਸੇ, ਮਿਟਿਆ ਸਗਲ ਵਿਸੂਰਾ[1],
ਨਾਨਕ ਦਇਆਕਰੀ ਸੁਖਦਾਤੇ, ਭੇਟਿਆ ਸਤਗੁਰੁ ਪੂਰਾ.

## (੫੯੦) ਝੂਠ (ਅਸਤ੍ਯ)

ਸਿਰੀਰਾਗ ਮਹਲਾ ੧, ਅਸਟਪਦੀ

ਮੁਖ ਝੂਠੈਝੂਠ ਬੋਲਣਾ, ਕਿਉਕਰ ਸੂਚਾ ਹੋਇ?

ਮਾਝ ਮਹਲਾ ੩, ਅਸਟਪਦੀ

ਕੂੜ ਬੋਲ ਬਿਖ ਖਾਵਣਿਆ.

ਮਾਝ ਮਹਲਾ ੩, ਅਸਟਪਦੀ

ਲਿਖਦਿਆ ਲਿਖਦਿਆ ਕਾਗਦ ਮਸਿ[2] ਖੋਈ[3],
ਦੂਜੇਭਾਇ ਸੁਖ ਪਾਏ ਨਾ ਕੋਈ,
ਕੂੜ ਲਿਖਹਿ ਤੈ ਕੂੜ ਕਮਾਵਹਿ, ਜਲਜਾਵਹਿ ਕੂੜ ਚਿਤ ਲਾਵਣਿਆ.

(੫੯੧) ਮਹਲਾ ੧, ਵਾਰ ਮਾਝ

ਕੂੜ ਬੋਲ ਮੁਰਦਾਰ ਖਾਇ[4].

---

੧ ਝੁਰੇਂਵਾਂ

੨ ਸਿਆਹੀ. ਰੌਸ਼ਨਾਈ.

੩ ਮੁਕਾਦਿੱਤੀ

੪ ਜੈਸਾ ਮੁਰਦਾਰ ਖਾਣਾ ਹਰਾਮ ਹੈ, ਤੈਸਾ ਝੂਠਬੋਲਕੇ ਖਾਣਾ, ਹਰਾਮ ਖਾਣਾ ਹੈ.

(੫੯੨) ਗਉੜੀ ਮਹਲਾ ੫

ਮਹਿਜਰ[੧] ਝੂਠਾ ਕੀਤੋਨ ਆਪ,
ਪਾਪੀ ਕਉ ਲਾਗਾ ਸੰਤਾਪ.

ਮਹਲਾ ੪, ਵਾਰ ਗਉੜੀ ੧

ਕੂੜਿਆਰ ਪਿਛਾਹਾ ਸਟੀਅਨ, ਕੂੜ ਹਿਰਦੈ ਕਪਟ ਮਹਾ ਦੁਖ ਪਾਵੈ,
ਮੁਹ ਕਾਲੇ ਕੂੜਿਆਰੀਆ, ਕੂੜਿਆਰ ਕੂੜੋ ਹੁਇਜਾਵੈ.

ਮਹਲਾ ੪, ਵਾਰ ਸੋਰਠ

ਜਿਨਾ ਅੰਦਰ ਕੂੜ ਵਰਤੈ ਸਚ ਨ ਭਾਵਈ,
ਜੇਕੋ ਬੋਲੈ ਸਚ, ਕੂੜਾ ਜਲਜਾਵਈ,
ਕੂੜਿਆਰੀ ਰਜੈ ਕੂੜ, ਜਿਉ ਵਿਸਟਾ ਕਾਗ ਖਾਵਈ.

ਬਿਲਾਵਲ ਮਹਲਾ ੧, ਥਿਤੀ

ਝੂਠੇ ਕਉ ਨਾਹੀ ਪਤ ਨਾਉ, ਕਬਹੁ ਨ ਸੂਚਾ ਕਾਲਾ ਕਾਉ.

ਮਾਰੂ ਮਹਲਾ ੧, ਸੋਲਹਾ

ਕੂਕਰ ਸੂਕਰ ਕਹੀਅਹਿ ਕੂੜਿਆਰਾ,
ਭਉਕ ਮਰਹਿ ਭਉ ਭਉ ਭਉਹਾਰਾ[੨],
ਮਨ ਤਨ ਝੂਠੇ ਕੂੜ ਕਮਾਵਹਿ, ਦੁਰਮਤਿ ਦਰਗਹਿ ਹਾਰਾ ਹੇ.

ਮਹਲਾ ੫, ਵਾਰ ਮਾਰੂ ੨

ਬਚਨ ਕਰੈ ਤੇ ਖਿਸਕ ਜਾਇ, ਬੋਲੈ ਸਭ ਕਚਾ[੩].
ਅੰਦਰਹੁ ਥੋਥਾ ਕੂੜਿਆਰ, ਕੂੜੀ ਸਭ ਖਚਾ[੪].

---

੧ ਮਹਿਜ਼ਰ ਨਾਮਾ, ਭਾਵ ਏਹ ਹੈ, ਜੋ ਝੂਠ ਦੀ ਪੁਸ਼ਟੀ ਵਾਸਤੇ ਲੋਕਾਂ ਨੂੰ ਆਪਣੇ ਨਾਲ ਸ਼ਾਮਿਲ ਕਰਦੇ ਹਨ ਓਹ ਪਾਪ ਦੇ ਭਾਗੀ ਅਰ ਮਹਾਂ ਕਲੇਸ਼ ਭੋਗਦੇ ਹਨ.
੨ ਸੰਸਾਰ ਵਿਖੇ ਭੈਭੀਤ ਹੋਯਾ, ਭ੍ਰਮਦਾ ਭ੍ਰਮਦਾ ਭੌਂਕਕੇ ਮਰਜਾਂਦਾ ਹੈ.
੩ ਜੋ ਪ੍ਰਤਗਯਾ ਭੰਗ ਕਰਦਾ ਹੈ ਉਸ ਦਾ ਵਾਕ ਭਰੋਸੇ ਲਾਯਕ ਨਹੀਂ.
੪ ਵਾਕ ਰਚਨਾ.

## (੫੯੩) ਠੱਗੀ

ਮਹਲਾ ੪, ਵਾਰ ਗਉੜੀ ੧

ਕੂੜ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜ ਲਹਿਜਾਇ[1].

## (੫੯੪) ਡਕੈਤੀ

ਆਸਾ ਮਹਲਾ ੫, ਛੰਤ

ਬਲਵੰਚ[2] ਕਰ ਉਦਰ ਭਰਹਿ ਮੂਰਖ ਗਾਵਾਰਾ,
ਸਭਕਿਛੁ ਦੇਰਹਿਆ ਹਰਿ ਦੇਵਣਹਾਰਾ.

ਮਾਰੂ ਮਹਲਾ ੫, ਅੰਜੁਲੀਆ

ਖੁਸ ਖੁਸ ਲੈਂਦਾ ਵਸਤੁ ਪਰਾਈ, ਵੇਖੈ ਸੁਣੈ ਤੇਰੇ ਨਾਲ ਖੁਦਾਈ,
ਦੁਨੀਆਲਬ ਪਇਆ ਖਾਤ ਅੰਦਰ, ਅਗਲੀ ਗਲ[3] ਨ ਜਾਣੀਆ.

ਸਾਰੰਗ, ਪਰਮਾਨੰਦ

ਬਾਟਪਾਰ ਘਰ ਮੂਸ ਬਿਰਾਨੋ ਪੇਟ ਭਰੈ ਅਪਰਾਧੀ.

## (੫੯੫) ਡਰ

ਕੁਕਰਮ ਦੇ ਫਲ ਭੋਗਣ ਦਾ ਡਰ ਕੇਵਲ ਪਾਂਮਰਾਂ ਨੂੰ ਹੈ, ਗੁਰੁਮੁਖ ਸਦਾ ਨਿਰਭਯਪਦ ਨੂੰ ਪ੍ਰਾਪਤ ਹੋਕੇ ਆਨੰਦ ਰਹਿੰਦੇ ਹਨ.

ਪੌੜੀ ਮਹਲਾ ੪, ਵਾਰ ਸਿਰੀਰਾਗ

ਸੋ ਡਰੈ ਜਿ ਪਾਪ ਕਮਾਂਵਦਾ, ਧਰਮੀ ਵਿਗਸੇਤ,
ਤੂੰ ਸਚਾ ਆਪ ਨਿਆਉ ਸਚ, ਤਾਂ ਡਰੀਐ ਕੇਤੁ?

---

੧ ਇਸਕਰਕੇ ਕਦੇਭੀ ਠੱਗੀ ਨਾ ਕਰਨੀ ਚਾਹੀਏ.
੨ ਬਲ ਨਾਲ ਖੋਹਕੇ.
੩ ਡਕੈਤੀ ਦਾ ਜੋ ਨਤੀਜਾ ਏਸ ਲੋਕ ਵਿੱਚ ਹੋਊ, ਔਰ ਜੋ ਫਲ ਪਰਲੋਕ ਵਿਚ ਭੋਗਣਾ ਹੈ, ਏਹ ਗੱਲ.

ਮਾਝ ਮਹਲਾ ੫
ਸਤਕਰੇ ਜਿਨ ਗੁਰੂ ਪਛਾਤਾ, ਸੋ ਕਾਹੇਕਉ ਡਰਦਾ ਜੀਉ?
ਗਉੜੀ ਮਹਲਾ ੫
ਓਹ ਅਬਿਨਾਸੀ ਰਾਇਆ,
ਨਿਰਭਉ ਸੰਗ ਤੁਮਾਰੇ ਬਸਤੇ, ਇਹੁ ਡਰਨ ਕਹਾਂਤੇ ਆਇਆ[੧]?
ਬਿਹਾਗੜਾ ਮਹਲਾ ੪
ਹਰਿ ਵੇਖੈ ਸੁਣੈ ਨਿਤ ਸਭਕਿਛੁ, ਮੇਰੀ ਜਿੰਦੂੜੀਏ,
ਸੋ ਡਰੈ ਜਿਨ ਪਾਪਕਮਤੇ ਰਾਮ,
ਜਿਸ ਅੰਤਰਹਿਰਦਾ ਸੁਧ ਹੈ, ਮੇਰੀ ਜਿੰਦੂੜੀਏ,
ਤਿਨ ਜਨ ਸਭ ਡਰ ਸੁਟਘਤੇ ਰਾਮ.

## (੫੯੬) ਢਾਡੀ (ਢਾਢੀ)

ਢੱਡ ਬਜਾਕੇ ਯੋਧਿਆਂ ਦਾ ਜਸ ਗਾਉਣ ਵਾਲਾ ਢਾਡੀ ਕਹਿਆਜਾਂਦਾ ਹੈ, ਗੁਰੁਬਾਣੀ ਵਿੱਚ ਵਾਹਗੁਰੂ ਦੇ ਕੀਰਤਨ ਕਰਨ ਵਾਲੇ ਦਾ ਨਾਂਉਂ ਢਾਡੀ ਕਥਨ ਕੀਤਾ ਹੈ.

ਪਉੜੀ, ਮਹਲਾ ੪, ਵਾਰ ਸਿਰੀਰਾਗ
ਹਉ ਢਾਡੀ ਹਰਿਪ੍ਰਭੁ ਖਸਮ ਕਾ, ਹਰਿ ਕੈ ਦਰ ਆਇਆ,
ਹਰਿ ਅੰਦਰ ਸੁਣੀ ਪੁਕਾਰ, ਢਾਡੀ ਮੁਖਲਾਇਆ,
ਹਰਿ ਪੁਛਿਆ ਢਾਡੀ ਸਦਕੈ, "ਕਿਤਅਰਥ ਤੂੰ ਆਇਆ?"
ਨਿਤ ਦੇਵਹੁ ਦਾਨ ਦਇਆਲੁ ਪ੍ਰਭੁ, ਹਰਿਨਾਮ ਧਿਆਇਆ[੨].

---

੧ ਨਿਰਭਉ (ਕਰਤਾਰ) ਦੇ ਸੇਵਕਾਂ ਨੂੰ, ਕਰਤਾਰ ਦਾ ਸਾਥ ਹੋਣ ਕਰਕੇ ਸ਼ਤ੍ਰੂ, ਯਮ ਅਰ ਲੋਕਾਂ ਦੀ ਕਾਣ ਆਦਿਕ ਦਾ ਭਯ ਨਹੀਂ ਵਜਾਪਦਾ.
੨ ਢਾਡੀ ਨੇ ਏਹ ਦਾਨ ਮੰਗਿਆ.

ਹਰਿਦਾਤੇ ਹਰਿਨਾਮੁ ਜਪਾਇਆ, ਨਾਨਕ ਪੈਨਾਇਆ[1].

ਪਉੜੀ, ਮਹਲਾ ੩, ਵਾਰ ਗੂਜਰੀ ੧

ਢਾਢੀ ਤਿਸਨੋ ਆਖੀਐ ਜਿ ਖਸਮੈ ਧਰੇ ਪਿਆਰ,
ਦਰਖੜਾ ਸੇਵਾ ਕਰੇ ਗੁਰੁਸਬਦੀ ਵੀਚਾਰ.
ਢਾਢੀ ਦਰ ਘਰ ਪਾਇਸੀ ਸਚ ਰਖੈ ਉਰਧਾਰ.
ਢਾਢੀ ਕਾ ਮਹਿਲ ਅਗਲਾ[2] ਹਰਿ ਕੈ ਨਾਇ ਪਿਆਰ.
ਢਾਢੀ ਕੀ ਸੇਵਾ ਚਾਕਰੀ ਹਰਿਜਪ ਹਰਿ ਨਿਸਤਾਰ.

## (੫੯੭) ਤਪ

ਗੁਰੁਮਤ ਵਿੱਚ ਸ਼ਰੀਰ ਨੂੰ ਕਸ਼ਟ ਦੇਣ ਵਾਲੇ ਤਪਾਂ ਦੀ ਮਹਿਮਾ ਨਹੀਂ ਹੈ.

ਸਿਰੀਰਾਗ ਮਹਲਾ ੩

ਕਾਇਆਂਸਾਧੈ ਉਰਧਤਪ[3] ਕਰੈ, ਵਿਚਹੁ ਹਉਮੈ ਨ ਜਾਇ.

ਆਸਾ ਮਹਲਾ ੩, ਅਸਟਪਦੀ

ਗੁਰੁਸੇਵਾ ਤਪਾਂਸਿਰ ਤਪ ਸਾਰ,
ਹਰਿਜੀਉ ਮਨ ਵਸੈ ਸਭ ਦੂਖ ਵਿਸਾਰਣਹਾਰ,
ਦਰਸਾਚੈ ਦੀਸੈ ਸਚਿਆਰ.

ਸਲੋਕ, ਫਰੀਦ

ਤਨ ਨ ਤਪਾਇ ਤਨੂਰ ਜਿਉ, ਬਾਲਣ ਹਡ ਨ ਬਾਲ,
ਸਿਰ ਪੈਰੀ ਕਿਆ ਫੇੜਿਆ[4]? ਅੰਦਰ ਪਿਰੀ ਨਿਹਾਲ.

---

੧ ਖ਼ਿਲਤ ਬਖ਼ਸ਼ਿਆ. ਭਾਵ ਏਹ ਹੈ—ਕਰਤਾਰ ਆਪਣੇ ਸੇਵਕਾਂ ਨੂੰ ਸੰਸਾਰ ਦੇ ਭੋਗ—ਪਤ ਔਰ ਨਾਮ ਦਾਨ ਦੇਕੇ ਮੋਖ ਬਖ਼ਸ਼ਦਾ ਹੈ.

੨ ਵਡਾ, ਪਰਮਪਦ.

੩ ਉਗ੍ਰਤਪ, ਅਥਵਾ ਖੜੇਰਹਿਕੇ ਔਰ ਬਾਹਾਂ ਉੱਚੀਆਂ ਰੱਖਕੇ.

੪ ਏਨ੍ਹਾਂ ਅੰਗਾਂ ਨੇ ਤੇਰੇ ਨਾਲ ਕੀ ਵੈਰ ਵਿਹਾਝਿਆ ਹੈ?

## (੫੯੮) ਤਪੀਆ

ਮਨ ਅਰ ਇੰਦ੍ਰੀਆਂ ਨੂੰ ਵਿਕਾਰਾਂ ਤੋਂ ਵਰਜਣ ਵਾਲਾ ਸ਼ਿਰੋਮਣਿ ਤਪੀਆ ਹੈ.

ਮਹਲਾ ੩, ਵਾਰ ਰਾਮਕਲੀ ੧

ਮਨ ਕਾ ਝੂਠਾ, ਝੂਠ ਕਮਾਵੈ, ਮਾਇਆ ਨੋ ਫਿਰੈ ਤਪਾ ਸਦਾਵੈ,
ਭਰਮੇ ਭੂਲਾ ਸਭ ਤੀਰਥ[1] ਗਹੈ, ਓਹ ਤਪਾ ਕੈਸੇ ਪਰਮਗਤਿ ਲਹੈ?
ਗੁਰੁਪਰਸਾਦੀ ਕੋ ਸਚ ਕਮਾਵੈ, ਨਾਨਕ, ਸੋ ਤਪਾ ਮੋਖੰਤਰ ਪਾਵੈ[2].

ਬਸੰਤ ਮਹਲਾ ੫

ਸੋ ਤਪਸੀ ਜਿਸ ਸਾਧੁਸੰਗ.

## (੫੯੯) ਤਿਥਿ ਮੁਹੂਰਤ—ਵਾਰ

ਤਿਥਿ ਵਾਰ ਦਾ ਸ਼ੁਭ ਅਸ਼ੁਭ ਫਲ ਮੰਨਣਾ, ਮੁਹੂਰਤ ਦੇ ਭਰਮ ਵਿੱਚ ਪੈਕੇ ਕਲੇਸ਼ ਭੋਗਣਾ, ਗੁਰੁਮਤ ਵਿਰੁੱਧ ਹੈ.

ਬਿਲਾਵਲ ਮਹਲਾ ੩, ਵਾਰ ੭

ਛਨਿਛਰ ਵਾਰ, ਸਉਣ ਸਾਸਤ ਬੀਚਾਰ[3], ਹਉਮੈ ਮੇਰਾ ਭਰਮੈ ਸੰਸਾਰ,
ਮਨ ਮੁਖ ਅੰਧਾ ਦੂਜੈਭਾਇ, ਜਮਦਰ ਬਾਂਧਾ ਚੋਟਾਂਖਾਇ.
ਗੁਰੁਪਰਸਾਦੀ ਸਦਾ ਸੁਖ ਪਾਏ, ਸਚਕਰਣੀ ਸਾਚਲਿਵ ਲਾਏ,
ਥਿਤੀ ਵਾਰ ਸਭ ਸਬਦ ਸੁਹਾਏ, ਸਤਗੁਰੁ ਸੇਵੇ ਤਾਂ ਫਲ ਪਾਏ.
ਥਿਤੀ ਵਾਰ ਸਭ ਆਵਹਿ ਜਾਹਿ.
ਗੁਰੁ ਸਬਦ ਨਿਹਚਲ ਸਦਾ ਸਚ ਸਮਾਹਿ.

---

੧ ਤੀਰਥਾਵਗਾਹਨ ਕਰਦਾ ਹੈ.

੨ ਕੈਵਲਜ. ਅਥਵਾ—ਬਾਹਰ ਦਾ ਭ੍ਰਮਣਾ ਛੱਡਕੇ ਅੰਦਰਹੀ ਮੁਕਤੀ ਲਭਦਾ ਹੈ.

੩ ਹਿੰਦੂਮਤ ਦੇ ਸ਼ਾਸਤ੍ਰਾਂ ਵਿੱਚ ਕਥਨ ਕੀਤੇਹੋਏ ਸ਼ਕੁਨ ਵਾਰ ਔਰ ਤਿਥੀਆਂ ਦੇ ਫਲ ਦਾ ਵਿਚਾਰ ਕਰਕੇ.

ਥਿਤੀਵਾਰ ਤਾਂ[੧] ਜਾਂ ਸਚ ਰਾਤੇ, ਬਿਨ ਨਾਵਹਿ ਸਭ ਭਰਮਹਿ ਕਾਚੇ.
ਮਨਮੁਖ ਮਰਹਿ, ਮਰ ਬਿਗਤੀ[੨] ਜਾਹਿ, ਏਕ ਨ ਚੇਤਹਿ ਦੂਜੇ ਲੋਭਾਹਿ.
ਐਥੇ ਸੁਖ ਨ ਆਗੈ ਹੋਇ, ਮਨਮੁਖ ਮੁਏ ਅਪਣਾ ਜਨਮ ਖੋਇ.
ਸਤਗੁਰੁ ਸੇਵੇ ਭਰਮ ਚੁਕਾਏ, ਘਰਹੀ ਅੰਦਰ ਸਚਮਹਿਲ ਪਾਏ.
ਆਪੇ ਪੂਰਾ ਕਰੇ ਸੁ ਹੋਇ, ਏਹ ਥਿਤੀ ਵਾਰ ਦੂਜਾ ਦੋਇ.
ਸਤਗੁਰੁ ਬਾਝਹੁ ਅੰਧ ਗੁਬਾਰ, ਥਿਤੀ ਵਾਰ ਸੇਵਹਿ ਮੁਗਧ ਗਵਾਰ.
ਨਾਨਕ ਗੁਰੁਮੁਖ ਬੂਝੈ ਸੋਝੀ ਪਾਇ, ਇਕਤੁਨਾਮ ਸਦਾ ਰਹਿਆ ਸਮਾਇ.

ਰਾਮਕਲੀ, ਕਬੀਰ

ਆਪਨ ਊਚ[੩], ਨੀਚਘਰ ਭੋਜਨ[੪], ਹਠੇਕਰਮ[੫] ਕਰ ਉਦਰ ਭਰਹਿ,
ਚਉਦਸ ਅਮਾਵਸ ਰਚ ਰਚ ਮਾਂਗਹਿ[੬], ਕਰ ਦੀਪਕ ਲੈ ਕੂਪ ਪਰਹਿ.
ਹਮਰੇ ਰਾਮਨਾਮ ਕਹਿ ਉਬਰੇ, ਬੇਦਭਰੋਸੇ, ਪਾਂਡੇ, ਡੂਬ ਮਰਹਿ.

---

੧ ਤਦ ਭਲੇ ਅਰ ਸ਼ੁਭ ਹੈਨ.
੨ ਕਰਤਾਰ ਦੇ ਕੀਤੇਹੋਏ ਦਿਨਾਂ ਤਿਥਾਂ ਅਰ ਰੁਤਾਂ ਵਿੱਚ ਜੋ ਦੋਸ਼ ਅਰੋਪਦੇ ਹਨ, ਐਸੇ ਮਨਮੁਖਾਂ ਦੀ ਅਪਗਤੀ ਹੁੰਦੀ ਹੈ.
੩ ਆਪਣੇ ਤਾਂਈਂ ਸਭ ਤੋਂ ਉੱਚਾ ਮੰਨਦਾ ਹੈਂ.
੪ ਨੀਚ ਦੇ ਪੜਛਾਵੇਂ ਨੂੰ ਭੀ ਨਾ ਛੁਹਿਣਾ ਚਾਹੀਏ, ਸ਼ੂਦ੍ਰ ਔਰ ਚੰਡਾਲ ਜਿਸ ਅੰਨ ਨੂੰ ਦੇਖ ਲਵੇ ਓਹ ਖਾਣਾ ਜੋਗ ਨਹੀਂ, ਏਹ ਬਚਨ ਕਹਿਕੇ ਭੀ, ਦੱਛਣਾ ਦੇ ਲਾਲਚ, ਨੀਚਾਂ ਦੇ ਘਰੀਂ ਭੋਜਨ ਕਰਦਾ ਹੈਂ.
੫ ਤੱਤਵਿਚਾਰ ਤੋਂ ਬਿਨਾ ਮਨਹਠ ਦੇ ਕਰਮ.
੬ ਤਿਥੀਆਂ ਦੇ ਫਲ ਔਰ ਦਾਨ ਦੀ ਵਿਧੀ ਮਨੋਂ ਬਣਾਕੇ ਪੈਸਾ ਮੰਗਦਾ ਹੈਂ.

(ਮੁਹੂਰਤ)

ਬਾਰਹਿਮਾਹਾ ਮਾਝ, ਮਹਲਾ ੫

ਮਾਹ ਦਿਵਸ ਮੂਰਤ[1] ਭਲੇ ਜਿਸਕਉ ਨਦਰ ਕਰੇ.

ਆਸਾ ਮਹਲਾ ੫

ਸੋਈ ਦਿਵਸ ਭਲਾ, ਮੇਰੇ ਭਾਈ! ਹਰਿਗੁਨ ਗਾਇ ਪਰਮਗਤਿ ਪਾਈ.

ਆਸਾ ਮਹਲਾ ੫, ਬਿਰਹੜੇ

ਦਿਨ ਰੈਣ ਸਭ ਸੁਹਾਵਣੇ, ਪਿਆਰੇ! ਜਿਤੁ ਜਪੀਐ ਹਰਿਨਾਂਉ.

ਬਿਹਾਗੜਾ ਮਹਲਾ ੪

ਸਾ ਵੇਲਾ, ਸੋ ਮੂਰਤ, ਸਾ ਘੜੀ, ਸੋ ਮੁਹਤ[2] ਸਫਲ ਹੈ,
ਮੇਰੀ ਜਿੰਦੁੜੀਏ! ਜਿਤੁ ਹਰਿ ਮੇਰਾ ਚਿਤਆਵੈ ਰਾਮ.

ਵਾਰ ਜੈਤਸਰੀ, ਮਹਲਾ ੫

ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮੁਹੂਰਤਹ.

(੬੦੦) ਸੁਕ੍ਰ ਅਰ ਵ੍ਰਿਹਸਪਤੀ ਨਾਂਉ ਦੇ ਤਾਰੇ ਜਿਸਵੇਲੇ ਅਸਤਹੋਏ ਹੋਣ ਅਰ ਜਦ ਤਾਂਈ ਸਿੰਹਰਾਸੀ ਵਿੱਚ ਵ੍ਰਿਹਸਪਤੀ (੧੩ ਮਹੀਨੇ) ਰਹੇ[3], ਓਦੋਂ ਤਾਂਈ ਵਿਵਾਹ ਆਦਿਕ ਸ਼ੁਭ ਕਰਮ ਕਰਣੇ ਹਿੰਦੂਮਤ ਵਿੱਚ ਨਿਸ਼ੇਧ ਕੀਤੇ ਹਨ. ਔਰ ਬੋਦੀਵਾਲੇ ਤਾਰੇ (ਧੂਮਕੇਤੁ) ਦਾ ਉਦਯ ਹੋਣਾ ਕਈ ਉਪਦ੍ਰਵਾਂ ਦਾ ਕਾਰਣ ਲਿਖਿਆ ਹੈ, ਪਰ ਗੁਰੂ ਸਾਹਿਬ ਤਾਰੇ ਦੇ ਉਦਯ ਅਸਤ ਦਾ ਭਰਮ ਮਿਟਾਉਣ ਵਾਸਤੇ ਗੁਰੁਸਿੱਖਾਂ ਨੂੰ ਸ਼ੁਭ ਉਪਦੇਸ਼ ਦਿੰਦੇ ਹਨ ਕਿ ਗੁਰਸ਼ਬਦ ਦ੍ਵਾਰਾ ਜੋ ਅੰਤਹਿਕਰਣ ਵਿੱਚ ਆਤਮਪ੍ਰਕਾਸ਼ ਹੋਯਾ ਹੈ, ਏਹ ਸ਼ੁਭ ਨਛਤ੍ਰ ਦਾ ਉਦਯ ਹੋਣਾ ਹੈ ਜਿਸ ਕਰਕੇ ਸਭ ਅਮੰਗਲ ਦੂਰ ਹੁੰਦੇ ਹਨ.

---

੧ ਮੁਹੂਰਤ. ਬਾਰਾਂ ਛਿਨ ਔਰ ਦੋ ਘੜੀਆਂ ਸਮੇਂ ਦਾ ਨਾਮ ਮੁਹੂਰਤ ਹੈ. ਪਰ ਜੋਤਸ਼ੀਆਂ ਤੋਂ ਸ਼ੁਭ ਸਮਾਂ ਕਿਸੇ ਕੰਮ ਦੇ ਕਰਣ ਲਈ ਠਹਿਰਾਯਾ ਜਾਣਾ ਪ੍ਰਸਿੱਧ ਅਰਥ ਰਖਦਾ ਹੈ.

੨ ਮੁਹਲਤ.

੩ ਇਸ ਦਾ ਨਾਂਉ “ਸਿੰਘਤ” (ਸਿੰਹ ਗਤ) ਹੈ.

ਤੁਖਾਰੀ ਮਹਲਾ ੧, ਛੰਤ

ਤਾਰਾ ਚੜਿਆ ਲੰਮਾ, ਕਿਉ ਨਦਰ ਨਿਹਾਲਿਆ ਰਾਮ?
ਸੇਵਕ ਪੂਰਕਰੰਮਾ ਸਤਗੁਰੁਸਬਦ ਦਿਖਾਲਿਆ ਰਾਮ,
ਗੁਰੁਸਬਦ ਦਿਖਾਲਿਆ, ਸਚ ਸਮਾਲਿਆ, ਅਹਿਨਿਸ ਦੇਖ ਬੀਚਾਰਿਆ,
ਧਾਵਤ ਪੰਚ ਰਹੇ, ਘਰ ਜਾਣਿਆ, ਕਾਮ ਕ੍ਰੋਧ ਬਿਖ ਮਾਰਿਆ,
ਅੰਤਰ ਜੋਤਿ ਭਈ ਗੁਰੁ ਸਾਖੀ ਚੀਨੇ ਰਾਮਕਰੰਮਾ[1],
ਨਾਨਕ ਹਉਮੈ ਮਾਰ ਪਤੀਣੇ, ਤਾਰਾ ਚੜਿਆ ਲੰਮਾ.

## (੬੦੧) ਤਿੰਨ ਤਾਪ

ਮਨ ਦੀ ਚਿੰਤਾ ਆਧਿ, ਦੇਹ ਦੇ ਰੋਗ ਵਜਾਧਿ, ਔਰ ਸੀਤ ਤਾਪ ਆਦਿਕ ਪ੍ਰਾਕ੍ਰਿਤ ਦੁੱਖ, ਤਥਾ ਉਪਦ੍ਰਵਾਂ ਤੋਂ ਉਤਪੰਨ ਹੋਏ ਕਲੇਸ਼, ਉਪਾਧਿ ਕਹੇਜਾਂਦੇ ਹਨ.

ਗਉੜੀ ਥਿਤੀ, ਮਹਲਾ ੫

ਹਰਖ ਸੋਗ ਸਹਿਸਾ ਸੰਸਾਰ, ਹਉ ਕਰਤ ਬਿਹਾਇ,
ਜਿਨ ਕੀਏ ਤਿਸਹਿ ਨ ਜਾਣਨੀ, ਚਿਤਵਹਿ ਅਨਿਕ ਉਪਾਇ,
ਆਧਿ ਬਿਆਧਿ ਉਪਾਧਿ ਰਸ[2] ਕਬਹੁ ਨ ਤੂਟੈ ਤਾਪ[3],

---

੧ ਉਨਾਂ ਗੁਰੁਮੁਖਾਂ ਨੇ ਕਰਤਾਰ ਦੀ ਕੁਦਰਤ ਦੇ ਚਮਤਕਾਰ ਵਿਚਾਰੇ ਹਨ ਔਰ ਚੰਗੀਤਰਾਂ ਸਮਝਲਯਾ ਹੈ ਕਿ ਆਕਾਸ਼ਮੰਡਲ ਦੇ ਤਾਰੇ ਕਿਸ ਹਿਸਾਬ ਨਾਲ ਚੜਦੇ ਅਰ ਛਿਪਦੇ ਦਿਖਾਈ ਦਿੰਦੇ ਹਨ ਅਰ ਉਨਾਂਦਾ ਜਲ ਪਵਨ ਆਦਿਕ ਪਰ ਕੀ ਅਸਰ ਹੁੰਦਾ ਹੈ ਅਰ ਸਾਡੇ ਦੁਖ ਸੁਖ ਨਾਲ ਕੀ ਸੰਬੰਧ ਹੈ.

੨ ਅਸਰ. ਸੰਬੰਧ.

੩ ਤਿੰਨ ਤਾਪਾਂ ਦੀ ਸੰਗਤਿ ਡੂੰਘਾ ਅਸਰ ਕਰਗਈ ਹੈ, ਜਿਸ ਕਰਕੇ ਤਪਦਿੱਕ ਹੋ ਗਯਾ ਹੈ.

ਪਾਰਬ੍ਰਹਮ ਪੂਰਨਧਨੀ, ਨਹਿ ਬੂਝੈ ਪਰਤਾਪ[੧].
ਮੋਹ ਭਰਮ ਬੂਡਤ ਘਣੋ ਮਹਾਂਨਰਕ ਮਹਿ ਬਾਸ,
ਕਰ ਕਿਰਪਾ ਪ੍ਰਭੁ ਰਾਖ ਲੇਹੁ, ਨਾਨਕ ਤੇਰੀ ਆਸ.

## (੬੦੨) ਤੀਰਥ

ਲੋਕਾਂ ਨੂੰ ਹਿਤ ਦਾ ਉਪਦੇਸ਼ ਕਰਣ, ਔਰ ਆਪਣੀ ਵਾਕਫੀਯਤ ਵਧਾਉਣ ਵਾਸਤੇ ਤੀਰਥਾਂ ਉੱਤੇ ਜਾਣਾ ਸਰਬ ਪ੍ਰਕਾਰ ਯੋਗ੍ਯ ਹੈ, ਪਰ ਤੀਰਥਸਨਾਨ ਔਰ ਦਰਸਨ ਤੋਂ ਗਤੀ ਮੰਨਣੀ ਅਵਿਦ੍ਯਾ ਦਾ ਕਰਮ ਹੈ.

ਜਪੁ

ਤੀਰਥੁ ਤਪੁ ਦਇਆ ਦਤੁਦਾਨੁ, ਜੇ ਕੋ ਪਾਵੈ ਤਿਲ ਕਾ ਮਾਨੁ[੨].
ਸੁਣਿਆ ਮੰਨਿਆ ਮਨਿ ਕੀਤਾ ਭਾਉ, ਅੰਤਰ ਗਤਿ ਤੀਰਥਿ ਮਲਿ ਨਾਉ[੩]

ਸਿਰੀਰਾਗ ਮਹਲਾ ੧, ਅਸਟਪਦੀ

ਜਪ ਤਪ ਸੰਜਮ ਸਾਧੀਐ, ਤੀਰਥ ਕੀਚੈ ਵਾਸ,
ਪੁੰਨ ਦਾਨ ਚੰਗਿਆਈਆਂ, ਬਿਨ ਸਾਚੇ ਕਿਆ ਤਾਸ?

---

੧ ਪੂਰਣ ਪਾਰਬ੍ਰਹਮ ਦਾ ਪ੍ਰਤਾਪ ਨਹੀਂ ਸਮਝਦਾ, ਇਸੇਕਰਕੇ ਪਰਿਤਾਪ (ਦੁੱਖ) ਨਹੀਂ ਬੁਝਦਾ (ਮਿਟਦਾ). ਬੂਝੈ ਅਰ ਪਰਤਾਪ ਪਦ ਵਿੱਚ ਸਲੇਸ਼ ਹੈ.

੨ ਤੀਰਥ, ਤਪ, ਅਵਿਦ੍ਯਾ ਸਾਥ ਮਿਲੀਹੋਈ ਦਯਾ, ਔਰ ਅਨੇਕ ਪ੍ਰਕਾਰ ਦੇ ਦਾਨ ਦੇਣ ਕਰਕੇ, ਤਿਲ ਮਾਤ੍ਰ ਮਾਨ ਵਡਿਆਈ ਦੀ ਪ੍ਰਾਪਤੀ ਹੁੰਦੀ ਹੈ.

੩ ਜੋ ਗੁਰੁਉਪਦੇਸ਼ ਨੂੰ ਸੁਣਦੇ, ਮੰਨਦੇ, ਔਰ ਮਨ ਵਿੱਚ ਪ੍ਰੇਮ ਸਹਿਤ ਨਿਦਿਧ੍ਯਾਸਨ ਕਰਦੇ ਹਨ, ਓਹ ਆਪਣੇਹੀ ਅੰਦਰ ਪ੍ਰਾਪਤ ਮਹਾਨਤੀਰਥ ਵਿੱਚ ਸਨਾਨ ਕਰਕੇ ਮਲ ਵਿਖੇਪ ਦੋਸ਼ ਨੂੰ ਦੂਰ ਕਰਕੇ ਨਿਰਮਲ ਬਣਦੇ ਹਨ.

ਸਿਰੀਰਾਗ ਮਹਲਾ ੧, ਅਸਟਪਦੀ

ਤੀਰਥਨਾਤਾ ਕਿਆ ਕਰੇ ਮਨ ਮਹਿ ਮੈਲ ਗੁਮਾਨ?

ਸਿਰੀਰਾਗ ਮਹਲਾ ੩

ਜਗ ਹਉਮੈਮੈਲ ਦੁਖ ਪਾਇਆ ਮਲ ਲਾਗੀ ਦੂਜੈਭਾਇ,
ਮਲਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ.

ਮਾਝ ਮਹਲਾ ੩, ਅਸਟਪਦੀ

ਇਹੁ ਮਨ ਮੈਲਾ ਇਕ ਨ ਧਿਆਏ,
ਅੰਤਰ ਮੈਲ ਲਾਗੀ ਬਹੁ ਦੂਜੈਭਾਏ,
ਤਟਤੀਰਥ ਦਿਸੰਤਰ ਭਵੈ ਅਹੰਕਾਰੀ,
ਹੋਰ ਵਧੇਰੇ ਹਉਮੈਮਲ ਲਾਵਣਿਆ.

ਗਉੜੀ ਸੁਖਮਨੀ, ਮਹਲਾ ੫

ਮਨ ਕਾਮਨਾ ਤੀਰਥ ਦੇਹਛੁਟੈ, ਗਰਬਗੁਮਾਨ[1] ਨ ਮਨ ਤੇ ਹੁਟੈ.

ਪਉੜੀ, ਮਹਲਾ ੫, ਵਾਰ ਗਉੜੀ ੨

ਨਾਨਕ ਧੂੜਿ ਪੁਨੀਤ ਸਾਧੂ ਲਖ ਕੋਟਿ ਪਿਰਾਗੇ[2].

(੬੦੩) ਗਉੜੀ, ਕਬੀਰ

ਕਾਸੀ ਮਗਹਰ[3] ਸਮ ਬੀਚਾਰੀ, ਓਛੀ ਭਗਤਿ ਕੈਸੇ ਉਤਰਸ ਪਾਰੀ?

ਗਉੜੀ, ਕਬੀਰ

ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ! ਪੂਜਨ ਕਉ ਬਹੁ ਦੇਵ,
ਕਹੁ ਕਬੀਰ ਛੂਟਨ ਨਹੀ, ਮਨ ਬਉਰਾ ਰੇ! ਛੂਟਨ ਹਰਿ ਕੀ ਸੇਵ.

---

੧ ਹੌਮੈ ਦਾ ਖ਼ਯਾਲ.

੨ ਪ੍ਰਯਾਗ.

੩ ਅਨੇਕ ਹਿੰਦੂ ਇਸ ਵਿੱਚ ਮਰਣਕਰਕੇ ਗਧੇ ਦੀ ਦੇਹੀ ਮਿਲਣੀ ਮੰਨਦੇ ਹਨ. ਕਬੀਰ ਜੀ ਕਹਿੰਦੇ ਹਨ—ਮੈਂ ਕਾਸ਼ੀ ਔਰ ਮਗਹਰ ਨੂੰ ਇੱਕੋਜੇਹਾ ਸਮਝਿਆ ਹੈ. ਇਹ ਨਗਰ ਜਿਲਾ ਬਸਤੀ (ਯੂ.ਪੀ.) ਦੀ ਖਲੀਲਾਬਾਦ ਤਹਿਸੀਲ ਵਿੱਚ ਹੈ.

(੬੦੪) ਆਸਾ, ਕਬੀਰ

ਅੰਤਰਮੈਲ ਜੇ ਤੀਰਥ ਨਾਵੈ ਤਿਸ ਬੈਕੁੰਠ ਨ ਜਾਨਾ,
ਲੋਕਪਤੀਣੈ ਕਛੂ ਨ ਹੋਵੈ, ਨਾਹੀ ਰਾਮ ਅਯਾਨਾ!
ਪੂਜਹੁ ਰਾਮ ਏਕਹੀ ਦੇਵਾ, ਸਾਚਾ ਨਾਵਣ ਗੁਰੁ ਕੀ ਸੇਵਾ.
ਜਲ ਕੈ ਮਜਨ ਜੇ ਗਤਿ ਹੋਵੈ, ਨਿਤ ਨਿਤ ਮੇਂਡਕ ਨਾਵਹਿ,
ਜੈਸੇ ਮੇਂਡਕ ਤੈਸੇ ਓਇ ਨਰ, ਫਿਰ ਫਿਰ ਜੋਨੀ ਆਵਹਿ.
ਮਨਹੁ ਕਠੋਰ ਮਰੈ ਬਨਾਰਸ, ਨਰਕ ਨ ਬਾਚਿਆਜਾਈ,
ਹਰਿ ਕਾ ਸੰਤ ਮਰੈ ਹਾੜੰਬੈ[1], ਤ ਸਗਲੀ ਸੈਨ ਤਰਾਈ[2].

ਗੂਜਰੀ ਮਹਲਾ ੩

ਅਨੇਕ ਤੀਰਥ ਜੇ ਜਤਨ ਕਰੈ, ਤਾਂ ਅੰਤਰ ਕੀ ਹਉਮੈ ਕਦੇ ਨ ਜਾਇ.

(੬੦੫) ਗੂਜਰੀ ਮਹਲਾ ੩

ਕਾ ਕਾਂਸੀ ਮਤਿ[3] ਊਪਜੈ, ਨਾ ਕਾਂਸੀ ਮਤਿ ਜਾਇ,
ਸਤਗੁਰੁ ਮਿਲਿਐ ਮਤਿ ਊਪਜੈ ਤਾਂ ਇਹੁ ਸੋਝੀ ਪਾਇ.

ਧਨਾਸਰੀ ਮਹਲਾ ੧, ਛੰਤ

ਤੀਰਥ ਨਾਵਣਜਾਉ, ਤੀਰਥ ਨਾਮ ਹੈ,
ਤੀਰਥ ਸਬਦਬੀਚਾਰ, ਅੰਤਰ ਗਿਆਨ ਹੈ.

ਸੂਹੀ ਮਹਲਾ ੩, ਅਸਟਪਦੀ

ਸਚਾਤੀਰਥ ਜਿਤ ਸਤਸਰ ਨਾਵਣ, ਗੁਰੁਮੁਖ ਆਪ ਬੁਝਾਏ,
ਅਠਸਠ ਤੀਰਥ ਗੁਰੁਸਬਦ ਦਿਖਾਏ, ਤਿਤੁ ਨਾਤੈ ਮਲਜਾਏ.

---

੧ ਮਗਹਰ ਦੇਸ਼ ਵਿੱਚ. "ਸੰਤ ਜਨੀ ਕੀਆ ਉਪਦੇਸ, ਜਹਿ ਗੋਬਿੰਦ ਭਗਤਿ ਸੋ ਧੰਨ ਦੇਸ." (ਬਸੰਤ ਮਹਲਾ ੫)

੨ ਸਾਰੀ ਕੁਲ ਤਰਾਈ.

੩ ਕਾਸ਼ੀ ਨਗਰਿ ਆਤਮਕਗ੍ਯਾਨ ਨਹੀਂ ਦੇ ਸਕਦੀ. ਭਾਵ ਏਹ ਹੈ ਕਿ ਗ੍ਯਾਨ ਹੋਣਾ ਅਥਵਾ ਨਾ ਹੋਣਾ ਏਹ ਸ਼ਹਿਰ ਜਾਂ ਦੇਸ਼ ਦਾ ਅਸਰ ਨਹੀਂ. ਕਿੰਤੁ ਗੁਰੁ ਸੰਗਤਿ ਦਾ ਫਲ ਹੈ.

(607) ਬਿਲਾਵਲ ਮਹਲਾ ੫

ਜਨ ਪਾਰਬ੍ਰਹਮ ਜਾਂਕੀ ਨਿਰਮਲ ਮਹਿਮਾ,
ਜਨ ਕੇ ਚਰਨ ਤੀਰਥ ਕੋਟਿ ਗੰਗਾ.

ਰਾਮਕਲੀ ਮਹਲਾ ੫

ਤੀਰਥਨਾਇ ਨ ਉਤਰਸ ਮੈਲ, ਕਰਮ ਧਰਮ ਸਭ ਹਉਮੈ ਫੈਲ[1].
ਲੋਕਪਚਾਰੈ[2] ਗਤਿ ਨਹੀ ਹੋਇ, ਨਾਮ ਬਿਹੂਣੇ ਚਲਸਹਿ ਰੋਇ.

ਰਾਮਕਲੀ ਮਹਲਾ ੫

ਅਠਸਠ ਤੀਰਥ ਜਹਿ ਸਾਧੁਪਗ ਧਰਹਿ,
ਤਹਿ ਬੈਕੁੰਠ ਜਹਿ ਨਾਮ ਉਚਰਹਿ.

ਰਾਮਕਲੀ, ਨਾਮਦੇਵ

ਤੀਰਥ ਦੇਖ ਨ ਜਲ ਮਹਿ ਪੈਸਉ, ਜੀਅਜੰਤ ਨ ਸਤਾਵਉਗੋ,
ਅਠਸਠ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰ ਨਾਉਗੋ.

ਮਾਲੀਗਉੜਾ ਮਹਲਾ ੪

ਮਕਰ[3] ਪ੍ਰਾਗ ਦਾਨ ਬਹੁ ਕੀਆ, ਸਰੀਰ ਦੀਓ ਅਧ ਕਾਟ,
ਬਿਨ ਹਰਿਨਾਮ ਕੋ ਮੁਕਤਿ ਨ ਪਾਵੈ, ਬਹੁ ਕੰਚਨ ਦੀਜੈ ਕਟਕਾਟ.

(608) ਤੁਖਾਰੀ ਮਹਲਾ ੪

ਤੀਰਥਉਦਮ ਸਤਗੁਰੂ ਕੀਆ ਸਭ ਲੋਕ ਉਧਰਣਿ ਅਰਥਾ[4].

---

੧ ਕਰਮ. ਫ਼ੇਅ਼ਲ.

੨ ਲੋਕੋਪਚਾਰ ਕਰਣ ਤੋਂ. ਲੋਕਾਂ ਦੀਆਂ ਰੀਤਾਂ ਕਰਕੇ.

੩ ਮਕਰ ਰਾਸੀ ਵਿੱਚ ਸੂਰਜ ਦੇ ਪ੍ਰਵੇਸ਼ ਹੋਣ ਪਰ, ਮਾਘ ਦੇ ਮਹੀਨੇ ਪ੍ਰਯਾਗ ਦਾ ਸਨਾਨ ਕਰਣਾ ਔਰ ਦਾਨ ਦੇਣਾ ਹਿੰਦੂਮਤ ਅਨੁਸਾਰ ਭਾਰੀ ਮਹਾਤਮ ਰਖਦਾ ਹੈ.

੪ ਗੁਰੁ ਅਮਰਦਾਸ ਜੀ ਨੇ, ਗੁਰੁਨਾਨਕ ਦੇਵ ਦੀ ਤਰਾਂ ਤੀਰਥਾਂ ਉੱਤੇ ਜਾਣ ਦਾ ਉੱਦਮ ਲੋਕਾਂ ਦੇ ਉੱਧਾਰ ਵਾਸਤੇ ਕੀਤਾ.

ਭੈਰਉ ਮਹਲਾ ੫
ਗੰਗਾਜਲ ਗੁਰੁ ਗੋਬਿੰਦਨਾਮ,
ਜੋ ਸਿਮਰੈ ਤਿਸ ਕੀ ਗਤਿ ਹੋਵੈ, ਪੀਵਤ ਬਹੁੜ ਨ ਜੋਨਿ ਭ੍ਰਮਾਮ.

(੬੦੮) ਬਸੰਤ, ਨਾਮਦੇਵ
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ,
ਨਾਰਾਇਣ ਸੁਪ੍ਰਸੰਨ ਹੋਇ, ਤ ਸੇਵਕ ਨਾਮਾ.

(੬੦੯) ਮਹਲਾ ੧, ਵਾਰ ਮਲਾਰ
ਤੀਰਥ ਧਰਮ, ਵੀਚਾਰ ਨਾਵਣ ਪੁਰਬਾਣਿਆ[1].

(੬੧੦) ਸਲੋਕ, ਕਬੀਰ
ਗੰਗਾ ਤੀਰ ਜੁ ਘਰ ਕਰਹਿ ਪੀਵਹਿ ਨਿਰਮਲ ਨੀਰ,
ਬਿਨ ਹਰਿਭਗਤਿ ਨ ਮੁਕਤਿ ਹੋਇ, ਇਉ ਕਹਿ ਰਮੇ ਕਬੀਰ[2].

(੬੧੧) ਸਲੋਕ, ਕਬੀਰ
ਹਜ ਕਾਬੇ ਹਉ ਜਾਇਥਾ, ਆਗੇ ਮਿਲਿਆ ਖੁਦਾਇ,
ਸਾਂਈ ਮੁਝ ਸਿਉ ਲਰਪਰਿਆ, "ਤੁਝੈ ਕਿਨ ਫਰਮਾਈ ਗਾਇ?[3]"

---

੧ ਧਰਮ ਤੀਰਥ ਹੈ, ਔਰ ਵਿਚਾਰ ਪਰਬ ਦਾ ਸਨਾਨ ਹੈ. ਖ਼ਾਸ ਖ਼ਾਸ ਤੀਰਥਾਂ ਦੇ ਖ਼ਾਸ ਖ਼ਾਸ ਇਸਨਾਨ ਦੇ ਦਾਨ ਦੇ ਸਮੇਂ ਪਰਬ ਕਹੇਜਾਂਦੇ ਹਨ. ਜੋ ਲੋਕ ਪ੍ਰਸਿੱਧ "ਪੁਰਬੀ" ਹੈ.

੨ ਏਹ ਵਚਨ ਕਹਿਕੇ ਕਬੀਰ ਮਗਹਰ ਨੂੰ ਚਲੇਗਏ. ਅਥਵਾ—ਏਹ ਬਾਤ ਬਜ਼ੁਰਗ (ਮਹਾਨਭਾਵ) ਕਥਨ ਕਰਗਏ ਹਨ.

੩ ਤੈਨੂ ਕਿਸ ਨੇ ਦੱਸਿਆ ਹੈ ਕਿ ਏਹ ਜਗਾ (ਗਾਹ) ਮੇਰੇ ਰਹਿਣ ਦੀ ਹੈ ?

## (੬੧੨) ਤ੍ਰਿਸ਼ਨਾ (ਤਮਅ਼)

ਮਹਲਾ ੨, ਵਾਰ ਮਾਝ

ਆਖਣ ਆਖ[੧] ਨ ਰਜਿਆ, ਸੁਨਣ ਨ ਰਜੇ ਕੰਨ,
ਅਖੀ ਦੇਖ ਨ ਰਜੀਆ, ਗੁਣ ਗਾਹਕ ਇਕ ਵੰਨ[੨].
ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ,
ਨਾਨਕ ਭੁਖਾ ਤਾ ਰਜੈ, ਜਾ ਗੁਣ ਕਹਿ ਗੁਣੀ ਸਮਾਇ.

ਗਉੜੀ ਮਹਲਾ ੫

ਤ੍ਰਿਸਨਾ ਬਿਰਲੇਹੀ ਕੀ ਬੁਝੀਹੇ,
ਕੋਟਿ ਜੋਰੇ ਲਾਖ ਕ੍ਰੋਰੇ, ਮਨ ਨ ਹੋਰੇ[੩], ਪਰੈ ਪਰੈਹੀ ਕਉ ਲੁਝੀਹੇ.

ਮਹਲਾ ੩, ਵਾਰ ਗੂਜਰੀ ੧

ਆਸਾ ਕਰਤਾ ਜਗ ਮੂਆ, ਆਸਾ ਮਰੈ ਨ ਜਾਇ,
ਨਾਨਕ ਆਸਾ ਪੂਰੀਆ ਸਚੇ ਸਿਉ ਚਿਤ ਲਾਇ.

ਧਨਾਸਰੀ ਮਹਲਾ ੫

ਵਡੇ ਵਡੇ ਰਾਜਨ ਅਰ ਭੂਮਨ[੪] ਤਾਕੀ ਤ੍ਰਿਸਨ ਨ ਬੂਝੀ,
ਲਪਟਰਹੇ ਮਾਇਆਰੰਗ ਮਾਤੇ ਲੋਚਨ ਕਛੂ ਨ ਸੂਝੀ.
ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ,
ਜਿਉ ਪਾਵਕ ਈਧਨ ਨਹੀ ਧ੍ਰਾਪੈ, ਬਿਨ ਹਰਿ ਕਹਾਂ ਅਘਾਈ?
ਦਿਨ ਦਿਨ ਕਰਤ ਭੋਜਨ ਬਹੁ ਬਿੰਜਨ ਤਾਕੀ ਮਿਟੈ ਨ ਭੂਖਾ,
ਉਦਮ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ,
ਕਾਮਵੰਤ ਕਾਮੀ ਬਹੁਨਾਰੀ ਪਰਗ੍ਰਿਹ ਜੋਹ ਨ ਚੂਕੈ,
ਦਿਨਪ੍ਰਤਿ ਕਰੈ ਕਰੈ ਪਛਤਾਪੈ, ਸੋਗ ਲੋਭ ਮਹਿ ਸੂਕੈ.

---

੧ ਮੁਖ.
੨ ਇੱਕ ਇੱਕ ਵਿਸ਼ਯ ਨੂੰ ਇੱਕ ਇੱਕ ਇੰਦ੍ਰੀ ਗ੍ਰਹਿਣ ਕਰਦੀ ਹੈ.
੩ ਮਨ ਅਜੇ ਬੱਸ ਨਹੀਂ ਕਰਦਾ.
੪ ਜ਼ਿਮੀਦਾਰ

ਹਰਿਹਰਿਨਾਮ ਅਪਾਰ ਅਮੋਲਾ ਅੰਮ੍ਰਿਤ ਏਕ ਨਿਧਾਨਾ,
ਸੂਖਸਹਿਜ ਆਨੰਦ ਸੰਤਨਕੈ ਨਾਨਕ ਗੁਰੁ ਤੇ ਜਾਨਾ.

ਧਨਾਸਰੀ ਮਹਲਾ ੫

ਤ੍ਰਿਸਨਾ ਬੂਝੈ ਹਰਿ ਕੇ ਨਾਮ,
ਮਹਾ ਸੰਤੋਖ ਹੋਵੈ ਗੁਰੁਬਚਨੀ, ਪ੍ਰਭੁ ਸਿਉ ਲਾਗੈ ਪੂਰਨਧਿਆਨ,
ਮਹਾ ਕਲੋਲ ਬੁਝਹਿ ਮਾਇਆ ਕੇ, ਕਰ ਕਿਰਪਾ ਮੇਰੇ ਦੀਨਦਿਆਲੁ,
ਅਪਣਾ ਨਾਮ ਦੇਹ ਜਪ ਜੀਵਾ, ਪੂਰਨਹੋਇ ਦਾਸ ਕੀ ਘਾਲ.

ਸਲੋਕ ਵਾਰਾਂ ਤੇ ਵਧੀਕ, ਮਹਲਾ ੪

ਅੰਦਰ ਤਿਸਨਾ ਅਗ ਹੈ ਮਨਮੁਖ ਭੁਖ ਨ ਜਾਇ,
ਅਨੁਦਿਨ ਚਿੰਤਾ ਚਿਤਵੈ, ਚਿੰਤਾ ਬਧਾ ਜਾਇ,
ਗੁਰੁ ਸਰਣਾਈ ਉਬਰੈ ਨਾਨਕ ਲਏਛਡਾਇ.

## (੬੧੩) ਦਸ਼ਹਰਾ

ਜੇਠ ਅਰ ਅੱਸੂ ਸੁਦੀ ੧੦ਮੀ ਦਾ ਨਾਮ ਹਿੰਦੂਮਤ ਵਿੱਚ "ਦਸ਼ਹਰਾ" ਹੈ, ਕਯੋਂਕਿ ਜੇਠ ਵਿੱਚ ਦਸ ਪਾਪਾਂ ਦੇ ਨਾਸ਼ ਕਰਣਵਾਲੀ ਗੰਗਾ ਜਨਮੀ ਹੈ. (ਦਸ ਪਾਪ ਏਹ ਲਿਖੇ ਹਨ:—ਕਹਿਕੇ ਦਾਨ ਨਾ ਦੇਣਾ, ਹਿੰਸਾ, ਵੇਦ ਵਿਰੁੱਧ ਕੰਮ ਕਰਣਾ, ਪਰਇਸਤ੍ਰੀ ਸੰਗ, ਕੁਬਚਨ ਬੋਲਣੇ, ਝੂਠ, ਚੁਗਲੀ, ਪਰਾਏ ਧਨ ਦਾ ਗ੍ਰਹਿਣ, ਬੁਰਾ ਚਿਤਵਨਾ ਅਰ ਬਿਨਾ ਪ੍ਰਯੋਜਨ ਬਕਬਾਦ ਕਰਣਾ). ਔਰ ਅੱਸੂ ਵਿੱਚ ਦਸ ਸਿਰਾਂ ਵਾਲਾ ਰਾਵਣ ਰਾਮਚੰਦ੍ਰ ਜੀ ਨੇ ਮਾਰਿਆ ਹੈ.

ਧਨਾਸਰੀ ਛੰਤ, ਮਹਲਾ ੧

ਗੁਰੁ ਗਿਆਨ ਸਾਚਾ ਥਾਨਤੀਰਥ, ਦਸ ਪੁਰਬ ਸਦਾ ਦਸਾਹਰਾ[੧].

---

੧ ਗਯਾਨਵਾਨ ਸਤਗੁਰੂ ਸੱਚਾ ਤੀਰਥਸਥਾਨ ਹੈ, ਜਿੱਥੇ ਗੁਰੁਸਿੱਖਾਂ ਨੂੰ ਸਦਾ ਦਸ਼ ਪਰਬ ਔਰ ਦਸਹਿਰਾ ਪ੍ਰਾਪਤ ਹੈ. ਕਲਪਣਾ ਕੀਤੇਹੋਏ ਦਸ਼ ਪਰਬ ਏਹ ਹੈਨ:—ਅੱਠੇਂ, ਚੌਦੇਂ, ਮੌਸ, ਪੂਰਣਮਾਸੀ, ਸੰਕ੍ਰਾਂਤਿ, ਉਤ੍ਰਾਯਣ, ਦਖਣਾਯਣ, ਵਯਤਿਪਾਤ, ਚੰਦ੍ਰਮਾ ਅਰ ਸੂਰਜ ਦਾ ਗ੍ਰਹਿਣ.

# (੬੧੪) ਦਰਵੇਸ਼

ਜੋ ਕਰਤਾਰ ਦੇ ਦਰਵਾਜ਼ੇ ਨੂੰ ਦ੍ਰਿੜ੍ਹਕਰਕੇ ਗ੍ਰਹਿਣ ਕਰੇ, ਅਰਥਾਤ ਉਸੇ ਦੇ ਭਰੋਸੇ ਰਹੇ, ਓਹ ਦਰਵੇਸ਼ ਹੈ. ਜੋ ਲੋਕਾਂ ਦੇ ਦਰ ਬਦਰ ਭਟਕਦਾ ਫਿਰਦਾ ਹੈ ਓਹ ਸੱਚਾ ਦਰਵੇਸ਼ ਨਹੀਂ.

ਮਹਲਾ ੩, ਵਾਰ ਬਿਹਾਗੜਾ

ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸ,
ਜੇ ਘਰ ਘਰ ਹੰਢੈ ਮੰਗਦਾ, ਧ੍ਰਿਗ ਜੀਵਣ ਧ੍ਰਿਗ ਵੇਸ.
ਜੇ ਆਸ ਅੰਦੇਸਾ ਤਜਰਹੈ, ਗੁਰੁਮੁਖ ਭਿਖਿਆਨਾਂਉ[1].
ਤਿਸ ਕੇ ਚਰਨ ਪਖਾਲੀਅਹਿ, ਨਾਨਕ, ਹਉ ਬਲਿਹਾਰੈ ਜਾਂਉ.

ਮਾਰੂ ਮਹਲਾ ੫, ਸੋਲਹਾ

ਅਲਹ ਅਗਮ ਖੁਦਾਈਬੰਦੇ[2], ਛੋਡ ਖਿਆਲ ਦੁਨੀਆ ਕੇ ਧੰਧੇ,
ਹੋਇ ਪੈਖਾਕ ਫਕੀਰ ਮੁਸਾਫਰ, ਇਹ ਦਰਵੇਸ ਕਬੂਲ ਦਰਾ.
ਸਚ ਕਮਾਵੈ ਸੋਈ ਕਾਜੀ, ਜੋ ਦਿਲ ਸੋਧੈ ਸੋਈ ਹਾਜੀ,
ਸੋ ਮੁਲਾ ਮਲਊਨ[3] ਨਿਵਾਰੈ, ਸੋ ਦਰਵੇਸ ਜਿਸ ਸਿਫਤਧਰਾ.

ਮਹਲਾ ੧, ਵਾਰ ਮਾਰੂ ੧

ਦਿਲਦਰਵਾਨੀ ਜੋ ਕਰੇ , ਦਰਵੇਸੀ ਦਿਲੁਰਾਸ.

---

੧ ਗੁਰੁ ਦੇ ਮੁਖ ਤੋਂ ਵਾਹਗੁਰੂ ਦਾ ਨਾਮ ਭਿਖਿਆ ਦੀ ਥਾਂ ਲੈਂਦਾ ਹੈ.
੨ ਹੇ ਅਗੰਮ ਖੁਦਾਈਵਾਲੇ ਅੱਲਾ ਦੇ ਬੰਦੇ!
੩ ਲਾਨਤ ਕੀਤਾ ਗਯਾ. ਸ਼ੈਤਾਨ. ਭਾਵ—ਕਾਮਾਦਿਕ ਵਿਕਾਰ.

ਸਲੋਕ, ਫਰੀਦ

ਸਾਹਿਬ ਦੀ ਕਰ ਚਾਕਰੀ ਦਿਲ ਦੀ ਲਾਹ ਭਰਾਂਦ[1],
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦ[2].
ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸ,
ਗੁਨਹੀਭਰਿਆ ਮੈ ਫਿਰਾਂ, ਲੋਕ ਕਹੈਂ,—'ਦਰਵੇਸ.'

## (੬੧੫) ਦਾਨ

ਦੁਖੀ ਦੀਨ ਅਨਾਥਾਂ ਦੀ ਸਾਰ ਲੈਣੀ, ਧਰਮਅਰਥ ਦਸਵੰਧ ਦੇਣਾ, ਵਿਦਯਾ ਦਾ ਪ੍ਰਚਾਰ ਕਰਣਾ ਸਿੱਖੀ ਦਾ ਅੰਗ ਰੂਪ ਦਾਨ ਹੈ. ਛਾਯਾਪਾਤ੍ਰ, ਤੁਲਾ, ਗ੍ਰਹਿ ਰਾਸੀਆਂ ਦਾ ਦਾਨ ਸਿੱਖਮਤ ਵਿੱਚ ਅਗਯਾਨਕਰਮ ਹੈ.

ਸਿਰੀਰਾਗ ਮਹਲਾ ੩

ਇਸਨਾਨ ਦਾਨ ਜੇਤਾ ਕਰਹਿ ਦੂਜੈਭਾਇ[3] ਖੁਆਰ.

ਸਿਰੀਰਾਗ ਮਹਲਾ ੫

ਅਉਸਰ ਹਰਿਜਸ ਗੁਣ ਰਮਣ, ਜਿਤ ਕੋਟਿ ਮਜਨ ਇਸਨਾਨ[4].
ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨ[5].

ਗਉੜੀ ਮਹਲਾ ੧, ਛੰਤ

ਪੁੰਨ ਦਾਨ ਅਨੇਕ ਨਾਵਣ, ਕਿਉ ਅੰਤਰਮਲ ਧੋਵੈ?

---

੧ ਭ੍ਰਾਂਤ੍ਰੀ ਭਰਮ.

੨ ਜਰਣਾ. ਸਹਿਨਸੀਲਤਾ. ਧੀਰਜ. ਖਿਮਾ. ਇੱਟ ਪਥਰ ਮਾਰਣਪਰ ਭੀ ਬ੍ਰਿੱਛ ਫਲ ਦਿੰਦੇ ਹਨ.

੩ ਕਰਤਾਰ ਤੋਂ ਵਿਮੁੱਖ ਹੋਕੇ.

੪ ਜਿਤ ਅਉਸਰ (ਸਮੇਂ) ਹਰੀ ਦੀ ਮਹਿਮਾ ਔਰ ਗੁਣਾਂ ਦਾ ਕੀਰਤਨ ਹੁੰਦਾ ਹੈ ਤਿਸ ਵੇਲੇ ਕੋਟਿ ਸਨਾਨ ਦਾ ਫਲ ਹੈ.

੫ ਜੋ ਲੋਕਾਂ ਨੂੰ ਗੁਣਦਾਯਕ ਗੱਲਾਂ ਦਾ ਉਪਦੇਸ਼ ਕਰਦਾ ਹੈ—ਉਸ ਤੁੱਲ ਹੋਰ ਕੋਈ ਦਾਨ ਨਹੀਂ ਪਹੁੰਚ ਸਕਦਾ.

## (੬੧੬) ਦਿਗੰਬਰ

ਦਿਸ਼ਾ ਨੂੰ ਹੀ ਜਿਸ ਨੇ ਆਪਣਾ ਕਪੜਾ ਬਣਾਯਾ ਹੈ ਅਰਥਾਤ ਕੋਈ ਵਸਤ੍ਰ ਨਹੀਂ ਪਹਿਰਦਾ, ਸੋ ਦਿਗੰਬਰ ਕਹੀਦਾ ਹੈ.

ਬਿਲਾਵਲ ਮਹਲਾ ੪, ਅਸਟਪਦੀ

ਤਜੈ ਗਿਰਸਤ ਭਇਆ ਬਨਵਾਸੀ,
ਇਕਖਿਨ ਮਨੂਆ ਟਿਕੈ ਨ ਟਿਕਈਆ.
ਧੀਆਂ ਪੂਤ ਛੋਡ ਸੰਨਿਆਸੀ, ਆਸਾ ਆਸ ਮਨ ਬਹੁਤ ਕਰਈਆ.
ਉਪਜੀ ਤਰਕ ਦਿਗੰਬਰ ਹੋਆ,
ਮਨ ਦਹਿਦਿਸ ਚਲ ਚਲ ਗਵਨ ਕਰਈਆ.
ਪ੍ਰਭਵਨ ਕਰੈ ਬੂਝੈ ਨਹੀ ਤ੍ਰਿਸਨਾ,
ਮਿਲ ਸੰਗ ਸਾਧੁ ਦਇਆਘਰ[੧] ਲਹੀਆ.

## (੬੧੭) ਦਿੱਬਦ੍ਰਿਸ਼ਟਿ

ਸਥੂਲ ਨੇਤ੍ਰਾਂ ਤੋਂ ਭਿੰਨ, ਇੱਕ ਹੋਰ ਨੇਤ੍ਰ ਹੈਨ ਜਿਨਾਂ ਦਾ ਨਾਮ ਗਯਾਨ ਅਤੇ ਵਿਵੇਕ ਹੈ, ਪਰੰਤੂ ਏਹ ਗੁਰੁਸ਼ਬਦ ਦਾ ਵਿਚਾਰ ਕਰਕੇ ਪ੍ਰਾਪਤ ਹੁੰਦੇ ਹਨ.

ਪਉੜੀ ਮਹਲਾ ੪, ਵਾਰ ਸਿਰੀਰਾਗ

ਤਹਿ ਭਇਆ ਪ੍ਰਗਾਸ ਮਿਟਿਆ ਅੰਧਿਆਰਾ,
ਜਿਉ ਸੂਰਜ ਰੈਣ ਕਿਰਾਖੀ[੨],
ਅਦਿਸਟ ਅਗੋਚਰ ਅਲਖ ਨਿਰੰਜਨ, ਸੋ ਦੇਖਿਆ ਗੁਰੁਮੁਖ ਆਖੀ[੩].

ਆਸਾ ਮਹਲਾ ੩, ਅਸਟਪਦੀ

ਹਰਿ ਕਾ ਗਾਹਕ ਹੋਵੈ ਸੋ ਲਏ ਪਾਏ ਰਤਨਵੀਚਾਰਾ,
ਅੰਦਰਖੋਲੈ ਦਿਬਦਿਸਟਿ, ਦੇਖੈ ਮੁਕਤਿਭੰਡਾਰਾ.

---

੧ ਦਯਾ ਦਾ ਘਰ ਵਾਹਗੁਰੂ.
੨ ਦੂਰ ਕਰਦਿੱਤੀ. ਸਮੇਟਲਈ.
੩ ਦਿਵਯ ਅੱਖਾਂ ਨਾਲ.

ਵਡਹੰਸ ਮਹਲਾ ੫ ਛੰਤ, ਔਰ ਵਾਰ ਮਾਰੂ ੨

ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ[1],
ਨਾਨਕ, ਸੇ ਅਖੜੀਆਂ ਬਿਅੰਨ, ਜਿਨੀ ਡਿਸੰਦੋ ਮਾ ਪਿਰੀ[2].

ਰਾਮਕਲੀ ਮਹਲਾ ੩ ਅਨੰਦ

ਗੁਰੁਪਰਸਾਦੀ ਬੁਝਿਆ, ਜਾਂ ਵੇਖਾਂ ਹਰਿ ਇਕੁ ਹੈ,
ਹਰਿ ਬਿਨ ਅਵਰ ਨ ਕੋਈ,
ਕਹੈ ਨਾਨਕ ਏਹਿ ਨੇਤ੍ਰ ਅੰਧ ਸੇ, ਸਤਗੁਰੁ ਮਿਲਿਐ ਦਿਬਦ੍ਰਿਸਟਿ ਹੋਈ.

## (੬੧੮) ਦਿਵਾਨਾ

ਗੁਰਬਾਣੀ ਵਿੱਚ ਦਿਵਾਨੇ ਦਾ ਅਰਥ ਮਾਯਾਮਦ ਨਾਲ ਪਾਗਲ, ਔਰ ਕਰਤਾਰ ਦੀ ਮਹਿਮਾ ਵਿੱਚ ਮਸਤ ਪ੍ਰੇਮੀ ਹੈ.

ਪਉੜੀ, ਮਹਲਾ ੧, ਵਾਰ ਮਾਝ

ਸੋ ਕਹੀਐ ਦੇਵਾਨਾ ਆਪ ਨ ਪਛਾਣਈ.

ਮਾਰੂ ਮਹਲਾ ੧

ਤਉ ਦੇਵਾਨਾ ਜਾਣੀਐ, ਜਾਂ ਭੈ[3] ਦਿਵਾਨਾ ਹੋਇ,
ਏਕੀਸਾਹਿਬ ਬਾਹਰਾ ਦੂਜਾ ਅਵਰ ਨ ਜਾਣੈ ਕੋਇ.
ਤਉ ਦੇਵਾਨਾ ਜਾਣੀਐ, ਜਾਂ ਏਕਾਕਾਰ ਕਮਾਇ,
ਹੁਕਮ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ?
ਤਉ ਦੇਵਾਨਾ ਜਾਣੀਐ, ਜਾਂ ਸਾਹਿਬ ਧਰੈ ਪਿਆਰ,
ਮੰਦਾ ਜਾਣੈ ਆਪ ਕਉ, ਅਵਰ ਭਲਾ ਸੰਸਾਰ..

---

੧ ਸ਼ਾਰੀਰਿਕ ਨੇਤ੍ਰਾਂ ਕਰਕੇ ਦੁਨੀਆਂ ਬਹੁਤ ਦੇਖੀ ਹੈ, ਪਰ ਮੇਰੀ ਮਹਾਨ ਤ੍ਰਿਸਨਾ ਸ਼ਾਂਤ ਹੋਣ ਵਿੱਚ ਨਹੀਂ ਆਂਉਂਦੀ.

੨ ਉਹ ਪਰਮਾਰਥਿਕ ਅੱਖਾਂ (ਗਜਾਨ—ਵਿਚਾਰ) ਇਨਾਂ ਤੋਂ ਭਿੰਨ ਹਨ, ਜਿਨਾਂ ਕਰਕੇ ਮੇਰਾ ਪਜਾਰਾ ਨਜ਼ਰਆਉਂਦਾ ਹੈ.

੩ ਕਰਤਾਰ ਦੇ ਭੈ ਕਰਕੇ.

## (੬੧੯) ਦੁਸ਼ਟ

ਸੋਰਠ ਮਹਲਾ ੩

ਦੁਸਟਚਉਕੜੀ[1] ਸਦਾ ਕੂੜ ਕਮਾਵਹਿ ਨਾ ਬੂਝਹਿ ਵੀਚਾਰੇ.

## (੬੨੦) ਦੁਵਿਧਾ (ਦੂਜਾਭਾਉ)

ਦ੍ਵੈਵਿਧ੍ਯ (ਦੁਭਾਂਤੀ) ਦਾ ਅਰਥ ਹੈ—ਇੱਕ ਪਾਸੇ ਅਨੰਨ੍ਯਤਾ ਨਾ ਕਰਣੀ,

ਦੋਹੀਂ ਪਾਸੀਂ ਮਨ ਲਾਉਣਾ. ਏਸੇ ਦਾ ਦੂਜਾ ਨਾਂਉਂ ਦੂਜਾਭਾਉ ਹੈ.

ਗਉੜੀ ਮਹਲਾ ੫, ਅਸਟਪਦੀ

ਐਸਾ ਕੋਇ ਜਿ ਦੁਬਿਧਾ ਮਾਰਗਵਾਵੈ, ਇਸਹਿ ਮਾਰ ਰਾਜਜੋਗ ਕਮਾਵੈ.
ਜੋ ਇਸ ਮਾਰੇ ਸੋਈ ਸੂਰਾ, ਜੋ ਇਸ ਮਾਰੇ ਸੋਈ ਪੂਰਾ,
ਜੋ ਇਸ ਮਾਰੇ ਤਿਸਹਿ ਵਡਿਆਈ, ਜੋ ਇਸ ਮਾਰੈ ਤਿਸ ਕਾ ਦੁਖਜਾਈ,
ਜੋ ਇਸ ਮਾਰੈ ਤਿਸ ਕਉ ਭਉ ਨਾਹਿ, ਜੋ ਇਸ ਮਾਰੈ ਸੁ ਨਾਮਿ ਸਮਾਹਿ,
ਜੋ ਇਸ ਮਾਰੈ ਤਿਸ ਕੀ ਤਿਸਨਾ ਬੁਝੈ, ਜੋ ਇਸ ਮਾਰੈ ਸੁ ਦਰਗਹਿ ਸਿਝੈ,
ਜੋ ਇਸ ਮਾਰੈ ਸੋ ਧਨਵੰਤਾ, ਜੋ ਇਸ ਮਾਰੈ ਸੋ ਪਤਵੰਤਾ,
ਜੋ ਇਸ ਮਾਰੈ ਸੋਈ ਜਤੀ, ਜੋ ਇਸ ਮਾਰੈ ਤਿਸ ਹੋਵੈ ਗਤੀ,
ਜੋ ਇਸ ਮਾਰੈ ਤਿਸ ਕਾ ਆਇਆ ਗਨੀ,
ਜੋ ਇਸ ਮਾਰੈ ਸੁ ਨਿਹਚਲ ਧਨੀ,
ਜੋ ਇਸ ਮਾਰੈ ਸੋ ਵਡਭਾਗਾ, ਜੋ ਇਸ ਮਾਰੈ ਸੁ ਅਨੁਦਿਨ ਜਾਗਾ,
ਜੋ ਇਸ ਮਾਰੈ ਸੁ ਜੀਵਨਮੁਕਤਾ,
ਜੋ ਇਸ ਮਾਰੈ ਤਿਸ ਕੀ ਨਿਰਮਲ ਜੁਗਤਾ,
ਜੋ ਇਸ ਮਾਰੈ ਸੋਈ ਸੁਗਿਆਨੀ, ਜੋ ਇਸ ਮਾਰੈ ਸੁ ਸਹਿਜਧਿਆਨੀ.
ਇਸ ਮਾਰੀ ਬਿਨ ਥਾਇ ਨ ਪਰੈ, ਕੋਟਿ ਕਰਮ ਜਾਪ ਤਪ ਕਰੈ,

੧ ਮੰਡਲੀ, ਚਾਰਯਾਰੀ.

ਇਸ ਮਾਰੀ ਬਿਨ ਜਨਮ ਨ ਮਿਟੈ,
ਇਸ ਮਾਰੀ ਬਿਨ ਜਮ ਤੇ ਨਹੀ ਛੂਟੈ,
ਇਸ ਮਾਰੀ ਬਿਨ ਗਿਆਨ ਨ ਹੋਈ, ਇਸ ਮਾਰੀ ਬਿਨ ਜੂਠ[1] ਨ ਧੋਈ,
ਇਸ ਮਾਰੀ ਬਿਨ ਸਭਕਿਛੁ ਮੈਲਾ,
ਇਸ ਮਾਰੀ ਬਿਨ ਸਭ ਕਿਛੁ ਜਉਲਾ[2].
ਜਾਂਕਉ ਭਏ ਕ੍ਰਿਪਾਲੁ ਕ੍ਰਿਪਾਨਿਧਿ,
ਤਿਸ ਭਈ ਖਲਾਸੀ, ਹੋਈ ਸਗਲ ਸਿਧਿ.
ਗੁਰੁ ਦੁਬਿਧਾ ਜਾਂਕੀ ਹੈ ਮਾਰੀ, ਕਹੁ ਨਾਨਕ ਸੋ ਬ੍ਰਹਮਬੀਚਾਰੀ.

ਬਿਲਾਵਲ ਮਹਲਾ ੩

ਦੂਜਾਭਾਉ ਨ ਦੇਈ ਲਿਵ ਲਾਗਣ, ਜਿਨ ਹਰਿ ਕੇ ਚਰਣ ਵਿਸਾਰੇ,
ਜਗਜੀਵਨ ਦਾਤਾ ਜਨ ਸੇਵਕ ਤੇਰੇ, ਤਿਨ ਕੇ ਤੈਂ ਦੂਖ ਨਿਵਾਰੇ[3].

## (੬੨੧) ਦੂਰੰਦੇਸ਼ੀ

ਆਸਾ ਮਹਲਾ ੧, ਅਸਟਪਦੀ

ਅਗੋਂਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ?

ਵਾਰ ਆਸਾ, ਮਹਲਾ ੧

ਮੰਦਾ ਮੂਲ ਨ ਕੀਚਈ, ਦੇ ਲੰਮੀ ਨਦਰ ਨਿਹਾਲੀਐ[4].

ਵਡਹੰਸ ਮਹਲਾ ੧

ਇਬ ਕੇ ਰਾਹੇ ਜੰਮਨ ਨਾਹੀ, ਪਛਤਾਣੇ ਸਿਰ ਭਾਰੋ[5].

---

੧ ਮਨ ਦੀ ਅਪਵਿਤ੍ਰਤਾ.
੨ ਬੰਧਨ. ਜੌਲਾਨ.
੩ ਤੈਂ ਆਪਣੇ ਸੇਵਕਾਂ ਦਾ ਦੂਜਾਭਾਉ ਨਿਵਾਰਦਿੱਤਾ ਹੈ.
੪ ਲੰਮੀ ਨਜ਼ਰ ਨਾਲ ਦੇਖਣਾ ਚਾਹੀਯੇ ਕਿ ਇਸ ਕਰਮ ਦਾ ਫਲ ਕੀ ਹੋਵੇਗਾ.
੫ ਹੁਣ ਦੇ ਬੀਜੇ ਖੇਤ ਨਹੀਂ ਜੰਮਦੇ, ਭਾਵ ਏਹ ਹੈ ਸਮੇਂਸਿਰ ਬੀਜ ਬੀਜਣਾ ਦਾਨਾਈ ਹੈ.

ਰਾਮਕਲੀ ਮਹਲਾ ੩ ਅਨੰਦ

ਐਸਾ ਕੰਮ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ.

ਨਟ ਮਹਲਾ ੪, ਅਸਟਪਦੀ

ਜਬ ਘਰ ਮੰਦਿਰ ਆਗ ਲਗਾਨੀ ਕਢ ਕੂਪ ਕਢੈ ਪਨਿਹਾਰੇ[੧].

## (੬੨੨) ਦੇਖਾਦੇਖੀ (ਰੀਸ)

ਬਿਨਾ ਵਿਚਾਰੇ ਭੇਡਚਾਲ[੨] ਦੀ ਰੀਤਿ ਕਰਕੇ ਜੋ ਕਰਮ ਕਰਣਾ ਹੈ, ਉਸ ਦਾ ਨਾਂਉ ਦੇਖਾਦੇਖੀ ਹੈ.

ਸਿਰੀਰਾਗ ਮਹਲਾ ੩

ਦੇਖਾਦੇਖੀ ਸਭ ਕਰੇ ਮਨਮੁਖ ਬੂਝ ਨ ਪਾਇ[੩],
ਜਿਨ ਗੁਰਮੁਖ ਹਿਰਦਾ ਸੁਧ ਹੈ, ਸੇਵ ਪਈ ਤਿਨ ਥਾਇ.

## (੬੨੩) ਦੇਵਤਾ—ਦੇਵੀ

ਗਉੜੀ ਮਹਲਾ ੧, ਅਸਟਪਦੀ

ਮਾਇਆ ਮੋਹੇ ਦੇਵੀ ਸਭ ਦੇਵਾ, ਕਾਲ ਨ ਛੋਡੈ ਬਿਨ ਗੁਰੁ ਕੀ ਸੇਵਾ.

ਗਉੜੀ ਮਹਲਾ ੩, ਅਸਟਪਦੀ

ਬ੍ਰਹਮਾ ਬੇਦ ਪੜ੍ਹੈ ਵਾਦ ਵਖਾਣੈ, ਅੰਤਰ ਤਾਮਸ[੪] ਆਪ ਨ ਪਛਾਣੈ,
ਤਾ ਪ੍ਰਭੁ ਪਾਏ ਗੁਰਸਬਦ[੫] ਵਖਾਣੈ.

---

੧ ਭਾਵ ਏਹ ਹੈ—ਅੱਗ ਲੱਗਣ ਤੋਂ ਪਹਿਲਾਂ ਖੂਹ ਖੋਦਣਾ ਲਾਭਦਾਯਕ ਹੈ.
੨ ਇੱਕ ਭੇਡ ਜਿਸ ਵੱਲ ਤੁਰਦੀ ਹੈ, ਸਾਰੀਆਂ ਉਸਦੇ ਪਿੱਛੇ ਲੱਗਚਲਦੀਆਂ ਹਨ.
੩ ਮਨਮੁਖਾਂ ਨੂੰ ਸਮਝ ਕੁਛ ਨਹੀਂ ਕਿ ਓਹ ਕੀ ਕਰਰਹੇ ਹਨ, ਔਰ ਉਸ ਦਾ ਫਲ ਕੀ ਹੈ.
੪ ਅਗ੍ਯਾਨ. ਹੌਮੈ.
੫ ਕਰਤਾਰ ਦਾ ਨਾਮ.

ਗਉੜੀ ਬਾਵਨਅਖਰੀ ਮਹਲਾ ੫

ਭਰਮੇ ਸੁਰਨਰ ਦੇਵੀ ਦੇਵਾ, ਭਰਮੇ ਸਿਧ ਸਾਧਿਕ ਬ੍ਰਹਮੇਵਾ,
ਭਰਮ ਭਰਮ ਮਾਨੁਖ ਡਹਿਕਾਏ[1], ਦੁਤਰ[2] ਮਹਾਬਿਖਮ ਇਹੁ ਮਾਏ.

ਆਸਾ ਮਹਲਾ ੩, ਅਸਟਪਦੀ

ਚਾਰੇ ਵੇਦ[3] ਬ੍ਰਹਮੇ ਕਉ ਦੀਏ, ਪੜ ਪੜ ਕਰੈ ਵੀਚਾਰੀ,
ਤਾਕਾ ਹੁਕਮ ਨ ਬੂਝੈ ਬਪੁੜਾ[4], ਨਰਕ ਸੁਰਗ ਅਵਤਾਰੀ,

ਆਸਾ ਮਹਲਾ ੫

ਬ੍ਰਹਮਾ ਬਿਸਨੁ ਮਹਾਦੇਉ ਮੋਹਿਆ,
ਗੁਰੁਮੁਖ ਨਾਮ ਲਗੇ ਸੇ ਸੋਹਿਆ.

ਵਡਹੰਸ ਮਹਲਾ ੩

ਬ੍ਰਹਮੈ ਵੇਦਬਾਣੀ ਪਰਗਾਸੀ, ਮਾਇਆਮੋਹ ਪਸਾਰਾ,
ਮਹਾਦੇਉ ਗਿਆਨੀ ਵਰਤੈ ਘਰ ਆਪਣੈ, ਤਾਮਸ ਬਹੁਤ ਅਹੰਕਾਰਾ,
ਕਿਸਨ[5] ਸਦਾ ਅਵਤਾਰੀ ਰੂਧਾ, ਕਿਤੁਲਗ ਤਰੈ ਸੰਸਾਰਾ?

ਸੋਰਠ ਮਹਲਾ ੧, ਅਸਟਪਦੀ

ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ, ਕਿਆ ਦੇਇ?
ਪਾਹਣ ਨੀਰ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹ.

(੬੨੪) ਬੈਰਾੜੀ ਮਹਲਾ ੪

ਸੰਕਰ ਕ੍ਰੋੜਤੇਤੀਸ[6] ਧਿਆਇਓ, ਨਹੀਜਾਨਿਓ ਹਰਿਮਰਮਾਮ,

---

੧ ਧੋਖਾ ਖਾਗਏ.
੨ ਦੁਸਤਰ. ਜਿਸ ਦਾ ਤਰਣਾ ਔਖਾ ਹੈ.
੩ ਰਿਗ, ਯਜੁਰ, ਸਾਮ, ਅਥਰਵ.
੪ ਬੇਚਾਰਾ. ੫ ਵਿਸ਼ਨੁ.
੬ ਹਿੰਦੂਮਤ ਵਿੱਚ ਦੇਵਤਾ ਤੇਤੀਸ ਕ੍ਰੋੜ ਮੰਨੇਗਏ ਹਨ. ਪ੍ਰਾਚੀਨ ਗ੍ਰੰਥਾਂ ਵਿਖੇ "ਤੇਤੀਸ ਕੋਟਿ" ਪਦ ਹੈ. ਅਰਥਾਤ ਦੇਵਤਿਆਂ ਦੇ ੩੩. ਭੇਦ. ਤ੍ਰਯਃਤ੍ਰਿੰਸ਼ਤ ਕੋਟਿ ਦੇਵਤਾ ਏਹ ਹੈਨਃ— ੮ ਵਸੁ, ੧੧ ਰੁਦ੍ਰ, ੧੨ ਅਦਿਤਯ, ਇੰਦ੍ਰ ਅਤੇ ਪ੍ਰਜਾਪਤਿ.

ਸੁਰ ਨਰ ਗਣ ਗੰਧ੍ਰਬ ਜਸ ਗਾਵਹਿ, ਸਭ ਗਾਵਤ ਜੇਤ ਉਪਾਮ[1].

ਸੂਹੀ ਮਹਲਾ ੪

ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਰੋਗੀ, ਵਿਚ ਹਉਮੈ ਕਾਰ ਕਮਾਈ,
ਜਿਨ ਕੀਏ ਤਿਸਹਿ ਨ ਚੇਤਹਿ ਬਪੁੜੇ, ਹਰਿ ਗੁਰਮੁਖ ਸੋਝੀ ਪਾਈ.

ਸੂਹੀ ਮਹਲਾ ੫

ਬੇਦ ਪੜੇਪੜ ਬ੍ਰਹਮੇ ਹਾਰੇ ਇਕ ਤਿਲ ਨਹੀ ਕੀਮਤ ਪਾਈ,
ਸਾਧਿਕ ਸਿਧ ਫਿਰਹਿ ਬਿਲਲਾਤੇ ਤੇਭੀ ਮੋਹੇ ਮਾਈ.
ਦਸ ਅਉਤਾਰ ਰਾਜੇਹੋਇ ਵਰਤੇ, ਮਹਾਦੇਵ ਅਉਧੂਤਾ,
ਤਿਨਭੀ ਅੰਤ ਨ ਪਾਇਓ ਤੇਰਾ, ਲਾਇਥਕੇ ਬਿਭੂਤਾ.

(੬੨੫) ਬਿਲਾਵਲ ਵਾਰ, ਮਹਲਾ ੩

ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ[2] ਭੁਲੇ, ਹਉਮੈ ਮੋਹ ਵਧਾਇਆ,
ਪੰਡਿਤ ਪੜ ਪੜ ਮੋਨੀ[3] ਭੁਲੇ, ਦੂਜੇ ਭਾਇ ਚਿਤ ਲਾਇਆ,
ਜੋਗੀ ਜੰਗਮ[4] ਸੰਨਿਆਸੀ ਭੁਲੇ, ਵਿਣ ਗੁਰੁ ਤਤੁ ਨ ਪਾਇਆ,
ਮਨਮੁਖ ਦੁਖੀਏ ਸਦਾ ਭ੍ਰਮ ਭੁਲੇ, ਤਿਨੀ ਬਿਰਥਾ ਜਨਮ ਗਵਾਇਆ,
ਨਾਨਕ ਨਾਮ ਰਤੇ ਸੇਈ ਜਨ ਸਮਧੇ[5], ਜਿ ਆਪੇ ਬਖਸ ਮਿਲਾਇਆ.

---

੧ ਉਪਜਾਏ ਹੋਏ. ਸਭ ਸ੍ਰਿਸ਼ਟਿ.
੨ ਰਜ, ਤਮ, ਸਤ.
੩ ਮੌਨੀ-ਚੁੱਪ ਦਾ ਵ੍ਰਤ ਧਾਰਣਵਾਲੇ.
੪ ਜੰਗਮ ਉਹ ਸਾਧੂ ਹੈਨ ਜੋ ਸਦਾ ਵਿਚਰਦੇ ਰਹਿੰਦੇ ਹਨ, ਔਰ ਨਿਵਾਸ ਦਾ ਕੋਈ ਖਾਸ ਥਾਂਉਂ ਨਹੀਂ ਥਾਪਦੇ ਪਰ ਅੱਜਕੱਲ ਜੋਗੀਆਂ ਦੇ ਇੱਕ ਫਿਰਕੇ ਦਾ ਨਾਉਂ ਜੰਗਮ ਹੋਗਯਾ ਹੈ.
੫ ਕ੍ਰਿਤਾਰਥ ਹੋਏ, ਸਮ੍ਰਿੱਧੀਵਾਨ.

(੬੨੬) ਗੌਂਡ—ਨਾਮਦੇਵ[1]

ਭੈਰਉ ਭੂਤ ਸੀਤਲਾ ਧਾਵੈ[2], ਖਰਬਾਹਨ ਉਹ ਛਾਰ ਉਡਾਵੈ.
ਹਉ ਤਉ ਏਕ ਰਮਈਆ ਲੈਹਉ, ਆਨ ਦੇਵ ਬਦਲਾਵਨ[3] ਦੈਹਉ.
ਸਿਵ ਸਿਵ ਕਰਤੇ ਜੋ ਨਰ ਧਿਆਵੈ, ਬਰਦ[4] ਚਢੈ ਡਉਰੂ ਢਮਕਾਵੈ.
ਮਹਾਮਾਈ[5] ਕੀ ਪੂਜਾਕਰੈ, ਨਰ ਸੇ ਨਾਰਿਹੋਇ ਅਉਤਰੈ.
ਤੂੰ ਕਹੀਅਤਹੀ ਆਦਿ ਭਵਾਨੀ, ਮੁਕਤਿ ਕੀ ਬਰੀਆ ਕਹਾ ਛਪਾਨੀ?
ਗੁਰੁਮਤ ਰਾਮਨਾਮ ਗਹੁ ਮੀਤਾ, ਪ੍ਰਣਵੈ ਨਾਮਾ ਇਉ ਕਹੈ ਗੀਤਾ[6].

ਰਾਮਕਲੀ ਮਹਲਾ ੫

ਮਹਿਮਾ ਨ ਜਾਨਹਿ ਬੇਦ, ਬ੍ਰਹਮੇ ਨਹੀ ਜਾਨਹਿ ਭੇਦ.
ਸੰਕਰਾ ਨਹੀ ਜਾਨਹਿ ਭੇਵ, ਖੋਜਤ ਹਾਰੇ ਦੇਵ.
ਦੇਵੀਆ ਨਹੀ ਜਾਨਹਿ ਮਰਮ, ਸਭ ਊਪਰ ਅਲਖ ਪਾਰਬ੍ਰਹਮ.

ਮਾਰੂ ਮਹਲਾ ੧, ਸੋਲਹਾ

ਨਾਰਦ ਸਾਰਦ[7] ਸੇਵਕ ਤੇਰੇ, ਤ੍ਰਿਭਵਣ ਸੇਵਕ ਵਡਹੁ ਵਡੇਰੇ,
ਸਭ ਤੇਰੀ ਕੁਦਰਤ, ਤੂੰ ਸਿਰ ਸਿਰ ਦਾਤਾ, ਸਭ ਤੇਰੋ ਕਾਰਣ ਕੀਨਾ ਹੇ.

ਮਾਰੂ ਮਹਲਾ ੧, ਸੋਲਹਾ

ਈਸਰ ਬ੍ਰਹਮਾ ਦੇਵੀ ਦੇਵਾ, ਇੰਦ੍ਰ ਤਪੇ ਮੁਨਿ ਤੇਰੀ ਸੇਵਾ,
ਜਤੀ ਸਤੀ ਕੇਤੇ ਬਨਵਾਸੀ, ਅੰਤ ਨ ਕੋਈ ਪਾਇਦਾ.

ਮਾਰੂ ਮਹਲਾ ੩, ਸੋਲਹਾ

ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ, ਅੰਤ ਨ ਪਾਵਹਿ ਅਲਖ ਅਭੇਵਾ.

---

੧ ਸ਼ਬਦ ਦਾ ਭਾਵ ਏਹ ਹੈ ਕਿ ਉਪਾਸਕ ਉਪਾਸ੍ਯ ਦਾ ਰੂਪ ਹੋ ਜਾਂਦਾ ਹੈ, ਯਥਾ ਗੁਰੁ ਵਾਕ:—"ਜੈਸੋ ਸੇਵੈ ਤੈਸੋ ਹੋਇ."

*ਗਉੜੀ ਮਹਲਾ ੧*

੨ ਧ੍ਯਾਵੈ.
੩ ਤਬਾਦਲੇ ਵਿੱਚ.
੪ ਬਲਦ.
੫ ਦੇਵੀ.
੬ ਉਪਦੇਸ਼
੭ ਸਾਰਸ੍ਵਤੀ. ਬਾਣੀ ਦੀ ਦੇਵੀ.

ਭੈਰਉ ਮਹਲਾ ੧, ਅਸਟਪਦੀ

ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ, ਰੋਗੀ ਸਗਲ ਸੰਸਾਰਾ,
ਹਰਿਪਦ ਚੀਨ ਭਏ ਸੇ ਮੁਕਤੇ ਗੁਰੁ ਕਾ ਸਬਦ ਵੀਚਾਰਾ.

ਭੈਰਉ ਮਹਲਾ ੫

ਠਾਕੁਰ ਛੋਡ ਦਾਸੀ ਕਉ ਸਿਮਰਹਿ, ਮਨਮੁਖ ਅੰਧ ਅਗਿਆਨਾ.

ਭੈਰਉ—ਕਬੀਰ

ਕੋਟਿ ਸੂਰ ਜਾਕੈ ਪਰਗਾਸ, ਕੋਟਿ ਮਹਾਦੇਵ ਅਰ ਕਬਿਲਾਸ[1],
ਦੁਰਗਾ ਕੋਟਿ ਜਾਕੈ ਮਰਦਨ[2] ਕਰੈ, ਬ੍ਰਹਮਾ ਕੋਟਿ ਬੇਦ ਉਚਰੈ,
ਜਉ ਜਾਚਉ ਤਉ ਕੇਵਲ ਰਾਮ, ਆਨਦੇਵ ਸਿਉ ਨਾਹੀ ਕਾਮ.

ਸਾਰੰਗ ਮਹਲਾ ੫

ਸਗਲਪਰਾਧ[3] ਏਕ ਗੁਣ ਨਾਹੀ, ਠਾਕੁਰ ਛੋਡਹਿ, ਦਾਸਿ ਭਜਹਾ.

ਮਹਲਾ ੧, ਵਾਰ ਮਲਾਰ

ਬ੍ਰਹਮਾ ਬਿਸਨੁ ਮਹੇਸ ਦੇਵ ਉਪਾਇਆ,
ਬ੍ਰਹਮੇ ਦਿਤੇ ਬੇਦ ਪੂਜਾ ਲਾਇਆ,
ਦਸ ਅਵਤਾਰੀ ਰਾਮਰਾਜਾ ਆਇਆ,
ਦੈਤਾ ਮਾਰੇ ਧਾਇ ਹੁਕਮ ਸਬਾਇਆ.
ਈਸ਼ ਮਹੇਸਰ ਸੇਵ ਤਿਨੀ ਅੰਤ ਨ ਪਾਇਆ.

## (੬੨੭) ਦੋਸ਼ ਕਿਸੇ ਨੂੰ ਨਾ ਦੇਓ

ਆਸਾ ਪਟੀ, ਮਹਲਾ ੧

ਦਦੈ, ਦੋਸ ਨ ਦੇਊ ਕਿਸੈ, ਦੋਸ ਕਰੰਮਾ ਆਪਣਿਆ[4].

---

੧ ਕੈਲਾਸ਼.
੨ ਚਰਨ ਮਰਦਨ.
੩ ਅਪ੍ਰਾਧ.
੪ ਸਾਡੇ ਹੀ ਕੁਕਰਮਾਂ ਕਰਕੇ ਲੋਕ ਬਦਸਲੂਕੀ ਕਰਦੇ ਹਨ, ਇਸ ਵਾਸਤੇ ਉਨਾਂ ਨੂੰ ਦੋਸ਼ ਦੇਣ ਦੀ ਥਾਂ ਆਪਣੇ ਆਪਨੂੰ ਦੋਸ਼ੀ ਠਹਿਰਾਓ.

ਬਿਲਾਵਲ ਮਹਲਾ ੫

ਦੋਸ ਨ ਕਾਹੂੰ ਦੀਜੀਐ, ਪ੍ਰਭੁ ਅਪਨਾ ਧਿਆਈਐ,
ਜਿਤ ਸੇਵਿਐ ਸੁਖ ਹੋਇ ਘਨਾ, ਮਨ, ਸੋਈ ਗਾਈਐ.
ਕਹੀਐ ਕਾਇ, ਪਿਆਰੇ, ਤੁਝ ਬਿਨਾ?
ਤੁਮ ਦਇਆਲੁ ਸੁਆਮੀ, ਸਭ ਅਵਗੁਨ ਹਮਾ.

## (੬੨੮) ਧਨ—ਧਨੀ ਅਤੇ ਨਿਰਧਨ

ਗੁਰੁਮਤ ਵਿੱਚ ਧਨ ਦਾ ਤ੍ਯਾਗ ਨਿੰਦਿਤ ਹੈ, ਸਗੋਂ ਉੱਦਮ ਨਾਲ ਧਨ ਪੈਦਾ ਕਰਣ ਦਾ ਉਪਦੇਸ਼ ਹੈ, ਯਥਾ—"ਉਦਮਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚ." ਪਰੰਤੂ ਧਨ ਨੂੰ ਆਪਣੇ ਜਨਮ ਦਾ ਮੁੱਖ ਉੱਦੇਸ਼ ਜਾਣਨਾ, ਜ਼ੁਲਮ ਅਤੇ ਪਾਪ ਨਾਲ ਧਨ ਕਮਾਉਣਾ, ਹੰਕਾਰ ਵਿੱਚ ਅੰਨ੍ਹਾ ਹੋਕੇ ਕਰਤਾਰ ਨੂੰ ਭੁਲਾਦੇਣਾ, ਸਿੱਖੀ ਦੇ ਨਿਯਮਾਂ ਤੋਂ ਵਿਰੁੱਧ ਹੈ.

ਸਿਰੀਰਾਗ ਮਹਲਾ ੫

ਲੈਂਦਾ ਬਦਦੁਆਇ ਤੂੰ ਮਾਇਆ ਕਰਹਿ ਇਕਤ,
ਜਿਸ ਨੋ ਤੂੰ ਪਤੀਆਂਇਦਾ ਸੋ ਸਣ ਤੁਝੈ ਅਨਿਤ[੧].

ਗਉੜੀ ਮਹਲਾ ੧

ਕਾਮਣਿ ਲੋੜੈ ਸੁਇਨਾ ਰੁਪਾ, ਮਿਤ੍ਰ ਲੋੜੇਨ ਖਾਧਾਤਾ,
ਨਾਨਕ ਪਾਪ ਕਰੇ ਤਿਨ ਕਾਰਣ ਜਾਸੀ ਜਮਪੁਰਿ ਬਾਧਾਤਾ.

ਗਉੜੀ ਬਾਵਨਅਖਰੀ, ਮਹਲਾ ੫

ਧਨ ਧਨ ਕਹਾਂ ਪੁਕਾਰਤੇ? ਮਾਇਆਮੋਹ ਸਭ ਕੂਰ,
ਨਾਮ ਵਿਹੂਨੇ ਨਾਨਕਾ, ਹੋਤਜਾਤ ਸਭ ਧੂਰਿ.

---

੧ ਜਿਸ ਧਨ ਉੱਤੇ ਤੂੰ ਨਿੱਤ ਰਹਿਣ ਦਾ ਭਰੋਸਾ ਕਰਦਾ ਹੈਂ, ਓਹ ਤੇਰੇ ਸਮੇਤ ਅਨਿੱਤ ਹੈ.

ਗਉੜੀ ਸੁਖਮਨੀ, ਮਹਲਾ ੫

ਸੰਗ ਨ ਚਾਲਸ ਤੇਰੈ ਧਨਾ,
ਤੂੰ ਕਿਆ ਲਪਟਾਵਹਿ, ਮੂਰਖ ਮਨਾ?

(੬੨੯) ਮਹਲਾ ੩, ਵਾਰ ਗਉੜੀ ੧

ਮਾਇਆਧਾਰੀ ਅਤਿ ਅੰਨਾ ਬੋਲਾ[1],
ਸਬਦ ਨ ਸੁਣਈ ਬਹੁ ਰੋਲਘਚੋਲਾ[2].

ਵਾਰ ਜੈਤਸਰੀ, ਮਹਲਾ ੫

ਕਰ ਅਨਰਥ ਦਰਬ ਸੰਚਿਆ, ਸੋ ਕਾਰਜ ਕੇਤ?

ਤਿਲੰਗ ਮਹਲਾ ੪

ਨਿਤ ਨਿਹਫਲ ਕਰਮ ਕਮਾਇ ਬਫਾਵੈ[3] ਦੁਰਮਤੀਆ,
ਜਬ ਆਣੈ ਬਲਵੰਚ ਕਰਝੂਠ, ਤਬ ਜਾਣੈ ਜਗਜਿਤੀਆ.

ਬਿਲਾਵਲ ਮਹਲਾ ੫

ਕਰ ਕਰ ਪਾਪ ਦਰਬ ਕੀਆ ਵਰਤਣ ਕੈ ਤਾਂਈ,
ਮਾਟੀ ਸਿਉ ਮਾਟੀ ਰਲੀ ਨਾਂਗਾ ਉਠਜਾਈ.
ਜਾਂਕੈ ਕੀਐ ਸ੍ਰਮ ਕਰੈ ਤੇ ਬੈਰ ਵਿਰੋਧੀ[4],
ਅੰਤਕਾਲ ਭਜਜਾਂਹਿਗੇ, ਕਾਹੇ ਜਲਹੁ ਕਰੋਧੀ?

---

੧ ਮਾਯਾਮਦ ਕਰਕੇ ਅੰਨ੍ਹਾ ਹੈ ਅਰ ਹਿਤਭਰੀ ਸਿਖ੍ਯਾ ਨਾ ਸੁਣਨ ਕਰਕੇ ਬੋਲਾ ਹੈ.

੨ ਪ੍ਰਕਰਣ ਵਿਰੁੱਧ ਬਕਬਾਦ ਕਰਦਾ ਹੈ.

੩ ਅਹੰਕਾਰ ਨਾਲ ਆਫਰਦਾ ਹੈ. ਲਾਫ਼ ਮਾਰਦਾ ਹੈ. ਗਿੱਬਦਾ ਹੈ.

੪ ਜਿਨ੍ਹਾਂ ਸੰਬੰਧੀਆਂ ਵਾਸਤੇ ਖਪਦਾ ਹੈ ਓਹ ਸੱਚੇ ਮਿਤ੍ਰ ਨਹੀਂ.

(੬੩੦) ਮਹਲਾ ੪, ਵਾਰ ਬਿਲਾਵਲ

ਜਿਨੀ ਗੁਰੁਮੁਖ ਹਰਿ ਨਾਮ ਧਨ ਨ ਖਟਿਓ, ਸੇਦਿਵਾਲੀਏ[੧] ਜੁਗ ਮਾਹਿ,
ਓਇ ਮੰਗਦੇ ਫਿਰਹਿ ਸਭ ਜਗਤ ਮਹਿ,
ਕੋਈ ਮੁਹ ਥੁਕ ਨ ਤਿਨ ਕਉ ਪਾਹਿ.

ਰਾਮਕਲੀ ਮਹਲਾ ੫

ਸੰਚਹਿ ਦਰਬ ਦੇਹਿ ਦੁਖ ਲੋਗ, ਤੇਰੈ ਕਾਜ ਨ, ਅਵਰਾਂ ਜੋਗ.
ਕਰ ਅਹੰਕਾਰ ਹੋਇ ਵਰਤਹਿ ਅੰਧ, ਜਮ ਕੀ ਜੇਵੜੀ ਤੂੰ ਆਗੈ ਬੰਧ.

ਰਾਮਕਲੀ ਓਅੰਕਾਰ, ਮਹਲਾ ੧

ਆਥ ਸੈਲ ਨੀਚ ਘਰ ਹੋਇ[੨], ਆਥ ਦੇਖ ਨਿਵੈਂ ਜਿਸ ਦੋਇ[੩].
ਆਥ ਹੋਇ ਤਾਂ ਮੁਗਧ ਸਿਆਨਾ.

(੬੩੧) ਮਹਲਾ ੫, ਵਾਰ ਰਾਮਕਲੀ ੨

ਜਿਸ ਨੋ ਵਿਸਰੈ ਨਾਂਉ ਸੁ ਨਿਰਧਨ, ਕਾਂਢੀਐ

ਭੈਰਉ, ਕਬੀਰ

ਨਿਰਧਨ ਆਦਰ ਕੋਈ ਨ ਦੇਇ,
ਲਾਖ ਜਤਨ ਕਰੈ ਓਹ ਚਿਤ ਨ ਧਰੇਇ.
ਜਉ ਨਿਰਧਨ ਸਰਧਨ[੪] ਕੈ ਜਾਇ, ਆਗੈ ਬੈਠਾ ਪੀਠ ਫਿਰਾਇ.
ਜਉ ਸਰਧਨ ਨਿਰਧਨ ਕੈ ਜਾਇ, ਦੀਆ ਆਦਰ ਲੀਆ ਬੁਲਾਇ.
ਕਹ ਕਬੀਰ ਨਿਰਧਨ[੫] ਹੈ ਸੋਈ, ਜਾਂਕੈ ਹਿਰਦੈ ਨਾਮ ਨ ਹੋਈ.

---

੧ ਜਿਸ ਧਨੀ ਦਾ ਵਿਹਾਰ ਬਿਗੜਜਾਂਦਾ ਹੈ, ਉਹ ਆਪਣੀ ਹੱਟੀ ਪਰ ਦਿਨ ਨੂੰ ਦੀਵਾ ਬਾਲਦਾ ਹੈ, ਜਿਸ ਤੋਂ ਲੋਕ ਸਮਝ ਲੈਂਦੇ ਹਨ ਕਿ ਦਿਵਾਲੀਆ ਰਕਮ ਅਦਾ ਕਰਣ ਤੋਂ ਅਸਮਰਥ ਹੈ.

੨ ਧਨ (ਅਰਥ) ਜੇ ਜੜ੍ਹਮਤੀ (ਸੈਲ) ਅਰ ਨੀਚ ਦੇ ਘਰ ਹੋਵੇ.

੩ ਤਦ ਉਸ ਪਾਸ ਧਨ ਦੇਖਕੇ ਚਤੁਰ ਔਰ ਕੁਲੀਨ ਦੋਵੇਂ ਨਮਸਕਾਰ ਕਰਦੇ ਹਨ.

੪ ਸਧਨ. ਦੌਲਤਮੰਦ. ੫ ਅਸਲ ਕੰਗਾਲ.

ਬਸੰਤ ਮਹਲਾ ੫

ਸੇ ਧਨਵੰਤ ਜਿਨ ਹਰਿਪ੍ਰਭੁ ਰਾਸਿ, ਕਾਮ ਕ੍ਰੋਧ ਗੁਰੁਸਬਦ ਨਾਸ.

ਸਾਰੰਗ ਮਹਲਾ ੫

ਅੰਧੇ ਖਾਵਹਿ ਬਿਸੂ ਕੇ ਗਟਾਕ[੧],
ਅਨਾਥ ਰਵਾਣ[੨] ਉਦਰ ਲੇ ਪੋਖਹਿ ਮਾਇਆ ਗਈਆ ਹਾਟ[੩]

ਪਉੜੀ ਮਹਲਾ ੪, ਵਾਰ ਸਾਰੰਗ

ਗੁਰੁਮੁਖ ਸਭ ਪਵਿਤ ਹੈ ਧਨ ਸੰਪੈ ਮਾਇਆ,
ਹਰਿਅਰਥ ਜੋ ਖਰਚਦੇ ਦੇਂਦੇ ਸੁਖ ਪਾਇਆ[੪].

## (੬੩੨) ਧਰਮ

ਧਾਰਣ ਕਰਣ ਯੋਗ੍ਯ, ਅਰਥਾਤ—ਜਿਸ ਦੇ ਧਾਰਣ ਤੋਂ ਮਾਨੁਸ਼ ਜਨਮ ਦੀ ਸਫਲਤਾ ਹੋਵੇ, ਅਰ ਪਰਮਾਰਥਵਿਚਾਰ ਤੋਂ ਜਿਸ ਦਾ ਧਾਰਣ ਯੋਗ੍ਯ ਜਾਣਿਆ ਜਾਵੇ, ਉਸ ਦਾ ਨਾਂਉ "ਧਰਮ" ਹੈ.

ਗਉੜੀ ਥਿਤੀ, ਮਹਲਾ ੫

ਨਾਨਕ ਹਰਿ ਕੀਰਤਨ ਕਰ, ਅਟਲ ਏਹੁ ਧਰਮ.

ਗੂਜਰੀ ਮਹਲਾ ੫, ਵਾਰ ੨

ਕੂੜਹੁ ਕਰੇ ਵਿਣਾਸ, ਧਰਮੇ ਤਗੀਐ[੫].

---

੧ ਜ਼ਹਿਰ ਦੇ ਗ੍ਰਾਸ ਰਸਦਾਯਕ ਜਾਣਕੇ.
੨ ਰੰਜ ਕਰਕੇ. ਦੁੱਖ ਦੇਕੇ.
੩ ਅਜੇਹੀ ਅਨਰਥ ਦੀ ਕਮਾਈ ਮਾਯਾ ਭੀ ਜਾਂਦੀ ਰਹੀ.
੪ 'ਤਿਨ ਕਾ ਖਾਧਾਪੈਧਾ ਮਾਇਆ ਸਭ ਪਵਿਤ ਹੈ ਜੋ ਨਾਮਹਰਿ ਰਾਤੇ.' (ਪਉੜੀ ਮਹਲਾ ੪, ਵਾਰ ਸੋਰਠ)
੫ ਤੁਗੀਦਾ ਹੈ. ਨਿਭੀਦਾ ਹੈ.

ਸੋਰਠ ਮਹਲਾ ੫

ਸੰਤ ਕਾ ਮਾਰਗ[1] ਧਰਮ ਕੀ ਪਉੜੀ, ਕੋ ਵਡਭਾਗੀ ਪਾਏ,
ਕੋਟਿ ਜਨਮ ਕੇ ਕਿਲਵਿਖ ਨਾਸੇ ਹਰਿਚਰਣੀ ਚਿਤ ਲਾਏ.

ਬਸੰਤ ਅਸਟਪਦੀ, ਮਹਲਾ ੧

ਏਕੋ ਧਰਮ[2] ਦ੍ਰਿੜੈ ਸਚ ਕੋਈ,
ਗੁਰਮਤਿ ਪੂਰਾ ਜੁਗ ਜੁਗ ਸੋਈ.

ਸਲੋਕ ਸਹਿਸਕ੍ਰਿਤੀ, ਮਹਲਾ ੫

ਨਹਿ ਬਿਲੰਬ ਧਰਮੰ, ਬਿਲੰਬ ਪਾਪੰ,
ਦ੍ਰਿੜੰਤ ਨਾਮੰ, ਤਜੰਤ ਲੋਭੰ,
ਸਰਣ ਸੰਤੰ ਕਿਲਵਿਖ ਨਾਸੰ,
ਪ੍ਰਾਪਤੰ ਧਰਮਲਖਯਣ,
ਨਾਨਕ ਜਿਹ ਸੁਪ੍ਰਸੰਨ ਮਾਧਵਹ.

ਸਲੋਕ, ਕਬੀਰ

ਦੀਨ[3] ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥ,
ਪਾਇ ਕੁਹਾੜਾ ਮਾਰਿਆ ਗਾਫਲ ਅਪਨੈਹਾਥ.

## (੬੩੩) ਧਰਮਸਾਲ

ਗੌਣ ਅਰਥ ਧਰਮਸਾਲਾ ਦਾ ਧਰਮਸਥਾਨ ਹੈ, ਪਰ ਖਾਸ ਕਰਕੇ ਉਸ ਮੰਦਿਰ ਦਾ ਨਾਂਉਂ ਹੈ ਜਿੱਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਅਰ ਸਿੱਖਧਰਮ ਦਾ ਉਪਦੇਸ਼ ਹੋਵੇ.

---

੧ ਗੁਰੂ ਨਾਨਕਦੇਵ ਦਾ ਮਾਰਗ, ਸਿੱਖਪੰਥ.
੨ "ਸਰਬ ਸਬਦੰ ਏਕ ਸਬਦੰ, ਜੇਕੋ ਜਾਣੈ ਭੇਉ" (ਵਾਰ ਆਸਾ)
੩ ਧਰਮ.

ਸਿਰੀਰਾਗ ਮਹਲਾ ੫

ਮੈ ਬਧੀ ਸਚਧਰਮਸਾਲ[੧] ਹੈ,
ਗੁਰੁਸਿਖਾਂ ਲਹਿੰਦਾ ਭਾਲਕੈ,
ਪੈਰ ਧੋਵਾ ਪਖਾ ਫੇਰਦਾ, ਤਿਸ ਨਿਵ ਨਿਵ ਲਗਾ ਪਾਇ ਜੀਉ.

ਗਉੜੀ ਮਹਲਾ ੫, ਛੰਤ

ਮੋਹਨ! ਤੇਰੇ ਸੋਹਨ ਦੁਆਰ ਜੀਉ, ਸੰਤ ਧਰਮਸਾਲਾ.
ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨ ਗਾਵਹੇ,
ਜਹਿ ਸਾਧੁਸੰਤ ਇਕਤ੍ਰ ਹੋਵਹਿ ਤਹਾਂ ਤੁਝਹਿ ਧਿਆਵਹੇ.

ਪਉੜੀ, ਵਾਰ ਗੂਜਰੀ ੨, ਮਹਲਾ ੫

ਹਉ ਮਾਂਗਉ ਤੁਝੈ ਦਇਆਲੁ, ਕਰ ਦਾਸਾਂਗੋਲਿਆ,
ਨਉਨਿਧਿ ਪਾਈ ਰਾਜ ਜੀਵਾ ਬੋਲਿਆ,
ਅੰਮ੍ਰਿਤਨਾਮ ਨਿਧਾਨ ਦਾਸਾਂਘਰ ਘਣਾ,
ਤਿਨ ਕੈ ਸੰਗ ਨਿਹਾਲ ਸ੍ਰਵਣੀ ਜਸ ਸੁਣਾ,
ਕਮਾਵਾਂ ਤਿਨ ਕੀ ਕਾਰ ਸਰੀਰ ਪਵਿਤ੍ਰ ਹੋਇ,
ਪਖਾ ਪਾਣੀ ਪੀਸ ਬਿਗਸਾਂ ਪੈਰ ਧੋਇ.
ਆਪਹੁ ਕਛੂ ਨ ਹੋਇ, ਪ੍ਰਭੁ, ਨਦਰ ਨਿਹਾਲੀਐ,
ਮੋਹਿ ਨਿਰਗੁਣ ਦਿਚੈ ਥਾਂਉ ਸੰਤਧਰਮਸਾਲੀਐ.

---

੧ ਸੱਚੀ ਧਰਮਸ਼ਾਲਾ ਓਹ ਹੈ, ਜਿੱਥੇ ਸਭ ਨੂੰ ਸ੍ਵਾਗਤ ਅਰ ਧਰਮ ਦਾ ਪ੍ਰਚਾਰ ਹੁੰਦਾ ਹੈ. ਇਸ ਤੋਂ ਵਿਰੁੱਧ ਜਿਸ ਥਾਂ ਈਰਖਾ ਦ੍ਵੇਸ਼ ਅਰ ਖੱਟੀ ਲਈ ਦੁਕਾਨ ਜਮਾਈ ਜਾਂਦੀ ਹੈ, ਅਰ ਆਪਣੀ ਮਾਲਕੀਯਤ ਥਾਪਕੇ ਪੰਥ ਨੂੰ ਜਵਾਬ ਦਿੱਤਾ ਜਾਂਦਾ ਹੈ, ਓਹ ਪਾਪਸ਼ਾਲਾ ਹੈ.

# (੬੩੪) ਧਰਮਰਾਜ

ਸੰਸਕ੍ਰਿਤ ਪੁਸਤਕਾਂ ਵਿਖੇ ਧਰਮਰਾਜ ਅਤੇ ਯਮ ਇੱਕਹੀ ਗੱਲ ਹੈ. ਗੁਰੁਮਤ ਵਿੱਚ ਧਰਮਰਾਜ ਨਾਮ ਨ੍ਯਾਯਕਾਰੀ ਵਾਹਗੁਰੂ ਅਤੇ ਕਰਤਾਰ ਦੇ ਨ੍ਯਾਯਕਾਰੀ ਰਾਜ੍ਯ ਦਾ ਹੈ. (ਦੇਖੋ ਅੰਗ ੬੪੧) ਅਰ ਪੌਰਾਣਿਕ ਧਰਮਰਾਜ ਦਾ ਸਾਡੇ ਨਾਲ ਖ਼ਾਸ ਸੰਬੰਧ ਨਹੀਂ. ਐਸੇ ਹੀ ਜਮ (ਯਮ) ਜਮਦੂਤ—ਅਜਰਾਈਲ ਅਤੇ ਚਿਤ੍ਰਗੁਪਤ ਨਾਲ ਸਿੱਖਾਂ ਦਾ ਵਾਸਤਾ ਨਹੀਂ ਪੈਂਦਾ.

ਸਿਰੀਰਾਗ ਮਹਲਾ ੩

ਧਰਮਰਾਇ ਨੋ ਹੁਕਮ ਹੈ, ਬਹਿ ਸਚਾਧਰਮ ਬੀਚਾਰ,
ਦੂਜੈਭਾਇ ਦੁਸਟਆਤਮਾ, ਓਹ ਤੇਰੀ ਸਰਕਾਰ[1].
ਅਧਿਆਤਮੀ[2] ਹਰਿਗੁਣ ਤਾਸ ਮਨ ਜਪਹਿ ਏਕ ਮੁਰਾਰਿ,
ਤਿਨ ਕੀ ਸੇਵਾ ਧਰਮਰਾਇ ਕਰੈ, ਧੰਨ ਸਵਾਰਣਹਾਰ.

ਸੋਰਠ ਮਹਲਾ ੫

ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ,
ਧਰਮਰਾਇ ਅਬ ਕਹਾ ਕਰੈਗੋ, ਜਉ ਫਾਟਿਓ ਸਗਲੋ ਲੇਖਾ?
ਮਹਾਂ ਅਨੰਦ ਭਏ ਸੁਖ ਪਾਇਆ ਸੰਤਨ ਕੈ ਪਰਸਾਦੇ,
ਕਹੁ ਨਾਨਕ ਹਰਿ ਸਿਉ ਮਨਮਾਨਿਆ ਰੰਗ ਰਤੇ ਬਿਸਮਾਦੇ.

ਜੈਤਸਰੀ ਮਹਲਾ ੪

ਜਨ ਕਉ ਕ੍ਰਿਪਾ ਕਰੀ ਜਗਜੀਵਨ, ਹਰਿ ਉਰਧਾਰਿਓ ਮਨ ਮਾਝਾ,
ਧਰਮਰਾਇ ਦਰ ਕਾਗਦ ਫਾਰੇ, ਜਨ ਨਾਨਕ ਲੇਖਾ ਸਮਝਾ.

---

੧ ਪੂਜਾ, ਓਨ੍ਹਾਂ ਦੇ ਸਿਰ ਤੇਰੀ ਕਾਰ ਹੈ.
੨ ਆਤਮਵੇਤਾ

(ਜਮ—ਯਮ)

ਮਾਝ ਅਸਟਪਦੀ, ਮਹਲਾ ੩

ਜਮ ਜਾਗਾਤੀ ਦੂਜੈਭਾਇ ਕਰ ਲਾਏ[1], ਨਾਵਹੁ ਭੂਲੇ ਦੇਇ ਸਜਾਏ.

ਗਉੜੀ ਮਹਲਾ ੫

ਜਾਂਕੇ ਬਿਨਸਿਓ ਮਨ ਤੇ ਭਰਮਾ, ਤਾਂਕੈ ਕਛੁ ਨਾਹੀ ਡਰ ਜਮਾ.

ਗਉੜੀ ਬਾਵਨਅਖਰੀ, ਮਹਲਾ ੫

ਜਹਿ ਸਾਧੂ ਗੋਬਿੰਦਭਜਨ ਕੀਰਤਨ ਨਾਨਕ ਨੀਤ,
ਣਾ ਹਉ ਣਾ ਤੂੰ ਣਹਿ ਛੁਟਹਿ, ਨਿਕਟ ਨ ਜਾਈਅਹੁ ਦੂਤ[2].

ਗੂਜਰੀ ਮਹਲਾ ੧ ਅਸਟਪਦੀ

ਸਤਗੁਰੁ ਵਾਕ ਹਿਰਦੈ ਹਰਿ ਨਿਰਮਲ,
ਨਾ ਜਮਕਾਣ, ਨ ਜਮ ਕੀ ਬਾਕੀ.

ਮਹਲਾ ੩, ਵਾਰ ਵਡਹੰਸ

ਜਿਨ ਜਮ ਕੀਤਾ ਸੋ ਸੇਵੀਐ ਗੁਰੁਮੁਖ ਦੁਖ ਨ ਹੋਇ,
ਨਾਨਕ ਗੁਰੁਮੁਖ ਜਮ ਸੇਵਾ ਕਰੇ ਜਿਨ ਮਨ ਸਚਾ ਸੋਇ.

ਬਿਲਾਵਲ ਮਹਲਾ ੫

ਦੂਖ ਨ ਲਾਗੈ ਕਦੇ ਤੁਧ ਪਾਰਬ੍ਰਹਮ ਚਿਤਾਰੇ,
ਜਮਕੰਕਰ[3] ਨੇੜ ਨ ਆਵਈ ਗੁਰੁਸਿਖ ਪਿਆਰੇ.

ਮਾਰੂ ਮਹਲਾ ੩, ਸੋਲਹਾ

ਹਰਿਜੀਉ ਕੀ ਹੈ ਸਭ ਸਿਰਕਾਰਾ, ਏਹੁ ਜਮ ਕਿਆ ਕਰੇ ਵਿਚਾਰਾ?
ਹੁਕਮੀ ਬੰਦਾ ਹੁਕਮ ਕਮਾਵੈ, ਹੁਕਮੇ ਕਢਦਾ ਸਾਹਾ ਹੇ.

---

੧ ਦੂਜੇਭਾਉ ਵਾਲਿਆਂ ਨੂੰ ਡੰਨ ਲਾਉਂਦਾ ਹੈ.
੨ ਧਰਮਰਾਜ ਦਾ ਦੂਤਾਂ ਨੂੰ ਹੁਕਮ ਹੈ.
੩ ਜਮ ਦੇ ਸੇਵਕ. ਯਮਕਿੰਕਰ.

(ਜਮਮਾਰਗ)

ਆਸਾ ਮਹਲਾ ੫

ਸਤਗੁਰੁਪੂਰੈ ਸਾਚ ਕਹਿਆ,
ਨਾਮ ਤੇਰੇ ਕੀ ਮੁਕਤੇਬੀਥੀ[੧], ਜਮ ਕਾ ਮਾਰਗ ਦੂਰਰਹਿਆ[੨].
ਜਹਿ ਲਾਲਚਿ ਜਾਗਾਤੀ ਘਾਟ[੩], ਦੂਰ ਰਹੀ ਉਹ ਜਨ ਤੇ ਬਾਟ.

(ਅਜ਼ਰਾਈਲ)

ਤਿਲੰਗ ਮਹਲਾ ੫

ਅਜਰਾਈਲ ਯਾਰ ਬੰਦੇ ਜਿਸ ਤੇਰਾ ਆਧਾਰ[੪],
ਗੁਨਹਿ ਉਸ ਕੇ ਸਗਲ ਆਫੂ[੫], ਤੇਰੇ ਜਨ ਦੇਖਹਿ ਦੀਦਾਰ.

(ਚਿਤ੍ਰ ਗੁਪਤ)

ਸਿਰੀਰਾਗ ਮਹਲਾ ੫, ਛੰਤ

ਚਿਤ੍ਰਗੁਪਤ ਕਾ ਕਾਗਦ ਫਾਰਿਆ, ਜਮਦੂਤਾਂ ਕਛੂ ਨ ਚਲੀ,
ਨਾਨਕ ਸਿਖ ਦੇਇ ਮਨ ਪ੍ਰੀਤਮ, ਹਰਿ ਲਦੇ ਖੇਪ ਸਵਲੀ[੬].

ਆਸਾ ਮਹਲਾ ੫

ਚਿਤ੍ਰਗੁਪਤ ਸਭ ਲਿਖਤੇ ਲੇਖਾ, ਭਗਤਜਨਾਂ ਕਉ ਦ੍ਰਿਸਟਿ ਨ ਪੇਖਾ.

---

੧ ਖੁਲੀ ਗਲੀ ਹੈ. ਗਾਡੀਰਾਹ.

੨ ਭੀੜੀ ਗਲੀ ਦੂਰ ਰਹਿ ਗਈ.

੩ ਜਿੱਥੇ ਗਰੁੜਪੁਰਾਣ ਦੇ ਦੱਸੇਹੋਏ ਲਾਲਚੀ ਜਾਗਾਤੀਏ ਘਾਟ ਉੱਤੇ ਬੈਠੇ ਹਨ.

੪ ਕੁਰਾਨ ਵਿੱਚ ਮੁੱਖ ਫਰਿਸ਼ਤੇ ਚਾਰ ਲਿਖੇ ਹਨ—ਜਬਰਾਈਲ, ਜੋ ਖੁਦਾ ਦਾ ਪੈਗ਼ਾਮ ਪੈਗੰਬਰਾਂ ਕੋਲ ਲੈ ਜਾਂਦਾ ਹੈ. ਮੀਕਾਈਲ, ਜੋ ਇਸਰਾਈਲ ਵੰਸ ਦਾ ਸਰ ਪਰਸਤ ਹੈ. ਇਸਰਾਫੀਲ, ਜੋ ਪ੍ਰਲਯ ਸਮੇਂ ਬਿਗੁਲ ਬਜਾਕੇ ਸੰਸਾਰ ਲਯ ਕਰਦਾ ਅਤੇ ਮੁਰਦਿਆਂ ਨੂੰ ਕਬਰਾਂ ਵਿੱਚੋਂ ਖੜੇ ਕਰਦਾ ਹੈ. ਇਜ਼ਰਾਈਲ ਅਥਵਾ ਅਜ਼ਰਾਈਲ, ਜੋ ਮੌਤ ਦਾ ਦੇਵਤਾ ਹੈ, ਜਿਸ ਨੂੰ ਮਲਕੁਲ ਮੌਤ ਭੀ ਸੱਦੀਦਾ ਹੈ.

੫ ਮੁਆਫ ਹੋ ਜਾਂਦੇ ਹਨ.

੬ ਲਾਭਦਾਯਕ.

## (੬੩੫) ਧਵਲ

ਪ੍ਰਿਥਵੀ ਨੂੰ ਚੱਕਣ ਵਾਲਾ ਬਲਦ ਚਿੱਟਾ ਬਲਦ ਕੋਈ ਨਹੀਂ, ਕਿੰਤੂ ਧਰਮ ਹੀ ਧੌਲ ਹੈ.

ਜਪੁ

ਧੌਲ ਧਰਮ, ਦਇਆ[1] ਕਾ ਪੂਤ, ਸੰਤੋਖ ਥਾਪ ਰਖਿਆ ਜਿਨ ਸੂਤ[2],
ਜੇਕੋ ਬੁਝੈ, ਹੋਵੈ ਸਚਿਆਰ, ਧਵਲੈ ਉਪਰ ਕੇਤਾ ਭਾਰ?
ਧਰਤੀ ਹੋਰ ਪਰੈ ਹੋਰ ਹੋਰ, ਤਿਸਤੇ ਭਾਰ ਤਲੈ ਕਵਣ ਜੋਰ[3]?

## (੬੩੬) ਧੀਰਜ

ਸਿਰੀਰਾਗ ਮਹਲਾ ੧

ਮਰਣੈ ਕੀ ਚਿੰਤਾ ਨਹੀਂ, ਜੀਵਣ ਕੀ ਨਹੀ ਆਸ,
ਤੂੰ ਸਰਬਜੀਆਂ ਪ੍ਰਤਿਪਾਲਹੀ, ਲੇਖੈ ਸਾਸ ਗਿਰਾਸ.

ਸਿਰੀਰਾਗ ਮਹਲਾ ੩

ਮਨ, 'ਭੁਖਾ ਭੁਖਾ' ਮਤ ਕਰਹਿ, ਮਤ ਤੂੰ ਕਰਹਿ ਪੁਕਾਰ,
ਲਖਚਉਰਾਸੀਹ ਜਿਨ ਸਿਰੀ[4] ਸਭਸੈ ਦੇਇ ਅਧਾਰ,
ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ.

---

੧ ਦਯਾ ਧਰਮ ਦੀ ਮਾਂ ਹੈ.

੨ ਜਿਸ ਧੌਲ ਨੇ ਸੰਤੋਖ ਸਾਥ ਸੰਸਾਰ ਦਾ ਸਾਰਾ ਪ੍ਰਬੰਧ (ਸੂਤ) ਥਾਪ ਰੱਖਿਆ ਹੈ. ਭਾਵ ਏਹ ਹੈ—ਸੰਤੋਖ ਦੇ ਕਾਰਣ ਪਰਸਪਰ ਈਰਖਾ ਦ੍ਵੇਸ਼ ਔਰ ਝਗੜੇ ਨਹੀਂ ਹੁੰਦੇ.

੩ ਜੇ ਬੈਲ ਦੇ ਆਸਰੇ ਪ੍ਰਿਥਵੀ ਮੰਨੀਜਾਵੇ ਤਦ ਬੈਲ ਦਾ ਆਧਾਰ ਹੋਰ ਮੰਨਣਾ ਪਊ, ਔਰ ਅੰਤ ਨੂੰ ਅਨਵ੍ਸਥਾ ਦੋਸ਼ ਆਜਾਵੇਗਾ.

੪ ਸ੍ਰਿਜੀ ਹੈ. ਰਚੀ ਹੈ.

ਗਉੜੀ ਬਾਵਨਅਖਰੀ, ਮਹਲਾ ੫

ਧੀਰਜ ਜਸ ਸੋਭਾ ਤਿਹ ਬਨਿਆ,
ਹਰਿ ਹਰਿ ਨਾਮ ਸ੍ਰਵਨ ਜਿਹਿ ਸੁਨਿਆ.

ਗਉੜੀ, ਕਬੀਰ

ਸੰਪੈ ਦੇਖ ਨ ਹਰਖੀਐ, ਬਿਪਤਿ ਦੇਖ ਨ ਰੋਇ.

ਆਸਾਵਰੀ ਮਹਲਾ ੫

ਕਰਹਿ ਸੁ ਹੋਈਐਹਾਂ, ਸਹਿਜ ਸੁਖ ਸੋਈਐਹਾਂ,
ਧੀਰਜ ਮਨ ਭਏਹਾਂ, ਪ੍ਰਭੁ ਕੇ ਦਰ ਪਏ, ਮੇਰੇ ਮਨਾ!

ਧਨਾਸਰੀ ਮਹਲਾ ੫

ਅਸਥਿਰ ਰਹਹੁ, ਡੋਲਹ ਮਤ ਕਬਹੂ ਗੁਰੁ ਕੈ ਬਚਨ ਅਧਾਰ,
ਜੈਜੈਕਾਰ ਸਗਲ ਭੂਮੰਡਲ, ਮੁਖ ਊਜਲ ਦਰਬਾਰ.

ਤਿਲੰਗ ਮਹਲਾ ੫

ਤੂੰ ਕਾਹੇ ਡੋਲਹਿ ਪ੍ਰਾਣੀਆਂ? ਤੁਧ ਰਾਖੈਗਾ ਸਿਰਜਨਹਾਰ,
ਜਿਨ ਪੈਦਾਇਸ ਤੂੰ ਕੀਆ ਸੋਈ ਦੇਇ ਅਧਾਰ,
ਜਿਨ ਉਪਾਈ ਮੇਦਨੀ[੧] ਸੋਈ ਕਰਦਾ ਸਾਰ,
ਘਟ ਘਟ ਮਾਲਿਕ ਦਿਲਾਂ ਕਾ ਸਚਾ ਪਰਵਦਗਾਰ[੨]

## (੬੩੭) ਨਸ਼ੇ (ਮਾਦਕ ਦ੍ਰਵ੍ਯ)

ਗੁਰੁਮਤ ਵਿੱਚ, ਬੁੱਧਿਵਿਨਾਸ਼ਕ ਨਸ਼ੇ, ਜਿਨ੍ਹਾਂ ਕਰਕੇ ਪਰਾਧੀਨਤਾ, ਆਲਸ, ਰੋਗ ਔਰ ਅਨੇਕ ਪ੍ਰਕਾਰ ਦੇ ਵਿਕਾਰ ਉਪਜਦੇ ਹਨ, ਨਿਸ਼ੇਧ ਕੀਤੇ ਗਏ ਹਨ.

---

੧ ਪ੍ਰਿਥਵੀ. ਭਾਵ—ਵਿਸ਼੍ਵ.
੨ ਪ੍ਰਤਿਪਾਲਕ.

ਸਿਰੀਰਾਗ ਮਹਲਾ ੧

ਸਚ ਸਰਾ[੧] ਗੁੜਬਾਹਰਾ ਜਿਸ ਵਿਚ ਸਾਚਾਨਾਉ,
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਂਉ,
ਤਾਂ ਮਨ ਖੀਵਾ[੨] ਜਾਣੀਐ ਜਾਂ ਮਹਿਲੀ ਪਾਏ ਥਾਂਉ.

ਮਹਲਾ ੪, ਵਾਰ ਗਉੜੀ ੧

ਸਚ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ,
ਓਹ ਆਲਪਤਾਲ[੩] ਮੁਹਹੁ ਬੋਲਦੇ, ਜਿਉ ਪੀਤੇ ਮਦ ਮਤਵਾਲੇ.

ਆਸਾ ਮਹਲਾ ੧

ਗੁੜ ਕਰ ਗਿਆਨ ਧਿਆਨ ਕਰ ਧਾਵੈ[੪], ਕਰ ਕਰਣੀ ਕਸ[੫] ਪਾਈਐ,
ਭਾਠੀ ਭਵਨ ਪ੍ਰੇਮ ਕਾ ਪੋਚਾ, ਇਤੁਰਸਿ ਅਮਿਉ[੬] ਚੁਆਈਐ.
ਬਾਬਾ, ਮਨ ਮਤਵਾਰੋ ਰਾਮਰਸ ਪੀਵੈ, ਸਹਿਜਰੰਗ ਰਚਰਹਿਆ,
ਅਹਿਨਿਸ ਬਨੀ ਪ੍ਰੇਮ ਲਿਵਲਾਗੀ, ਸਬਦ ਅਨਾਹਦ ਗਹਿਆ,
ਪੂਰਾ ਸਾਚ ਪਿਆਲਾ ਸਹਿਜੇ, ਤਿਸਹਿ ਪੀਆਏ ਜਾਕਉ ਨਦਰਕਰੇ,
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦ ਛੂਛੇ[੭] ਭਾਉ ਧਰੇ?
ਗੁਰੁ ਕੀ ਸਾਖੀ ਅੰਮ੍ਰਿਤਬਾਣੀ, ਪੀਵਤਹੀ ਪਰਵਾਣ ਭਇਆ,
ਦਰ ਦਰਸਨ ਕਾ ਪ੍ਰੀਤਮ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ?
ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮ ਨ ਹਾਰੈ,
ਕਹੁ ਨਾਨਕ, ਸੁਣ ਭਰਥਰਿ ਜੋਗੀ, ਖੀਵਾ ਅੰਮ੍ਰਿਤਧਾਰੈ.

---

੧ ਸ਼ਰਾਬ.
੨ ਮਸਤ. ਨਸ਼ਈ.
੩ ਬਿਨਾ ਪ੍ਰਕਰਣ. ਬੇਤੁਕੀਆਂ
੪ ਮਹੂਏ ਦੇ ਫੁੱਲ.
੫ ਕਿੱਕਰ ਬੇਰੀ ਆਦਿਕ ਦਾ ਛਿਲਕਾ
੬ ਜ਼ਹਿਰਰੂਪ ਸ਼ਰਾਬ ਦੀ ਥਾਂ, ਇਤਬਿਧਿ ਅੰਮ੍ਰਿਤ ਟਪਕਾਈਏ.
੭ ਸ਼ਰਾਬ ਨੂੰ "ਛੂਛਾ" ਵਿਸ਼ੇਸ਼ਣ ਇਸ ਵਾਸਤੇ ਦਿੱਤਾ ਹੈ ਕਿ ਏਹ ਬੁੱਧੀ, ਬਲ, ਅਰੋਗਤਾ, ਕੀਰਤੀ, ਧਨ ਆਦਿਕ ਤੋਂ ਆਪਣੇ ਭਗਤਾਂ ਨੂੰ ਖਾਲੀ ਕਰਦਿੰਦੀ ਹੈ.

ਆਸਾ ਮਹਲਾ ੪

ਦੁਰਮਤਿ ਮਦ ਜੋ ਪੀਵਤੇ ਬਿਖਲੀਪਤ ਕਮਲੀ[1],
ਨਾਮਰਸਾਇਣ ਜੋ ਰਤੇ ਨਾਨਕ ਸਚਅਮਲੀ.

ਵਾਰ ਬਿਹਾਗੜਾ (ਭਾਈ ਮਰਦਾਨਾ)

ਇਤੁ ਮਦ ਪੀਤੈ ਨਾਨਕਾ, ਬਹੁਤੇ ਖਟੀਅਹਿ ਵਿਕਾਰ.

ਮਹਲਾ ੩, ਵਾਰ ਬਿਹਾਗੜਾ

ਜਿਤੁ ਪੀਤੈ ਮਤਿ ਦੂਰ ਹੋਇ ਬਰਲ[2] ਪਵੈ ਵਿਚ ਆਇ,
ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ,
ਜਿਤ ਪੀਤੈ ਖਸਮ ਵਿਸਰੈ, ਦਰਗਹਿ ਮਿਲੈ ਸਜਾਇ,
ਝੂਠਾ ਮਦੁ ਮੂਲ ਨ ਪੀਚਈ, ਜੇਕਾ ਪਾਰਵਸਾਇ[3].

ਤਿਲੰਗ ਮਹਲਾ ੧

ਭਉ ਤੇਰਾ ਭਾਂਗ, ਖਲੜੀ[4] ਮੇਰਾ ਚੀਤ, ਮੈ ਦੇਵਾਨਾ ਭਇਆ ਅਤੀਤ.

ਸਾਰੰਗ ਮਹਲਾ ੫

ਮਾਈ ਰੀ! ਮਨ ਮੇਰੋ ਮਤਵਾਰੋ,
ਪੇਖ ਦਇਆਲੁ ਅਨਦ ਸੁਖ ਪੂਰਨ, ਹਰਿਰਸ ਰਪਿਓ ਖੁਮਾਰੋ[5],
ਨਿਰਮਲ ਭਏ ਉਜਲਜਸ ਗਾਵਤ ਬਹੁਤ ਨ ਹੋਵਤ ਕਾਰੋ,
ਚਰਨਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖ ਅਪਾਰੋ,
ਕਰ ਗਹਿ ਲੀਨੇ ਸਰਬਸੁ[6] ਦੀਨੇ, ਦੀਪਕ[7] ਭਇਓ ਉਜਾਰੋ,
ਨਾਨਕ ਨਾਮ ਰਸਿਕ ਬੈਰਾਗੀ ਕੁਲਹਿ ਸਮੂਹਾ ਤਾਰੋ.

---

੧ ਵਿਸ਼ਯ ਲਿਪਤ ਔਰ ਅਕਲ ਤੋਂ ਖਾਰਜ ਹਨ. ਅਥਵਾ ਸ਼ਰਾਬੀ ਵੇਸ਼ਯਾਗਾਮੀ ਹਨ ਅਰ ਉਨਾਂ ਦੀ ਅਕਲ ਠਿਕਾਣੇ ਨਹੀਂ.
੨ ਝੱਲ. ਸੁਦਾਈਪਣਾ. ੩ ਜਿੱਥੋਂਤਾਂਈ ਵਸ਼ਚੱਲੇ.
੪ ਭੰਗ ਰੱਖਣ ਦੀ ਥੈਲੀ.
੫ ਹਰਿਰਸ ਦੀ ਖੁਮਾਰੀ ਵਿੱਚ ਮਸਤ ਹੈ.
੬ ਸਰਵਸ੍ਵ. ਸਭ ਮਾਲ ਧਨ ਸੰਪਦਾ. ੭ ਆਤਮਗ੍ਯਾਨ

## (੬੩੮) ਨਜ਼ਰ (ਬਦਨਜ਼ਰ)

ਅਗ੍ਯਾਨੀ ਸਮਝਦੇ ਹਨ ਕਿ ਬਦਨਜ਼ਰ ਦਾ ਬੁਰਾ ਅਸਰ ਹੁੰਦਾ ਹੈ, ਅਰ ਉਸ ਤੋਂ ਬਚਣ ਵਾਸਤੇ ਅਵਿਦ੍ਯਾ ਦੇ ਅਨੇਕ ਕਰਮ ਕਰਦੇ ਹਨ, ਜੋ ਸਿੱਖਧਰਮ ਵਿੱਚ ਨਿੰਦਿਤ ਹਨ.

ਬਿਲਾਵਲ ਮਹਲਾ ੫

ਰਾਮਨਾਮ ਜੋ ਜਨ ਜਪੈ ਅਨੁਦਿਨ ਸਦ ਜਾਗੈ[੧],
ਤੰਤ ਮੰਤ ਨਹਿ ਜੋਹਈ, ਤਿਤ ਚਾਖ ਨ ਲਾਗੈ[੨].

ਭੈਰਉ ਮਹਲਾ ੫

ਹਰਿ ਸਿਮਰਤ ਕਿਛੁ ਚਾਖ ਨ ਜੋਹੈ, ਹਰਿ ਸਿਮਰਤ ਦੈਤ ਦੇਉ ਨ ਪੋਹੈ[੩].

## (੬੩੯) ਨਮਸਕਾਰ (ਪ੍ਰਣਾਮ)

ਅਹੰਕਾਰ ਦੇ ਨਾਸ਼ ਕਰਣ ਵਾਸਤੇ ਔਰ ਨੰਮ੍ਰਤਾ ਦੇ ਪ੍ਰਚਾਰ ਹਿਤ, ਤਥਾ ਆਤਮਸਮਰਪਨ ਦੀ ਸੂਚਨਾ ਲਈ ਨਮਸਕਾਰ ਦਾ ਉਪਦੇਸ਼ ਹੈ. ਪਰੰਤੂ ਪਾਖੰਡ ਔਰ ਕਪਟਭਰੀ ਪ੍ਰਣਾਮ ਦਾ ਨਿਸ਼ੇਧ ਹੈ.

ਮਹਲਾ ੨, ਵਾਰ ਸਿਰੀਰਾਗ

ਜੋ ਸਿਰ ਸਾਂਈ ਨਾ ਨਿਵੈ ਸੋ ਸਿਰ ਦੀਜੈ ਡਾਰ.

---

੧ ਸਾਵਧਾਨ ਰਹਿੰਦਾ ਹੈ. ਅਵਿਦ੍ਯਾ ਨੀਂਦ ਤੋਂ ਛੁਟਕਾਰਾ ਪਾਉਂਦਾ ਹੈ.

੨ ਤੰਤ੍ਰ ਮੰਤ੍ਰ ਉਸ ਪਰ ਅਸਰ ਨਹੀਂ ਕਰ ਸਕਦੇ, ਔਰ ਨਾ ਬਦਨਜ਼ਰ ਲਗਦੀ ਹੈ.

੩ ਭੂਤ ਪ੍ਰੇਤ ਬੇਤਾਲ ਦਾ ਆਸੇਬ ਨਹੀਂ ਹੁੰਦਾ, ਅਰਥਾਤ ਭਰਮ ਕਰਕੇ ਮੰਨਿਆ ਹੋਯਾ ਅਸਰ ਮਨ ਨੂੰ ਨਹੀਂ ਵ੍ਯਾਪਦਾ.

ਗਉੜੀ ਮਹਲਾ ੪

ਕਰ ਸਾਧੂ ਅੰਜੁਲੀ[੧] ਪੁਨ[੨] ਵਡਾ ਹੇ,
ਕਰ ਡੰਡਉਤ[੩] ਪੁਨ ਵਡਾ ਹੇ,

ਮਹਲਾ ੧, ਵਾਰ ਆਸਾ

ਅਪਰਾਧੀ ਦੂਣਾ ਨਿਵੈ ਜਿਉ ਹੰਤਾਮਿਰਗਾਹਿ[੪],
ਸੀਸਨਿਵਾਇਐ ਕਿਆ ਥੀਐ, ਜਾਂ ਰਿਦੇ ਕੁਸੁਧੇ[੫] ਜਾਹਿ?

ਬਿਲਾਵਲ ਮਹਲਾ ੪

ਪ੍ਰਭੁਜੀ, ਤੂੰ ਮੇਰੇ ਪ੍ਰਾਨਅਧਾਰੇ,
ਨਮਸਕਾਰ ਡੰਡਉਤ ਬੰਦਨਾ ਅਨਿਕ ਬਾਰ ਜਾਂਉ ਬਾਰੇ.

ਰਾਮਕਲੀ ਮਹਲਾ ੧

ਤੁਧ ਨੋ ਨਿਵਣ, ਮੰਨਣ ਤੇਰਾ ਨਾਂਉ[੬], ਸਾਚ ਭੇਟ ਬੈਸਣ ਕਉ ਥਾਂਉਂ.
ਸਤ ਸੰਤੋਖ ਹੋਵੈ ਅਰਦਾਸ, ਤਾਂ ਸੁਣ ਸਦ ਬਹਾਲੇ ਪਾਸ.

ਸਲੋਕ, ਫਰੀਦ

ਉਠ ਫਰੀਦਾ, ਉਜੂ[੭] ਸਾਜ ਸੁਬਹਿਨਿਵਾਜ ਗੁਜਾਰ,
ਜੋ ਸਿਰ ਸਾਂਈ ਨਾ ਨਿਵੈ ਸੋ ਸਿਰ ਕਪ[੮] ਉਤਾਰ.
ਜੋ ਸਿਰ ਸਾਂਈ ਨਾ ਨਿਵੈ ਸੋ ਸਿਰ ਕੀਜੈ ਕਾਇ?
ਕੁੰਨੈ[੯] ਹੇਠ ਜਲਾਈਐ ਬਾਲਣ ਸੰਦੈ ਥਾਇ.

---

੧ ਦੋਵੇਂ ਹੱਥ ਜੋੜਕੇ ਨਮਸਕਾਰ. ੨ ਪੁੰਨ. ਫਲ.

੩ ਦੰਡਵਤ ਪ੍ਰਣਾਮ. ਜ਼ਮੀਨ ਉੱਤੇ ਮਥਾ ਰੱਖਕੇ ਡੰਡੇ ਦੀ ਤਰਾਂ ਸਿੱਧੇ ਪੈਣਾ.

੪ ਕਪਟ ਨਾਲ ਦਿਖਾਵੇਮਾਤ੍ਰ ਨਮਸਕਾਰ ਨਿਸਫਲ ਹੈ. ਜੈਸੇ ਗੁਨਹਗਾਰ ਆਦਮੀ ਹਾਕਮ ਅੱਗੇ ਸਭ ਤੋਂ ਜਾਦਾ ਝੁਕਦਾ ਹੈ. ਔਰ ਸ਼ਿਕਾਰੀ ਬਹੁਤ ਨੰਮ੍ਰਹੋਯਾ ਦੂਰਤਾਂਈ ਚਲਿਆ ਜਾਂਦਾ ਹੈ ਜਿਸ ਕਰਕੇ ਮ੍ਰਿਗ ਆਦਿਕ ਜੀਵ ਉਸ ਨੂੰ ਨਾ ਦੇਖਸਕਣ.

੫ ਟੇਢੇ. ਮਲੀਨ.

੬ ਅਸਲ ਪ੍ਰਣਾਮ ਹੁਕਮ ਦੀ ਤਾਮੀਲ ਹੈ. ੭ ਵਜ਼ੂ. ਪੰਜਸਨਾਨਾ.

੮ ਕੱਟ, ਵੱਢ. ੯ ਚੁੱਲਾ. ਦੇਗ,

# (੬੪੦) ਨਾਮ

ਕਰਤਾਰ ਨਾਮ ਅਰ ਰੂਪ ਤੋਂ ਰਹਿਤ ਹੈ, ਪਰ ਮਹਾਨਭਾਵ ਵਿਦ੍ਵਾਨਾਂ ਨੇ ਅਸ੍ਤਿ ਭਾਵਿ ਪ੍ਰਿਯ ਸੱਤਾ ਅਨੁਸਾਰ ਉਸ ਨੂੰ ਸਤ੍ਯ ਚੈਤਨ੍ਯ ਅਤੇ ਆਨੰਦ ਰੂਪ[1] ਵਰਣਨ ਕੀਤਾ ਹੈ. ਅਤੇ ਗੁਣ ਕਰਮ ਨੂੰ ਪ੍ਰਗਟ ਕਰਣ ਵਾਲੇ ਅਨੰਤ ਨਾਮ ਕਲਪਨਾ ਕਰੇ ਹਨ[2], ਜਿਨਾਂ ਦਾ ਸੰਖੇਪ ਕਰਕੇ "ਮੂਲਮੰਤ੍ਰ" ਵਿਖੇ ਜਗਤਗੁਰੂ ਨੇ ਗ੍ਯਾਨ ਕਰਾਯਾ ਹੈ. ਪਰੰਤੂ ਸੂਖਮ ਵਿਚਾਰ ਬਿਨਾ, ਨਾਮ ਦੇ ਭਾਵ ਨੂੰ ਜਾਣਨਾ ਅਤਿ ਕਠਿਨ ਹੈ, ਅਰ ਇਸ ਦੇ ਜਾਣੇ ਬਿਨਾ ਦਸ਼ਮੇਸ਼ ਪਿਤਾ ਦੇ ਕਥਨ ਅਨੁਸਾਰ ਗੂੜ੍ਹਭੇਦ ਦੀ ਪ੍ਰਾਪਤੀ ਦੁਰਲਭ ਹੈ.

ਗੁਰੁਮਤ ਵਿੱਚ ਸਤਿਨਾਮ ਆਦਿਕ ਵਿਸ਼ੇਸ਼ਣਧਾਰੀ "ਵਾਹਗੁਰੂ" ਸਰਵੋਤੱਮ ਨਾਮ ਹੈ, ਜਿਸਦਾ ਚਿੱਤਵ੍ਰਿੱਤੀ ਦੀ ਏਕਾਗ੍ਰਤਾ ਨਾਲ ਅਰਥਚਿੰਤਨ ਰੂਪ ਨਾਮ ਸਿਮਰਣ ਅਥਵਾ ਨਾਮ ਅਭ੍ਯਾਸ ਸਤਗੁਰਾਂ ਨੇ ਦੱਸਿਆ ਹੈ, ਜਦ ਤੀਕ ਨਾਮ ਦੇ ਲਖ੍ਯ ਨੂੰ ਨਾ ਜਾਣਿਆ ਜਾਵੇ, ਤਦਤੀਕ ਨਾਮ ਦਾ ਰਟਣਾ ਪ੍ਰਯੋਜਨ ਰਹਿਤ ਹੈ[3].

ਜਿਸ ਪੁਰਸ਼ ਨੇ ਜੋ ਨਾਮ ਕਲਪਣਾ ਕੀਤਾ ਹੈ ਉਸ ਦਾ ਓਹੀ ਅਰਥ ਰਹੇ ਕਿ ਜੋ ਕਲਪਣਾਕਾਰ ਨੇ ਮੰਨਿਆ ਹੈ, ਏਹ ਨਿਯਮ ਨਹੀਂ, ਕਿੰਤੂ ਪੰਡਿਤਾਂ[4] ਅਰ ਉਪਾਸਕਾਂ ਦੇ ਮਤ ਔਰ ਨਿਸ਼ਚੇ ਅਨੁਸਾਰ ਅਰਥਾਂ ਵਿੱਚ ਭੇਦ ਹੋਯਾ ਕਰਦਾ ਹੈ. ਜੈਸੇ ਮਨੁ ਨੇ ਨਾਰਾਯਣ ਦਾ ਅਰਥ—

---

੧ "ਸਦਾ ਸੱਚਿਦਾਨੰਦ", ਜਾਪ.

੨ "ਕਰਮਨਾਮ ਬਰਣਤ ਸੁਮਤ", ਜਾਪੁ.

੩ "ਮੂੜ ਰੂੜਿ ਪੀਟਤ ਨ ਗੂੜਤਾ ਕੋ ਭੇਦ ਪਾਵੈ". ਅਕਾਲਉਸਤਤਿ.

੪ ਸੰਸਕ੍ਰਿਤ ਵਿੱਚ ਸੂਖਮ ਬੁੱਧੀਵਾਲੇ ਦਾ ਨਾਂਉਂ ਪੰਡਿਤ ਹੈ. ਪਰ ਗੁਰੂ ਸਾਹਿਬ ਲਿਖਦੇ ਹਨ, "ਪੰਡਿਤ ਸੋ, ਜੋ ਤਿਹਾਂ ਗੁਣਾ ਕੀ ਪੰਡ ਉਤਾਰੈ."

ਕੀਤਾ ਹੈ ਕਿ—(ਨਾਰਾ) ਜਲਾਂ ਵਿੱਚ ਜਿਸ ਦਾ ਨਿਵਾਸ ਹੋਵੇ ਓਹ ਨਾਰਾਯਣ ਹੈ, ਪਰ ਗੁਰੂ ਸਾਹਿਬ ਨੇ ਲਿਖਿਆਂ ਹੈ—"ਨਾਰਾਇਣ ਸਭ ਮਾਹਿ ਨਿਵਾਸ[੧]." ਅਰਬੀ ਵਿੱਚ ਮੌਲਾ ਦਾ ਅਰਥ ਹੈ ਸਹਾਯਕ ਅਰ ਅਜ਼ਾਦ ਕਰਣ ਵਾਲਾ, ਪਰ ਗੁਰੂ ਸਹਿਬ ਨੇ ਮੌਲਣਾ ਧਾਤੂ ਤੋਂ ਬਣਿਆਹੋਯਾ ਪੰਜਾਬੀ ਪਦ ਕਥਨ ਕੀਤਾ ਹੈ, ਯਥਾ—"ਸੋਈ ਮਉਲਾ ਜਿਨ ਜਗ ਮਉਲਿਆ ਹਰਿਆ ਕੀਆ ਸੰਸਾਰੋ[੨]." ਐਸੇ ਹੀ ਹਰਾ (ਪ੍ਰਫੁਲਿੱਤ) ਕਰਣ ਵਾਲਾ ਹਰੀ ਵਰਣਨ ਕਰਿਆ ਹੈ. ਇਤਯਾਦੀ.

ਗੁਰੁਬਾਣੀ ਵਿੱਚ ਬਹੁਤ ਨਾਮ ਐਸੇ ਆਉਂਦੇ ਹਨ ਜੋ ਅਨੇਕ ਅਰਥ ਰੱਖਦੇ ਹਨ[੩] ਜੈਸੇ ਗੋਰਖ ਪਦ ਦਾ ਅਰਥ ਇਕ ਜੋਗੀ ਵਿਸ਼ੇਸ਼[੪], ਵਿਸ਼ਨੁ[੫] ਔਰ ਪਰਮੇਸ੍ਵਰ[੬] ਹੈ. ਇਸੇਤਰਾਂ ਰਾਮ

---

੧ ਗੌਂਡ ਮਹਲਾ ੫.

੨ ਸਿਰੀਰਾਗ ਮਹਲਾ ੧.

੩ ਗੁਰੁਬਾਣੀ ਵਿੱਚ ਹੀ ਐਸਾ ਨਹੀਂ, ਕਿੰਤੁ ਸੰਸਕ੍ਰਿਤ ਗ੍ਰੰਥਾਂ ਵਿੱਚ ਭੀ ਅਸੀਂ ਐਸਾ ਦੇਖਦੇ ਹਾਂ, ਯਥਾ:–ਅਸੁਰ ਦਾ ਅਰਥ ਹੈ ਸੂਰਯ ਔਰ ਰਾਖਸ. ਅਜ ਦਾ ਅਰਥ ਹੈ ਬ੍ਰਹਮਾ, ਬਿਸ਼ਨੁ, ਸ਼ਿਵ, ਬੱਕਰਾ ਔਰ ਬੱਦਲ. ਅਜਾ ਦਾ ਅਰਥ ਹੈ ਮਾਯਾ ਅਰ ਬਕਰੀ ਪੁਰਸ਼ ਦਾ ਅਰਥ ਹੈ ਮਨੁੱਖ ਔਰ ਪਰਮੇਸ਼੍ਵਰ. ਮੁਨਿ ਦਾ ਅਰਥ ਹੈ ਰਿਸ਼ੀ ਅਰ ਪਲਾਸ ਦਾ ਦਰਖਤ. ਵਰਚਸ਼ ਦਾ ਅਰਥ ਹੈ ਸੁੰਦਰਤਾ ਅਰ ਵਿਸ਼ਟਾ, ਮਹਿਖੀ ਦਾ ਅਰਥ ਹੈ ਪਟਰਾਣੀ ਔਰ ਮਹਿੰ (ਭੈਂਸ). ਸ਼ਿਵਾ ਦਾ ਅਰਥ ਹੈ ਦੇਵੀ, ਪਰਮਸ਼ਕਤਿ, ਅਰ ਗਿਦੜੀ. ਇਸੇਤਰਾਂ ਸੰਸਾਰ ਦੀਆਂ ਅਨੰਤ ਭਾਸ਼ਾ ਇੱਕ ਸ਼ਬਦ ਦੇ ਭਿੰਨ ਭਿੰਨ ਅਨੇਕ ਅਰਥ ਰਖਦੀਆਂ ਹਨ, ਜਿਨਾਂ ਨੂੰ ਵਿਦ੍ਵਾਨਪੁਰਸ਼ ਪ੍ਰਕਰਣ ਅਨੁਸਾਰ ਯਥਾਰਥ ਅਰਥ ਵਿੱਚ ਬਰਤਦੇ ਹਨ.

੪ "ਗੋਰਖਪੂਤ ਲੁਹਾਰੀਪਾ ਬੋਲੈ." ਸਿਧਗੋਸਟਿ.

੫ "ਗੁਰੁਈਸਰ, ਗੁਰੁ ਗੋਰਖ, ਬਰਮਾ". ਜਪੁ.

੬ "ਗੋਰਖ ਸੋ ਜਿਨ ਗੋਇ ਉਠਾਲੀ." ਰਾਮਕਲੀ ਮਹਲਾ ੧. ਔਰ—ਊਪਰ ਗਗਨ, ਗਗਨ ਪਰ ਗੋਰਖ, ਤਾਂਕਾ ਅਗਮ ਰੂਪ ਨਿਵਾਸੀ (ਮਾਰੂ ਮਹਲਾ ੧)

ਦਾ ਅਰਥ-ਦਾਸ਼ਰਥੀ[੧] ਅਰ ਸਰਬਵ੍ਯਾਪੀ ਵਾਹਗੁਰੂ ਹੈ[੨]. ਇਸ ਮਰਮ ਨੂੰ ਜਾਣੇ ਬਿਨਾ ਬਹੁਤ ਲੋਕ ਭਰਮ ਵਿੱਚ ਪੈਕੇ ਯਥਾਰਥ ਅਰਥ ਦੇ ਗ੍ਯਾਨ ਤੋਂ ਖਾਲੀ ਰਹਿੰਦੇ ਹਨ. ਅਨੇਕ ਸਥਾਨਾਂ ਵਿੱਚ ਬੋਲੀ ਦਾ ਗ੍ਯਾਨ ਨ ਹੋਣ ਕਰਕੇ ਅਰਥ ਤੋਂ ਅਨਰਥ ਹੋ ਜਾਂਦਾ ਹੈ. ਜੈਸੇ-"ਹੋਇਗਾ ਖਸਮ ਤੇ ਲੇਇਗਾ ਰਾਖ-" ਕਬੀਰ ਦੀ ਇਸ ਤੁਕ ਵਿੱਚ ਖਸਮ ਦਾ ਅਰਥ ਵੈਰੀ ਜਾਣੇ ਬਿਨਾ ਗ੍ਯਾਨੀਆਂ ਨੇ ਸ੍ਵਾਮੀ ਅਰਥ ਕਰਕੇ ਕਬੀਰ ਨੂੰ ਨਾਸ੍ਤਿਕ ਸਿੱਧ ਕਰ ਦਿੱਤਾ ਹੈ.

ਕਦੇ ਕਦੇ ਪਦ ਦਾ ਅਰਥ ਛੱਡਕੇ, ਸਾਧਾਰਣ ਰੀਤੀ ਕਰਕੇ ਆਮ ਲੋਕਾਂ ਦੇ ਮੁਖ ਚੜ੍ਹੇਹੋਏ ਨਾਮ ਆਪਣੇ ਇਸ਼ਟ ਅਰ ਦੇਵਤਾ ਲਈ ਲਿਖੇ ਜਾਂਦੇ ਹਨ[੩], ਜੈਸੇ ਗੁਰੂ ਅਰਜਨ ਸਾਹਿਬ ਮਾਝ ਰਾਗ ਵਿੱਚ ਗੁਰੂ ਰਾਮਦਾਸ ਜੀ ਨੂੰ ਸੰਵੋਧਨ ਕਰਕੇ ਲਿਖਦੇ ਹਨ:—

'ਤੇਰਾ ਮੁਖ ਸੁਹਾਵਾ ਜੀਉ, ਸਹਿਜਧੁਨਿ ਬਾਣੀ,
ਚਿਰਹੋਆ ਦੇਖੇ ਸਾਰਿੰਗਪਾਣੀ,
ਧੰਨ ਸੁ ਦੇਸ ਜਹਾਂ ਤੂੰ ਵਸਿਆ, ਮੇਰੇ ਸਜਣ ਮੀਤ ਮੁਰਾਰੇ ਜੀਉ.'

---

੧ "ਨਾਨਕ ਨਿਰਭਉ ਨਿਰੰਕਾਰ, ਹੋਰ ਕੇਤੇ ਰਾਮ ਰਵਾਲ".
(ਵਾਰ ਆਸਾ)
"ਰਾਮ ਗਇਓ ਰਾਵਨ ਗਇਓ ਜਾਂਕੋ ਬਹੁ ਪਰਵਾਰ."
(ਸਲੋਕ ਮਹਲਾ ੯)

੨ "ਰਮਤ ਰਾਮ ਸਭ ਰਹਿਓ ਸਮਾਇ." (ਗੋਂਡ ਮਹਲਾ ੫)
ਗੁਰੂ ਸਾਹਿਬ ਨੇ ਵਾਸੁਦੇਵ ਪਦ ਦਾ ਭੀ ਏਹੀ ਅਰਥ ਕੀਤਾ ਹੈ,
ਯਥਾ—"ਵਾਸੁਦੇਵ ਵਸਤ ਸਭ ਠਾਇ." (ਰਾਮਕਲੀ ਮਹਲਾ ੫)

੩ ਸਿੱਖਮਤ ਵਿੱਚ ਹੀ ਐਸਾ ਨਹੀਂ, ਕਿੰਤੂ ਸੰਸਾਰ ਦੇ ਸਭ ਧਰਮ ਪੁਸਤਕਾਂ ਵਿੱਚ ਐਸੇਨਾਮ ਦੇਖੇਜਾਂਦੇ ਹਨ. ਯਥਾ—ਗਾਡ, (God) ਅਰ ਅੱਲਾ.

ਐਸੇ ਹੀ 'ਰਘੁਨਾਥ' ਅਰ 'ਗੋਪਾਲ' ਪਦ ਅਕਾਲ ਦੇ ਬੋਧਕ ਆਏ ਹਨ, ਯਥਾ—

'ਪ੍ਰਹਿਲਾਦ ਕਾ ਰਾਖਾ ਹੋਆ ਰਘੁਰਾਇ[1].'

(ਭੈਰਉ ਮਹਲਾ ੩)

'ਮੇਰੀ ਪਟੀਆ ਲਿਖ ਦੇਹੁ ਸ੍ਰੀ ਗੋਪਾਲ.'

(ਬਸੰਤ, ਕਬੀਰ)

ਜੇ ਦਾਸ਼ਰਥੀ ਰਾਮ ਔਰ ਯਸੁਧਾਸੁਤ ਕ੍ਰਿਸ਼ਨ ਦੇ ਏਹ ਨਾਮ ਮੰਨੇਜਾਣ ਤਾਂ ਇਤਿਹਾਸ ਦੂਸ਼ਿਤ ਹੋ ਜਾਂਦਾ ਹੈ, ਕਯੋਂਕਿ ਪ੍ਰਹਿਲਾਦ ਦੀ ਰੱਖਿਆ ਵੇਲੇ ਰਾਮ ਅਰ ਕ੍ਰਿਸ਼ਨ ਜਨਮੇ ਨਹੀਂ ਸੇ. ਜੈਸੇ ਕੋਈ ਏਹ ਨਹੀਂ ਲਿਖ ਸਕਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਰ ਦੀ ਰੱਛਿਆ ਕੀਤੀ.

ਜੇ ਵਯਾਕਰਣ ਅਨੁਸਾਰ ਸ਼ਬਦਸਿੱਧੀ ਕਰੀਏ ਤਾਂ ਬਹੁਤ ਪਦ, ਜੋ ਸਾਨੂੰ ਕਿਸੇ ਖਾਸ ਦੇਵਤਾ ਅਥਵਾ ਅਵਤਾਰ ਦੇ ਬੋਧਕ ਭਾਸਦੇ ਹਨ, ਓਹ ਵਾਸਤਵ ਵਿੱਚ ਪਰਮਪਿਤਾ ਸਿਰਜਣਹਾਰ ਦੇ ਹਨ, ਜੈਸੇ ਬ੍ਰਹਮਾਂਡ (ਸਾਰੰਗ) ਦਾ ਪ੍ਰਬੰਧ ਕਰਤਾ "ਸਾਰੰਗਪਾਣੀ"
ਅਵਿਦਯਾ ਵਿਨਾਸ਼ਕ 'ਮੁਰਾਰੀ' ਜੜ੍ਹ ਚੈਤੰਨ ਵਿੱਚ ਵਯਾਪਕ 'ਵਿਸ਼ਨੁ' ਕਲਯਾਣ ਕਰਤਾ 'ਸ਼ਿਵ,' ਵ੍ਰਿੱਧੀ ਕਰਣ ਵਾਲਾ 'ਬ੍ਰਹਮਾ,' ਸਭਨਾਂ ਤੋਂ ਸੇਵਯ 'ਸ਼੍ਰੀ', ਧਰਮ ਪ੍ਰਕਾਸ਼ਕ 'ਧਰਮਰਾਜ.' ਇਤਯਾਦਿਕ.

---

੧ ਨੌਮੇ ਬਾਦਸ਼ਾਹ ਦੇ ਸਲੋਕਾਂ ਵਿੱਚ 'ਟੇਕ ਏਕ ਰਘੁਨਾਥ' ਦਾ ਅਰਥ ਭੀ ਵਾਹਗੁਰੂ ਹੈ, ਦਸ਼ਰਥ ਪੁਤ੍ਰ ਰਾਮ ਨਹੀਂ, ਕਯੋਂਕਿ 'ਰਾਮ ਗਇਓ ਰਾਵਨ ਗਇਓ' ਇਸ ਬਚਨ ਅਨੁਸਾਰ ਸ਼ਰੀਰਧਾਰੀ ਰਾਮ ਬਿਨਸਨਹਾਰ ਹੈ ਜੋ ਸਤਗੁਰਾਂ ਦਾ ਉਪਾਸਯ ਨਹੀਂ ਹੋਸਕਦਾ, ਗੁਰੂ ਸਾਹਿਬ ਨੇ ਅਵਿਨਾਸ਼ੀ ਦਾ ਨਾਂਉ ਰਾਮ ਲਿਖਿਆ ਹੈ, ਯਥਾ—'ਸਾਧੋ! ਇਹੁ ਤਨ ਮਿਥਿਆ ਜਾਨੌ, ਯਾ ਭੀਤਰ ਜੋ 'ਰਾਮ' ਬਸਤ ਹੈ ਸਾਚੋ ਤਾਂਹਿ ਪਛਾਨੋ.'

ਸਿੱਧਾਂਤ ਏਹ ਹੈ ਕਿ ਸਭ ਵਾਚ੍ਯ ਨਾਮਾਂ ਦਾ ਲਖ੍ਯ ਵਾਹਗੁਰੂ ਨੂੰ ਜਾਣਨਾ ਯੋਗ ਹੈ, ਅਰ ਮਨ ਬਾਣੀ ਸ਼ਰੀਰ ਨੂੰ ਸਫਲ ਕਰਣ ਵਾਸਤੇ ਅਰਥ ਵਿਚਾਰ ਸਹਿਤ ਉਸਦੇ ਨਾਮ ਦਾ ਸਿਮਰਣ ਕਰਣਾ[1] ਸਾਡਾ ਪਰਮ ਧਰਮ ਹੈ.

(੬੪੧) ਜਪੁ

ਭਰੀਐ ਮਤਿ ਪਾਪਾਂ ਕੈ ਸੰਗਿ, ਓਹੁ ਧੋਪੈ ਨਾਵੈ ਕੈ ਰੰਗਿ.

(੬੪੨) ਸਿਰੀਰਾਗ ਮਹਲਾ ੧, ਅਸਟਪਦੀ

ਤਨ ਬੈਸੰਤਰ ਹੋਮੀਐ ਇਕ ਰਤੀਤੋਲ ਕਟਾਇ,
ਤਨ ਮਨ ਸਮਧਾ ਜੇ ਕਰੀ ਅਨੁਦਿਨ ਅਗਨਿ ਜਲਾਇ,
ਹਰਿਨਾਮੈ ਤੁਲ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ,
ਅਰਧ ਸਰੀਰ ਕਟਾਈਐ ਸਿਰ ਕਰਵਤ[2] ਧਰਾਇ,
ਤਨ ਹੇਮੰਚਲ ਗਾਲੀਐ ਭੀ ਮਨ ਤੇ ਰੋਗ[3] ਨ ਜਾਇ.
ਕੰਚਨ ਕੇ ਕੋਟਿ[4] ਦਤ ਕਰੀ, ਬਹੁ ਹੈਵਰ ਗੈਵਰ ਦਾਨ,
ਭੂਮਿਦਾਨ ਗਊਆਂ ਘਣੀ, ਭੀ ਅੰਤਰ ਗਰਬ ਗੁਮਾਨ. xxx
ਨਾਨਕ ਨਾਮ ਨ ਵੀਸਰੈ, ਛੁਟੈ ਸਬਦ ਕਮਾਇ.

---

੧ ਜੋ ਅੰਤਰਯਾਮੀ ਦੇ ਅਰਥ ਨੂੰ ਵਿਚਾਰਦਾ ਹੈ ਓਹ ਮਨ ਵਿੱਚ ਬੁਰਾ ਸੰਕਲਪ ਨਹੀਂ ਉਠਾਉਂਦਾ, ਜੋ ਸਰਬਵ੍ਯਾਪੀ ਜਾਣਦਾ ਹੈ ਓਹ ਪਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣਕੇ ਕੁਕਰਮਾਂ ਦੇ ਕਰਣ ਤੋਂ ਸੰਕੋਚ ਕਰਦਾ ਹੈ. ਜਿਸ ਨੇ ਵਾਹਗੁਰੂ ਨੂੰ ਕਰਤਾਰ ਮੰਨਿਆਂ ਹੈ ਓਹ ਕਰੀਹੋਈ ਵਸਤੂ ਦਾ ਸੇਵਕ ਨਹੀਂ ਬਣਦਾ ਇਤ੍ਯਾਦਿਕ.

੨ ਕਰਪਤ੍ਰ. ਆਰਾ.

੩ ਅਵਿਦ੍ਯਾ.

੪ ਕ੍ਰੋੜਾਂ ਭਾਰ. ਪੁਰਾਣਾਂ ਵਿੱਚ ਸ੍ਵਰਣ ਭਾਰ ਦੇ ਦਾਨ ਦਾ ਬਹੁਤ ਜ਼ਿਕਰ ਹੈ. ਅੱਠ ਹਜ਼ਾਰ ਤੋਲੇ ਦਾ ਇੱਕ ਭਾਰ ਹੁੰਦਾ ਹੈ.

ਸਿਰੀਰਾਗ ਮਹਲਾ ੫, ਛੰਤ

ਕਹਿਤੇ ਪਵਿਤ੍ਰ ਸੁਣਤੇ ਸਭ ਧੰਨ, ਲਿਖਤੀ ਕੁਲ ਤਾਰਿਆ ਜੀਉ,
ਜਿਨ ਕਉ ਸਾਧੂਸੰਗ ਨਾਮਹਰਿ ਰੰਗ, ਤਿਨੀ ਬ੍ਰਹਮ ਬੀਚਾਰਿਆ ਜੀਉ.

ਮਾਝ ਮਹਲਾ ੫

ਜਿਥੈ ਨਾਮੁ ਜਪੀਐ ਪ੍ਰਭੁ ਪਿਆਰੇ,
ਸੇ ਅਸਥਲ ਸੋਇਨ ਚਉਬਾਰੇ,
ਜਿਥੈ ਨਾਮ ਨ ਜਪੀਐ ਮੇਰੇ ਗੋਇੰਦਾ[1], ਸੇਈ ਨਗਰ ਉਜਾੜੀ ਜੀਉ.

ਗਉੜੀ ਮਹਲਾ ੧, ਅਸਟਪਦੀ

ਚੋਆਚੰਦਨ ਅੰਕ ਚੜਾਵਉ,
ਪਾਟ ਪਟੰਬਰ ਪਹਿਰ ਹੰਢਾਵਉ,
ਬਿਨ ਹਰਿਨਾਮ ਕਹਾਂ ਸੁਖ ਪਾਵਉ?

ਗਉੜੀ ਮਹਲਾ ੫

ਜੀਅ ਰੇ! ਓਲਾ[2] ਨਾਮ ਕਾ,
ਅਵਰ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ[3] ਕਾ.
ਅਵਰ ਜਤਨ ਨਹੀ ਪਾਈਐ, ਵਡੈ ਭਾਗ ਹਰਿ ਧਿਆਈਐ.
ਲਾਖ ਹਿਕਮਤੀ ਜਾਨੀਐ, ਆਗੈ ਤਿਲ ਨਹੀ ਮਾਨੀਐ.
ਅਹੰਬੁਧਿ ਕਰਮ ਕਮਾਵਨੇ, ਗ੍ਰਿਹ ਬਾਲੂ ਨੀਰ ਬਹਾਵਨੇ[4].
ਪ੍ਰਭੁ ਕ੍ਰਿਪਾਲੁ ਕਿਰਪਾ ਕਰੈ, ਨਾਮ ਨਾਨਕ ਸਾਧੂ ਸੰਗ ਮਿਲੈ.

---

੧ ਮੇਰੇ ਗੋਵਿੰਦ ਦਾ.
੨ ਆਸਰਾ. ਆਧਾਰ.
੩ ਯਮ.
੪ ਜੈਸੇ ਰੇਤੇ ਦੇ ਘਰ ਪਾਣੀ ਵਿੱਚ ਬਹਿਜਾਂਦੇ ਹਨ.

ਗਉੜੀ ਮਹਲਾ ੫

ਸਗਲ ਸਰੀਰ[1] ਆਵਤ ਸਭਕਾਮ, ਨਿਹਫਲ ਮਾਨੁਖ ਜਪੈ ਨਹੀ ਨਾਮ.

ਗਉੜੀ ਮਹਲਾ ੫

ਕਣ ਬਿਨਾ ਜੈਸੇ ਥੋਥਰ ਤੁਖਾ[2], ਨਾਮ ਬਿਹੂਨ ਸੂਨੇ ਸੇ ਮੁਖਾ.

(੬੪੩) ਗਉੜੀ, ਸੁਖਮਨੀ, ਮਹਲਾ ੫

ਪਾਰਿਜਾਤ ਇਹੁ ਹਰਿ ਕੋ ਨਾਮ, ਕਾਮਧੇਨੁ ਹਰਿ ਹਰਿ ਗੁਣਗਾਮ.
ਜਾਪ ਤਾਪ ਗਿਆਨ ਸਭ ਧਿਆਨ, ਖਟਸਾਸਤ੍ਰ ਸਿੰਮ੍ਰਿਤਿ ਵਖਿਆਨ,
ਜੋਗਅਭਿਆਸ ਕਰਮ ਧਰਮ ਕਿਰਿਆ,
ਸਗਲ ਤਿਆਗ ਬਨ ਮਧੇ ਫਿਰਿਆ,
ਸਰੀਰ ਕਟਾਇ ਹੋਮੈ ਕਰ ਰਾਤੀ, ਵਰਤ ਨੇਮ ਕਰੈ ਬਹੁਭਾਂਤੀ,
ਨਉਖੰਡ ਪ੍ਰਿਥਮੀ ਫਿਰੈ ਚਿਰਜੀਵੈ, ਮਹਾਂ ਉਦਾਸਿ ਤਪੀਸਰ ਥੀਵੈ,
ਨਿਉਲੀਕਰਮ ਕਰੈ ਬਹੁ ਆਸਨ, ਜੈਨਿਮਾਰਗ ਸੰਜਮ ਅਤਿ ਸਾਧਨ.[3]
ਹਰਿ ਕੇ ਨਾਮ ਸਮਸਰ ਕਛ ਨਾਹਿ,
ਨਾਨਕ ਗੁਰੁਮੁਖ ਨਾਮਜਪਤ ਗਤਿ ਪਾਹਿ.
ਸਰਬ ਧਰਮ ਮਹਿ ਸ੍ਰੇਸਟ ਧਰਮ,
ਹਰਿ ਕੋ ਨਾਮ ਜਪ ਨਿਰਮਲ ਕਰਮ[4],
ਸਗਲ ਕ੍ਰਿਆ ਮਹਿ ਊਤਮ ਕਿਰਿਆ, ਸਾਧੁਸੰਗ ਦੁਰਮਤਿਮਲ ਹਿਰਿਆ,
ਸਗਲ ਉਦਮ ਮਹਿ ਉਦਮ ਭਲਾ, ਹਰਿ ਕਾ ਨਾਮ ਜਪਹੁ ਜੀਅ ਸਦਾ.
ਸਗਲ ਬਾਨੀ ਮਹਿ ਅੰਮ੍ਰਿਤਬਾਨੀ, ਹਰਿ ਕੋ ਜਸ ਸੁਨ ਰਸਨ ਬਖਾਨੀ,
ਸਗਲ ਥਾਨ ਤੇ ਓਹ ਊਤਮ ਥਾਨ, ਨਾਨਕ ਜਿਹ ਘਟ ਵਸੈ ਹਰਿਨਾਮ.

---

੧ ਪਸ਼ੂ ਪੰਛੀਆਂ ਦੇ ਸ਼ਰੀਰ.

੨ ਦਾਣੇ ਬਿਨਾ ਜੈਸੇ ਧਾਨ ਆਦਿਕ ਦਾ ਛਿਲਕਾ ਥੋਥਾ ਹੈ.

੩ ਜੈਨੀਆਂ ਦੀ ਸਾਂਪ੍ਰਦਾਯ ਦੇ ਕਸ਼ਟਦਾਯਕ ਸੰਜਮ ਅਰ ਸਾਧਨ.

੪ ਕਲੰਕ ਰਹਿਤ ਕਰਮ. ਜਿਨਾਂ ਕਰਮਾਂ ਦੇ ਕਰਣ ਕਰਕੇ ਲੋਕ ਪਰਲੋਕ ਵਿੱਚ ਮੁਖ ਉਜਲਾ ਰਹੇ.

ਆਸਾ ਮਹਲਾ ੫

ਊਠਤ ਬੈਠਤ ਸੋਵਤ ਧਿਆਈਐ, ਮਾਰਗਚਲਤ ਹਰੇਹਰਿ ਗਾਈਐ,
ਕਾਰਜ ਕਾਮ ਬਾਟ ਘਾਟ ਜਪੀਜੈ, ਗੁਰੁਪ੍ਰਸਾਦਿ ਹਰਿਅੰਮ੍ਰਿਤ ਪੀਜੈ.

ਵਡਹੰਸ ਮਹਲਾ ੪, ਛੰਤ

ਹਰਿ ਹਰਿ ਨਾਮ ਮੇਰਾ ਅੰਤਸਖਾਈ, ਗੁਰੁ ਸਤਗੁਰੁ ਨਾਮ ਦ੍ਰਿੜਾਇਆ,
ਜਿਥੈ ਪੁਤ੍ਰੁ ਕਲਤ੍ਰੁ ਕੋਈ ਬੇਲੀ[੧] ਨਾਹੀ,
ਤਿਥੈ ਹਰਿ ਹਰਿ ਨਾਮ ਛਡਾਇਆ.

ਸੋਰਠ ਮਹਲਾ ੧, ਅਸਟਪਦੀ

ਈਂਧਨ ਅਧਿਕ ਸਕੇਲੀਐ[੨], ਭਾਈ! ਪਾਵਕ ਰੰਚਕ ਪਾਇ,
ਖਿਨ ਪਲ ਨਾਮ ਰਿਦੈ ਵਸੈ ਭਾਈ, ਨਾਨਕ ਮਿਲਣ ਸੁਭਾਇ.

ਮਹਲਾ ੪, ਵਾਰ ਸੋਰਠ

ਤਿਨ ਕਾ ਖਾਧਾ ਪੈਧਾ ਮਾਇਆ ਸਭ ਪਵਿਤ ਹੈ ਜੋ ਨਾਮਹਰਿ ਰਾਤੇ.

ਵਾਰ ਜੈਤਸਰੀ ਮਃ ੫, ਪੌੜੀ

ਬਸਤਾ ਤੂਟੀ ਝੁੰਪੜੀ ਚੀਰ ਸਭ ਛਿੰਨਾ[੩],
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ,
ਮਿਤ੍ਰ ਨ ਇਠ[੪] ਧਨ ਰੂਪਹੀਨ ਕਿਛੁ ਸਾਕ ਨ ਸਿੰਨਾ[੫].
ਰਾਜਾ ਸਗਲੀ ਸ੍ਰਿਸਟਿ ਕਾ ਹਰਿਨਾਮ ਮਨਭਿੰਨਾ,
ਤਿਸ ਕੀ ਧੂੜਿ ਮਨ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ.

ਵਾਰ ਜੈਤਸਰੀ, ਮਹਲਾ ੫

ਚੰਦ ਨ ਚੰਦਨ ਸਰਦ ਰੁਤ ਮੂਲ ਨ ਮਿਟਈ ਘਾਮ[੬],
ਸੀਤਲ ਥੀਵੈ ਨਾਨਕਾ ਜਪੰਦੜੋ ਹਰਿਨਾਮ.

---

੧ ਸਹਾਯਕ. ੨ ਜਮਾਂ ਕਰੀਏ.
੩ ਪਾਟੇਹੋਏ. ੪ ਇਸ਼ਟ. ਹਿਤੂ.
੫ ਸੈਨਾ. ੬ ਤਪਤ

ਬਿਲਾਵਲ ਮਹਲਾ ੯

ਜਾਮੈ ਭਜਨ ਰਾਮ ਕੋ ਨਾਹੀ,
ਤਿਹ ਨਰ ਜਨਮ ਅਕਾਰਥ ਖੋਇਓ ਯਹਿ ਰਾਖਹੁ ਮਨ ਮਾਹੀ.
ਤੀਰਥ ਕਰੈ ਬਰਤ ਫੁਨ ਰਾਖੈ ਨਹਿ ਮਨੂਆ ਬਸਿ ਜਾਂਕੋ,
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚ ਕਹਿਤ ਮੈ ਯਾਕਉ.
ਜੈਸੇ ਪਾਹਨ ਜਲ ਮਹਿ ਰਾਖਿਓ ਭੇਦੈ ਨਹਿ ਤਿਹ ਪਾਨੀ,
ਤੈਸੇਹੀ ਤੁਮ ਤਾਹਿ ਪਛਾਨੋ ਭਗਤਿਹੀਨ ਜੋ ਪ੍ਰਾਨੀ.
ਕਲਿ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹਿ ਭੇਦ ਬਤਾਵੈ,
ਕਹੁ ਨਾਨਕ ਸੋਈ ਨਰ ਗਰੂਆ[1] ਜੋ ਪ੍ਰਭੁ ਕੇ ਗੁਨ ਗਾਵੈ.

ਰਾਮਕਲੀ ਮਹਲਾ ੫

ਸੂਰਬੀਰ ਧੀਰਜ ਮਤਿਪੂਰਾ, ਸਹਿਜਸਮਾਧਿ ਧੁਨਿ ਗਹਿਰਗੰਭੀਰਾ,
ਸਦਾਮੁਕਤ ਤਾਂਕੇ ਪੂਰੇ ਕਾਮ, ਜਾਂਕੇ ਰਿਦੈ ਵਸੈ ਹਰਿਨਾਮ.
ਸਗਲ ਸੂਖ ਆਨੰਦ ਅਰੋਗ, ਸਮਦਰਸੀ ਪੂਰਨ ਨਿਰਜੋਗ[2],
ਆਇ ਨ ਜਾਇ ਡੋਲੈ ਕਤ ਨਾਹੀ. ਜਾਂਕੈ ਨਾਮ ਬਸੈ ਮਨ ਮਾਂਹੀ.

ਮਾਰੂ ਮਹਲਾ ੧, ਸੋਲਹਾ

ਇਕ ਤੀਰਥ ਨਾਵਹਿ ਅੰਨ ਨ ਖਾਵਹਿ,
ਇਕ ਅਗਨਿ ਜਲਾਵਹਿ ਦੇਹਿ ਖਪਾਵਹਿ,
ਰਾਮਨਾਮ ਬਿਨ ਮੁਕਤਿ ਨ ਹੋਈ, ਕਿਤਬਿਧਿ ਪਾਰਲੰਘਾਈ ਹੇ?

(੬੪੪) ਭੈਰਉ ਮਹਲਾ ੧

ਜਗਨ[3] ਹੋਮ ਪੁੰਨ ਤਪ ਪੂਜਾ, ਦੇਹਿ ਦੁਖੀ ਨਿਤ ਦੂਖ ਸਹੈ,
ਰਾਮਨਾਮ ਬਿਨ ਮੁਕਤਿ ਨ ਪਾਵਸ, ਮੁਕਤਿ ਨਾਮ ਗੁਰੁਮੁਖ ਲਹੈ.

---

੧ ਗੌਰਵ. ਉੱਤਮ.
੨ ਨਿਰਲੇਪ.
੩ ਯਗਨ. ਯਗ ਕਰਣਾ.

ਰਾਮ ਨਾਮ ਬਿਨ ਬਿਰਥੇ ਜਗ ਜਨਮਾ,
ਬਿਖ ਖਾਵੈ ਬਿਖ ਬੋਲੀ ਬੋਲੈ, ਬਿਨ ਨਾਵੈ ਨਿਹਫਲ ਮਰ ਭ੍ਰਮਨਾ.
ਪੁਸਤਕਪਾਠ ਬਿਆਕਰਣ ਵਖਾਣੈ, ਸੰਧਿਆਕਰਮ ਤ੍ਰਿਕਾਲ[੧] ਕਰੈ,
ਬਿਨ ਗੁਰੁਸਬਦ ਮੁਕਤ ਕਹਾ ਪ੍ਰਾਣੀ, ਰਾਮਨਾਮ ਬਿਨ ਉਰਝ ਮਰੈ.
ਡੰਡ ਕਮੰਡਲੁ ਸਿਖਾ ਸੂਤ ਧੋਤੀ, ਤੀਰਥਗਵਨ ਅਤਿ ਭ੍ਰਮਨ ਕਰੈ,
ਰਾਮਨਾਮ ਬਿਨ ਸਾਂਤਿ ਨਾ ਆਵੈ, ਜਪ ਹਰਿ ਹਰਿਨਾਮ ਸੁ ਪਾਰ ਪਰੈ.
ਜਟਾ ਮੁਕਟ ਤਨ ਭਸਮ ਲਗਾਈ, ਬਸਤ੍ਰ ਛੋਡ ਤਨ ਨਗਨ ਭਇਆ,
ਰਾਮਨਾਮ ਬਿਨ ਤ੍ਰਿਪਤਿ ਨ ਆਵੈ, ਕਿਰਤ ਕੈ ਬਾਂਧੈ ਭੇਖਿ ਭਇਆ.
ਜੇਤੇ ਜੀਅ ਜੰਤੁ ਜਲਿ ਥਲਿ ਮਹੀਅਲ, ਜਤ੍ਰ ਕਤ੍ਰ ਤੂੰ ਸਰਬ ਜੀਆ,
ਗੁਰੁਪਰਸਾਦ ਰਾਖਲੇ ਜਨ ਕਉ, ਹਰਿਰਸ ਨਾਨਕ ਝੋਲਪੀਆ[੨].

ਵਾਰ ਮਲਾਰ, ਮਹਲਾ ੧

ਆਤਸ ਦੁਨੀਆਂ, ਖੁਨਕ ਨਾਮ ਖੁਦਾਇਆ[੩].

## (੬੪੫) ਨਾਮ ਸਿਮਰਣ

ਸਿਰੀਰਾਗ ਮਹਲਾ ੫

ਦੂਖ ਭੁਖ ਨਹਿ ਵਿਆਪਈ ਜੇ ਸੁਖਦਾਤਾ ਮਨ ਹੋਇ,
ਕਿਤ ਹੀ ਕੰਮ ਨ ਛਿਜੀਐ[੪] ਜਾਂ ਹਿਰਦੈ ਸਚਾ ਸੋਇ.

(੬੪੬) ਸਿਰੀਰਾਗ ਮਹਲਾ ੫, ਅਸਟਪਦੀ

ਜਾਂਕਉ ਮੁਸਕਲ ਅਤਿ ਬਣੈ, ਢੋਈ[੫] ਕੋਇ ਨ ਦੇਇ,
ਲਾਗੂ ਹੋਏ ਦੁਸਮਨਾ, ਸਾਕਭਿ ਭਜਖਲੇ,
ਸਭੋ ਭਜੈ ਆਸਰਾ, ਚੁਕੈ ਸਭਿ ਅਸਰਾਉ,

---

੧ ਸਵੇਰੇ, ਦੁਪਹਿਰੇ, ਆਥਣੇ.
੨ ਸਭ ਪਾਖੰਡ ਕਰਮ ਜੋ ਕਾਈ ਔਰ ਬੂਰ ਤੁੱਲ ਹੈਨ, ਉਨਾਂ ਨੂੰ ਪਰੇਹਟਾਕੇ.
੩ ਦੁਨੀਆਂ ਦੀ ਅੱਗ ਬੁਝਾਉਣ ਲਈ ਵਾਹਗੁਰੂ ਦਾ ਨਾਮ ਸੀਤਲ (ਜਲ) ਹੈ.
੪ ਘਾਟਾ ਨਹੀਂ ਪੈਂਦਾ. ੫ ਓਟ. ਸਹਾਯਤਾ.

ਚਿਤ ਆਵੈ ਓਸ ਪਾਰਬ੍ਰਹਮ ਲਗੈ ਨ ਤਤੀ ਵਾਉ.
ਸਾਹਿਬ ਨਿਤਾਣਿਆਂ ਕਾ ਤਾਣ,
ਆਇ ਨ ਜਾਈ ਥਿਰ ਸਦਾ, ਗੁਰਸਬਦੀ ਸਚ ਜਾਣ.
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ,
ਦਮੜਾ[1] ਪਲੇ ਨਾ ਪਵੈ, ਨਾਕੋ ਦੇਵੈ ਧੀਰ,
ਸੁਆਰਥ ਸੁਆਉ ਨ ਕੋ ਕਰੈ, ਨਾ ਕਿਛੁ ਹੋਵੈ ਕਾਜ,
ਚਿਤ ਆਵੈ ਓਸ ਪਾਰਬ੍ਰਹਮ, ਤਾਂ ਨਿਹਚਲ ਹੋਵੈ ਰਾਜ.
ਜਾਂਕਉ ਚਿੰਤਾ ਬਹੁਤ ਬਹੁਤ ਦੇਹੀ ਵਿਆਪੈ ਰੋਗ,
ਗ੍ਰਿਸਤ ਕੁਟੰਬ ਪਲੇਟਿਆ, ਕਦੇ ਹਰਖ ਕਦੇ ਸੋਗ,
ਗਉਣ ਕਰੇ ਚਹੁੰ ਕੁੰਟ ਕਾ, ਘੜੀ ਨ ਬੈਸਣ ਸੋਇ,
ਚਿਤ ਆਵੈ ਓਸ ਪਾਰਬ੍ਰਹਮ, ਤਨ ਮਨ ਸੀਤਲ ਹੋਇ.
ਕਾਮ ਕਰੋਧ ਮੋਹ ਵਸਿ ਕੀਆ, ਕਿਰਪਨ ਲੋਭ ਪਿਆਰ,
ਚਾਰੇ ਕਿਲਵਿਖ ਉਨ ਅਘ ਕੀਏ[2], ਹੋਆ ਅਸੁਰ ਸੰਘਾਰ[3],
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨ ਧਰਿਆ,
ਚਿਤ ਆਵੈ ਓਸ ਪਾਰਬ੍ਰਹਮ ਤਾਂ ਨਿਮਖ ਸਿਮਰਤ ਤਰਿਆ.
ਸਾਸਤ ਸਿੰਮ੍ਰਿਤ ਬੇਦ ਚਾਰ ਮੁਖਾਗਰ[4] ਬਿਚਰੇ,
ਤਪੇ ਤਪੀਸਰ ਜੋਗੀਆ ਤੀਰਥ ਗਵਨ ਕਰੇ,

---

੧ ਰੁਪਯਾ ਪੈਸਾ.

੨ ਹਿੰਦੁਮਤ ਅਨੁਸਾਰ—ਚੋਰੀ, ਸ਼ਰਾਬ ਪੀਣੀ, ਪਰਾਈ ਇਸਤ੍ਰੀ ਦਾ ਭੋਗ ਅਰ ਬ੍ਰਹਮਵੱਤਾ ਦਾ ਮਾਰਣਾ. ਅਥਵਾ ਸਿੱਖ-ਧਰਮ ਅਨੁਸਾਰ ਚਾਰ ਪਾਪ—ਕੇਸ ਆਦਿਕ ਸ਼ਰੀਰ ਦੇ ਅੰਗ ਕੱਟਣੇ, ਕੁੱਠਾ ਔਰ ਭ੍ਰਿਸ਼ਟਾਚਾਰੀਆਂ ਦਾ ਭੋਜਨ ਕਰਣਾ, ਤਮਾਖੂ ਪੀਣਾ, ਔਰ ਵੇਸ਼੍ਯਾ ਆਦਿਕ ਪਰਇਸਤ੍ਰੀਆਂ ਭੋਗਣੀਆਂ.

੩ ਲੋਕਾਂ ਦੀ ਤਬਾਹੀ ਵਾਸਤੇ ਰਾਖਸਰੂਪ ਹੋਗਯਾ ਹੈ.

੪ ਕੰਠ. ਹਿਫ਼ਜ਼.

ਖਟਕਰਮਾਂ ਤੇ ਦੂਗਣੇ ਪੂਜਾ ਕਰਤਾ ਨਾਇ[੧],
ਰੰਗ ਨ ਲਗੀ ਪਾਰਬ੍ਰਹਮ ਤਾਂ ਸਰਪਰ ਨਰਕੇ ਜਾਇ.
ਰਾਜ ਮਿਲਖ ਸਿਕਦਾਰੀਆਂ ਰਸਭੋਗਣ ਬਿਸਥਾਰ,
ਬਾਗ ਸੁਹਾਵੇ ਸੋਹਣੇ ਚਲੇ ਹੁਕਮ ਅਫਾਰ[੨],
ਰੰਗ ਤਮਾਸੇ ਬਹੁਬਿਧੀ ਚਾਇ[੩] ਲਗਰਹਿਆ,
ਚਿਤ ਨ ਆਇਓ ਪਾਰਬ੍ਰਹਮ, ਤਾਂ ਸਰਪ ਕੀ ਜੂਨ ਗਇਆ.
ਬਹੁਤ ਧਨਾਢ ਅਚਾਰਵੰਤ ਸੋਭਾ ਨਿਰਮਲ ਰੀਤਿ,
ਮਾਤ ਪਿਤਾ ਸੁਤ ਭਾਈਆ ਸਾਜਨ ਸੰਗ ਪਰੀਤਿ,
ਲਸਕਰ ਤਰਕਸਬੰਦ[੪], ਬੰਦ[੫], 'ਜੀਉ ਜੀਉ' ਸਗਲੀ ਕੀਤ,
ਚਿਤ ਨ ਆਇਓ ਪਾਰਬ੍ਰਹਮ ਤਾਂ ਖੜ[੬] ਰਸਾਤਲ[੭] ਦੀਤ.
ਕਾਂਇਆ ਰੋਗ ਨ ਛਿਦ੍ਰ ਕਿਛੁ, ਨਾ ਕਿਛੁ ਕਾੜਾ[੮] ਸੋਗ,
ਮਿਰਤੁ ਨ ਆਵੀ ਚਿਤ ਤਿਸ, ਅਹਿਨਿਸ ਭੋਗੇ ਭੋਗ,
ਸਭਕਿਛੁ ਕੀਤੋਨ ਆਪਣਾ ਜੀਇ ਨ ਸੰਕ ਧਰਿਆ,
ਚਿਤ ਨ ਆਇਓ ਪਾਰਬ੍ਰਹਮ, ਜਮਕੰਕਰ ਵਸਿਪਰਿਆ.

---

੧ ਯੱਗ ਕਰਣਾ, ਕਰਾਉਣਾ, ਦਾਨ ਦੇਣਾ, ਲੈਣਾ, ਵੇਦ ਪੜ੍ਹਨਾ, ਪੜ੍ਹਾਉਣਾ. ਏਹ ਖਟਕਰਮ ਧਰਮ ਸ਼ਾਸਤ੍ਰਾਂ ਵਿੱਚ ਲਿਖੇ ਹਨ. ਮੰਤ੍ਰ ਸ਼ਾਸਤ੍ਰ ਵਾਲੇ ਖਟਕਰਮ ਹੋਰ ਮੰਨਦੇ ਹਨ, ਯਥਾ—ਸ਼ਾਂਤੀ, ਵਸਿਕਰਣ, ਸਤੰਭਨ ਵਿਦ੍ਵੇਸ਼, ਉੱਚਾਰਨ, ਮਾਰਨ.

੨ ਅਫਿਰ, ਅਮੇਟ.

੩ ਖੁਸ਼ੀਆਂ ਆਨੰਦ.

੪ ਤੀਰਕਸ਼. ਤੂਣੀਰ. ਤਰਕਸ਼ਬੰਦ ਸਿਪਾਹੀ ਦਾ ਨਾਮ ਹੈ, ਜੋ ਕਮਰ ਨਾਲ ਤੀਰਾਂ ਦਾ ਭੱਥਾ ਬੰਨ੍ਹਦਾ ਹੈ.

੫ ਹੱਥ ਜੋੜ ਕੇ.

੬ ਫੜਕੇ.

੭ ਪ੍ਰਿਥਵੀ ਹੇਠ. ਭਾਵ ਨਰਕ ਤੋਂ ਹੈ.

੮ ਫ਼ਿਕਰ. ਚਿੰਤਾ.

ਮਾਝ ਮਹਲਾ ੫

ਆਉ ਸਾਜਨ ਸੰਤ ਮੀਤ ਪਿਆਰੇ,
ਮਿਲ ਗਾਵਹਿ ਗੁਣ ਅਗਮ ਅਪਾਰੇ,
ਗਾਵਤ ਸੁਣਤ ਸਭੇਹੀ ਮੁਕਤੇ, ਸੋ ਧਿਆਈਐ ਜਿਨ ਹਮ ਕੀਏ ਜੀਉ.
ਜਨਮ ਜਨਮ ਕੇ ਕਿਲਬਿਖ ਜਾਵਹਿ,
ਮਨਚਿੰਦੇ ਸੇਈ ਫਲ ਪਾਵਹਿ,
ਸਿਮਰ ਸਾਹਿਬ, ਸੋ ਸਚਸੁਆਮੀ, ਰਿਜਕ ਸਭਸ ਕਉ ਦੀਏ ਜੀਉ.
ਨਾਮ ਜਪਤ ਸਰਬਸੁਖ ਪਾਇਐ,
ਸਭ ਭਉ ਬਿਨਸੈ ਹਰਿ ਹਰਿ ਧਿਆਈਐ,
ਜਿਨ ਸੇਵਿਆ ਸੋ ਪਾਰਗਰਾਮੀ, ਕਾਰਜ ਸਗਲੇ ਥੀਏ[1] ਜੀਉ.

ਗਉੜੀ ਮਹਲਾ ੫

ਜੀਅਜੁਗਤਿ[2] ਜਾਂਕੈ ਹੈ ਹਾਥ, ਸੋ ਸਿਮਰਹੁ ਅਨਾਥ ਕੋ ਨਾਥ.
ਜਿਨ ਧਾਰੇ ਬਹੁ ਧਰਣਿ ਅਗਾਸ, ਜਾਂਕੀ ਜੋਤਿ ਜੀਅਪਰਗਾਸ,
ਜਾਂਕੀ ਬਖਸ ਨ ਮੇਟੈ ਕੋਇ, ਸਿਮਰ ਸਿਮਰ ਪ੍ਰਭੁ ਨਿਰਭਉ ਹੋਇ.
ਆਠਪਹਿਰ ਸਿਮਰਹੁ ਪ੍ਰਭੁ ਨਾਮ, ਅਨਿਕ ਤੀਰਥ ਮਜਨਇਸਨਾਨ.

ਗਉੜੀ ਮਹਲਾ ੫

ਹਰਿ ਹਰਿ ਕਬਹੁ ਨ ਮਨਹੁ ਬਿਸਾਰੇ,
ਈਹਾਂ ਊਹਾਂ ਸਰਬਸੁਖ ਦਾਤਾ, ਸਗਲਘਟਾਂ ਪ੍ਰਤਿਪਾਰੇ.
ਮਹਾਂਕਸਟ ਕਾਟੈ ਖਿਨ ਭੀਤਰ ਰਸਨਾ ਨਾਮ ਚਿਤਾਰੇ,
ਸੀਤਲ ਸਾਂਤਿ ਸੂਖ ਹਰਿਸਰਣੀ ਜਲਤੀਅਗਨਿ ਨਿਵਾਰੇ,
ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ,
ਗੁਣ ਗਾਵਤ ਧਿਆਵਤ ਸੁਖਸਾਗਰ ਜੂਏ ਜਨਮ ਨ ਹਾਰੇ.

---

੧ ਰਾਸ ਥੀਏ.
੨ ਜੀਵਾਂ ਦਾ ਪ੍ਰਬੰਧ.

(੬੪੭) ਗਉੜੀ ਮਹਲਾ ੫, ਅਸਟਪਦੀ

ਬਿਨ ਸਿਮਰਨ ਜੈਸੇ ਸਰਪ ਆਰਜਾਰੀ[੧],
ਤਿਉ ਜੀਵਹਿ ਸਾਕਤ ਨਾਮ ਬਿਸਾਰੀ[੨].
ਏਕ ਨਿਮਖ ਜੋ ਸਿਮਰਨ ਮਹਿ ਜੀਆ,
ਕੋਟਿ ਦਿਨਸ ਲਾਖ ਸਦਾ ਥਿਰ ਥੀਆ.
ਬਿਨ ਸਿਮਰਨ ਧ੍ਰਿਗ ਕਰਮ ਕਰਾਸ,
ਕਾਗਬਤਨ[੩] ਬਿਸਟਾ ਮਹਿ ਵਾਸ.
ਬਿਨ ਸਿਮਰਨ ਜੈਸੇ ਸੀਂਙਛਤਾਰਾ[੪],
ਬੋਲਹਿ ਕੂਰ ਸਾਕਤ ਮੁਖਕਾਰਾ.
ਬਿਨ ਸਿਮਰਨ ਗਰਧਭ ਕੀ ਨਿਆਂਈ.
ਸਾਕਤ ਥਾਨਭਰਿਸਟ[੫] ਫਿਰਾਹੀ
ਬਿਨ ਸਿਮਰਨ ਕੂਕਰ ਹਰਕਾਇਆ,
ਸਾਕਤ ਲੋਭੀ ਬੰਧਨ ਪਾਇਆ.
ਬਿਨ ਸਿਮਰਨ ਹੈ ਆਤਮਘਾਤੀ,
ਸਾਕਤ ਨੀਚ ਤਿਸ ਕੁਲ ਨਹੀਂ ਜਾਤੀ.

ਗਉੜੀ ਸੁਖਮਨੀ, ਮਹਲਾ ੫

ਪ੍ਰਭੁ ਕੈ ਸਿਮਰਨ ਗਰਭ ਨ ਬਸੈ,
ਪ੍ਰਭੁ ਕੈ ਸਿਮਰਨ ਦੂਖਜਮ ਨਸੈ,
ਪ੍ਰਭੁ ਕੈ ਸਿਮਰਨ ਕਾਲ ਪਰਹਰੈ,
ਪ੍ਰਭੁ ਕੈ ਸਿਮਰਨ ਦੁਸਮਨ ਟਰੈ,

---

੧ ਲੰਮੀ ਉਮਰ ਵਾਲਾ.
੨ ਸੱਪ ਦੀ ਤਰਾਂ ਸਾਕਤ ਦੀ ਅਵਸਥਾ ਅਪਕਾਰ ਕਰਦੇ ਬੀਤਦੀ ਹੈ.
੩ ਬਦਨ. ਚੁੰਜ
੪ ਮੀਢੇ ਦਾ ਸਿੰਗ, ਜੋ ਕੇਵਲ ਭਿੜਕੇ ਖ਼ੂਨ ਬਹਾਉਂਦਾ ਹੈ.
੫ ਆਪਣੀ ਪਦਵੀ ਤੋਂ ਡਿੱਗਿਆ ਹੋਯਾ.

ਪ੍ਰਭੁ ਸਿਮਰਤ ਕਛੁ ਬਿਘਨ ਨ ਲਾਗੈ,
ਪ੍ਰਭੁ ਕੈ ਸਿਮਰਨ ਅਨੁਦਿਨ ਜਾਗੈ,
ਪ੍ਰਭੁ ਕੈ ਸਿਮਰਨ ਭਉ ਨ ਬਿਆਪੈ,
ਪ੍ਰਭੁ ਕੈ ਸਿਮਰਨ ਦੁਖ ਨ ਸੰਤਾਪੈ.
ਪ੍ਰਭੁ ਕੈ ਸਿਮਰਨ ਰਿਧਿ ਸਿਧਿ ਨਉਨਿਧਿ,
ਪ੍ਰਭੁ ਕੈ ਸਿਮਰਨ ਗਿਆਨ ਧਿਆਨ ਤਤੁਬੁਧਿ,
ਪ੍ਰਭੁ ਕੈ ਸਿਮਰਨ ਜਪ ਤਪ ਪੂਜਾ,
ਪ੍ਰਭੁ ਕੈ ਸਿਮਰਨ ਬਿਨਸੈ ਦੂਜਾ,
ਪ੍ਰਭੁ ਕੈ ਸਿਮਰਨ ਤੀਰਥਇਸਨਾਨੀ,
ਪ੍ਰਭੁ ਕੈ ਸਿਮਰਨ ਦਰਗਹਿ ਮਾਨੀ,
ਪ੍ਰਭੁ ਕਾ ਸਿਮਰਨ ਸਭ ਤੇ ਊਚਾ,
ਪ੍ਰਭੁ ਕੈ ਸਿਮਰਨ ਊਧਰੇ ਮੂਚਾ[੧]
ਪ੍ਰਭੁ ਕੈ ਸਿਮਰਨ ਮਨ ਕੀ ਮਲ ਜਾਇ,
ਅੰਮ੍ਰਿਤਨਾਮ ਰਿਦ ਮਾਹਿ ਸਮਾਇ,
ਪ੍ਰਭੁ ਕਉ ਸਿਮਰਹਿ ਸੇ ਧਨਵੰਤੇ,
ਪ੍ਰਭੁ ਕਉ ਸਿਮਰਹਿ ਸੇ ਪਤਵੰਤੇ,
ਪ੍ਰਭੁ ਕਉ ਸਿਮਰਹਿ ਸੇ ਬੇਮੁਹਤਾਜੇ,
ਪ੍ਰਭੁ ਕਉ ਸਿਮਰਹਿ ਸੇ ਸਰਬ ਕੇ ਰਾਜੇ,
ਪ੍ਰਭੁ ਕਉ ਸਿਮਰਹਿ ਸੇ ਪਰਉਪਕਾਰੀ,
ਪ੍ਰਭੁ ਕਉ ਸਿਮਰਹਿ ਤਿਨ ਸਦ ਬਲਿਹਾਰੀ.

ਗਉੜੀ ਥਿਤੀ, ਮਹਲਾ ੫

ਸੋ ਸੁਰਤਾ[੨] ਸੋ ਬੈਸਨੋ ਸੋ ਗਿਆਨੀ ਧਨਵੰਤ,
ਸੋ ਸੂਰਾ ਕੁਲਵੰਤ ਸੋਇ ਜਿਨ ਭਜਿਆ ਭਗਵੰਤ.

੧ ਬਹੁਤ. ੨ ਪੰਡਿਤ, ਗਯਾਤਾ.

ਖਤ੍ਰੀ ਬ੍ਰਹਮਣ ਸੂਦ ਬੈਸ ਉਧਰੈ ਸਿਮਰ ਚੰਡਾਲ,
ਜਿਨ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ[1].

ਮਹਲਾ ੫, ਵਾਰ ਗਉੜੀ ੨

ਨਾਨਕ, ਸੋਈ ਦਿਨਸ ਸੁਹਾਵੜਾ ਜਿਤ ਪ੍ਰਭੁ ਆਵੈ ਚਿਤ,
ਜਿਤ ਦਿਨ ਵਿਸਰੈ ਪਾਰਬ੍ਰਹਮ, ਫਿਟ ਭਲੇਰੀ ਰੁਤ[2].

ਆਸਾ ਮਹਲਾ ੫

ਤੀਰਥ ਜਾਉ ਤ ਹਉ ਹਉ ਕਰਤੇ, ਪੰਡਿਤ ਪੂਛਉ ਤ ਮਾਇਆ ਰਾਤੇ.
ਸੋ ਅਸਥਾਨ ਬਤਾਵਹੁ, ਮੀਤਾ, ਜਾਂਕੈ ਹਰਿ ਹਰਿ ਕੀਰਤਨ ਨੀਤਾ.
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ, ਨਰਕ ਸੁਰਗ ਫਿਰ ਫਿਰ ਅਉਤਾਰ.
ਸਾਧੁ ਸੰਗ ਹਰਿ ਕੀਰਤਨ ਗਾਈਐ, ਇਹੁ ਅਸਥਾਨ ਗੁਰੂ ਤੇ ਪਾਈਐ.

ਆਸਾ ਮਹਲਾ ੫

ਆਠ ਪਹਿਰ ਜਿਸ ਵਿਸਰਹਿ ਨਾਹੀ,
ਗਤਿ ਹੋਵੈ ਨਾਨਕ ਤਿਸ ਲਗ ਪਾਈ.

ਗੂਜਰੀ ਮਹਲਾ ੫

ਮਤਾ ਮਸੂਰਤ[3] ਅਵਰ ਸਿਆਨਪ, ਜਨ ਕਉ ਕਛੂ ਨ ਆਇਓ,
ਜਹਿ ਜਹਿ ਅਉਸਰ ਆਇਬਨਿਓ ਹੈ[4], ਤਹਾਂ ਤਹਾਂ ਹਰਿ ਧਿਆਇਓ.

ਮਹਲਾ ੫, ਵਾਰ ਗੂਜਰੀ ੨

ਜੀਵੰਦਿਆਂ ਹਰਿ ਚੇਤਿਆ, ਮਰੰਦਿਆਂ ਹਰਿ ਰੰਗ[5],
ਜਨਮਪਦਾਰਥ ਤਾਰਿਆ ਨਾਨਕ ਸਾਧੂ ਸੰਗ.

---

੧ ਚਰਣਧੂੜਿ.
੨ ਚਾਹੇ ਬਸੰਤ ਜੈਸੀ ਸੁਹਾਵਨੀ ਰੁੱਤ ਭੀ ਹੈ—ਪਰ ਕਰਤਾਰ ਭੁੱਲਣਪਰ ਧਿੱਕਾਰ ਯੋਗ੍ਯ ਹੈ.
੩ ਮਸ਼ਵਰਾ, ਸਲਾਹ.
੪ ਜਿਸ ਜਿਸ ਸਮੇਂ ਕਸ਼ਟ ਆਇਬਨਿਓ ਹੈ.
੫ ਹਰੀ ਨਾਲ ਪ੍ਰੇਮ

ਸੋਰਠ ਮਹਲਾ ੫

ਜਾਂਕੈ ਸਿਮਰਣ ਹੋਇ ਅਨੰਦਾ, ਬਿਨਸੈ ਜਨਮ ਮਰਣ ਭੈ ਦੁਖੀ,
ਚਾਰਪਦਾਰਥ ਨਵਨਿਧਿ ਪਾਵਹਿ, ਬਹੁਰ ਨ ਤ੍ਰਿਸਨਾ ਭੁਖੀ,
ਜਾਂਕੋ ਨਾਮ ਲੈਤ ਤੂੰ ਸੁਖੀ,
ਸਾਸ ਸਾਸ ਧਿਆਵਹੁ ਠਾਕੁਰ ਕਉ, ਮਨ ਤਨ ਜੀਅਰੇ ਮੁਖੀ.
ਸਾਂਤਿ ਪਾਵਹਿ ਹੋਵਹਿ ਮਨ ਸੀਤਲ, ਅਗਨਿ ਨ ਅੰਤਰ ਧੁਖੀ.
ਗੁਰੁ ਨਾਨਕ ਕਉ ਪ੍ਰਭੂ ਦਿਖਾਇਆ, ਜਲ ਥਲ ਤ੍ਰਿਭਵਣ ਰੁਖੀ[1].

(੬੪੮) ਸੋਰਠ ਮਹਲਾ ੫, ਅਸਟਪਦੀ

ਪਾਠ ਪੜਿਓ ਅਰ ਬੇਦ ਬੀਚਾਰਿਓ, ਨਿਵਲ ਭੁਅੰਗਮ ਸਾਧੇ,
ਪੰਚਜਨਾ ਸਿਉ ਸੰਗ ਨ ਛੁਟਕਿਓ, ਅਧਿਕ ਅਹੰਬੁਧਿ ਬਾਂਧੇ.
ਪਿਆਰੇ, ਇਨਬਿਧਿ ਮਿਲਣ ਨ ਜਾਈ ਮੈ ਕੀਏ ਕਰਮ ਅਨੇਕਾ,
ਹਾਰਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿਬਿਬੇਕਾ.
ਮੋਨ ਭਇਓ ਕਰਪਾਤੀ[2] ਰਹਿਓ, ਨਗਨ ਫਿਰਿਓ ਬਨ ਮਾਹੀ,
ਤਟਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ.
ਮਨਕਾਮਨਾ ਤੀਰਥ ਜਾਇ ਬਸਿਓ, ਸਿਰ ਕਰਵਤ ਧਰਾਏ,
ਮਨ ਕੀ ਮੈਲ ਨ ਉਤਰੈ ਇਹਬਿਧਿ ਜੇ ਲਖ ਜਤਨ ਕਰਾਏ.
ਕਨਿਕ ਕਾਮਨੀ[3] ਹੈਵਰ ਗੈਵਰ ਬਹੁਬਿਧਿ ਦਾਨ ਦਾਤਾਰਾ,
ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹਿ ਮਿਲੀਐ ਹਰਿਦੁਆਰਾ.

---

੧ ਰੁੱਖ ਆਦਿਕਾਂ ਵਿੱਚ ਸਭਥਾਂ ਪਰਿਪੂਰਣ.

੨ ਕਰਪਾਤ੍ਰੀ. ਹੱਥਾਂ ਨੂੰ ਹੀ ਬਰਤਣ ਬਣਾਉਣ ਵਾਲਾ, ਕਰਪਾਤ੍ਰੀ ਕਿਸੇ ਪ੍ਰਕਾਰ ਦੇ ਬਰਤਣ ਵਿੱਚ ਖਾਨ ਪਾਨ ਨਹੀਂ ਕਰਦੇ.

੩ ਹਿੰਦੂਮਤ ਦੇ ਧਰਮਗ੍ਰੰਥਾਂ ਵਿੱਚ ਇਸਤ੍ਰੀ (ਭਾਰਯਾ) ਦੇ ਦਾਨ ਦਾ ਭੀ ਵਡਾ ਮਹਾਤਮ ਹੈ.

ਪੂਜਾ ਅਰਚਾ ਬੰਦਨ ਡੰਡਉਤ ਖਟਕਰਮਾ ਰਤ ਰਹਿਤਾ,
ਹਉ ਹਉ ਕਰਤ ਬੰਧਨ ਮਹਿ ਪਰਿਆ, ਨਹਿ ਮਿਲੀਐ ਇਹ ਜੁਗਤਾ.
ਜੋਗ ਸਿਧਆਸਣ ਚਉਰਾਸੀਹ ਏਭੀ ਕਰ ਕਰ ਰਹਿਆ,
ਵਡੀ ਆਰਜਾ ਫਿਰ ਫਿਰ ਜਨਮੈ, ਹਰਿ ਸਿਉ ਸੰਗ ਨ ਗਹਿਆ.
ਰਾਜਲੀਲਾ ਰਾਜਨ ਕੀ ਰਚਨਾ ਕਰਿਆ ਹੁਕਮ ਅਫਾਰਾ,
ਸੇਜ ਸੋਹਨੀ ਚੰਦਨਚੋਆ, ਨਰਕ ਘੋਰ ਕਾ ਦੁਆਰਾ.
ਹਰਿ ਕੀਰਤਿ ਸਾਧੁਸੰਗਤਿ ਹੈ ਸਿਰ ਕਰਮਨ ਕੈ ਕਰਮਾ.
ਤੇਰੋ ਸੇਵਕ ਇਹਰੰਗ[1] ਮਾਤਾ,
ਭਇਓ ਕ੍ਰਿਪਲੁ ਦੀਨਦੁਖਭੰਜਨ,
ਹਰਿ ਹਰਿ ਕੀਰਤਨ ਇਹੁ ਮਨ ਰਾਤਾ.

ਵਾਰ ਜੈਤਸਰੀ, ਮਹਲਾ ੫

ਗ੍ਰਿਹਰਚਨਾ ਅਪਾਰੰ ਮਨਬਿਲਾਸ ਸੁਆਦੰ ਰਸਹ,
ਕਦਾਂਚ ਨਹਿ ਸਿਮਰੰਤ ਨਾਨਕ, ਤੇ ਜੰਤ ਬਿਸਟਾਕ੍ਰਿਮਹ.

ਸੂਹੀ ਮਹਲਾ ੫

ਭਲੀ ਸੁਹਾਵੀ ਛਾਪਰੀ ਜਾਮਹਿ ਗੁਨ ਗਾਏ,
ਕਿਤਹੀ ਕਾਮ ਨ ਧਉਲਹਰ[2] ਜਿਤ ਹਰਿ ਬਿਸਰਾਏ.
ਅਨਦ ਗਰੀਬੀ ਸਾਧੁਸੰਗ ਜਿਤ ਪ੍ਰਭੁ ਚਿਤ ਆਏ,
ਜਲਜਾਉ ਏਹੁ ਵਡਪਨਾ ਮਾਇਆ ਲਪਟਾਏ.
ਪੀਸਨ ਪੀਸ ਓਢ ਕਾਮਰੀ ਸੁਖ ਮਨ ਸੰਤੋਖਾਏ,
ਐਸੋ ਰਾਜ ਨ ਕਿਤੈ ਕਾਜ ਜਿਤੁ ਨਹਿ ਤ੍ਰਿਪਤਾਏ.
ਨਗਨ ਫਿਰਤ ਰੰਗ ਏਕ ਕੈ ਓਹ ਸੋਭਾ ਪਾਏ,
ਪਾਟਪਟੰਬਰ ਬਿਰਥਿਆ ਜਿਹ ਰਚ ਲੋਭਾਏ.
ਸਾਸ ਸਾਸ ਸਿਮਰਤਰਹਾਂ ਨਾਨਕ ਦਾਨ ਪਾਏ.

---

੧ ਕੀਰਤਨ ਦੇ ਰੰਗ ਵਿੱਚ. ੨ ਚਿੱਟੇ ਮੰਦਿਰ. ਰਾਜਮਹਿਲ.

(੬੪੯) ਰਾਮਕਲੀ ਮਹਲਾ ੫, ਅਸਟਪਦੀ

ਕਿਨਹੀ ਕੀਆ ਪਰਵਿਰਤ ਪਸਾਰਾ,
ਕਿਨਹੀ ਕੀਆ ਪੂਜਾ ਬਿਸਥਾਰਾ,
ਕਿਨਹੀ ਨਿਵਲਿ ਭੁਇਅੰਗਮ ਸਾਧੇ,
ਮੋਹ ਦੀਨ ਹਰਿ ਹਰਿ ਆਰਾਧੇ.
ਕਿਨਹੀ ਗ੍ਰਿਹਿ ਤਜ ਵਣਖੰਡ ਪਾਇਆ,
ਕਿਨਹੀ ਮੋਨਿ ਅਉਧੂਤ ਸਦਾਇਆ,
ਕੋਈ ਕਹਿਤਉ, ਅਨੰਨਭਗਉਤੀ[੧],
ਮੋਹ ਦੀਨ ਹਰਿ ਹਰਿ ਓਟ ਲੀਤੀ.
ਕਿਨਹੀ ਕਹਿਆ, ਹਉ ਤੀਰਥ ਵਾਸੀ,
ਕੋਈ ਅੰਨ ਤਜ ਭਇਆ ਉਦਾਸੀ,
ਕਿਨਹੀ ਭਵਨ ਸਭ ਧਰਤੀ ਕਰਿਆ,
ਮੋਹ ਦੀਨ ਹਰਿ ਹਰਿ ਦਰ ਪਰਿਆ.
ਕਿਨਹੀ ਕਹਿਆ, ਮੈ ਕੁਲਹਿ ਵਡਿਆਈ,
ਕਿਨਹੀ ਕਹਿਆ, ਬਾਹੁ ਬਹੁ ਭਾਈ[੨],
ਕੋਈ ਕਹੈ ਮੈ ਧਨਹਿ ਪਸਾਰਾ,
ਮੋਹ ਦੀਨ ਹਰਿ ਹਰਿ ਆਧਾਰਾ,
ਕਿਨਹੀ ਘੂੰਘਰਨਿਰਤਿ[੩] ਕਰਾਈ,
ਕਿਨਹੂੰ ਵਰਤ ਨੇਮ ਮਾਲਾਪਾਈ.
ਕਿਨਹੀ ਤਿਲਕ ਗੋਪੀਚੰਦਨ[੪] ਲਾਇਆ,

---

੧ ਅਨੰਨਜਭਗਤ.

੨ ਬਹੁਤ ਭਾਈਆਂ ਦੀ ਸਹਾਯਤਾ ਹੈ. ਭਾਈਆਂ ਦਾ ਵਾਹੁ ਬਲ ਹੈ.

੩ ਘੂੰਗਰੂੰ ਬੰਨ੍ਹ ਕੇ ਨਿਰਤਕਾਰੀ.

੪ ਦ੍ਵਾਰਕਾ ਪਾਸ ਗੋਪੀਤਾਲ ਹੈ—ਉਸ ਦੀ ਸਫੇਦ ਮਿੱਟੀ ਗੋਪੀਚੰਦਨ ਹੈ. ਵੈਰਾਗੀ ਵੈਸ਼ਨਵ ਇਸ ਦਾ ਤਿਲਕ ਲਾਉਂਦੇ ਹਨ.

ਮੋਹ ਦੀਨ ਹਰਿ ਹਰਿ ਹਰਿ ਧਿਆਇਆ.
ਕਿਨਹੀ ਸਿਧਿ ਬਹੁ ਚੇਟਕ[੧] ਲਾਏ,
ਕਿਨਹੀ ਭੇਖ ਬਹੁ ਥਾਟ[੨] ਬਨਾਏ.
ਕਿਨਹੀ ਤੰਤ ਮੰਤ ਬਹੁ ਖੇਵਾ[੩],
ਮੋਹ ਦੀਨ ਹਰਿ ਹਰਿ ਹਰਿ ਸੇਵਾ.
ਕੋਈ ਚਤੁਰ ਕਹਾਵੈ ਪੰਡਿਤ,
ਕੋ ਖਟਕਰਮ ਸਹਿਤ[੪] ਸਿਉ ਮੰਡਿਤ[੫],
ਕੋਈ ਕਰੇ ਆਚਾਰ ਸੁਕਰਣੀ,
ਮੋਹ ਦੀਨ ਹਰਿ ਹਰਿ ਹਰਿ ਸਰਣੀ.
ਸਗਲੇ ਕਰਮ ਧਰਮ ਜੁਗ ਸੋਧੇ,
ਬਿਨ ਨਾਵੈ ਇਹੁ ਮਨ ਨ ਪ੍ਰਬੋਧੇ[੬]
ਕਹੁ ਨਾਨਕ ਜਉ ਸਾਧੁਸੰਗ ਪਾਇਆ,
ਬੂਝੀ ਤ੍ਰਿਸਨਾ ਮਹਾ ਸੀਤਲਾਇਆ.

(੬੫੦) ਭੈਰਉ ਮਹਲਾ ੫

ਸੋ ਵਡਭਾਗੀ ਜਿਸ ਨਾਮਪਿਆਰ, ਤਿਸ ਕੈ ਸੰਗ ਤਰੈ ਸੰਸਾਰ.
ਸੋਈ ਗਿਆਨੀ ਜਿ ਸਿਮਰੈ ਏਕ, ਸੋ ਧਨਵੰਤਾ ਜਿਸ ਬੁਧਿਬਿਬੇਕ.
ਸੋ ਕੁਲਵੰਤਾ ਜਿ ਸਿਮਰੈ ਸੁਆਮੀ, ਸੋ ਪਤਵੰਤਾ ਜਿ ਆਪ ਪਛਾਨੀ.

---

੧ ਪਾਖੰਡ ਦੇ ਚਮਤਕਾਰ, ਜੋ ਲੋਕਾਂ ਨੂੰ ਹੈਰਾਨ ਕਰਦੇਣ.
੨ ਆਡੰਬਰ. ਠਾਟ.
੩ ਕਸ਼ਟ ਨਾਲ ਸਿੱਧਕਰਣ ਦਾ ਯਤਨ ਕੀਤਾ.
੪ ਹਿਤ ਸਾਥ. ਪ੍ਰੇਮ ਸਹਿਤ.
੫ ਭੂਸ਼ਿਤ.
੬ ਮਨ ਗ੍ਯਾਨ ਨਹੀਂ ਲਭਦਾ. ਸੁੱਤਾ ਹੋਯਾ ਮਨ ਜਾਗਦਾ ਨਹੀਂ.

## (੬੫੧) ਨਾਮਜਲ

ਗਉੜੀ, ਕਬੀਰ

ਅਬ ਮੋਹਿ ਜਲਤ ਰਾਮਜਲ ਪਾਇਆ,
ਰਾਮਉਦਕ[1] ਤਨੁ ਜਲਤ ਬੁਝਾਇਆ.
ਜਿਹ ਪਾਵਕ ਸੁਰ ਨਰ ਹੈ ਜਾਰੇ,
ਰਾਮਉਦਕ ਜਨ ਜਲਤ ਉਬਾਰੇ.

ਧਨਾਸਰੀ ਮਹਲਾ ੫

ਚਰਨਕਮਲ ਜਾਂਕਾ ਮਨ ਰਾਂਗਿਓ, ਅਮਿਓਸਰੋਵਰ ਪਾਗਾ,
ਆਲਸ ਛੀਜਗਇਆ ਸਭ ਤਨ ਤੇ, ਪ੍ਰੀਤਮ ਸਿਉ ਮਨ ਲਾਗਾ.
ਨਾਮਉਦਕ ਪੀਵਤ ਜਨ ਨਾਨਕ, ਤਿਆਗੇ ਸਭ ਅਨੁਰਾਗਾ[2].

ਬਸੰਤ ਮਹਲਾ ੪, ਅਸਟਪਦੀ

ਇਹੁ ਮਿਰਤਕ ਮੜਾ ਸਰੀਰ ਹੈ ਸਭ ਜਗ,
ਜਿਤੁ ਰਾਮ ਨਾਮ ਨਹੀਂ ਵਸਿਆ,
ਰਾਮਨਾਮ ਗੁਰੁ ਉਦਕ ਚੁਆਇਆ, ਫਿਰ ਹਰਿਆ ਹੋਆ ਰਸਿਆ[3],

## (੬੫੨) ਨਾਮਧਨ

ਆਸਾ ਮਹਲਾ ੫

ਐਸਾ ਹਰਿਧਨ ਸੰਚੀਐ, ਭਾਈ!
ਭਾਹਿ[4] ਨ ਜਾਲੈ, ਜਲ ਨਹੀ ਡੂਬੈ, ਸੰਗ ਛੋਡ ਕਰ ਕਤਹੁ ਨ ਜਾਈ.
ਤੋਟ ਨ ਆਵੈ ਨਿਖੁਟ ਨ ਜਾਇ,

---

੧ ਨਾਮ ਰੂਪ ਜਲ.
੨ ਤੁੱਛ ਰਸਾਂ ਦਾ ਪ੍ਰੇਮ.
੩ ਪ੍ਰਫੁਲਿੱਤ.
੪ ਅਗਨੀ.

ਖਾਇ ਖਰਚ ਮਨ ਰਹਿਆ ਅਘਾਇ.
ਸੋ ਸਚਸਾਹੁ ਜਿਸ ਘਰ ਹਰਿਧਨ ਸੰਚਾਣਾ[੧],
ਇਸ ਧਨ ਤੇ ਸਭ ਜਗ ਵਰਸਾਣਾ.

ਗੂਜਰੀ ਮਹਲਾ ੫

ਹਰਿਧਨ ਜਾਪ, ਹਰਿਧਨ ਤਾਪ, ਹਰਿਧਨ ਭੋਜਨ ਭਾਇਆ,
ਨਿਮਖ ਨ ਵਿਸਰਉ ਮਨ ਤੇ ਹਰਿ ਹਰਿ, ਸਾਧਸੰਗਤਿ ਮਹਿ ਪਾਇਆ.
ਹਰਿਧਨ ਮੇਰੀ ਚਿੰਤ ਵਿਸਾਰੀ, ਹਰਿਧਨ ਲਾਹਿਆ ਧੋਖਾ,
ਹਰਿਧਨ ਤੇ ਮੈ ਨਵਨਿਧਿ ਪਾਈ, ਹਾਥ ਚਰਿਓ ਹਰਿਥੋਕਾ[੨].
ਖਾਵਹੁ ਖਰਚਹੁ ਤੋਟ ਨ ਆਵੈ ਹਲਤ ਪਲਤ ਕੈ ਸੰਗੇ,
ਲਾਦ ਖਜਾਨਾ ਗੁਰੁ ਨਾਨਕ ਕਉ ਦੀਆ, ਇਹੁ ਮਨ ਹਰਿਰੰਗ ਰੰਗੇ.

ਮਹਲਾ ੩, ਵਾਰ ਗੂਜਰੀ ੧

ਏਕੋ ਨਿਹਚਲ ਨਾਮਧਨ, ਹੋਰ ਧਨ ਆਵੈ ਜਾਇ,
ਇਸ ਧਨ ਕਉ ਤਸਕਰ[੩] ਜੋਹਿ ਨ ਸਕਈ ਨਾ ਓਚਕਾ[੪] ਲੈਜਾਇ,
ਧਨੁ ਵਾਪਾਰੀ ਨਾਨਕਾ, ਜਿਨਾ ਨਾਮਧਨ ਖਟਿਆ ਆਇ.

ਬਸੰਤ ਮਹਲਾ ੯

ਮਾਈ ਮੈ ਧਨ ਪਾਇਓ ਹਰਿਨਾਮ,
ਮਨ ਮੇਰੋ ਧਾਵਨ ਤੇ ਛੂਟਿਓ ਕਰ ਬੈਠੋ ਬਿਸਰਾਮ.
ਜਨਮ ਜਨਮ ਕਾ ਸੰਸਾ ਚੂਕਾ ਰਤਨ ਨਾਮ ਜਬ ਪਾਇਆ,
ਤ੍ਰਿਸਨਾ ਸਗਲ ਬਿਨਾਸੀ ਮਨ ਤੇ, ਨਿਜਸੁਖ ਮਾਹਿ ਸਮਾਇਆ.

---

੧ ਜਮਾਂ ਹੈ.
੨ ਵਸਤੂ. ਮੁੱਖ ਪਦਾਰਥ.
੩ ਚੋਰ.
੪ ਠਗ.

## (੬੫੩) ਨਾਮ ਨਾਲ ਪ੍ਰੇਮ

ਆਸਾ ਮਹਲਾ ੧[1]

ਆਖਾਂ ਜੀਵਾਂ, ਵਿਸਰੈ ਮਰਜਾਉ, ਆਖਣ ਅਉਖਾ ਸਾਚਾਨਾਉ.
ਸਾਚੈ ਨਾਮ ਕੀ ਲਾਗੈ ਭੂਖ, ਉਤ ਭੂਖੈ ਖਾਇਚਲੀਅਹਿ ਦੂਖ.
ਸੋ ਕਿਉ ਵਿਸਰੈ ਮੇਰੀ ਮਾਇ? ਸਾਚਾ ਸਾਹਿਬੁ, ਸਾਚੈ ਨਾਇ.

## (੬੫੪) ਨਾਮਪਾਤ੍ਰ

ਗਉੜੀ ਮਹਲਾ ੩

ਨਾਮ ਸਮਾਵੈ ਜੋ ਭਾਂਡਾ ਹੋਇ, ਊਂਧੈ ਭਾਂਡੈ[2] ਟਿਕੈ ਨ ਕੋਇ,
ਗੁਰੁਸਬਦੀ ਮਨ ਨਾਮ ਨਿਵਾਸ,
ਨਾਨਕ ਸਚ ਭਾਂਡਾ ਜਿਸ ਸਬਦ ਪਿਆਸ.

ਸੋਰਠ ਮਹਲਾ ੧

ਸੂਚੈ ਭਾਂਡੈ ਸਾਚ ਸਮਾਵੈ, ਵਿਰਲੇ ਸੂਚਾਚਾਰੀ[3].

## (੬੫੫) ਨਾਮ ਮਨ ਤੋਂ ਜਪਣਾ

ਆਪਣੇ ਤਾਂਈਂ ਭਜਨੀਕ ਸਿੱਧ ਕਰਣ ਵਾਸਤੇ 'ਹੋਠਜਪ' ਅਰਥਾਤ (ਦਿਖਾਵੇ ਦਾ ਜਪ) ਕਰਣਾ, ਗੁਰੁਮਤ ਵਿੱਚ ਨਿਸ਼ੇਧ ਕੀਤਾਗਯਾ ਹੈ. ਜੋ ਮਨ ਦੀ ਭਾਵਨਾ ਅਤੇ ਸਿੱਧਾਂਤ ਵਿਚਾਰ ਨਾਲ ਸਿਮਰਣ ਕਰਦੇ ਹਨ, ਓਹ ਹੀ ਨਾਮ ਜਪਣ ਦੇ ਲਾਭ ਨੂੰ ਪ੍ਰਾਪਤ ਹੁੰਦੇ ਹਨ.

---

੧ ਇਹ ਸ਼ਬਦ ਗੁਰੂ ਨਾਨਕ ਸਾਹਿਬ ਨੇ ਮਾਤਾ ਜੀ ਨੂੰ ਸੰਵੋਧਨ ਕਰਕੇ ਉਚਾਰਿਆ ਹੈ.

੨ ਮੂਧੇ ਭਾਂਡੇ ਵਿੱਚ, ਅਰਥਾਤ ਉਲਟੇ ਕੰਮਾਂ ਵਿੱਚ ਲਗੇਹੋਏ ਮਨ ਵਿਖੇ.

੩ ਸ੍ਰੇਸ਼੍ਠਾਚਾਰੀ. ਜਿਨ੍ਹਾਂ ਦੇ ਆਚਰਣ ਉੱਤਮ ਹੈਨ, ਓਹੀ ਨਾਮ ਦੇ ਪਾਤ੍ਰ ਹਨ.

ਸਿਰੀਰਾਗ ਮਹਲਾ ੩

ਮਨਮੁਖ ਹਰਿ ਹਰਿ ਕਰ ਥਕੇ ਮੈਲ ਨ ਸਕੀ ਧੋਇ,
ਮਨ ਮੈਲੇ ਭਗਤਿ ਨ ਹੋਵਈ, ਨਾਮ ਨ ਪਾਇਆਜਾਇ.

ਗਉੜੀ ਮਹਲਾ ੫

ਮਨਹਿ ਕਮਾਵੈ ਮੁਖ ਹਰਿ ਹਰਿ ਬੋਲੈ,
ਸੋ ਜਨ ਇਤ ਉਤ ਕਤਹਿ ਨ ਡੋਲੈ.

ਗੂਜਰੀ ਮਹਲਾ ੩

ਰਾਮ ਰਾਮ ਸਭਕੋ ਕਹੈ, ਕਹਿਐ ਰਾਮ[੧] ਨ ਹੋਇ,
ਗੁਰੁਪਰਸਾਦੀ ਰਾਮ ਮਨ ਵਸੈ, ਤਾਂ ਫਲ ਪਾਵੈ ਕੋਇ.

ਵਡਹੰਸ ਮਹਲਾ ੩, ਅਸਟਪਦੀ

ਮੁਖਹੁ ਹਰਿ ਹਰਿ ਸਭਕੋ ਕਰੈ, ਵਿਰਲੈ ਹਿਰਦੈ ਵਸਾਇਆ,
ਨਾਨਕ, ਜਿਨਕੈ ਹਿਰਦੈ ਵਸਿਆ, ਮੋਖਮੁਕਤਿ ਤਿਨ ਪਾਇਆ.

ਸੂਹੀ ਮਹਲਾ ੪

ਹਰਿ ਹਰਿ ਕਰਹਿ ਨਿਤ ਕਪਟ ਕਮਾਵਹਿ, ਹਿਰਦਾ ਸੁਧ ਨ ਹੋਈ,
ਅਨੁਦਿਨ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖ ਨ ਹੋਈ.

ਸਲੋਕ, ਕਬੀਰ

ਮੁਲਾਂ ਮੁਨਾਰੇ ਕਿਆ ਚਢਹਿ? ਸਾਂਈ ਨ ਬਹਿਰਾ ਹੋਇ,
ਜਾਂ ਕਾਰਨ ਤੂੰ ਬਾਂਗ ਦੇਹਿ, ਦਿਲਹੀ ਭੀਤਰ ਜੋਇ[੨].

---

੧ ਸ਼ਾਂਤੀ.
੨ ਦੇਖ. ਵਿਚਾਰ.

ਰਾਮ ਕਹਿਨ ਮਹਿ ਭੇਦ ਹੈ, ਤਾਂ ਮਹਿ ਏਕ ਬਿਚਾਰ,
ਸੋਈ ਰਾਮ ਸਭੈ ਕਹਹਿ, ਸੋਈ ਕਉਤਕਹਾਰ[੧].
ਕਬੀਰ, ਰਾਮੈਰਾਮ ਕਹੁ, ਕਹਿਬੇ ਮਾਹਿ ਬਿਬੇਕ,
ਏਕ ਅਨੇਕਹਿ ਮਿਲਗਇਆ, ਏਕ ਸਮਾਨਾ ਏਕ[੨].

## (੬੫੬) ਨਾਮ ਲਿਖਕੇ ਵੇਚਣਾ

ਅਗ੍ਯਾਨੀ ਲੋਕ ਰਾਮ ਆਦਿਕ ਪਰਮੇਸੁਰ ਦੇ ਨਾਮ ਲਿਖਕੇ ਬੇਚਦੇ ਹਨ, ਔਰ ਭਰਮੀ ਪੁਰਸ਼ ਲਿਖੇਹੋਏ ਨਾਮ ਜਲਪ੍ਰਵਾਹ ਕਰਣੇ ਅਥਵਾ ਆਟੇ ਵਿੱਚ ਲਪੇਟਕੇ ਜਲਜੀਵਾਂ ਨੂੰ ਖਵਾਉਣੇ ਮਹਾਂ ਫਲਦਾਯਕ ਮੰਨਦੇ ਹਨ.

ਮਹਲਾ ੧, ਵਾਰ ਸਾਰੰਗ

ਧ੍ਰਿਗ ਤਿਨਾ ਕਾ ਜੀਵਿਆ ਜਿ ਲਿਖ ਲਿਖ ਵੇਚਹਿ ਨਾਂਉ,
ਖੇਤੀ ਜਿਨ ਕੀ ਉਜੜੈ, ਖਲਵਾੜੇ ਕਿਆ ਥਾਂਉ[੩]?

---

੧ 'ਰਾਮ' ਪਦ ਓਹੀ ਹੈ, ਪਰ ਇੱਕ ਉਸ ਨੂੰ ਸਰਬਵ੍ਯਾਪੀ ਮੰਨਕੇ ਸਾਥ ਭੈ ਦੇ ਜਪਦਾ ਹੈ, ਦੂਜਾ ਨਟ, ਆਪਣੇ ਨਾਟਕ ਵਿਚ ਰਾਮ ਪਦ ਤਮਾਸ਼ੇ ਲਈ ਵਰਤਦਾ ਹੈ.

੨ ਰਾਮ ਪਦ ਦੇ ਕਹਿਣ ਵਿੱਚ ਸੂਖਮ ਵਿਚਾਰ ਹੈ:—ਇਕ ਰਾਮ ਸਭ ਵਿੱਚ ਰਮਿਆਹੋਯਾ ਪਾਰਬ੍ਰਹਮ ਹੈ, ਇਕ ਰਾਮ ਇਕ ਦੇਹ ਵਿੱਚ ਅਰੋਪਿਆ ਹੋਯਾ ਦਰਸ਼ਥ ਦਾ ਪੁਤ੍ਰ ਹੈ, ਭਾਵ ਏਹ ਹੈ—ਇੱਕ ਦੇਸ਼ੀ ਰਾਮ ਦੀ ਉਪਾਸਨਾ ਨਾ ਕਰੋ, ਕਿੰਤੂ ਸਰਬਵ੍ਯਾਪੀ ਰਾਮ ਦਾ ਸਿਮਰਣ ਕਰੋ.

੩ ਭਾਵ ਏਹ ਹੈ ਕਿ ਮੁਕਤਿਫਲਦਾਈ ਨਾਮ ਹੀ ਜਿਨ੍ਹਾਂ ਨੇ ਵੇਚਦਿੱਤਾ, ਉਨ੍ਹਾਂ ਨੂੰ ਪਰਮਪਦ ਦੀ ਪ੍ਰਾਪਤੀ ਕਿਸਤਰਾਂ ਹੋ ਸਕਦੀ ਹੈ? ਦੇਖੋ ਇਸ ਵਿਸ਼ਯ ਗੁਰੁਮਤ ਸੁਧਾਕਰ ਦਾ ਅੰਕ ੧੦੯੨.

## (੬੫੭) ਨਿਹਕਰਮੀ

ਮਾਝ ਮਹਲਾ ੩, ਅਸਟਪਦੀ

ਸੋ ਨਿਹਕਰਮੀ ਜੋ ਸਬਦ ਬੀਚਾਰੇ, ਅੰਤਰ ਤਤੁਗਿਆਨ ਹਉਮੈ ਮਾਰੇ.
ਹਉਮੈ ਕਰੈ ਨਿਹਕਰਮੀ ਨ ਹੋਵੈ, ਗੁਰੁਪਰਸਾਦੀ ਹਉਮੈ ਖੋਵੈ,
ਅੰਤਰ ਬਿਬੇਕ ਸਦਾ ਆਪ ਵੀਚਾਰੇ, ਗੁਰੁਸਬਦੀ ਗੁਣ ਗਾਵਣਿਆ.

ਗਉੜੀ ਸੁਖਮਨੀ, ਮਹਲਾ ੫

ਕਰਮ ਕਰਤ ਹੋਵੈ ਨਿਹਕਰਮ, ਤਿਸ ਬੈਸਨੋ ਕਾ ਨਿਰਮਲ ਧਰਮ.
ਕਾਹੂੰ ਫਲ ਕੀ ਇਛਾ ਨਹੀ ਬਾਂਛੈ, ਕੇਵਲ ਭਗਤਿ ਕੀਰਤਨ ਸੰਗ ਰਾਚੈ.

## (੬੫੮) ਨਿਗੁਰਾ

ਜੋ ਕਰਤਾਰ ਅਰ ਉਸਦੇ ਭੇਜੇਹੋਏ ਮੁਕਤਿਦਾਤਾ ਗੁਰੁ ਨਾਨਕ ਦੇਵ ਦਾ ਵਿਸ੍ਵਾਸੀ ਨਹੀਂ, ਓਹ ਨਿਗੁਰਾ ਹੈ.

ਮਾਝ ਮਹਲਾ ੩, ਅਸਟਪਦੀ

ਸੋ ਨਿਗੁਰਾ ਜੋ ਮਰ ਮਰ ਜੰਮੈ[੧], ਨਿਗੁਰੇ ਆਵਣ ਜਾਵਣਿਆ.

ਮਾਝ ਮਹਲਾ ੩, ਅਸਟਪਦੀ

ਬਾਝ ਗੁਰੂ ਹੈ ਅੰਧ ਅੰਧਾਰਾ, ਜਮਕਾਲ ਗਰਠੇ ਕਰਹਿ ਪੁਕਾਰਾ.
ਅਨਦਿਨ ਰੋਗੀ ਬਿਸਟਾ ਕੇ ਕੀੜੇ, ਬਿਸਟਾ ਮਹਿ ਦੁਖ ਪਾਵਣਿਆ.

ਆਸਾ ਮਹਲਾ ੩

ਨਿਗੁਰੇ ਕਉ ਗਤਿ ਕਾਈ ਨਾਹੀ, ਅਵਗੁਣ ਮੁਠੇ ਚੋਟਾਂ ਖਾਹੀ.

ਆਸਾ ਪਟੀ, ਮਹਲਾ ੩

ਸਤਿਗੁਰੁ ਬਾਝਹੁ ਗੁਰੁ ਨਹੀ ਕੋਈ[੨], ਨਿਗੁਰੇ ਕਾ ਹੈ ਨਾਂਉਂ ਬੁਰਾ.

---

੧ ਜੋ ਨਿਗੁਰਾ, ਸੋ ਮਰ ਮਰ ਜੰਮੈ.
੨ ਗੁਰੁ ਨਾਨਕ ਦੇਵ ਬਿਨਾ ਹੋਰ ਕੋਈ ਗੁਰੁ ਪਦਵੀ ਦਾ ਅਧਿਕਾਰੀ ਨਹੀਂ.

ਦੇਵਗੰਧਾਰੀ ਮਹਲਾ ੪

ਜਿਉ ਨਿਗੁਰਾ ਬਹੁ ਬਾਤਾਂ ਜਾਣੈ, ਓਹ ਹਰਿਦਰਗਹਿ ਹੈ ਭ੍ਰਸਟੀ.

ਰਾਮਕਲੀ ਮਹਲਾ ੩. ਅਸਟਪਦੀ

ਵਡਾ ਦਾਤਾ ਗੁਰੁਮੁਖ ਜਾਤਾ, ਨਿਗੁਰੀ ਅੰਧ ਫਿਰੈ ਲੋਕਾਈ.

## (੬੫੯) ਨਿੰਦਕ—ਨਿੰਦਾ

ਜਪੁ

ਅਸੰਖ ਨਿੰਦਕ ਸਿਰਿ ਕਰਹਿ ਭਾਰੁ[1].

ਸਿਰੀਰਾਗ ਮਹਲਾ ੩

ਮੇਰੇ ਮਨ, ਤਜ ਨਿੰਦਾ ਹਉਮੈ ਅਹੰਕਾਰ.

ਮਾਝ ਮਹਲਾ ੩, ਅਸਟਪਦੀ

ਮਨਮੁਖ ਅੰਧੇ[2] ਸੁਧ ਨ ਕਾਈ, ਆਤਮਘਾਤੀ ਹੈ ਜਗਤਕਸਾਈ[3] ਨਿੰਦਾ
ਨਿੰਦਾ ਕਰ ਕਰ ਬਹੁ ਭਾਰ ਉਠਾਵੈ,
ਬਿਨ ਮਜੂਰੀ ਭਾਰ ਪਹੁਚਾਵਣਿਆ.

ਗਉੜੀ-ਕਬੀਰ ਜੀ

ਹਮਰੇ ਕਪਰੇ ਨਿੰਦਕ ਧੋਇ.

(੬੬੦) ਆਸਾ ਮਹਲਾ ੫

ਅਰੜਾਵੈ ਬਿਲਲਾਵੈ ਨਿੰਦਕ,
ਪਾਰਬ੍ਰਹਮ ਪਰਮੇਸਰ ਬਿਸਰਿਆ, ਅਪਣਾ ਕੀਤਾ ਪਾਵੈ ਨਿੰਦਕ.

---

੧ ਦੂਜਿਆਂ ਦੇ ਪਾਪਾਂ ਦਾ ਬੋਝ ਆਪਣੇ ਸਿਰ ਚੱਕਦੇ ਹਨ.

੨ ਵਿਚਾਰਰੂਪ ਨੇਤ੍ਰਾਂ ਤੋਂ ਬਿਨਾ.

੩ ਮਨਮੁਖ ਦੂਜਿਆਂ ਨੂੰ ਹੀ ਦੁਖ ਦੇਣਵਾਲੇ ਨਹੀਂ, ਕਿੰਤੂ ਖੋਟੇ ਸੰਕਲਪ ਹਰਵੇਲੇ ਮਨ ਵਿੱਚ ਉਠਾ ਕੇ ਆਤਮਘਾਤ ਕਰਦੇ ਹਨ, ਅਰਥਾਤ-ਚਿੰਤਾ ਕਰਕੇ ਕੁੜ੍ਹਦੇ ਔਰ ਪਚਦੇ ਹਨ.

ਜੇ ਕੋਈ ਉਸ ਦਾ ਸੰਗੀ ਹੋਵੈ ਨਾਲੇ ਲਏ ਸਿਧਾਵੈ.
ਅਣਹੋਂਦਾ ਅਜਗਰ[੧] ਭਾਰ ਉਠਾਏ, ਨਿੰਦਕ ਅਗਨੀ ਮਾਹਿ ਜਲਾਵੈ[੨].

ਆਸਾ ਮਹਲਾ ੫

ਜਨਮ ਜਨਮ ਕੀ ਮਲ ਧੋਵੈ ਪਰਾਈ, ਆਪਣਾ ਕੀਤਾ ਪਾਵੈ,
ਈਹਾ ਸੁਖ ਨਹੀ ਦਰਗਹਿ ਢੋਈ ਜਮਪੁਰਿ ਜਾਇ ਪਚਾਵੈ[੩].
ਨਿੰਦਕ ਅਹਿਲਾ[੪] ਜਨਮ ਗਵਾਇਆ,
ਪਹੁੰਚ ਨ ਸਾਕੈ ਕਾਹੂੰ ਬਾਤੈ, ਆਗੈ ਠਉਰ ਨ ਪਾਇਆ.

ਗੂਜਰੀ ਮਹਲਾ ੪, ਅਸਟਪਦੀ

ਨਿੰਦਕ ਨਿੰਦਾ ਕਰ ਮਲ ਧੋਵੈ, ਓਹ ਮਲਭਖ[੫] ਮਾਇਆਧਾਰੀ[੬].

ਸੂਹੀ ਮਹਲਾ ੩, ਅਸਟਪਦੀ

ਦੁਸਟਾਂ ਨਾਲ ਦੋਸਤੀ, ਨਾਲ ਸੰਤਾਂ ਵੈਰ ਕਰੰਨ,
ਆਪ ਡੁਬੇ ਕੁਟੰਬ ਸਿਉ, ਸਗਲੇ ਕੁਲ ਡੋਬੰਨ[੭].
ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ[੮] ਕਰੰਨ,
ਮੁਹ ਕਾਲੇ ਤਿਨ ਨਿੰਦਕਾ, ਨਰਕੇ ਘੋਰ[੯] ਪਵੰਨ.

(੬੬੧) ਬਿਲਾਵਲ ਮਹਲਾ ੫

ਜਉ ਦੇਖੈ ਛਿਦ੍ਰ[੧੦] ਤਉ ਨਿੰਦਕ ਉਮਾਹੈ, ਭਲੋ ਦੇਖ ਦੁਖ ਭਰੀਐ,
ਆਠ ਪਹਿਰ ਚਿਤਵੈ, ਨਹੀ ਪਹੁੰਚੈ[੧੧], ਬੁਰਾ ਚਿਤਵਤ ਚਿਤਵਤ ਮਰੀਐ.

---

੧ ਐਸਾ ਭਾਰ, ਜਿਸ ਨੂੰ ਚੱਕਕੇ ਚਲ ਨਾ ਸਕੇ. ਅਜਗਰ ਉਸ ਸਰਪ ਦਾ ਨਾਂਉਂ ਹੈ ਜੋ ਜੰਗਲੀ ਬੱਕਰੇ ਨੂੰ ਸਾਬਤ ਨਿਗਲਲੈਂਦਾ ਹੈ.
੨ ਈਰਖਾ ਦੀ ਅੱਗ ਵਿੱਚ ਸੜਦਾ ਹੈ.
੩ ਰਿਝਦਾ ਹੈ. ਦੁਖ ਭੋਗਦਾ ਹੈ. ੪ ਦੁਰਲਭ.
੫ ਮੈਲ ਖਾਣਵਾਲਾ. ੬ ਕਪਟੀ, ਛਲੀਆ.
੭ ਜੋ ਉਨਾਂ ਪਾਮਰਾਂ ਦੀ ਕੁਸੰਗਤ ਬੈਠਣਵਾਲੇ ਕੁਲ ਹੈਨ.
੮ ਅਗਜਾਨੀ. ੯ ਭਯਾਨਕ. ੧੦ ਪਰਾਏ ਔਗੁਣ ਦੇਖਕੇ ਨਿੰਦਕ ਪ੍ਰਸੰਨ ਹੁੰਦਾ ਹੈ. ੧੧ ਆਪਣੇ ਮਨੋਰਥ ਨੂੰ ਸਫਲ ਨਹੀਂ ਕਰ ਸਕਦਾ.

## (੬੬੨) ਨਿਰਬਾਣ

ਨਿਰਵਾਣ ਸੰਸਕ੍ਰਿਤ ਪਦ ਹੈ, ਜਿਸ ਦਾ ਅਰਥ ਹੈ ਮੁਕਤਿ, ਮੁਕਤ ਅਤੇ ਸ਼ਾਂਤਾਤਮਾ. ਮਹਾਤਮਾ ਬੁੱਧ ਨੇ ਇਹ ਪਦ ਆਪਣੇ ਉਪਦੇਸ਼ਾਂ ਵਿਖੇ ਬਹੁਤ ਵਰਤਿਆ ਹੈ. ਗੁਰਬਾਣੀ ਵਿੱਚ ਨਿਰਵਾਣ ਦਾ ਅਰਥ ਪਰਮਪਦ (ਤੁਰੀਯ) ਅਤੇ ਕਰਤਾਰ ਹੈ.

ਸਿਰੀਰਾਗ ਮਹਲਾ ੧, ਅਸਟਪਦੀ

ਤਬਲਗ ਮਹਿਲ ਨ ਪਾਈਐ ਜਬਲਗ ਸਾਚ ਨ ਚੀਤ,
ਸਬਦ ਰਪੈ ਘਰ ਪਾਈਐ ਨਿਰਬਾਣੀਪਦ ਨੀਤ.

ਗਉੜੀ ਮਹਲਾ ੫

ਤਿਨ ਊਪਰ ਜਾਈਐ ਕੁਰਬਾਣ, ਨਾਨਕ ਜਿਨ ਜਪਿਆ ਨਿਰਬਾਣ.

## (੬੬੩) ਨਿਰਭਉ

ਮਹਲਾ ੩, ਵਾਰ ਵਡਹੰਸ

ਨਾਨਕ ਵਿਣ ਨਾਵੈ ਨਿਰਭਉ ਕੋ ਨਹੀ, ਜਿਚਰ ਸਬਦ ਨ ਕਰੈ ਵੀਚਾਰ.

ਬਸੰਤ ਮਹਲਾ ੫

ਸੇ ਨਿਰਭਉ ਜਿਨ ਭਉ ਪਇਆ[1].

ਸਲੋਕ ਮਹਲਾ ੯

ਭੈ ਕਾਹੂੰ ਕੋ ਦੇਤ ਨਹਿ, ਨਹਿ ਭੈ ਮਾਨਤ ਆਨ,
ਕਹੁ ਨਾਨਕ ਸੁਨ ਰੇ ਮਨਾ, ਗਿਆਨੀ ਤਾਹਿ ਬਖਾਨ.

## (੬੬੪) ਨਿਰਮਲਾ—ਮਲੀਨ

ਸਿਰੀਰਾਗ ਮਹਲਾ ੧, ਅਸਟਪਦੀ

ਸਭ ਜਗ ਕਾਜਲਕੋਠੜੀ ਤਨ ਮਨ ਦੇਹ ਸੁਆਹ,
ਗੁਰੁ ਰਾਖੇ ਸੇ ਨਿਰਮਲੇ ਸਬਦ ਨਿਵਾਰੀ ਭਾਹਿ

---

੧ ਜਿਨ੍ਹਾਂ ਦੇ ਮਨ ਕਰਤਾਰ ਦਾ ਭਯ ਹੋਯਾ ਹੈ.

ਸਿਰੀਰਾਗ ਮਹਲਾ ੩

ਸਬਦ ਰਤੇ ਸੇ ਨਿਰਮਲੇ· ਹਉ ਸਦ ਬਲਿਹਾਰੈ ਜਾਸ,
ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟ ਹੈ ਪਰਗਾਸ.

ਸਿਰੀਰਾਗ ਮਹਲਾ ੩

ਜਿਨੀ ਗੁਰੁਮੁਖ ਨਾਮ ਧਿਆਇਆ ਵਿਚਹੁ ਆਪ ਗਵਾਇ,
ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇਸਚ ਸਮਾਇ.

ਸਿਰੀਰਾਗ ਮਹਲਾ ੧, ਅਸਟਪਦੀ

ਸਬਦ ਰਤੇ ਸੇ ਨਿਰਮਲੇ ਤਜ ਕਾਮ ਕ੍ਰੋਧ ਅਹੰਕਾਰ,
ਨਾਮ ਸਲਾਹਨ ਸਦ ਸਦਾ, ਹਰਿ ਰਾਖਹਿ ਉਰਧਾਰ.

ਸਿਰੀਰਾਗ ਮਹਲਾ ੩, ਅਸਟਪਦੀ

ਸੇ ਜਨ ਸਚੇ ਨਿਰਮਲੇ ਜਿਨ ਸਤਗੁਰੁ ਨਾਲ ਪਿਆਰ,
ਸਤਗੁਰੁ ਕਾ ਭਾਣਾ ਕਮਾਂਵਦੇ, ਬਿਖ ਹਉਮੈ ਤਜ ਵਿਕਾਰ.

ਗਉੜੀ ਥਿਤੀ, ਮਹਲਾ ੫

ਸਾਧੁ ਸੰਗ ਹੋਇ ਨਿਰਮਲਾ ਨਾਨਕ ਪ੍ਰਭੁ ਕੈ ਰੰਗ.

ਭੈਰਉ, ਕਬੀਰ

ਮੈਲਾ ਬ੍ਰਹਮਾ, ਮੈਲਾ ਇੰਦ[੧], ਰਵਿ ਮੈਲਾ, ਮੈਲਾ ਹੈ ਚੰਦ,
ਮੈਲਾ ਮਲਤਾ[੨] ਇਹੁ ਸੰਸਾਰ,
ਇਕ ਹਰਿ ਨਿਰਮਲ ਜਾਂਕਾ ਅੰਤ ਨ ਪਾਰ.
ਮੈਲਾ ਮੋਤੀ ਮੈਲਾ ਹੀਰ, ਮੈਲਾ ਪਵਨ ਪਾਵਕ ਅਰੁ ਨੀਰ,
ਮੈਲੇ ਸਿਵ ਸੰਕਰਾ ਮਹੇਸ[੩], ਮੈਲੇ ਸਿਧ ਸਾਧਕ ਅਰੁ ਭੇਖ,
ਕਹਿ ਕਬੀਰ ਤੇ ਜਨ ਪਰਵਾਨ, ਨਿਰਮਲ ਤੇ ਜੋ ਰਾਮਹਿ ਜਾਨ.

---

੧ ਇੰਦ੍ਰ.
੨ ਮਲਿਨਤਾ ਕਰਕੇ.
੩ ਭਾਵ, ਗ੍ਯਾਰਾਂ ਰੁਦ੍ਰ.

ਆਸਾ ਮਹਲਾ ੩ ਅਸਟਪਦੀ

(ਮਲੀਨ)

ਇਕ ਕੁਚਲ ਕੁਚੀਲ[੧] ਵਿਖਲੀਪਤੇ[੨], ਨਾਵਹੁ ਆਪ ਖੁਆਏ
ਨਾ ਓਨ ਸਿਧਿ ਨ ਬੁਧਿ ਹੈ, ਨ ਸੰਜਮੀ, ਫਿਰਹਿ ਉਤਵਤਾਏ[੩].

ਬਿਲਾਵਲ ਮਹਲਾ ੫

ਸੋਈ ਮਲੀਨ ਦੀਨ ਜਿਸ ਪ੍ਰਭੁ ਬਿਸਰਾਨਾ,
ਕਰਨੈਹਾਰ ਨ ਬੂਝਈ ਆਪ ਗਨੈ ਬਿਗਾਨਾ.

## (੬੬੫) ਨਿਰਲੇਪ ਰਹਿਣਾ

ਸੰਸਾਰ ਦੇ ਸਭ ਵਿਵਹਾਰ ਵਿਚਾਰ ਸਹਿਤ ਕਰਣੇ, ਮਨ ਨੂੰ ਕਰਤਾਰ ਦੀ ਭਗਤੀ ਔਰ ਪ੍ਰੇਮ ਵਿੱਚ ਲੀਨ ਰੱਖਣਾ, ਅਰ ਮਾਯਾ ਦੇ ਅਸਰ ਤੋਂ ਨਿਰਲੇਪ ਰਹਿਣਾ, ਸਿੱਖਧਰਮ ਦੀ ਸਿਰੋਮਣਿ ਰਹਿਤ ਹੈ.

ਗਉੜੀ ਥਿਤੀ, ਮਹਲਾ ੫

ਭਾਉ ਭਗਤਿ ਭਗਵਾਨ ਸੰਗ, ਮਾਇਆ ਲਿਪਤ ਨ ਰੰਚ,
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ.

ਆਸਾ ਮਹਲਾ ੫

ਸਾਚਨਾਮ ਮੇਰਾ ਮਨ ਲਾਗਾ,
ਲੋਗਨ ਸਿਉ ਮੇਰਾ ਠਾਠਾਬਾਗਾ[੪],
ਬਾਹਰ ਸੂਤ ਸਗਲ ਸਿਉ ਮਉਲਾ[੫],
ਅਲਿਪਤ ਰਹਉ ਜੈਸੇ ਜਲ ਮਹਿ ਕਉਲਾ[੬].

---

੧ ਮੈਲੇ ਲਿਬਾਸਵਾਲੇ.
੨ ਵਿਸ਼ਯਲਿਪਤ. ਵਿਭਚਾਰੀ.
੩ ਅਵਾਰਾਗਰਦ.
੪ ਬਿਵਹਾਰਸਿੱਧੀ ਵਾਸਤੇ ਸਾਧਾਰਣ ਬਾਤਚੀਤ ਅਤੇ ਸੰਬੰਧ.
੫ ਵਹਿਰਕ੍ਰਿਯਾ ਐਸੀ ਹੈ ਕਿ ਸਭ ਦੇ ਨਾਲ ਸੂਤ ਔਰ ਪ੍ਰਸੰਨਤਾ ਹੈ.
੬ ਪਰੰਤੂ ਵਾਸਤਵ ਵਿੱਚ ਨਿਰਲੇਪਤਾ ਹੈ.

ਮੁਖ ਕੀ ਬਾਤ ਸਗਲ ਸਿਉ ਕਰਤਾ,
ਜੀਅ ਸੰਗ ਪ੍ਰਭੁ ਅਪਨਾ ਧਰਤਾ.
ਦੀਸਆਵਤ ਹੈ ਬਹੁਤ ਭੀਹਾਲਾ,[੧]
ਸਗਲ ਚਰਨ ਕੀ ਇਹੁ ਮਨ ਰਾਲਾ.
ਨਾਨਕ ਜਨ ਗੁਰੁਪੂਰਾ ਪਾਇਆ,
ਅੰਤਰ ਬਾਹਰ ਏਕ ਦਿਖਾਇਆ.

ਰਾਮਕਲੀ, ਸਿਧਗੋਸਟਿ

ਜੈਸੇ ਜਲ ਮਹਿ ਕਮਲ ਨਿਰਾਲਮ, ਮੁਰਗਾਈ ਨੈ ਸਾਣੈ[੨]
ਸੁਰਤਿਸਬਦ ਭਵਸਾਗਰ ਤਰੀਐ ਨਾਨਕ ਨਾਮ ਵਖਾਣੈ.
ਰਹਹਿ ਇਕਾਂਤ ਏਕੋ ਮਨ ਵਸਿਆ ਆਸਾ ਮਾਂਹਿ ਨਿਰਾਸੋ,
ਅਗਮ ਅਗੋਚਰ ਦੇਖ ਦਿਖਾਏ ਨਾਨਕ ਤਾਂਕਾ ਦਾਸੋ.

ਮਹਲਾ ੩, ਵਾਰ ਰਾਮਕਲੀ ੧

ਜਿਉ ਜਲਮਹਿ ਕਮਲ ਅਲਿਪਤੋ ਵਰਤੈ, ਤਿਉ ਵਿਚੇ ਗਿਰਹਿ ਉਦਾਸ.

## (੬੬੬) ਨਿਰਵੈਰ ਨਾਲ ਵੈਰ

ਮਹਲਾ ੪, ਵਾਰ ਗਉੜੀ ੧

ਨਿਰਵੈਰਾਂ ਨਾਲ ਜਿ ਵੈਰ ਚਲਾਂਇਦੇ,
ਤਿਨ ਵਿਚਹੁ ਤਿਸਟਿਆ[੩] ਨ ਕੋਇ.

ਮਹਲਾ ੪, ਵਾਰ ਗਉੜੀ ੧

ਵੈਰ ਕਰਹਿ ਨਿਰਵੈਰ ਨਾਲ, ਧਰਮਨਿਆਇ ਪਚੰਦੇ[੪].

---

੧ ਬੇਰੁਖੀ. ਚੇਹਰੇ ਪਰ ਦੀਨਤਾ ਨਹੀਂ ਬਰਸਦੀ.
੨ ਨਦੀ ਵਿੱਚ ਮੁਰਗਾਬੀ ਦੀ ਤਰਾਂ.
੩ ਕਾਯਮ ਰਹਿਆ.
੪ ਵਾਹਗੁਰੂ ਦੇ ਧਰਮਨਜਾਯ ਕਰਕੇ ਸਜ਼ਾ ਪਾਉਂਦੇ ਹਨ.

ਮਹਲਾ ੪, ਵਾਰ ਗਉੜੀ ੧

ਨਿਰਵੈਰੇ ਨਾਲ ਜਿ ਵੈਰ ਰਚਾਏ,

ਸਭਪਾਪ ਜਗਤੈ ਕਾ ਤਿਨ ਸਿਰਲਇਆ.

ਸਾਰੰਗ ਮਹਲਾ ੫

ਨਿਰਵੈਰੇ ਸੰਗ ਵੈਰ ਰਚਾਵੈ ਹਰਿਦਰਗਹਿ ਓਹ ਹਾਰੈ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਨਿਰਵੈਰੈ ਨਾਲ ਵੈਰ ਰਚਾਇਦਾ, ਅਪਣੈ ਘਰ ਲੂਕੀ[1] ਲਾਇ.

## (੬੬੭) ਨਿਰੰਕਾਰ—ਨਿਰੰਕਾਰੀ

ਗੁਰੂ ਨਾਨਕ ਦੇਵ ਨੇ ਜਗਤ ਦੇ ਜੀਵਾਂ ਨੂੰ ਚਤੁਰਭੁਜ, ਪੰਚਮੁਖ, ਸ਼ਯਾਮ, ਗੌਰ ਆਦਿਕ ਰੂਪਧਾਰੀ ਦੇਵਤਾ ਦੀ ਉਪਾਸਨਾ ਕਰਦੇ ਦੇਖਕੇ ਇੱਕ ਨਿਰਾਕਾਰ ਦੀ ਉਪਾਸਨਾ ਦ੍ਰਿੜਾਈ, ਜਿਸ ਕਰਕੇ ਗੁਰੂ ਸਾਹਿਬ ਦਾ ਨਾਮ ਨਾਨਕ ਨਿਰੰਕਾਰੀ ਹੋਗਯਾ. ਨਿਰੰਕਾਰ ਦੇ ਅਨੰਨ੍ਯ ਉਪਾਸਕ ਸਿੱਖਾਂ ਵਾਸਤੇ ਭੀ ਏਹ ਪਦ ਵਰਤਿਆਗਯਾ ਹੈ.

ਆਸਾ ਮਹਲਾ ੧, ਅਸਟਪਦੀ

ਅਨਹਦ ਸੁਣਿ ਮਾਨਿਆ ਸਬਦ ਵੀਚਾਰੀ,

ਆਤਮ ਚੀਨ ਭਏ ਨਿਰੰਕਾਰੀ.

ਧਨਾਸਰੀ ਮਹਲਾ ੧, ਅਸਟਪਦੀ

ਰਖ ਰਖ ਚਰਨ ਧਰੇ ਵੀਚਾਰੀ, ਦੁਬਿਧਾ ਛੋਡ ਭਏ ਨਿਰੰਕਾਰੀ.

ਮੁਕਤਿਪਦਾਰਥ ਹਰਿਰਸ ਚਾਖੇ, ਆਵਣਜਾਣ ਰਹੇ ਗੁਰੁ ਰਾਖੇ,

ਸਰਵਰ ਹੰਸਾ ਛੋਡ ਨ ਜਾਇ, ਪ੍ਰੇਮਭਗਤਿ ਕਰ ਸਹਿਜ ਸਮਾਇ.

ਰਾਮਕਲੀ ਮਹਲਾ ੧, ਅਸਟਪਦੀ

ਸਬਦ ਵੀਚਾਰ ਭਏ ਨਿਰੰਕਾਰੀ, ਗੁਰਮਤ ਜਾਗੇ, ਦੁਰਮਤਿ ਪਰਿਹਾਰੀ.

---

੧ ਚੁਆਤੀ.

# (੬੬੮) ਨੀਤਿ

ਜਿਸ ਵਿਦ੍ਯਾ ਕਰਕੇ ਸਭ ਲੋਕਾਂ ਨੂੰ ਯੋਗ੍ਯਮਾਰਗ ਚਲਾਯਾਜਾਵੇ ਔਰ ਨ੍ਯਾਯ ਅਨੁਸਾਰ ਵਰਤਾਉ ਕੀਤਾਜਾਵੇ, ਉਸ ਦਾ ਨਾਂਉਂ ਨੀਤਿ ਹੈ.

ਜਪੁ

ਮਨ ਜੀਤੈ ਜਗਜੀਤ[1].

ਆਸਾ ਮਹਲਾ ੧

ਕਿਆ ਸੁਲਤਾਨ ਸਲਾਮ ਵਿਹੂਣਾ[2].

ਮਹਲਾ ੪, ਵਾਰ ਗਉੜੀ ੧

ਜਿਸ ਨੋ ਸਾਹਿਬ ਵਡਾ ਕਰੇ ਸੋਈ ਵਡ ਜਾਣੀ[3].

---

੧ ਜੋ ਲੋਕਾਂ ਦਾ ਮਨ ਜਿੱਤਦਾ ਹੈ, ਓਹ ਸੰਸਾਰ ਵਿੱਚ ਪੂਰੀ ਫਤੇ ਪਾਉਂਦਾ ਹੈ. ਤਲਵਾਰ ਨਾਲ ਜਿੱਤਣ ਨਾਲੋਂ ਪ੍ਰਜਾ ਦੇ ਮਨ ਜਿੱਤਕੇ ਵਸ਼ਿ ਕਰਣਾ ਰਾਜਾ ਦਾ ਮੁੱਖ ਨੀਤਿਕਰਮ ਹੈ. ਅਰ ਓਹ ਰਾਜਾ ਜਗਤ ਜਿੱਤਣ ਵਾਲਾ ਹੁੰਦਾ ਹੈ ਜੋ ਆਪਣੇ ਮਨ ਨੂੰ ਕਾਬੂ ਰੱਖਦਾ ਹੈ, ਅਰ ਵਿਸ਼ਯਵਾਸਨਾ ਦੇ ਅਧੀਨ ਹੋਕੇ ਮਨਇੱਛਿਤ ਕਰਮਾਂ ਵਿਖੇ ਨਹੀਂ ਪ੍ਰਵਿਰਤਦਾ. ਜੋ ਇਸ ਤੋਂ ਵਿਰੁੱਧ ਚਲਦਾ ਹੈ, ਓਹ ਬਲ ਅਤੇ ਸੈਨਾ ਕਰਕੇ ਜਗਤ ਨੂੰ ਜਿੱਤਕੇ ਭੀ ਅੰਤ ਹਾਰਦਾ ਹੈ. ਜਿਸ ਨੇ ਆਪਣੇ ਆਪ ਨੂੰ ਹੀ ਨਹੀਂ ਜਿਤਿਆ, ਓਹ ਦੂਜਿਆਂ ਨੂੰ ਕਦ ਜਿੱਤਸਕਦਾ ਹੈ?

੨ ਭਾਵ ਏਹ ਹੈ, ਜਿਸ ਬਾਦਸ਼ਾਹ ਦਾ ਪ੍ਰਜਾ ਵਿੱਚ ਅਦਬ ਅਰ ਭੈ ਨਹੀਂ, ਉਸ ਦਾ ਨਾਮਮਾਤ੍ਰ ਸੁਲਤਾਨ ਹੋਣਾ ਕਿਸ ਅਰਥ ਹੈ?

੩ ਛੋਟੇ ਪਦ ਤੋਂ ਜੇ ਕੋਈ ਉੱਚ ਪਦਵੀ ਪਰ ਪਹੁੰਚੇ, ਤਦ ਉਸ ਨੂੰ ਕਦੇ ਭੀ ਪਹਿਲੀ ਨਜ਼ਰ ਨਾਲ ਨਹੀਂ ਦੇਖਣਾ ਚਾਹੀਏ, ਕਿੰਤੂ ਵਰਤਮਾਨ ਕਾਲ ਵਿੱਚ ਜੋ ਅਧਿਕਾਰ ਹੈ ਉਸ ਅਨੁਸਾਰ ਸਨਮਾਨ ਕਰਣਾ ਚਾਹੀਏ.

ਮਾਰੂ ਮਹਲਾ ੧

ਰਾਜਾ ਤਖਤ ਟਿਕੈ ਗੁਣੀ, ਭੈ ਪੰਚਾਇਣ ਰਤ[1].

ਮਾਰੂ ਮਹਲਾ ੧, ਸੋਲਹਾ

ਤਖਤ ਬਹੈ ਤਖਤੈ ਕੀ ਲਾਇਕ[2],

ਮਾਰੂ ਮਹਲਾ ੩, ਸੋਲਹਾ

ਰਈਅਤ ਰਾਜੇ ਦੁਰਮਤਿ ਦੋਈ, ਬਿਨ ਸਤਗੁਰੁ ਸੇਵੇ ਏਕ ਨ ਹੋਈ,
ਏਕ ਧਿਆਇਨ ਸਦਾ ਸੁਖ ਪਾਇਨ, ਨਿਹਚਲ ਰਾਜ ਤਿਨਾਹਾ ਹੇ[3].

ਪਉੜੀ ਮਹਲਾ ੩, ਵਾਰ ਮਾਰੂ ੧

ਨਿਹਕੰਟਕ ਰਾਜ ਭੁੰਚ ਤੂੰ ਗੁਰੁਮੁਖ ਸਚ ਕਮਾਈ,
ਸਚੈ ਤਖਤ ਬੈਠਾ ਨਿਆਂਉ ਕਰ, ਸਤਸੰਗਤ ਮੇਲ ਮਿਲਾਈ[4].

ਭੈਰਉ ਮਹਲਾ ੫

ਬਿਨ ਅਮਰੈ ਕੈਸੇ ਰਾਜ ਮੰਡਿਤ[5]?

---

੧ ਓਹ ਰਾਜਾ ਅਖੰਡ ਰਾਜ ਭੋਗ ਸਕਦਾ ਹੈ ਜੋ ਵਿਦ੍ਯਾ ਅਰ ਗੁਣਾਂ ਵਿੱਚ ਪੂਰਣ ਹੈ ਅਰ ਪੰਚਾਯਤ ਦੇ ਭੈ ਵਿੱਚ ਰਹਿੰਦਾ ਹੈ. ਭਾਵ ਏਹ ਹੈ ਜੋ ਖ਼ੁਦਰਵੀ ਨਹੀਂ ਕਰਦਾ ਅਰ ਚੁਣੇ ਹੋਏ ਪੁਰਸ਼ਾਂ ਦੀ ਸੰਮਤੀ ਨਾਲ ਕੰਮ ਕਰਦਾ ਹੈ. ਜੋ ਮਨ ਭਾਉਂਦੇ ਅਯੋਗ੍ਯ ਹੁਕਮ ਚਲਾਉਂਦਾ ਹੈ, ਉਸ ਪਰਥਾਇ ਸਤਗੁਰੂ ਏਹ ਵਾਕ ਕਥਨ ਕਰਦੇ ਹਨ:—"ਹੁਕਮ ਕੀਏ ਮਨ ਭਾਂਵਦੇ ਰਾਹ ਭੀੜੇ ਅਗੈ ਜਾਵਣਾ." (ਵਾਰ ਆਸਾ)

੨ "ਤਖਤੈ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ" (ਵਾਰ ਮਾਰੂ ੧)

੩ ਜਿਨਾਂ ਦਾ ਉਪਾਸ੍ਯ ਇੱਕ ਹੈ ਓਹ ਰਾਜਾ ਪ੍ਰਜਾ ਸੁਖ ਪਾਉਂਦੇ ਹਨ, ਭਿੰਨ ਭਿੰਨ ਧਰਮਧਾਰੀ ਪੁਰੁਸ਼ ਏਕਤਾ ਬਿਨਾ ਸੁਖ ਨਹੀਂ ਪਾ ਸਕਦੇ.

੪ ਸੱਚ ਦਾ ਅਭ੍ਯਾਸ, ਸੱਚਾ ਇਨਸਾਫ, ਕੁਸੰਗਤ ਦਾ ਤ੍ਯਾਗ, ਨਿਸਕੰਟਕਰਾਜ ਹੋਣ ਦੇ ਕਾਰਣ ਹਨ.

੫ ਜਿਸ ਦੇ ਹੱਥ ਹੁਕੂਮਤ ਨਹੀਂ ਅਰ ਜਿਸ ਦੇ ਹੁਕਮ ਨੂੰ ਸ਼ੁੱਧਾ ਨਾਲ ਪ੍ਰਜਾ ਨਹੀਂ ਮੰਨਦੀ, ਐਸਾ ਰਾਜਾ, ਰਾਜਸਿੰਘਾਸਣ ਨੂੰ ਕਿਸਤਰਾਂ ਭੂਸ਼ਿਤ ਕਰ ਸਕਦਾ ਹੈ?

ਮਹਲਾ ੧, ਵਾਰ ਸਾਰੰਗ

ਰਾਜੇ ਚੁਲੀ ਨਿਆਵ ਕੀ[1].

## (੬੬੯) ਨਿੰਮ੍ਰਤਾ (ਹਲੀਮੀ)

ਗਉੜੀ ਸੁਖਮਨੀ, ਮਹਲਾ ੫

ਆਪਸ ਕਉ ਜੋ ਜਾਣੈ ਨੀਚਾ,
ਸੋਊ ਗਨੀਐ ਸਭ ਤੇ ਊਚਾ.
ਜਾਕਾ ਮਨ ਹੋਇ ਸਗਲ ਕੀ ਰੀਨਾ,
ਹਰਿ ਹਰਿ ਨਾਮ ਤਿਨ ਘਟ ਘਟ ਚੀਨਾ.
ਸੁਖੀ ਬਸੈ ਮਸਕੀਨੀਆ[2], ਆਪ ਨਿਵਾਰ ਤਲੇ[3],
ਬਡੇ ਬਡੇ ਅਹੰਕਾਰੀਆ ਨਾਨਕ ਗਰਬ ਗਲੇ.
ਕਰ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ,
ਨਾਨਕ ਈਹਾ ਮੁਕਤ, ਆਗੈ ਸੁਖ ਪਾਵੈ.

ਆਸਾ ਮਹਲਾ ੫

ਸਭ ਕੀ ਰੇਨੁ ਹੋਇ ਰਹੇ ਮਨੂਆ, ਸਗਲੇ ਦੀਸਹਿ ਮੀਤ ਪਿਆਰੇ,
ਸਭ ਮਧੇ ਰਵਿਆ ਮੇਰਾ ਠਾਕੁਰ ਦਾਨ ਦੇਤ ਸਭ ਜੀਅ ਸਮ੍ਹਾਰੇ.

ਆਸਾ ਮਹਲਾ ੩, ਛੰਤ

ਮਨ, ਤੂੰ ਮਤ ਮਾਣ ਕਰਹਿ ਜਿ ਹਉ ਕਿਛੁ ਜਾਣਦਾ[4],
ਗੁਰਮੁਖ ਨਿਮਾਣਾ ਹੋਹੁ.

ਮਹਲਾ ੧, ਵਾਰ ਆਸਾ

ਜੇ ਲੋੜਹਿ ਚੰਗਾ ਆਪਣਾ, ਕਰ ਪੁੰਨਹੁ ਨੀਚ ਸਦਾਈਐ.

---

੧ ਰਾਜਾ ਨੂੰ ਨਜਾਯ ਕਰਣ ਦੀ ਪ੍ਰਤਗਜਾ ਚਾਹੀਯੇ.
੨ ਮਿਸਕੀਨ ਦਾ ਅਰਥ ਨਿਰਧਨ ਅਤੇ ਨਿਰਅਭਿਮਾਨ (ਨੰਮ੍ਰ) ਹੈ.
੩ ਜੋ ਖ਼ੁਦੀ ਮਿਟਾਕੇ ਸਭ ਤੋਂ ਛੋਟਾ ਬਣਦਾ ਹੈ, ਓਹ ਸੁਖਪੂਰਵਕ ਜੀਵਨ ਵਿਤਾਉਂਦਾ ਹੈ.
੪ ਵਿਦਜਾ ਗਜਾਨ ਹੋਣ ਪਰ ਭੀ ਆਪਣੇ ਤਾਂਈ ਅਣਜਾਣ ਜਾਣਨਾ ਸਾਰੀ ਅਵਸਥਾ ਵਿਦਜਾਰਥੀ ਬਣੇ ਰਹਿਣਾ ਗੁਰੁਸਿੱਖਾਂ ਦਾ ਨਿਯਮ ਹੈ.

ਮਹਲਾ ੧, ਵਾਰ ਆਸਾ

ਧਰ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ[੧].

ਸੋਰਠ ਮਹਲਾ ੩

ਦਾਸਨਦਾਸ ਹੋਵੈ ਤਾ ਹਰਿ ਪਾਏ, ਵਿਚਹੁ ਆਪ ਗਵਾਈ.

ਸੋਰਠ ਮਹਲਾ ੫

ਹੋਹੁ ਰੇਨ ਤੂੰ ਸਗਲ ਕੀ, ਮੇਰੇ ਮਨ, ਤਉ ਅਨਦ ਮੰਗਲ ਸੁਖ ਪਾਈਐ.

ਸੋਰਠ ਮਹਲਾ ੫

ਸੰਤਹੁ ! ਇਹਾ ਬਤਾਵਹੁ ਕਾਰੀ, ਜਿਤੁ ਹਉਮੈ ਗਰਬ ਨਿਵਾਰੀ.
ਸਰਬਭੂਤ ਪਾਰਬ੍ਰਹਮ ਕਰ ਮਾਨਿਆ, ਹੋਵਾ ਸਗਲ ਰੇਨਾਰੀ,
ਪੇਖਿਓ ਪ੍ਰਭਜੀਉ ਅਪਨੇ ਸੰਗੇ, ਚੂਕੈ ਭੀਤ ਭ੍ਰਮਾਰੀ.

ਸੋਰਠ ਮਹਲਾ ੫

ਗਰੀਬੀ ਗਦਾ ਹਮਾਰੀ, ਖੰਨਾ[੨] ਸਗਲ ਰੇਨੁ ਛਾਰੀ,
ਇਸ ਆਗੈ ਕੋ ਨ ਟਿਕੈ ਵੇਕਾਰੀ, ਗੁਰੁ ਪੂਰੈ ਏਹ ਗਲ ਸਾਰੀ[੩].

ਰਾਮਕਲੀ, ਕਬੀਰ

ਹਰਿ ਭਇਓ ਖਾਂਡ ਰੇਤ ਮਹਿ ਬਿਖਰਿਓ, ਹਸਤੀ ਚੁਨਿਓ ਨ ਜਾਈ,
ਕਹਿ ਕਬੀਰ ਕੁਲ ਜਾਤਿ ਪਾਤਿ ਤਜ, ਚੀਟੀ ਹੋਇ ਚੁਨ ਖਾਈ[੪].

---

੧ ਤੱਕੜੀ ਦਾ ਪੱਲੜਾ ਜੋ ਝੁਕਦਾ ਹੈ, ਓਹ ਭਾਰੀ ਹੁੰਦਾ ਹੈ.

੨ ਖੰਡਾ. ਖੜਗ.

੩ ਗੁਰੁ ਨਾਨਕਦੇਵ ਨੇ ਸਾਨੂੰ ਏਹ ਗੱਲ ਦੱਸੀ ਹੈ.

੪ ਜੈਸੇ ਕੀੜੀ ਰੇਤੇ ਵਿੱਚੋਂ ਖੰਡ ਨੂੰ ਚੁਣ ਸਕਦੀ ਹੈ, ਅਰ ਹਸਤੀ ਨਹੀਂ, ਤੈਸੇ ਜਾਤਿ ਵਰਣ ਕੁਲ ਆਦਿਕ ਦੇ ਅਭਿਮਾਨੀ ਵਾਹਗੁਰੂ ਦੀ ਸ੍ਰਿਸ਼੍ਟੀ ਤੋਂ ਗੁਣਸਿਖ੍ਯਾ ਨਹੀਂ ਲੈ ਸਕਦੇ, ਕਿੰਤੂ ਨੰਮ੍ਰ ਪੁਰੁਸ਼ ਹੀ ਏਹ ਲਾਭ ਉਠਾ ਸੱਕਦੇ ਹਨ.

ਸਲੋਕ, ਕਬੀਰ
ਕਬੀਰ, ਸਭ ਤੇ ਹਮ ਬੁਰੇ, ਹਮ ਤਜ ਭਲੋ ਸਭਕੋਇ,
ਜਿਨ ਐਸਾ ਕਰ ਬੂਝਿਆ, ਮੀਤ ਹਮਾਰਾ ਸੋਇ.

## (੬੭੦) ਪਸਚਾਤਾਪ (ਪਛਤਾਵਾ)

ਸੋਰਠ ਮਹਲਾ ੧
ਅਵਗੁਣ ਛੋਡ ਗੁਣਾ ਕਉ ਧਾਵਹੁ, ਕਰ ਅਵਗੁਣ ਪਛਤਾਹੀ ਜੀਉ.
ਧਨਾਸਰੀ ਮਹਲਾ ੯
ਅਬ ਮੈ ਕਉਨ ਉਪਾਉ ਕਰਉ?
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉਨਿਧਿ ਪਾਰ ਪਰਉ,
ਜਨਮ ਪਾਇ ਕਛੁ ਭਲੋ ਨ ਕੀਨੋ ਤਾਂਤੇ ਅਧਿਕ ਡਰਉ,
ਮਨ ਬਚ ਕ੍ਰਮ ਹਰਿਗੁਨ ਨਹੀ ਗਾਏ, ਯਹਿ ਜੀਅ ਸੋਚ ਧਰਉ,
ਗੁਰੁਮਤ ਸੁਨ ਕਛੁ ਗਿਆਨ ਨ ਉਪਜਿਓ, ਪਸੁ ਜਿਉ ਉਦਰ ਭਰਉ,
ਕਹੁ ਨਾਨਕ ਪ੍ਰਭੁ ਬਿਰਦ ਪਛਾਨਉ, ਤਬ ਹਉ ਪਤਿਤ ਤਰਉ
(੬੭੧) ਸਾਰੰਗ ਮਹਲਾ ੯
ਮਨ ਕਰ ਕਬਹੁ ਨ ਹਰਿਗੁਨ ਗਾਇਓ,
ਬਿਖਿਆਸਕਤ[1] ਰਹਿਓ ਨਿਸ ਬਾਸਰ, ਕੀਨੋ ਅਪਨੋ ਭਾਇਓ,
ਗੁਰੁਉਪਦੇਸ ਸੁਨਿਓ ਨਹਿ ਕਾਨਨ, ਪਰਦਾਰਾ ਲਪਟਾਇਓ,
ਪਰਨਿੰਦਾ ਕਾਰਨ ਬਹੁ ਧਾਵਤ ਸਮਝਿਓ ਨਹਿ ਸਮਝਾਇਓ,
ਕਹਾ ਕਹਉ ਮੈ ਅਪਨੀ ਕਰਨੀ, ਜਿਹ ਬਿਧਿ ਜਨਮ ਗਵਾਇਓ?
ਕਹਿ ਨਾਨਕ ਸਭ ਅਉਗਨ ਮੋਮੈ, ਰਾਖ ਲੇਹੁ ਸਰਨਾਇਓ.

---

੧ ਵਿਸ਼ਯ—ਆਸਕ੍ਤ

# (੬੭੨) ਪਸ਼ੂ

ਜੋ ਵਿਬੇਕਬੁੱਧੀ ਤੋਂ ਰਹਿਤ, ਕਰਤਾਰ ਤੋਂ ਵਿਮੁਖ ਪੁਰੁਸ਼ ਹਨ, ਓਨਾਂ ਦੀ ਪਸ਼ੂ ਸੰਗਯਾ ਹੈ, ਸਗੋਂ ਇਸ ਗੁਰੁਵਾਕ ਅਨੁਸਾਰ—"ਪਸੂ ਮਿਲਹਿ ਚੰਗਿਆਈਆਂ ਖੜੁ[1] ਖਾਵਹਿ ਅੰਮ੍ਰਿਤੁ[2] ਦੇਹਿ, ਨਾਮ ਵਿਹੂਣੇ ਆਦਮੀ ਧ੍ਰਿਗ ਜੀਵਣ ਕਰਮ ਕਰੇਹਿ"[3], ਪਸ਼ੂਆਂ ਤੋਂ ਭੀ ਮੰਦੇ ਹੈਨ

ਗਉੜੀ ਬਾਵਨਅਖਰੀ, ਮਹਲਾ ੫

ਆਵਨ ਆਏ ਸ੍ਰਿਸਟਿ ਮਹਿ ਬਿਨ ਬੂਝੇ ਪਸੁ ਢੋਰ.

ਗਉੜੀ ਸੁਖਮਨੀ, ਮਹਲਾ ੫

ਕਰਤੂਤ ਪਸੂ ਕੀ ਮਾਨਸ ਜਾਤਿ, ਲੋਕਪਚਾਰਾ ਕਰਹਿ ਦਿਨ ਰਾਤਿ.
ਬਾਹਰ ਭੇਖ ਅੰਤਰ ਮਲ ਮਾਇਆ,
ਛਪਸ ਨਾਹਿ ਕਛੁ ਕਰੈ ਛਪਾਇਆ,
ਬਾਹਰ ਗਿਆਨ ਧਿਆਨ ਇਸਨਾਨ, ਅੰਤਰ ਬਿਆਪੈ ਲੋਭਸੁਆਨ.
ਅੰਤਰ ਅਗਨਿ ਬਾਹਰ ਤਨ ਸੁਆਹ, ਗਲ ਪਾਥਰ ਕੈਸੇ ਤਰੈ ਅਥਾਹ?

ਆਸਾ ਮਹਲਾ ੩, ਅਸਟਪਦੀ

ਬਿਨ ਸੰਗਤੀ ਸਭ ਐਸੇ ਰਹਹਿ ਜੈਸੇ ਪਸੁ ਢੋਰ,
ਜਿਨ ਕੀਤੇ ਤਿਸੈ ਨ ਜਾਣਨੀ ਬਿਨ ਨਾਵੈ ਸਭ ਚੋਰ.

ਸੂਹੀ ਮਹਲਾ ੧, ਅਸਟਪਦੀ

ਮੂਲ ਨ ਬੂਝਹਿ ਆਪਣਾ, ਸੇ ਪਸੂਆ ਸੇ ਢੋਰ ਜੀਉ.

ਪਉੜੀ ਮਹਲਾ ੧, ਵਾਰ ਮਲਾਰ

ਮਨਮੁਖ ਵਿਣ ਨਾਵੈ ਕੂੜਿਆਰ ਫਿਰਹਿ ਬੇਤਾਲਿਆ,

---

੧ ਕੱਖ ਪੱਠੇ ਔਰ ਖਲ ਆਦਿਕ.
੨ ਦੁੱਧ.
੩ ਗੂਜਰੀ ਮਹਲਾ ੧

ਪਸੂ ਮਾਣਸ ਚੰਮ ਪਲੇਟੇ, ਅੰਦਰਹੁ ਕਾਲਿਆ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਜਿਨਾ ਸਤਗੁਰੁਪੁਰਖ ਨ ਸੇਵਿਓ, ਸਬਦ ਨ ਕੀਤੋ ਵੀਚਾਰ,
ਓਇ ਮਾਣਸ ਜੂਨ ਨ ਆਖੀਅਨ, ਪਸੂ ਢੋਰ ਗਾਵਾਰ.

## (੬੭੩) ਪਤ

ਗਉੜੀ ਬਾਵਨਅਖਰੀ, ਮਹਲਾ ੫

ਪਤ ਰਾਖੀ ਗੁਰੁ ਪਾਰਬ੍ਰਹਮ ਤਜ ਪਰਪੰਚ ਮੋਹ ਬਿਕਾਰ[1].

ਗਉੜੀ, ਕਬੀਰ

ਹਮ ਅਪਤਹ ਅਪਨੀ ਪਤ ਖੋਈ[2], ਹਮਰੈ ਖੋਜ ਪਰਹੁ ਮਤ ਕੋਈ.
ਪਤ ਅਪਤ ਤਾਂਕੀ ਨਹੀ ਲਾਜ, ਤਬ ਜਾਨਹੁਗੇ ਜਬ ਉਘਰੈਗੋ ਪਾਜ.
ਕਹੁ ਕਬੀਰ ਪਤ ਹਰਿ ਪਰਵਾਨ, ਸਰਬ ਤਿਆਗ ਭਜ ਕੇਵਲ ਰਾਮ.

ਮਹਲਾ ੫, ਵਾਰ ਗੂਜਰੀ ੨

ਪ੍ਰੇਮਪਟੋਲਾ[3] ਤੈਂ ਸਹਿ ਦਿਤਾ ਢਕਣ ਕੂੰ ਪਤ ਮੇਰੀ.

ਭੈਰਉ ਮਹਲਾ ੫

ਸੋ ਪਤਵੰਤਾ ਜਿ ਆਪਪਛਾਨੀ.

## (੬੭੪) ਪਰਉਪਕਾਰ

ਗਉੜੀ ਮਹਲਾ ੫

ਸਾਜਨ ਬੰਧੁ ਸੁਮਿਤ੍ਰ ਸੋ ਹਰਿਨਾਮ ਹਿਰਦੈ ਦੇਇ,
ਅਉਗੁਣ ਸਭ ਮਿਟਾਇਕੈ ਪਰ ਉਪਕਾਰ ਕਰੇਇ.

---

੧ ਭਾਵ ਏਹ ਹੈ—ਪ੍ਰਪੰਚੀ ਅਰ ਵਿਕਾਰੀ ਪੁਰੁਸ਼, ਲੋਕਾਂ ਵਿੱਚ ਪਤਵੰਤੇ ਪ੍ਰਸਿੱਧ ਹੋਣ ਪਰ ਭੀ ਪਤਹੀਨ ਹਨ.

੨ ਸਿੱਧਾਂਤ ਏਹ ਹੈ-ਮਾਯਾ ਦੇ ਸੇਵਕਾਂ ਵਿੱਚ ਪਤ ਨਾ ਹੋਣ ਪਰ ਭੀ ਗੁਰੁਮੁਖ ਪਤਵੰਤੇ ਹਨ. ੩ ਖਿਲਤ. ਸਿਰੋਪਾ.

ਗਉੜੀ ਸੁਖਮਨੀ, ਮਹਲਾ ੫

ਮਿਥਿਆ[੧] ਤਨ, ਨਹੀ ਪਰਉਪਕਾਰਾ.
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ[੨].

ਗੂਜਰੀ ਮਹਲਾ ੪

ਹਰਿਜਨ ਊਤਮ, ਊਤਮ ਬਾਣੀ, ਮੁਖ ਬੋਲਹਿ ਪਰਉਪਕਾਰੇ.

ਟੋਡੀ ਮਹਲਾ ੫

ਨਾਨਾ ਝੂਠਲਾਇ ਮਨ ਤੋਖਿਓ[੩], ਨਹਿ ਬੂਝਿਓ ਅਪਨਾਇਓ,
ਪਰਉਪਕਾਰ ਨ ਕਬਹੂੰ ਕੀਏ, ਨਹੀ ਸਤਗੁਰੁ ਸੇਵ ਧਿਆਇਓ.

ਸੂਹੀ ਮਹਲਾ ੫

ਜਨਮ ਮਰਣ ਦੁਹਹੂੰ ਮਹਿ ਨਾਹੀ, ਜਨ ਪਰਉਪਕਾਰੀ ਆਏ,
ਜੀਅਦਾਨ ਦੇ ਭਗਤੀ ਲਾਇਨ, ਹਰਿ ਸਿਉ ਲੈਨ ਮਿਲਾਏ.

(੬੭੫) ਬਿਲਾਵਲ ਮਹਲਾ ੧

ਕਉਣ ਜਾਣੈ ਪੀਰ ਪਰਾਈ? ਹਮ ਨਾਹੀ ਚਿੰਤ ਪਰਾਈ[੪]!

ਬਿਲਾਵਲ ਮਹਲਾ ੫

ਹਰਿਗੁਣ ਗਾਵਤ ਪਰਉਪਕਾਰ ਨਿਤ,
ਤਿਸ ਰਸਨਾ ਕਾ ਮੋਲ ਕਛੁ ਨਾਹੀ.

ਸਲੋਕ, ਕਬੀਰ

ਦਾਤਾ ਤਰਵਰ ਦਇਆ ਫਲ, ਉਪਕਾਰੀ ਜੀਵੰਤ,
ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ[੫],

---

੧ ਨਿਸਫਲ. ੨ ਪਰਉਪਕਾਰ ਕਰਣ ਦੀ ਉਮੰਗ ਰੱਖਦਾ ਹੈ.

੩ ਖੁਸ਼ ਕੀਤਾ.

੪ ਜਿਨਾਂ ਨੂੰ ਪਰਾਏ ਦੁਖ ਨਾਲ ਦੁਖ ਪਹੁੰਚਦਾ ਹੈ ਅਰ ਜਿਨਾਂਨੂੰ ਹਰਵੇਲੇ ਪਰਾਏ ਹਿਤ ਦਾ ਫਿਕਰ ਹੈ, ਓਹੀ ਸਤਗੁਰੁ ਦੇ ਸਿੱਖ ਹਨ. ਔਰ ਜੋ ਦੂਜੇ ਦੀ ਦੁਖਦਸ਼ਾ ਨੂੰ ਅਨੁਭਵ ਨਹੀਂ ਕਰਦੇ, ਓਹ ਧਰਮ ਤੋਂ ਵਿਮੁਖ ਹਨ.

੫ ਏਹ ਅਸ਼ੀਰਬਾਦ ਦੇਕੇ ਕਿ ਹੇ ਬ੍ਰਿਛ! ਸੁਫਲ ਫਲਦੇ ਰਹੋ.

## (੬੭੬) ਪਰਇਸਤ੍ਰੀ—ਪਰਧਨ

ਮਹਲਾ ੧, ਵਾਰ ਮਾਝ

ਵਸਤੁ ਪਰਾਈ ਅਪਨੀਕਰ ਜਾਨੈ, ਹਉਮੈ ਵਿਚ ਦੁਖ ਘਾਲੇ[੧].

(੬੭੭) ਮਹਲਾ ੧, ਵਾਰ ਮਾਝ

ਹਕ ਪਰਾਇਆ ਨਾਨਕਾ, ਉਸ ਸੂਅਰ, ਉਸ ਗਾਇ[੨],
ਗੁਰੁ ਪੀਰ ਹਾਮਾ ਤਾਂ ਭਰੇ, ਜਾਂ ਮੁਰਦਾਰ ਨ ਖਾਇ[੩],
ਗਲੀਂ ਭਿਸਤ ਨ ਜਾਈਐ, ਛੁਟੈ ਸਚੁ ਕਮਾਇ.

ਮਹਲਾ ੫, ਗਉੜੀ ਥਿਤੀ

ਪਰਤ੍ਰਿਅ ਰਮਹਿ, ਬਕਹਿ ਸਾਧੁਨਿੰਦ,
ਕਰਨ ਨ ਸੁਨਹੀ ਹਰਿਜਨ ਬਿੰਦ[੪],
ਹਿਰਹਿ ਪਰਦਰਬ ਉਦਰ ਕੈ ਤਾਂਈ,
ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ.

ਮਹਲਾ ੪ ਪਉੜੀ, ਵਾਰ ਗਉੜੀ ੧

ਤਕਹਿ ਨਾਰਿ ਪਰਾਈਆਂ ਲੁਕ ਅੰਦਰ ਠਾਣੀ,
ਅਜਰਾਈਲ ਫਰੇਸਤਾ ਤਿਲ ਪੀੜੇ ਘਾਣੀ.

ਆਸਾ ਮਹਲਾ ੫

ਜੈਸਾ ਸੰਗ ਬਿਸੀਅਰੁ[੫] ਸਿਉ ਹੈ ਰੇ! ਤੈਸੋਹੀ ਇਹ ਪਰਗ੍ਰਿਹ[੬].

---

੧ ਦੁਖ ਪਾਉਂਦਾ ਹੈ.
੨ ਮੁਸਲਮਾਨ ਨੂੰ ਸੂਰ ਅਤੇ ਹਿੰਦੂ ਲਈ ਗੋਮਾਂਸ ਜੇਹਾ ਹੈ.
੩ ਗੁਰੁ ਅਤੇ ਪੀਰ ਉੱਧਾਰ ਦੀ ਜਿੰਮੇਵਾਰੀ ਤਦ ਲੈਣਗੇ, ਜਾਂ ਮੁਰਦਾਰ (ਹਰਾਮ) ਨ ਖਾਇ.
੪ ਥੋੜਾ ਚਿਰ ਭੀ.
੫ ਵਿਸ਼ਧਰ ਸਰਪ.
੬ ਪਰ ਇਸਤ੍ਰੀ

(੬੭੮) ਆਸਾ ਮਹਲਾ ੫

ਪਰਧਨ ਪਰਤਨ[1] ਪਰਤੀ ਨਿੰਦਾ, ਅਖਾਧ ਖਾਂਹਿ[2] ਹਰਕਾਇਆ,
ਸਾਚਧਰਮ ਸਿਉ ਰੁਚਿ ਨਹੀ ਆਵੈ, ਸਤ ਸੁਨਤ ਛੋਹਾਇਆ.

ਆਸਾ ਮਹਲਾ ੫

ਪਰਧਨ ਪਰਦਾਰਾ ਪਰਨਿੰਦਾ, ਇਨ ਸਿਉ ਪ੍ਰੀਤਿ ਨਿਵਾਰ,
ਚਰਨਕਮਲ ਸੇਵੀ ਰਿਦ ਅੰਤਰ ਗੁਰੁਪੂਰੈ ਕੈ ਆਧਾਰ,
ਗ੍ਰਿਹ ਮੰਦਿਰ ਮਹਿਲਾ[3] ਜੋ ਦੀਸਹਿ ਨਾ ਕੋਈ ਸੰਗਾਰ,
ਜਬਲਗ ਜੀਵਹਿ ਕਲੀਕਾਲ ਮਹਿ, ਜਨ ਨਾਨਕ ਨਾਮ ਸਮਾਰ.

ਰਾਮਕਲੀ, ਕਬੀਰ

ਪਰਧਨ ਪਰਤਨ ਪਰਤੀ ਨਿੰਦਾ ਪਰ ਅਪਬਾਦ ਨ ਛੂਟੈ,
ਆਵਾਗਵਨ ਹੋਤ ਹੈ ਫੁਨ ਫੁਨ, ਇਹੁ ਪਰਸੰਗ[4] ਨ ਤੂਟੈ.

ਭੈਰਉ, ਨਾਮਦੇਵ

ਪਰਧਨ ਪਰਦਾਰਾ ਪਰਹਰੀ[5], —ਤਾਂਕੇ ਨਿਕਟ ਬਸੈ ਨਰਹਰੀ.

(੬੭੯) ਮਲਾਰ ਮਹਲਾ ੧

ਸਾਚੀਸੁਰਤ ਨਾਮ ਨਹੀ ਤ੍ਰਿਪਤੇ, ਹਉਮੈ ਕਰਤ ਗਵਾਇਆ,
ਪਰਧਨ ਪਰਨਾਰੀ ਰਤਨਿੰਦਾ, ਬਿਖ ਖਾਈ ਦੁਖ ਪਾਇਆ,
ਸਬਦਚੀਨ ਭੈ ਕਪਟ ਨ ਛੂਟੈ, ਮਨਮੁਖ, 'ਮਾਇਆ, ਮਾਇਆ,'
ਅਜਗਰ ਭਾਰ ਲਦੇ ਅਤਿ ਭਾਰੀ, ਮਰ ਜਨਮੇ ਜਨਮ ਗਵਾਇਆ.

---

੧ ਪਰ ਤਨਯ. ਪਰਾਯਾ ਪੁਤ੍ਰ. ਕਈ ਪਾਮਰ, ਮੁੰਡਿਆਂ ਨੂੰ ਭੁਮਾਕੇ ਘਰ ਬਾਰੋਂ ਖੋ ਦਿੰਦੇ ਹਨ, ਅਰ ਅਨੇਕ ਕੁਕਰਮ ਕਰਦੇ ਹਨ.

੨ ਅਭੱਖ ਖਾਂਦੇ ਹਨ.

੩ ਇਸਤ੍ਰੀ.

੪ ਸਿਲਸਿਲਾ.

੫ ਤ੍ਯਾਗੀ ਹੈ.

ਫੁਨਹੇ, ਮਹਲਾ ੫

ਪਰਤ੍ਰਿਅ ਰਾਵਣ ਜਾਂਹਿ ਸੇਈਤਾਂ ਲਾਜੀਅਹਿ,
ਨਿਤਪ੍ਰਤਿ ਹਿਰਹਿ ਪਰਦਰਬ, ਛਿਦ੍ਰ ਕਤ ਢਾਕੀਅਹਿ?

## (੬੮੦) ਪਰਦ੍ਰੋਹ

ਸਾਰੰਗ ਮਹਲਾ ੫

ਪਰਦ੍ਰੋਹ ਕਰਤ ਬਿਕਾਰ ਨਿੰਦਾ, ਪਾਪ ਰਤ ਕਰ ਝਾਰ[1],
ਬਿਨਾ ਸਤਗੁਰੁ ਬੂਝ ਨਾਹੀ, ਤਮਮੋਹ ਮਹਾਂ ਅੰਧਾਰ,
ਬਿਖ ਠਗਉਰੀ ਖਾਇ ਮੂਠੋ[2], ਚਿਤ ਨ ਸਿਰਜਨਹਾਰ,
ਗੋਬਿੰਦ ਗੁਪਤ ਹੋਇਰਹਿਓ ਨਿਆਰੋ, ਮਾਤੰਗ ਮਤਅਹੰਕਾਰ[3].

## (੬੮੧) ਪੜਦਾ ਢਕਣਾ

"ਰੋਜ਼ ਹੀ ਰਾਜ਼ ਬਿਲੋਕਤ ਰਾਜ਼ਿਕ ਰੋਖ ਰੂਹਾਨ ਕੀ ਰੋਜ਼ੀ ਨ ਟਾਰੈ."
ਔਰ—"ਜਿਨਾ ਦੇਖਕੇ ਅਣਡਿੱਠ ਕੀਤਾ ਤਿਨਾਂ ਦੀ ਕਮਾਈਦਾ ਸਦਕਾ ਖਾਲਸਾ ਜੀ, ਬੋਲੋ ਵਾਹਗੁਰੂ!"

ਗਉੜੀ ਸੁਖਮਨੀ, ਮਹਲਾ ੫

ਅਪਨੇ ਜਨ ਕਾ ਪਰਦਾ ਢਾਕੈ, ਅਪਨੇ ਸੇਵਕ ਕੀ ਸਰਪਰ[4] ਰਾਖੈ.
ਅਪਨੇ ਸੇਵਕ ਕੀ ਆਪ ਪਤ ਰਾਖੈ, ਤਾਂਕੀ ਗਤਿ ਮਿਤਿ ਕੋਇ ਨ ਲਾਖੈ.

ਮਾਰੂ ਮਹਲਾ ੫

ਸੋਈ ਬਿਧਾਤਾ ਖਿਨ ਖਿਨ ਜਪੀਐ,
ਜਿਸ ਸਿਮਰਤ ਅਵਗੁਣ ਸਭਿ ਢਕੀਐ.

---

੧ ਅੰਤ ਨੂੰ ਹੱਥਮਲਦਾ ਅਰ ਲਾਭ ਉਠਾਏ ਬਿਨਾ ਖਾਲੀ ਜਾਂਦਾ ਹੈ.
੨ ਮਾਯਾਮਦ ਦੀ ਠਗਬੂਟੀ ਖਾਕੇ ਠਗਾਈ ਖਾਧੀ ਹੈ.
੩ ਅਹੰਕਾਰ ਮਦ ਕਰਕੇ ਹਸਤੀ ਦੀ ਤਰਾਂ ਮਦਮਸਤ ਹੈ.
੪ ਅਵਸ਼ਯ. ਜ਼ਰੂਰ. ਨਿਰਸੰਦੇਹ.

ਤੁਖਾਰੀ ਮਹਲਾ ੫, ਛੰਤ
ਨਿਰਗੁਣ ਰਾਖ ਲੀਆ ਸੰਤਨ ਕਾ ਸਦਕਾ,
ਸਤਗੁਰੁ ਢਾਕਲੀਆ ਮੋਹਿ ਪਾਪੀ ਪੜਦਾ.
ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ,
ਅਬਿਨਾਸੀ ਅਬਿਗਤ ਸੁਆਮੀ ਪੂਰਨਪੁਰਖ ਬਿਧਾਤੇ.

## (੬੯੨) ਪਾਖੰਡ—ਭੇਖ

ਮਾਨ ਅਰ ਪਦਾਰਥਾਂ ਦੇ ਲਾਲਚ ਵਿੱਚ ਫਸਕੇ ਆਪਣੀ ਰਹਿਣੀ ਦੇ ਵਿਰੁੱਧ ਦਿਖਾਵੇ ਮਾਤ੍ਰ ਕਰਮ ਕਰਣੇ ਅਰ ਲਿਬਾਸ ਤਥਾ ਚਿੰਨ੍ਹ ਬਣਾਉਣੇ, ਪਾਖੰਡ ਔਰ ਭੇਖ ਹੈ.

ਸਿਰੀਰਾਗ ਮਹਲਾ ੩
ਬਹੁ ਭੇਖ ਕਰ ਭਰਮਾਈਐ ਮਨ ਹਿਰਦੈ ਕਪਟ ਕਮਾਇ,
ਹਰਿ ਕਾ ਮਹਿਲ ਨ ਪਾਵਈ ਮਰ ਵਿਸਟਾ ਮਾਹਿ ਸਮਾਇ.

(੬੯੩) ਮਹਲਾ ੧, ਵਾਰ ਮਾਝ
ਇਕ ਕੰਦਮੂਲ ਚੁਣ ਖਾਹਿ ਵਣਖੰਡ ਵਾਸਾ,
ਇਕ ਭਗਵਾਂ ਵੇਸ[1] ਕਰਿ ਫਿਰਹਿ ਜੋਗੀ ਸੰਨਿਆਸਾ,
ਅੰਦਰ ਤ੍ਰਿਸਨਾ ਬਹੁਤ ਛਾਦਨ ਭੋਜਨ ਕੀ ਆਸਾ,
ਬਿਰਥਾ ਜਨਮ ਗਵਾਇਨ, ਗਿਰਹੀ ਨ ਉਦਾਸਾ,
ਗੁਰੁਮਤੀ ਕਾਲ ਨ ਆਵੈ ਨੇੜੇ, ਜਾਂ ਹੋਵੈ ਦਾਸਨਦਾਸਾ.

---

੧ ਗੇਰੂ ਅਥਵਾ ਸਿੰਗਰਫ (ਸ਼ਿੰਜਰਫ਼) ਆਦਿਕ ਨਾਲ ਰੰਗੇਹੋਏ ਵਸਤ੍ਰ ਪਹਿਨਕੇ. ਲੋਕ ਆਖਦੇ ਹਨ ਕਿ ਬਾਵਨ ਭਗਵਾਨ ਨੇ ਵਲਿ ਨੂੰ ਛਲਣ ਵਾਸਤੇ ਗੇਰੂਰੰਗੇ ਵਸਤ੍ਰ ਪਹਿਨੇ ਸਨ, ਇਸਕਰਕੇ "ਭਗਵਾਂ ਭੇਸ" (ਭਗਵਾਨ ਦਾ ਭੇਸ) ਨਾਮ ਹੋਗਯਾ ਹੈ.

(੬੮੪) ਗਾਉੜੀ, ਕਬੀਰ

ਨਗਨ ਫਿਰਤ ਜੌ ਪਾਈਐਜੋਗ, ਬਨਕਾ ਮਿਰਗ ਮੁਕਤ ਸਭ ਹੋਗ!
ਕਿਆ ਨਾਂਗੇ ਕਿਆ ਬਾਂਧੇ ਚਾਮ? ਜਬ ਨਹੀਂ ਚੀਨਸ ਆਤਮਰਾਮ.
ਮੂੰਡ ਮੁੰਡਾਏ ਜੌ ਸਿਧਿ ਪਾਈ, ਮੁਕਤੀ ਭੇਡ ਨ ਗਈਆ ਕਾਈ!
ਬਿੰਦ ਰਾਖ ਜੌ ਤਰੀਐ, ਭਾਈ[੧]! ਖੁਸਰੇ ਕਿਉ ਨ ਪਰਮਗਤਿ ਪਾਈ?

(੬੮੫) ਮਹਲਾ ੧, ਵਾਰ ਆਸਾ

ਵਾਇਨ[੨] ਚੇਲੇ ਨਚਨ ਗੁਰੁ, ਪੈਰ ਹਲਾਇਨ ਫੇਰਨ ਸਿਰ,
ਉਡ ਉਡ ਰਾਵਾ[੩] ਝਾਟੈ ਪਾਇ, ਵੇਖੈ ਲੋਕ ਹਸੈ ਘਰ ਜਾਇ,
ਰੋਟੀਆਂ ਕਾਰਣ ਪੂਰਹਿ ਤਾਲ, ਆਪ ਪਛਾੜਹਿ ਧਰਤੀ ਨਾਲ.
ਬਹੁ ਭੇਖ ਕੀਆ ਦੇਹੀ ਦੁਖ ਦੀਆ, ਸਹੁ ਵੇ ਜੀਆ, ਅਪਣਾ ਕੀਆ.
ਅੰਨ ਨ ਖਾਇਆ, ਸਾਦ ਗਵਾਇਆ,
ਬਹੁ ਦੁਖ ਪਾਇਆ, ਦੂਜਾ ਭਾਇਆ,
ਬਸਤ੍ਰ ਨ ਪਹਿਰੈ, ਅਹਿਨਿਸ ਕਹਿਰੈ[੪],
ਮੋਨ ਵਿਗੂਤਾ[੫], ਕਿਉ ਜਾਗੈ ਗੁਰੁ ਬਿਨ ਸੂਤਾ?
ਪਗ ਉਪੇਤਾਨਾ[੬] ਆਪਣਾ ਕੀਆ ਕਮਾਣਾ.
ਅਲਮਲ[੭] ਖਾਈ, ਸਿਰ ਛਾਈ ਪਾਈ, ਮੂਰਖ ਅੰਧੇ ਪਤ ਗਵਾਈ.
ਰਹੈ ਬੇਬਾਣੀ ਮੜੀ ਮਸਾਣੀ, ਅੰਧ ਨ ਜਾਣੈ ਫਿਰ ਪਛਤਾਣੀ
ਸਤਗੁਰੁ ਭੇਟੇ ਸੋ ਸੁਖ ਪਾਏ, ਹਰਿ ਕਾ ਨਾਮ ਮੰਨ ਵਸਾਏ.

---

੧ ਏਥੇ ਬ੍ਰਹਮਚਰਯ ਦਾ ਨਿਸ਼ੇਧ ਨਹੀਂ. ਭਾਵ ਏਹ ਹੈ ਕਿ ਜੇ ਹਠ ਨਾਲ ਕੁਦਰਤ ਦੇ ਨਿਯਮਾਂ ਵਿਰੁੱਧ ਵੀਰਯ ਨੂੰ ਰੋਕ ਰੱਖਣ ਕਰਕੇ ਗਤੀ ਹੋਵੇ.
੨ ਵਾਜਾ ਵਜਾਉਂਦੇ ਹਨ.
੩ ਰਵਾਲ. ਧੂੜਿ.
੪ ਕੜ੍ਹਦਾ ਹੈ, ਤਮੋਗੁਣ ਕਰਕੇ ਕ੍ਰੋਧਾਤੁਰ ਰਹਿੰਦਾ ਹੈ.
੫ ਮੌਨ ਧਾਰਕੇ ਬਿਵਹਾਰਾਂ ਤੋਂ ਵਿਗੁੱਚਿਆਹੋਯਾ.
੬ ਜੁਤੀ ਛੱਡਕੇ ਪੈਰਾਂ ਤੋਂ ਨੰਗਾ.
੭ ਮਲਭੱਖੀ ਘੋਰੀ, ਅਥਵਾ ਢੂੰਡੀਆ.

(੬੮੬) ਆਸਾ, ਕਬੀਰ

ਗਜ ਸਾਢੇ ਤੈ ਤੈ ਧੋਤੀਆਂ, ਤਿਹਰੇ ਪਾਇਨ ਤਗ[1],
ਗਲੀ ਜਿਨਾ ਜਪ ਮਾਲੀਆ, ਲੋਟੇ ਹਥਨ ਬਗ[2],
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸ ਕੇ ਠਗ.
ਐਸੇ ਸੰਤ ਨ ਮੋਕਉ ਭਾਵਹਿ, ਡਾਲਾ ਸਿਉ ਪੇਡਾ ਗਟਕਾਵਹਿ,
ਬਾਸਨ ਮਾਂਜ ਚਰਾਵਹਿ ਊਪਰ, ਕਾਠੀ ਧੋਇ ਜਲਾਵਹਿ,
ਬਸੁਧਾ ਖੋਦ ਕਰਹਿ ਦੁਇ ਚੂਲੇ[3], ਸਾਰੇ ਮਾਣਸ ਖਾਵਹਿ,
ਓਇ ਪਾਪੀ ਸਦਾ ਫਿਰਹਿ ਅਪਰਾਧੀ, ਮੁਖਹੁ ਅਪਰਸ ਕਹਾਵਹਿ,
ਸਦਾ ਸਦਾ ਫਿਰਹਿ ਅਭਿਮਾਨੀ, ਸਗਲ ਕੁਟੰਬ ਡੁਬਾਵਹਿ.

ਗੂਜਰੀ, ਮਹਲਾ ੧, ਅਸਟਪਦੀ

ਐ ਜੀ! ਬਹੁਤੇ ਭੇਖ ਕਰਹਿ ਭਿਖਿਆ ਕਉ,
ਕੇਤੇ ਉਦਰਭਰਨ ਕੈ ਤਾਂਈ,
ਬਿਨ ਹਰਿਭਗਤਿ ਨਾਹੀ ਸੁਖ ਪ੍ਰਾਨੀ, ਬਿਨ ਗੁਰੁ ਗਰਬ ਨ ਜਾਈ.

---

੧ ਤਿੰਨ ਤਾਰਾਂ ਦਾ ਬਨਿਆਹੋਯਾ ਜਨੇਊ, ਜਿਸ ਦੀ ਵਿਧੀ ਐਸੇ ਹੈ—ਵੇਦਮੰਤ੍ਰ ਪੜ੍ਹਕੇ ਖੇਤ ਵਿੱਚੋਂ ਕਪਾਹ ਲੈਣੀ, ਉਸ ਦੀ ਰੂੰ ਹੱਥਾਂ ਨਾਲ ਕੱਢਕੇ ਖੂਹ ਦੀ ਮਣਉੱਤੇ ਬੈਠਕੇ ਲਾਟੂ ਫੇਰਕੇ ਸੂਤ ਕੱਤਣਾ. ਖੂਹ ਵਿੱਚ ਲਟਕਾਯਾ ਹੋਯਾ ਲਾਟੂ ਆਪਣੇ ਚਕ੍ਰ ਨਾਲ ਤਾਗੇ ਨੂੰ ਵੱਟ ਦਿੰਦਾਹੋਯਾ ਜਦ ਇਤਨਾ ਲੰਮਾ ਸੂਤ ਬਣਾਦੇਵੇ ਕਿ ਜਿਸ ਨਾਲ ਜਨੇਊ ਦਾ ਪ੍ਰਮਾਣ ਪੂਰਾ ਹੋ ਜਾਵੇ ਤਦ ਉਸ ਤਾਗੇ ਨੂੰ ਤਿਹਰਾ ਕਰਕੇ ਇੱਕ ਡੋਰ ਵੱਟਣੀ. ਇਨਾਂ ਤਿਹਰੀ ਤਿੰਨ ਡੋਰਾਂ ਦਾ ਬਣਾਯਾਹੋਯਾ ਜਨੇਊ ਦ੍ਵਿਜਾਂ ਦੇ ਪਹਿਰਣਯੋਗਯ ਹੁੰਦਾ ਹੈ.

੨ ਮਾਂਜ ਕੂਚਕੇ ਚਮਕਾਏਹੋਏ.

੩ ਇਕ ਦਾਲ ਤਰਕਾਰੀ ਵਾਸਤੇ, ਦੂਜਾ ਰੋਟੀ ਪਕਾਉਣ ਨੂੰ. ਕਰਮਕਾਂਡੀ ਮੰਨਦੇ ਹਨ ਕਿ ਇੱਕ ਬਾਰ ਅੱਗ ਮਚਾਕੇ ਇੱਕੋ ਵਸਤੂ ਪਕਾਉਣੀ ਚਾਹੀਏ, ਜੇ ਦੂਜੀ ਪਕਾਉਣੀ ਹੋਵੇ, ਤਦ ਨਵੇਂ ਸਿਰੇ ਲੇਪਨ ਕਰਕੇ ਦੁਬਾਰਾ ਅੱਗ ਮਚਾਉਣੀ ਯੋਗਯ ਹੈ.

(੬੮੭) ਗੂਜਰੀ, ਤ੍ਰਿਲੋਚਨ

ਅੰਤਰਮਲ ਨਿਰਮਲ ਨਹੀ ਕੀਨਾ, ਬਾਹਰ ਭੇਖ ਉਦਾਸੀ,
ਹਿਰਦੈਕਮਲ ਘਟ ਬ੍ਰਹਮ ਨ ਚੀਨਾ, ਕਾਹੇ ਭਇਆ ਸੰਨਿਆਸੀ?
ਘਰ ਘਰ ਖਾਇਆ ਪਿੰਡ ਬਧਾਇਆ, ਖਿੰਥਾ ਮੁੰਦਾ[1] ਮਾਇਆ.
ਭੂਮਿਮਸਾਣ ਕੀ ਭਸਮ ਲਗਾਈ, ਗੁਰੁ ਬਿਨ ਤਤੁ ਨ ਪਾਇਆ.
ਕਾਇ ਜਪਹੁ ਰੇ, ਕਾਇ ਤਪਹੁ ਰੇ, ਕਾਇ ਬਿਲੋਵਹੁ ਪਾਣੀ?
ਲਖ ਚਉਰਾਸੀਹ ਜਿਨ ਉਪਾਈ ਸੋ ਸਿਮਰਹੁ ਨਿਰਬਾਣੀ.
ਕਾਇ ਕਮੰਡਲੁ, ਕਾਪੜੀਆ ਰੇ, ਅਠਸਠ ਕਾਇ ਫਿਰਾਹੀ?
ਬਦਤ ਤ੍ਰਿਲੋਚਨ, ਸੁਨ ਰੇ ਪ੍ਰਾਣੀ, ਕਣ ਬਿਨ ਗਾਹ ਕਿ ਪਾਹੀ[2]?

ਮਹਲਾ ੩, ਵਾਰ ਵਡਹੰਸ

ਸਤਗੁਰੁ ਮਿਲਿਐ ਭੁਖ ਗਈ, ਭੇਖੀ ਭੁਖ ਨ ਜਾਇ,
ਦੁਖ ਲਾਗੈ ਘਰ ਘਰ ਫਿਰੈ, ਅਗੈ ਦੂਣੀ ਮਿਲੈ ਸਜਾਇ,
ਇਸ ਭੇਖੇ ਥਾਵਹੁ ਗਿਰਹੋ[3] ਭਲਾ, ਜਿਥਹੁ ਕੋ ਵਰਸਾਇ.
ਸਬਦ ਰਤੇ ਤਿਨਾ ਸੋਝੀ ਪਈ, ਦੂਜੈ ਭਰਮ ਭੁਲਾਇ.

ਮਹਲਾ ੩, ਵਾਰ ਵਡਹੰਸ

ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ,
ਵਰਮੀ ਮਾਰੀ ਸਾਪ ਨ ਮਰੈ[4], ਤਿਉ ਨਿਗੁਰੇ ਕਰਮ ਕਮਾਹਿ.

(੬੮੮) ਸੋਰਠ ਮਹਲਾ ੯

ਮਨ ਰੇ! ਗਹਿਓ ਨ ਗੁਰੁਉਪਦੇਸ!
ਕਹਾਂ ਭਇਓ ਜਉ ਮੂਡ ਮੁੰਡਾਇਓ ਭਗਵਉ ਕੀਨੋ ਭੇਸ ?
ਸਾਚ ਛਾਡਕੈ ਝੂਠਹਿ ਲਾਗਿਓ, ਜਨਮ ਅਕਾਰਥ ਖੋਇਓ,
ਕਰ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ.

---

੧ ਕੰਨਾਂ ਵਿੱਚ ਮੁਦ੍ਰਾ. ੨ ਫੂਸ ਨੂੰ ਕਯੋਂ ਗਾਹੁਨੇ ਹੋ? ੩ ਗ੍ਰਿਹਸਥੀ.
੪ ਵਰਮੀ ਕੁੱਟਣ ਕਰਕੇ ਸੱਪ ਨਹੀਂ ਮਰਦਾ, ਸ਼ਰੀਰ ਤਾੜਨ ਨਾਲ ਮਨ ਸ਼ਾਂਤ ਨਹੀਂ ਹੁੰਦਾ.

(੬੮੯) ਧਨਾਸਰੀ ਮਹਲਾ ੧

ਕਾਦੀ[1] ਕੂੜ ਬੋਲ ਮਲ ਖਾਇ, ਬ੍ਰਹਮਣ ਨਾਵੈ ਜੀਆਂ ਘਾਇ,
ਜੋਗੀ ਜੁਗਤਿ ਨ ਜਾਣੈ ਅੰਧ, ਤੀਨੇ ਓਜਾੜੇ ਕਾ ਬੰਧ[2]
ਸੋ ਜੋਗੀ ਜੋ ਜੁਗਤਿ ਪਛਾਣੈ, ਗੁਰੁ ਪਰਸਾਦੀ ਏਕੋ ਜਾਣੈ.
ਕਾਜੀ ਸੋ ਜੋ ਉਲਟੀ[3] ਕਰੈ, ਗੁਰੁਪਰਸਾਦੀ ਜੀਵਤਮਰੈ.
ਸੋ ਬ੍ਰਾਹਮਣ ਜੋ ਬ੍ਰਹਮ ਬੀਚਾਰੈ, ਆਪ ਤਰੈ ਸਗਲੇ ਕੁਲ ਤਾਰੈ.
ਦਾਨਸਬੰਦ ਸੋਈ ਦਿਲ ਧੋਵੈ, ਮੁਸਲਮਾਣ ਸੋਈ ਮਲ ਖੋਵੈ.

ਮਹਲਾ ੩, ਵਾਰ ਬਿਲਾਵਲ

ਪਾਖੰਡ ਭਗਤਿ ਨ ਹੋਵਈ, ਪਾਰਬ੍ਰਹਮ ਨ ਪਾਇਆ ਜਾਇ.

(੬੯੦) ਮਾਰੂ ਮਹਲਾ ੧, ਅਸਟਪਦੀ

ਘੋਲੀ ਗੇਰੂ ਰੰਗ ਚੜਾਇਆ, ਵਸਤ੍ਰਭੇਖ ਭੇਖਾਰੀ.
ਕਾਪੜ ਫਾਰ ਬਨਾਈ ਖਿੰਥਾ ਝੋਲੀ ਮਾਇਆਧਾਰੀ,
ਘਰ ਘਰ ਮਾਂਗੈ ਜਗ ਪਰਬੋਧੈ ਮਨਅੰਧੈ ਪਤ ਹਾਰੀ,
ਭਰਮਭੁਲਾਣਾ ਸਬਦ ਨ ਚੀਨੈ ਜੂਐ ਬਾਜੀ ਹਾਰੀ.
ਅੰਤਰ ਅਗਨਿ ਨ ਗੁਰੁ ਬਿਨ ਬੂਝੈ ਬਾਹਰ ਪੂਅਰ ਤਾਪੈ[4],
ਗੁਰੁ ਸੇਵਾ ਬਿਨ ਭਗਤਿ ਨ ਹੋਵੀ, ਕਿਉਕਰ ਚੀਨਸ ਆਪੈ?
ਨਿੰਦਾ ਕਰ ਕਰ ਨਰਕਨਿਵਾਸੀ ਅੰਤਰ ਆਤਮ ਜਾਪੈ,
ਅਠਸਠ ਤੀਰਥ ਭਰਮ ਵਿਗੂਚਹਿ, ਕਿਉ ਮਲ ਧੋਪੈ ਪਾਪੈ?
ਛਾਣੀ ਖਾਕ ਬਿਭੂਤ ਚੜਾਈ ਮਾਇਆ ਕਾ ਮਗ ਜੋਹੈ.
ਅੰਤਰ ਬਾਹਰ ਏਕ ਨ ਜਾਣੈ ਸਾਚ ਕਹੇ ਤੈ ਛੋਹੈ,
ਪਾਠ ਪੜੈ ਮੁਖ ਝੂਠੋ ਬੋਲੈ ਨਿਗੁਰੇ ਕੀ ਮਤਿ ਓ ਹੈ,
ਨਾਮ ਨ ਜਪਈ, ਕਿਉ ਸੁਖ ਪਾਵੈ, ਬਿਨ ਨਾਵੈ ਕਿਉ ਸੋਹੈ ?

---

੧ ਕਾਜ਼ੀ.

੨ ਮੂਲ. ਕਾਰਣ

੩ ਵਿਕਾਰੀ ਔਰ ਨਾਸਤਕਾਂ ਤੋਂ ਜੋ ਉਲਟ ਚਲਦਾ ਹੈ.

੪ ਅਗਨੀਤਪ ਕਰਦਾ ਹੈ.

ਮੂੰਡ ਮੁਡਾਇ ਜਟਾ ਸਿਖ ਬਾਂਧੀ ਮੌਨਿ ਰਹੇ ਅਭਿਮਾਨਾ,
ਮਨੂਆ ਡੋਲੈ ਦਹਿਦਿਸ ਧਾਵੈ ਬਿਨ ਰਤਿ ਆਤਮ ਗਿਆਨਾ,
ਅੰਮ੍ਰਿਤ ਛੋਡ ਮਹਾਂਬਿਖ ਪੀਵੈ ਮਾਇਆ ਕਾ ਦੇਵਾਨਾ.
ਹਾਥ ਕਮੰਡਲੁ ਕਾਪੜੀਆ, ਮਨ ਤ੍ਰਿਸਨਾ ਉਪਜੀ ਭਾਰੀ,
ਇਸਤ੍ਰੀ[੧] ਤਜਕਰ ਕਾਮਵਿਆਪਿਆ, ਚਿਤ ਲਾਇਆ ਪਰਨਾਰੀ,
ਸਿੱਖ ਕਰੇਕਰ ਸਬਦ ਨ ਚੀਨੈ, ਲੰਪਟ ਹੈ ਬਾਜਾਰੀ,
ਅੰਤਰ ਬਿਖ ਬਾਹਰ ਨਿਭਰਾਤੀ[੨], ਤਾਂ ਜਮ ਕਰੇ ਖੁਆਰੀ.
ਸਭ ਸੁਖ ਮੁਕਤਿ ਨਾਮਧੁਨਿ ਬਾਣੀ ਸਚਨਾਮ ਉਰਧਾਰੀ,
ਨਾਮ ਬਿਨਾ ਨਹੀ ਛੂਟਸ ਨਾਨਕ, ਸਾਚੀ ਤਰ ਤੂੰ ਤਾਰੀ.

(੬੯੧) ਮਾਰੂ ਮਹਲਾ ੫

ਬੇਦ ਪੁਕਾਰੈ ਮੁਖ ਤੇ ਪੰਡਿਤ, ਕਾਮਾਮਨ ਕਾ ਮਾਠਾ[੩],
ਮੋਨੀ ਹੋਇਬੈਠਾ ਏਕਾਂਤੀ, ਹਿਰਦੈ ਕਲਪਨਗਾਂਠਾ,
ਹੋਇ ਉਦਾਸੀ ਗ੍ਰਿਹਿ ਤਜ ਚਲਿਓ, ਛੁਟਕੈ ਨਾਹੀ ਨਾਠਾ.
ਜੀਅ ਕੀ ਕੈਪਹਿ ਬਾਤ ਕਹਾ?
ਆਪ ਮੁਕਤ ਮੋਕਉ ਪ੍ਰਭੁ ਮੇਲੈ, ਐਸੋ ਕਹਾਂ ਲਹਾ?
ਤਪਸੀ ਕਰਕੈ ਦੇਹੀ ਸਾਧੀ, ਮਨੂਆ ਦਹਿਦਿਸ ਧਾਨਾ,
ਬ੍ਰਹਮਚਾਰਿ ਬ੍ਰਹਮਚਜ[੪] ਕੀਨਾ, ਹਿਰਦੈ ਭਇਆ ਗੁਮਾਨਾ,
ਸੰਨਿਆਸੀ ਹੋਇਕੈ ਤੀਰਥ ਭ੍ਰਮਿਓ, ਉਸ ਮਹਿ ਕ੍ਰੋਧ ਬਿਗਾਨਾ[੫],
ਘੂੰਗਰ ਬਾਂਧਿ ਭਏ ਰਾਮਦਾਸਾ[੬] ਰੋਟੀਅਨ ਕੇ ਓਪਾਵਾ,
ਬਰਤਨੇਮ ਕਰਮਖਟ ਕੀਨੇ ਬਾਹਰ ਭੇਖ ਦਿਖਾਵਾ,

---

੧ ਧਰਮ ਪਤਨੀ.
੨ ਨਿਰਭ੍ਰਾਂਤਿ. ਆਤਮਗਯਾਨ ਦੀ ਚਰਚਾ.
੩ ਕਮਾਉਣ ਲਈ ਮੱਠਾ ਹੈ. ਕਰਣੀ ਵਿੱਚ ਸੁਸਤ ਹੈ ਅਰ ਬੋਲ ਵਿੱਚ ਚਾਲਾਕ ਹੈ. ੪ ਬ੍ਰਹਮਚਰਯ. ੫ ਨਿੰਦਾ.
੬ ਮੰਦਿਰਾਂ ਵਿੱਚ ਭਜਨ ਗਾਕੇ ਉਪਜੀਵਿਕਾ ਕਰਣਵਾਲੇ. ਲੋਕ ਪ੍ਰਸਿੱਧ ਭਗਤੀਏ.

ਗੀਤ ਨਾਦ ਮੁਖ ਰਾਗ ਅਲਾਪੇ ਮਨ ਨਹੀ ਹਰਿ ਹਰਿ ਗਾਵਾ.
ਹਰਖ ਸੋਗ ਲੋਭ ਮੋਹ ਰਹਿਤ ਹਹਿ ਨਿਰਮਲ ਹਰਿ ਕੇ ਸੰਤਾ,
ਤਿਨ ਕੀ ਧੂੜਿ ਪਾਏ ਮਨ ਮੇਰਾ ਜਾਂ ਦਇਆ ਕਰੇ ਭਗਵੰਤਾ,
ਕਹੁ ਨਾਨਕ ਗੁਰੁਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ.

(੬੯੨) ਮਾਰੂ ਮਹਲਾ ੩, ਸੋਲਹਾ

ਇਕ ਭਸਮ ਲਗਾਇ ਫਿਰਹਿ ਭੇਖਧਾਰੀ,
ਬਿਨ ਸਬਦੈ ਹਉਮੈ ਕਿਨ ਮਾਰੀ?
ਅਨਦਿਨੁ ਜਲਤਰਹਹਿ ਦਿਨ ਰਾਤੀ, ਭਰਮ ਭੇਖ ਭਰਮਾਈ ਹੇ.

(੬੯੩) ਮਹਲਾ ੫, ਵਾਰ ਮਾਰੂ ੨

ਅਕਲਕਲਾ ਨਹਿ ਪਾਈਐ ਪ੍ਰਭੁ ਅਲਖ ਅਲੇਖੰ,
ਖਟਦਰਸਨ ਭ੍ਰਮਤੇ ਫਿਰਹਿ ਨਹਿ ਮਿਲੀਐ ਭੇਖੰ,
ਵਰਤ ਕਰਹਿ ਚੰਦ੍ਰਾਇਣਾ[1] ਸੇ ਕਿਤੇ ਨ ਲੇਖੰ,
ਬੇਦ ਪੜਹਿ ਸੰਪੂਰਨਾ ਤਤਸਾਰ ਨ ਪੇਖੰ,
ਤਿਲਕ ਕਢਹਿ ਇਸਨਾਨ ਕਰ ਅੰਤਰ ਕਾਲੇਖੰ,
ਭੇਖੀ ਪ੍ਰਭੂ ਨ ਲਭਈ ਵਿਣ ਸਚੀਸਿਖੰ.

(੬੯੪) ਬਸੰਤ ਮਹਲਾ ੧

ਸੁਇਨੇ ਕਾ ਚਉਕਾ ਕੰਚਨ ਕੁਆਰ[2], ਰੁਪੇ ਕੀਆਂ ਕਾਰਾਂ ਬਹੁਤ ਬਿਸਥਾਰ,
ਗੰਗਾ ਕਾ ਉਦਕ ਕਰੰਤੇ ਕੀ ਆਗ[3], ਗਰੁੜਾ ਖਾਣਾ ਦੁਧ ਸਿਉ ਗਾਡ[4],

---

੧ ਚਾਨਣੇ ਪੱਖ ਵਿੱਚ ਚੰਦ੍ਰਮਾ ਦੀ ਕਲਾ ਨਾਲ ਗ੍ਰਾਸ ਵਧਾਉਣੇ, ਯਥਾ—ਏਕਮ ਨੂੰ ਇੱਕ ਅਰ ਪੂਰਨਮਾਸੀ ਨੂੰ ਪੰਦ੍ਰਾਂ. ਔਰ ਅੰਨੇਰੇ ਪੱਖ ਵਿੱਚ ਚੰਦ੍ਰਮਾ ਦੀ ਕਲਾ ਦੇ ਘਟਣ ਨਾਲ ਗ੍ਰਾਸ ਘਟਾਉਣੇ, ਯਥਾ—ਏਕਮ ਨੂੰ ਚੌਦਾਂ ਅਰ ਅਮਾਵਸ ਨੂੰ ਇੱਕ ਭੀ ਨਾ.

੨ ਕੁੰਦਨ ਦੇ ਪਾਤ੍ਰ. ਕਰੂਆ.

੩ ਅਰਣੀ ਨੂੰ ਮਥਕੇ ਕੱਢੀਹੋਈ ਮਹਾਂਪਵਿਤ੍ਰ ਅਗਨੀ.

੪ ਦੁੱਧ ਨਾਲ ਮਿਲਾਕੇ ਚਉਲਾਂ ਦਾ ਭੋਜਨ ਕਰਣਾ.

ਰੇ ਮਨ, ਲੇਖੈ ਕਬਹੁ ਨ ਪਾਇ, ਜਾਮਿ[1] ਨ ਭੀਜੈ ਸਾਚਨਾਇ.
ਦਸਅਠ[2] ਲੀਖੇ ਹੋਵਹਿ ਪਾਸ, ਚਾਰੇ ਬੇਦ[3] ਮੁਖਾਗਰ ਪਾਠ,
ਪੁਰਬੀ ਨਾਵੈ ਵਰਨਾ ਕੀ ਦਾਤ[4], ਵਰਤ ਨੇਮ ਕਰੇ ਦਿਨ ਰਾਤ,
ਕਾਜੀ ਮੁਲਾ ਹੋਵਹਿ ਸੇਖ, ਜੋਗੀ ਜੰਗਮ ਭਗਵੇਭੇਖ,
ਕੋ ਗਿਰਹੀ ਕਰਮਾ ਕੀ ਸੰਧਿ[5], ਬਿਨ ਬੂਝੇ ਸਭ ਖੜੀਅਸ ਬੰਧ.

(੬੯੫) ਮਹਲਾ ੧, ਵਾਰ ਮਲਾਰ

ਇਕ ਵਣਖੰਡ ਬੈਸਹਿ ਜਾਇ ਸਦ ਨ ਦੇਵਹੀ[6],
ਇਕ ਪਾਲਾ ਕਕਰ ਭੰਨ ਸੀਤਲ ਜਲ ਹੇਵਹੀ,
ਇਕ ਭਸਮ ਚੜ੍ਹਾਵਹਿ ਅੰਗ, ਮੈਲ ਨ ਧੋਵਹੀ,
ਇਕ ਜਟਾ ਬਿਕਟ ਬਿਕਰਾਲ ਕੁਲ ਘਰ ਖੋਵਹੀ,
ਇਕ ਨਗਨ ਫਿਰਹਿ ਦਿਨਰਾਤ ਨੀਦ ਨ ਸੋਵਹੀ,
ਇਕ ਅਗਨਿ ਜਲਾਵਹਿ ਅੰਗ ਆਪ ਵਿਗੋਵਹੀ.

---

੧ ਅਗਰ.

੨ ਅਠਾਰਾਂਪੁਰਾਣ:-੧ ਬ੍ਰਾਹਮ, ੨ ਵੈਸ਼ਨਵ, ੩ ਸ਼ੈਵ, ੪ ਸ਼ਾਕਤ, ੫ ਭਾਗਵਤ, ੬ ਨਾਰਦੀਯ, ੭ ਮਾਰਕੰਡੇਯ, ੮ ਆਗਨੇਯ, ੯ ਭਵਿਸ਼ਯ, ੧੦ ਬ੍ਰਹਮਬੈਵਰਤ, ੧੧ ਲੈਂਗ, ੧੨ ਵਰਾਹ, ੧੩ ਸਕਾਂਦ, ੧੪ ਵਾਮਨ, ੧੫ ਕੌਰਮ, ੧੬ ਮਾਤਸਯ ੧੭ ਗਾਰੁੜ, ੧੮ ਬ੍ਰਹਮਾਂਡ

੩ ੧ ਰਿਗ, ੨ ਯਜੁਰ, ੩ ਸਾਮ, ੪ ਅਥਰਵ.

੪ ਪਰਬ ਦੇ ਸਮੇਂ ਇਸਨਾਨ ਕਰਦਾ ਹੈ ਔਰ ਵਰਣਾਂ ਦਾ ਰੀਤੀ ਅਨੁਸਾਰ ਦਾਨ ਕਰਦਾ ਹੈ.

੫ ਕਰਮਕਾਂਡ ਵਿੱਚ ਹਰ ਵੇਲੇ ਜੁੜਿਆ ਹੋਯਾ.

੬ ਉਪਦੇਸ਼ ਨਹੀਂ ਦਿੰਦੇ ਮੁਖੋਂ ਬੋਲਦੇ ਨਹੀਂ—ਮੌਨ ਧਾਰਬੈਠੇ ਹਨ.

ਬਿਨ ਨਾਵੈ ਤਨ ਛਾਰ ਕਿਆ ਕਹਿ ਰੋਵਹੀ?
ਸੋਹਨ ਖਸਮ ਦੁਆਰ ਜਿ ਸਤਗੁਰੁ ਸੇਵਹੀ.

(੬੯੬) ਕਾਨੜਾ ਮਹਲਾ ੫

ਬਰਤਨੇਮ ਤੀਰਥ ਸਹਿਤ ਗੰਗਾ, ਜਲ ਹੇਵਤ[੧] ਭੂਖ ਅਰੁ ਨੰਗਾ,
ਪੂਜਾਚਾਰ ਕਰਤ ਮੇਲੰਗਾ[੨], ਚਕ੍ਰ ਕਰਮ ਤਿਲਕ ਖਾਟੰਗਾ[੩],
ਦਰਸਨ ਭੇਟੇ ਬਿਨ ਸਤਸੰਗਾ, ਹਠ ਨਿਗ੍ਰਹਿ ਅਤਿ ਰਹਿਤ ਬਿਟੰਗਾ[੪],
ਹਉਰੋਗ ਬਿਆਪੈ ਚੁਕੈ ਨ ਭੰਗਾ[੫], ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ,
ਸੋ ਮੁਕਤ ਨਾਨਕ ਜਿਸ ਸਤਗੁਰੁ ਚੰਗਾ.

(੬੯੭) ਪ੍ਰਭਾਤੀ ਮਹਲਾ ੧

ਬਾਰਹਿ ਮਹਿ ਰਾਵਲ[੬] ਖਪਜਾਵਹਿ, ਚਹੁਛਿਅ ਮਹਿ ਸੰਨਿਆਸੀ[੭]
ਜੋਗੀ ਕਾਪੜੀਆ ਸਿਰਖੂਥੇ[੮], ਬਿਨ ਸਬਦੈ ਗਲ ਫਾਸੀ,
ਬ੍ਰਹਮਣ ਵਾਦ ਪੜਹਿ ਕਰ ਕਿਰਿਆ, ਕਰਣੀ ਕਰਮ ਕਰਾਏ,
ਬਿਨ ਬੂਝੇ ਕਿਛੁ ਸੂਝੈ ਨਾਹੀ, ਮਨਮੁਖ ਵਿਛੁੜ ਦੁਖ ਪਾਏ,

---

੧ ਸੀਤਲ ਜਲ ਨਾਲ ਕਸ਼ਟ ਸਹਾਰਦਾ ਹੈ.
੨ ਅੰਗਨਜ੍ਯਾਸ ਸਹਿਤ.
੩ ਨਾਭੀ, ਰਿਦਾ, ਦੋਵੇਂ ਭੁਜਾ, ਕੰਠ ਔਰ ਮਸਤਕ ਪਰ ਤਿਲਕ ਲਾਉਂਦਾ ਹੈ. ਅਥਵਾ-ਸ਼ਰੀਰ ਉੱਤੇ ਕਰਮਕਾਂਡ ਦੀ ਵਿਧੀ ਕਰਕੇ ਚਕ੍ਰ ਆਦਿਕ ਚਿੰਨ੍ਹ ਬਣਾਉਂਦਾ ਹੈ. ਸ਼ਰੀਰ ਦਾ ਨਾਉਂ ਖਟ੍ਾਂਗਿਨ, ਦੋ ਟੰਗਾਂ, ਦੋ ਬਾਹਾਂ, ਕਮਰ ਔਰ ਸ਼ਿਰ ਸਿਰੋਮਣੀ. ਅੰਗਾਂਵਾਲਾ ਹੋਣਕਰਕੇ ਹੈ.
੪ ਸੰਜਮ ਵਿੱਚ ਸਿਰੋਮਣੀ.
੫ ਨਯੂਨਤਾ. ਘਾਟਾ.
੬ ਜੋਗੀਆਂ ਦੇ ਬਾਰਾਂ ਪੰਥ:-ਹੇਤੁ, ਪਾਵ, ਆਈ, ਗਮਜ, ਪਾਗਲ. ਗੋਪਾਲ, ਕੰਥੜੀ, ਬਨ, ਧ੍ਰਜ, ਚੋਲੀ, ਰਾਵਲ ਔਰ ਦਾਸ ਪੰਥ.
੭ ਦਸ ਪੰਥ ਸੰਨਿਜ੍ਯਾਸੀਆਂ ਦੇ :-ਤੀਰਥ, ਆਸ਼੍ਰਮ, ਬਨ, ਆਰੰਨਜ, ਗਿਰਿ, ਪਰਬਤ, ਸਾਗਰ ਸਾਰਸ੍ਵਤੀ, ਭਾਰਤੀ ਔਰ ਪੁਰੀ,
੮ ਢੂੰਡੀਏ.

ਸਬਦ ਮਿਲੇ ਸੇ ਸੂਚਾਚਾਰੀ ਸਾਚੀ ਦਰਗਹਿ ਮਾਨੇ,
ਅਨੁਦਿਨ ਨਾਮਰਤਨ ਲਿਵ ਲਾਗੇ ਜੁਗ ਜੁਗ ਸਾਚ ਸਮਾਨੇ,
ਸਗਲੇ ਕਰਮ ਧਰਮ ਸੁਚ ਸੰਜਮ, ਜਪ ਤਪ ਤੀਰਥ ਸਬਦ ਵਸੇ,
ਨਾਨਕ ਸਤਗੁਰੁ ਮਿਲੈ ਮਿਲਾਇਆ, ਦੂਖ ਪਰਾਛਤ ਕਾਲ ਨਸੇ.

(੬੯੮) ਪ੍ਰਭਾਤੀ ਮਹਲਾ ੫, ਅਸਟਪਦੀ

ਮਨ ਮਹਿ ਕ੍ਰੋਧ ਮਹਾਂ ਅਹੰਕਾਰਾ, ਪੂਜਾ ਕਰਹਿ ਬਹੁਤ ਬਿਸਥਾਰਾ,
ਕਰ ਇਸਨਾਨ ਤਨ ਚਕ੍ਰ ਬਨਾਏ, ਅੰਤਰ ਕੀ ਮਲ ਕਬਹੀ ਨ ਜਾਏ.
ਇਤ ਸੰਜਮ ਪ੍ਰਭੁ ਕਿਨਹੀ ਨ ਪਾਇਆ,
ਭਗਉਤੀਮੁਦ੍ਰਾ ਮਨ ਮੋਹਿਆ ਮਾਇਆ[1].
ਪਾਪ ਕਰਹਿ ਪੰਚਾਂ ਕੇ ਬਸਿ ਰੇ, ਤੀਰਥ ਨਾਇ ਕਹਹਿ, "ਸਭ ਉਤਰੇ"
ਬਹੁਰ ਕਮਾਵਹਿ ਹੋਇ ਨਿਸੰਕ, ਜਮਪੁਰਿ ਬਾਂਧ ਖਰੇ ਕਾਲੰਕ.
ਘੂੰਘਰ ਬਾਂਧ ਬਜਾਵਹਿ ਤਾਲਾ, ਅੰਤਰ ਕਪਟ ਫਿਰਹਿ ਬੇਤਾਲਾ[2].
ਵਰਮੀ ਮਾਰੀ ਸਾਪ ਨ ਮੂਆ, ਪ੍ਰਭੁ ਸਭਕਿਛੁ ਜਾਨੈ ਜਿਨ ਤੂ ਕੀਆ,
ਪੂੰਅਰ ਤਾਪ ਗੇਰੀ ਕੇ ਬਸਤ੍ਰਾ, ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ.
ਦੇਸ ਛੋਡਿ ਪਰਦੇਸਹਿ ਧਾਇਆ, ਪੰਚ ਚੰਡਾਲ ਨਾਲੇ ਲੈ ਆਇਆ.
ਕਾਨ ਫਰਾਇ ਹਿਰਾਏ[3] ਟੂਕਾ, ਘਰ ਘਰ ਮਾਂਗੈ ਤ੍ਰਿਪਤਾਵਨ ਤੇ ਚੂਕਾ.
ਬਨਿਤਾ[4] ਛੋਡ ਬਦਨਦਰ[5] ਪਰਨਾਰੀ, ਵੇਸ ਨ ਪਾਈਐ ਮਹਾਂ ਦੁਖਿਆਰੀ.
ਬੋਲੈ ਨਾਹੀ ਹੋਇ ਬੈਠਾ ਮੋਨੀ, ਅੰਤਰ ਕਲਪ[6] ਭਵਾਈਐ ਜੋਨੀ.
ਅੰਨ ਤੇ ਰਹਿਤਾ ਦੁਖ ਦੇਹੀ ਸਹਿਤਾ, ਹੁਕਮ ਨ ਬੂਝੈ ਵਿਆਪਿਆ ਮਮਤਾ.
ਮਨਮੁਖ ਕਰਮ ਕਰੇ ਅਜਾਈ, ਜਿਉ ਬਾਲੂਘਰ ਠਉਰ ਨ ਠਾਈ.
ਕੋਟਿ ਮਧੇ ਕੋਈ ਸੰਤ ਦਿਖਾਇਆ, ਨਾਨਕ ਤਿਨ ਕੈ ਸੰਗ ਤਰਾਇਆ.

---

੧ ਭਗਤਾਂ ਦੇ ਚਿੰਨ੍ਹ ਸ਼ਰੀਰ ਉੱਤੇ ਹਨ, ਪਰ ਮਨ ਮੋਹਿਆ ਮਾਇਆ.
੨ ਕੈਸਾ ਆਸ਼ਚਰਜ ਹੈ ਕਿ ਬੇਤਾਲ, ਤਾਲ ਬਜਾਉਂਦਾ ਹੈ !
੩ ਮੰਗਦਾ ਹੈ,
੪ ਆਪਣੀ ਇਸਤ੍ਰੀ.
੫ ਬਦ ਨਜ਼ਰ.
੬ ਕਲਪਣਾ.

ਸਲੋਕ, ਫਰੀਦ

ਕੰਨ ਮੁਸਲਾ, ਸੂਫ ਗਲ, ਦਿਲ ਕਾਤੀ ਗੁੜਵਾਤ[੧],
ਬਾਹਰ ਦਿਸੈ ਚਾਨਣਾ, ਦਿਲ ਅੰਧਿਆਰੀ ਰਾਤ.

## (੬੯੯) ਪਾਪ—ਪਾਪੀ

ਬਿਹਾਗੜਾ ਮਹਲਾ ੫

ਪਾਪ ਕਮਾਂਵਦਿਆ, ਤੇਰਾ ਕੋਇ ਨ ਬੇਲੀ, ਰਾਮ.
ਕੋਇ ਨ ਬੇਲੀ ਹੋਇ ਤੇਰਾ, ਸਦਾ ਪਛੋਤਾਵਹੇ.

ਧਨਾਸਰੀ ਮਹਲਾ ੫

ਪਰਧਨ ਦੋਖ ਕਿਛੁ ਪਾਪ ਨ ਫੇੜੇ[੨], ਜਮ ਜੰਦਾਰ[੩] ਨ ਆਵੈ ਨੇੜੇ.

ਰਾਮਕਲੀ, ਓਅੰਕਾਰ

ਪਾਪ ਬੁਰਾ ਪਾਪੀ ਕਉ ਪਿਆਰਾ, ਪਾਪ ਲਦੇ ਪਾਪੇ ਪਾਸਾਰਾ,
ਪਰਹਰ ਪਾਪ ਪਛਾਣੈ ਆਪ, ਨਾ ਤਿਸ ਸੋਗ ਵਿਜੋਗ ਸੰਤਾਪ.

ਬਸੰਤ ਮਹਲਾ ੫

ਮਨ, ਪਾਪ ਕਰਤ ਤੂੰ ਸਦਾ ਸੰਗ[੪],

ਸਲੋਕ, ਕਬੀਰ

ਪਾਪੀ ਭਗਤਿ ਨ ਭਾਵਈ, ਹਰਿ ਪੂਜਾ ਨ ਸੁਹਾਇ,
ਮਾਖੀ ਚੰਦਨ ਪਰਹਰੈ ਜਹਿ ਬਿਗੰਧ[੫] ਤਹਿ ਜਾਇ.

---

੧ ਕੰਨ੍ਹੇ ਉੱਤੇ ਨਮਾਜ਼ ਪੜ੍ਹਨ ਦਾ ਆਸਣ ਹੈ, ਗਲ ਵਿੱਚ ਕੰਬਲ ਦੀ ਕਫ਼ਨੀ ਹੈ, ਦਿਲ ਵਿੱਚ ਛੁਰੀ ਵਗਰਹੀ ਹੈ ਅਰ ਮੁਖ ਵਿਖੇ ਗੁੜ ਜੇਹਾ ਮਿਠਾਸ ਹੈ.

੨ ਕਮਾਉਂਦਾ.

੩ ਜੱਲਾਦ. ਦੁਖਦਾਈ.

੪ ਸੰਕੋਚ ਕਰ.

੫ ਦੁਰਗੰਧੀ

## (੭੦੦) ਪਾਰਖੂ

ਮਹਲਾ ੨, ਵਾਰ ਮਾਝ

ਨਾਨਕ ਪਰਖੇ ਆਪ ਕਉ, ਤਾਂ ਪਾਰਖੁ ਜਾਣ[੧].

## (੭੦੧) ਪੂਜਾ

ਕਿਸੇ ਖਾਸ ਸਥਾਨ ਅਰ ਖਾਸ ਸਾਮਗ੍ਰੀ ਕਰਕੇ ਸਰਬਵ੍ਯਾਪੀ ਕਰਤਾਰ ਦਾ ਪੂਜਨ ਸਿੱਖਧਰਮ ਵਿੱਚ ਨਿਸ਼ੇਧ ਕੀਤਾਗਯਾ ਹੈ. ਪਰਮਪਿਤਾ ਵਾਹਗੁਰੂ ਦੀ ਅਨੰਨਯ ਪੂਜਾ ਦਾ ਪ੍ਰਕਾਰ ਗੁਰੂ ਸਾਹਿਬ ਇਸਤਰਾਂ ਉਪਦੇਸ਼ ਕਰਦੇ ਹਨ:—

ਮਹਲਾ ੩, ਵਾਰ ਸਿਰੀਰਾਗ

ਮਨ ਵੇਕਾਰੀ, ਵੇੜਿਆ[੨], ਵੇਕਾਰਾਕਰਮ ਕਮਾਇ,
ਦੂਜੈ ਭਾਇ ਅਗਿਆਨੀ ਪੂਜਦੇ ਦਰਗਹਿ ਮਿਲੈ ਸਜਾਇ,
ਆਤਮਾਦੇਉ ਪੂਜੀਐ, ਬਿਨ ਸਤਗੁਰ ਬੂਝ ਨ ਪਾਇ[੩].

ਗਉੜੀ ਮਹਲਾ ੧, ਅਸਟਪਦੀ

ਕਰ ਕਿਰਪਾ ਰਾਖਹੁ, ਰਖਵਾਲੇ,
ਬਿਨ ਬੂਝੇ ਪਸੁ ਭਏ ਬੇਤਾਲੇ.
ਗੁਰੁ ਕਹਿਆ,—"ਅਵਰ ਨਹੀਂ ਦੂਜਾ"
ਕਿਸ ਕਹੁ ਦੇਖ ਕਰਉ ਅਨਪੂਜਾ?

---

੧ "ਆਪਨੜੇ ਗਿਰਿਵਾਨ ਮਹਿ ਸਿਰ ਨੀਵਾਂ ਕਰ ਦੇਖ."
(ਸਲੋਕ ਫਰੀਦ)

੨ ਲਪੇਟਿਆ ਹੋਯਾ. ਲੰਪਟ.

੩ ਇਸ ਪੂਜਾ ਦੀ ਸਮਝ ਬਿਨਾ ਸਤਗੁਰੂ ਤੋਂ ਨਹੀਂ ਪੈਂਦੀ.

ਗੂਜਰੀ ਮਹਲਾ ੧

ਤੇਰਾ ਨਾਮ ਕਰੀ ਚਨਣਾਠੀਆ[1], ਜੇ ਮਨ ਉਰਸਾ[2] ਹੋਇ,
ਕਰਣੀ ਕੁੰਗੂ[3] ਜੇ ਰਲੈ, ਘਟਅੰਤਰ ਪੂਜਾ ਹੋਇ.
ਪੂਜਾ ਕੀਚੈ ਨਾਮ ਧਿਆਈਐ, ਬਿਨ ਨਾਵੈ ਪੂਜ ਨ ਹੋਇ.
ਬਾਹਰਦੇਵ ਪਖਾਲੀਅਹਿ, ਜੇ ਮਨ ਧੋਵੈ ਕੋਇ,
ਜੂਠ ਲਹੈ ਜੀਉ ਮਾਂਜੀਐ, ਮੋਖਪਇਆਣਾ[4] ਹੋਇ.

ਗੂਜਰੀ, ਰਵਦਾਸ

ਦੂਧ ਤ ਬਛਰੈ ਥਨਹੁ ਬਿਟਾਰਿਓ[5],
ਫੂਲ ਭਵਰ, ਜਲ ਮੀਨ ਬਿਗਾਰਿਓ,
ਮਾਈ, ਗੋਬਿੰਦ ਪੂਜਾ ਕਹਾਂ ਲੈਚਰਾਵਊ?
ਅਵਰ ਨ ਫੂਲ ਅਨੂਪਨ[6] ਪਾਵਉ.
ਮੈਲਾਗਰ ਬੇਰੇ ਹੈ ਭੁਇਅੰਗਾ[7],
ਬਿਖ ਅੰਮ੍ਰਿਤ ਬਸਹਿ ਇਕ ਸੰਗਾ[8],
ਧੂਪ ਦੀਪ ਨਈਬੇਦਹਿ ਬਾਸਾ[9], ਕੈਸੇ ਪੂਜ ਕਰਹਿ ਤੇਰੀ ਦਾਸਾ

---

੧ ਚੰਨਣ ਦੀ ਟੁਕੜੀ.
੨ ਗੋਲ ਅਕਾਰ ਦੀ ਛੋਟੀ ਸਿਲਾ, ਜਿਸ ਉੱਤੇ ਚੰਨਣ ਘਸਾਇਆਜਾਂਦਾ ਹੈ.
੩ ਕੇਸਰ
੪ ਪ੍ਰਾਪਤੀ.
੫ ਦੁਧ ਤਾਂ ਬੱਛੇ ਨੇ ਥਣ ਚੁੰਘਕੇ ਜੂਠਾ ਕਰ ਦਿੱਤਾ ਹੈ. ਭਾਵ ਏਹ ਹੈ—ਜੂਠੀ ਵਸਤੂ ਠਾਕੁਰ ਦੀ ਪੂਜਾ ਵਿੱਚ ਵਰਤਣੀ ਅਯੋਗ ਹੈ.
੬ ਅਨੂਪਮ. ਜਿਨਾਂ ਤੁੱਲ ਦੂਜਾ ਨ ਹੋਵੇ.
੭ ਮਲਯਗਿਰੀ ਦੇ ਚੰਦਨ ਨੂੰ ਸੱਪ ਲਿਪਟਕੇ ਜੂਠਾ ਕਰਰਹੇ ਹਨ.
੮ ਜੇ ਪੁਰਾਣ ਮਤ ਅਨੁਸਾਰ ਅੰਮ੍ਰਿਤ ਸਭ ਤੋਂ ਉਤਮ ਪੂਜਾ ਦੀ ਸਾਮਗ੍ਰੀ ਮੰਨੀ ਜਾਵੇ, ਤਦ ਓਹ ਭੀ ਭਿੱਟਿਆ ਹੋਯਾ ਹੈ, ਕਯੋਂਕਿ ਸ਼ਰਾਬ ਜ਼ਹਿਰ ਅਰ ਅੰਮ੍ਰਿਤ ਸਮੁਦ੍ਰ ਵਿਚੋਂ ਨਿਕਲੇ ਦੱਸੇ ਹਨ. ਛੂਤ ਛਾਤ ਦੇ ਪ੍ਰੇਮੀ ਐਸੀ ਭ੍ਰਸ਼ਟ ਵਸਤੁ ਨਾਲ ਕਦ ਪੂਜਨ ਕਰ ਸਕਦੇ ਹਨ?
੯ ਧੂਪ ਆਰਤੀ ਔਰ ਭੋਗ ਦਾ ਪ੍ਰਸ਼ਾਦ ਏਹ ਭੀ ਜੂਠੇ ਹਨ, ਕਯੋਂਕਿ ਪੁਜਾਰੀ ਏਨਾਂ ਦੀ ਬਾਸਨਾ ਪਹਿਲਾਂ ਆਪ ਲੈ ਲੈਂਦਾ ਹੈ.

ਤਨ ਮਨ ਅਰਪਉ ਪੂਜਚਰਾਵਉ, ਗੁਰੁਪਰਸਾਦਿ ਨਿਰੰਜਨ ਪਾਵਉ.
ਪੂਜਾ ਅਰਚਾ ਆਹਿ ਨ ਤੋਰੀ, ਕਹਿ ਰਵਦਾਸ ਕਵਨਗਤਿ ਮੋਰੀ[੧]?

ਬਿਹਾਗੜਾ ਮਹਲਾ ੫, ਛੰਤ

ਮਨ ਤਨ ਧਨ ਸਭ ਪ੍ਰਭੁ ਕੇਰਾ, ਕਿਆ ਕੋ ਪੂਜ ਚੜਾਵਏ?

ਸੋਰਠ ਮਹਲਾ ੫

ਘਾਲ ਨ ਭਾਨੈ[੨] ਅੰਤਰ ਬਿਧਿ ਜਾਨੈ, ਤਾਂਕੀ ਕਰ ਮਨ ਸੇਵਾ.
ਕਰ ਪੂਜਾ ਹੋਮ ਇਹੁ ਮਨੂਆ ਅਕਾਲਮੂਰਤਿ ਗੁਰੁ ਦੇਵਾ[੩].

ਸੂਹੀ ਮਹਲਾ ੧

ਮਨ ਸੰਪੁਟ[੪] ਜਿਤ ਸਤਸਰਿ ਨਾਵਣ,
ਭਾਵਨ ਪਾਤੀ[੫] ਤ੍ਰਿਪਤ ਕਰੈ.
ਪੂਜਾ ਪ੍ਰਾਣ ਸੇਵਕ ਜੇ ਸੇਵੈ, ਇਨ ਬਿਧਿ ਸਾਹਿਬ ਰਵਤ ਰਹੈ.

ਬਿਲਾਵਲ ਮਹਲਾ ੫

ਅਚੁਤ ਪੂਜਾ[੬] ਜੋਗ ਗੋਪਾਲ,
ਮਨ ਤਨ ਅਰਪਰਖਉ ਹਰਿ ਆਗੈ, ਸਰਬ ਜੀਆਂ ਕਾ ਹੈ ਪ੍ਰਤਿਪਾਲ.

---

੧ ਮੇਰਾ ਕੀ ਹਾਲ ਹੋਊ, ਜੋ ਪੂਜਾ ਦਾ ਤਜਾਗੀ ਹੋਗਯਾ ਹਾਂ? ਅਥਵਾ— ਮੇਰੀ ਕੀ ਸਮਰੱਥ (ਗਤੀ) ਹੈ ਕਿ ਐਸੀਆਂ ਵਸਤੂਆਂ ਨਾਲ ਤੇਰਾ ਪੂਜਨ ਕਰਾਂ?

੨ ਕਿਸੇ ਦੀ ਕੀਤੀ ਹੋਈ ਘਾਲਣਾ ਨਿਸਫਲ ਨਹੀਂ ਕਰਦਾ.

੩ ਅਕਾਲਰੂਪ ਮਹਾਨ ਗੁਰੁਦੇਵ ਨੂੰ, ਘੀ ਜੌਂ ਖੰਡ ਆਦਿਕ ਸਾਮਗ੍ਰੀ ਅੱਗ ਵਿੱਚ ਫੂਕਕੇ ਤੂੰ ਪ੍ਰਸੰਨ ਨਹੀਂ ਕਰ ਸਕਦਾ. ਉਸ ਦੀ ਪੂਜਾ ਏਹ ਹੈ ਕਿ ਮਨ ਦੇ ਸੰਕਲਪ ਵਿਕਲਪ ਅਰ ਅਭਿਮਾਨ ਹਵਨ ਕਰ.

੪ ਡੱਬਾ. ਸਿੰਘਾਸਣ. ਠਾਕੁਰ ਰੱਖਣ ਦੀ ਚੌਕੀ.

੫ ਤੁਲਸੀਦਲ ਅਰ ਬਿੱਲਪਤ੍ਰ

੬ ਅਵਿਨਾਸ਼ੀਪੂਜਾ. ਅਖੰਡਪੂਜਨ.

ਬਿਲਾਵਲ ਮਹਲਾ ੫

ਕਵਨ ਜਾਨੈ ਪ੍ਰਭੁ ਤੁਮਰੀ ਸੇਵਾ? ਪ੍ਰਭੁ ਅਵਿਨਾਸੀ ਅਲਖ ਅਭੇਵਾ.
ਗੁਣ ਬੇਅੰਤ ਪ੍ਰਭੁ ਗਹਿਰਗੰਭੀਰੇ, ਊਚਮਹਿਲ ਸੁਆਮੀ ਪ੍ਰਭੁ ਮੇਰੇ.
ਏਕਸ ਬਿਨ ਨਾਹੀ ਕੋ ਦੂਜਾ, ਤੁਮਹੀ ਜਾਨਹੁ ਅਪਨੀ ਪੂਜਾ.

ਗੌਂਡ, ਨਾਮਦੇਵ

ਹਿੰਦੂ ਪੂਜੈ ਦੇਹੁਰਾ, ਮੁਸਲਮਾਨ ਮਸੀਤ,
ਨਾਮੇ ਸੋਈ ਸੇਵਿਆ ਜਹਿ ਦੇਹੁਰਾ ਨ ਮਸੀਤ[੧].

ਰਾਮਕਲੀ ਮਹਲਾ ੩, ਅਸਟਪਦੀ

ਹਰਿ ਕੀ ਪੂਜਾ ਦੁਲੰਭ[੨] ਹੈ, ਸੰਤਹੁ! ਕਹਿਣਾ ਕਛੂ ਨ ਜਾਈ,
ਹਰਿ ਬਿਨ ਸਭਕਿਛੁ ਮੈਲਾ, ਸੰਤਹੁ! ਕਿਆ ਹਉ ਪੂਜ ਚੜ੍ਹਾਈ?
ਸਬਦਮਰੈ ਮਨ ਨਿਰਮਲ, ਸੰਤਹੁ ! ਏਹ ਪੂਜਾ ਥਾਇਪਾਈ,
ਬਿਨ ਨਾਵੈ ਹੋਰ ਪੂਜ ਨ ਹੋਵੀ, ਭਰਮਭੁਲੀ ਲੋਕਾਈ,
ਪੂਜਾ ਕਰਹਿ, ਪਰ ਬਿਧਿ ਨਹੀਂ ਜਾਣਹਿ, ਦੂਜੈਭਾਇ ਮਲ ਲਾਈ,
ਗੁਰਮੁਖ ਹੋਵੈ ਸੁ ਪੂਜਾ ਜਾਣੈ, ਭਾਣਾ ਮੰਨਿ ਵਸਾਈ.

ਭੈਰਉ, ਕਬੀਰ

ਮਾਥੇ ਤਿਲਕ ਹਥ ਮਾਲਾ ਬਾਨਾ, ਲੋਗਨ ਰਾਮ ਖਿਲਉਨਾ[੩] ਜਾਨਾ!
ਤੋਰਉ ਨ ਪਾਤੀ, ਪੂਜਉ ਨ ਦੇਵਾ, ਰਾਮਭਗਤਿ ਬਿਨ ਨਿਹਫਲ ਸੇਵਾ.
ਸਤਗੁਰੁ ਪੂਜਉ ਸਦਾ ਸਦਾ ਮਨਾਵਉ, ਐਸੀ ਸੇਵ ਦਰਗਹਿ ਸੁਖ ਪਾਵਉ.

---

੧ "ਬਰਹਮਨ ਮੁਸ਼ਤਾਕੇ ਬੁਤ, ਜ਼ਾਹਦ ਫ਼ਿਦਾਏ ਖ਼ਾਨਕ਼ਾਹ,
ਹਰਕੁਜਾ ਜਾਮੇ ਮੁਹੱਬਤ ਦੀਦਹਅਮ ਸਰਸ਼ਾਰ ਹਸ੍ਤ.
(ਦੀਵਾਨਗੋਯਾ)

੨ ਦੁਰਲਭ.
੩ ਖੇਡਣ ਵਾਲਾ ਬੱਚਾ. ਲੋਕ ਜਾਣਦੇ ਹਨ ਕਿ ਪਰਮੇਸੂਰ ਨੂੰ ਛੁਣਛੁਣਾ ਖੜਕਾਕੇ ਬੱਚੇ ਦੀ ਤਰਾਂ ਪਰਚਾ ਲਵਾਂਗੇ.

ਬਸੰਤ ਰਾਮਾਨੰਦ

ਕਤ ਜਾਈਐਰੇ? ਘਰ ਲਾਗੋ ਰੰਗ,
ਮੇਰਾ ਚਿਤ ਨ ਚਲੇ ਮਨ ਭਇਓ ਪੰਗ[1].
ਏਕ ਦਿਵਸ ਮਨ ਭਈ ਉਮੰਗ,
ਘਸ ਚੰਦਨ ਚੋਆ ਬਹੁ ਸੁਗੰਧਿ,
ਪੂਜਨਚਾਲੀ ਬ੍ਰਹਮਠਾਇ[2],
ਸੋ ਬ੍ਰਹਮ ਬਤਾਇਓ ਗੁਰੁ ਮਨਹੀ ਮਾਹਿ.
ਜਹਾ ਜਾਈਐ ਤਹ ਜਲ ਪਖਾਨ,
ਤੂੰ ਪੂਰਰਹਿਓ ਹੈ ਸਭ ਸਮਾਨ.
ਬੇਦ ਪੁਰਾਨ ਸਭ ਦੇਖੇ ਜੋਇ,
ਊਹਾਂ ਤਉ ਜਾਈਐ, ਜਉ ਈਹਾਂ ਨ ਹੋਇ.
ਸਤਗੁਰੁ, ਮੈ ਬਲਿਹਾਰੀ ਤੋਰ,
ਜਿਨ ਸਕਲ ਬਿਕਲ[3] ਭ੍ਰਮ ਕਾਟੇ ਮੋਰ.

ਮਲਾਰ ਮਹਲਾ ੪

ਭਰਮ ਭੂਲੇ ਅਗਿਆਨੀ ਅੰਧੁਲੇ, ਭ੍ਰਮ ਭ੍ਰਮ ਫੂਲ ਤੋਰਾਵੈ,
ਨਿਰਜੀਉ ਪੂਜਹਿ ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ.

## (੭੦੨) ਪੰਜ ਠਗ

ਮਹਲਾ ੧, ਵਾਰ ਮਲਾਰ

ਰਾਜ, ਮਾਲ, ਰੂਪ, ਜਾਤਿ, ਜੋਬਨ, ਪੰਜੇ ਠਗ,
ਏਨੀ ਠਗੀ ਜਗ ਠਗਿਆ, ਕਿਨੈ ਨ ਰਖੀ ਲਜ.

---

੧ ਪਿੰਗੁਲਾ.
੨ ਬ੍ਰਹਮ ਨੂੰ ਖਾਸ ਅਸਥਾਨ (ਮੰਦਿਰ) ਵਿਚ.
੩ ਨਿਰਰਥਕ. ਵ੍ਰਿਥਾ. ਦੁਖਦਾਈ.

ਏਨਾ ਠਗਨ ਠਗ ਸੇ, ਜਿ ਗੁਰੁ ਕੀ ਪੈਰੀ ਪਾਹਿ[1],
ਨਾਨਕ ਕਰਮਾਂਬਾਹਰੇ ਹੋਰ ਕੇਤੇ ਮੁਠੇਜਾਹਿ[2].

## (੭੦੩) ਪੰਜ ਤੱਤ

ਸੂਹੀ ਮਹਲਾ ੪
ਪੰਚ ਤਤੁ ਕਰ[3] ਤੁਧ ਸ੍ਰਿਸਟਿ ਸਭ ਸਾਜੀ.
ਸਲੋਕ ਮਹਲਾ ੯
ਪਾਂਚ ਤਤੁ ਕੋ ਤਨ ਰਚਿਓ, ਜਾਨਹੁ ਚਤੁਰ ਸੁਜਾਨ.

## (੭੦੪) ਪੰਜ ਪਿਆਰੇ

ਜਪੁ
ਪੰਚ ਪਰਵਾਣ ਪੰਚ ਪਰਧਾਨ, ਪੰਚੇ ਪਾਵਹਿ ਦਰਗਹਿ ਮਾਨੁ.
ਪੰਚੇ ਸੋਹਹਿ ਦਰ ਰਾਜਾਨੁ, ਪੰਚਾ ਕਾ ਗੁਰੁ ਏਕ ਧਿਆਨੁ.
ਮਾਰੂ ਮਹਲਾ ੧, ਸੋਲਹਾ
ਗੁਰੁਮਤਿ ਪੰਚਸਖੇ ਗੁਰੁਭਾਈ, ਗੁਰੁਮਤਿ ਅਗਨਿ ਨਿਵਾਰ ਸਮਾਈ,
ਮਨ ਮੁਖ[4] ਨਾਮ ਜਪਹੁ ਜਗਜੀਵਨ,
ਰਿਦ ਅੰਤਰ ਅਲਖ ਲਖਾਇਆ.

## (੭੦੫) ਪੰਜ ਵਿਕਾਰ ਔਰ ਵਿਸ਼ਯ

ਅੰਤਹਕਰਣ ਦੀ ਵ੍ਰਿੱਤੀ ਹੀ ਪਰਿਣਾਮ ਹੋਕੇ ਕਾਮ ਕ੍ਰੋਧ ਲੋਭ ਮੋਹ ਅਹੰਕਾਰਰੂਪ ਹੁੰਦੀ ਹੈ, ਇਸ ਕਰਕੇ ਇਨ੍ਹਾਂ ਦਾ ਨਾਂਉਂ ਵਿਕਾਰ ਹੈ. ਗ੍ਯਾਨ ਇੰਦ੍ਰੀਆਂ ਦ੍ਵਾਰਾ ਗ੍ਰਾਹਜ ਹੋਣ ਕਰਕੇ ਸ਼ਬਦ ਸਪਰਸ ਰੂਪ ਰਸ ਗੰਧਿ, ਵਿਸ਼ਯ ਕਹੇਜਾਂਦੇ ਹਨ.

---

੧ ਇਨ੍ਹਾਂ ਠਗਾਂ ਨੂੰ ਓਹ ਠਗਦੇ ਹਨ, ਜੋ ਗੁਰੂ ਦੀ ਸਰਣ ਲੈਂਦੇ ਹਨ.
੨ ਸ਼ੁਭ ਕਰਮਾਂ ਤੋਂ ਰਹਿਤ, ਬਹੁਤ ਲੋਕ ਇਨਾਂ ਪੰਜਾਂ ਠਗਾਂ ਕਰਕੇ ਠਗਾਈ ਖਾਰਹੇ ਹਨ.
੩ ਪ੍ਰਿਥਵੀ, ਜਲ, ਅਗਨੀ, ਪਵਨ, ਆਕਾਸ਼.
੪ ਮਨ ਅਤੇ ਮੁਖ ਕਰਕੇ.

ਮਾਝ ਮਹਲਾ ੩ ਅਸਟਪਦੀ

ਪੰਚ ਦੂਤ ਮੁਹਹਿ[੧] ਸੰਸਾਰਾ, ਮਨਮੁਖ ਅੰਧੇ ਸੁਧ ਨ ਸਾਰਾ,
ਗੁਰੁਮੁਖ ਹੋਵੈ ਸੁ ਅਪਣਾਘਰ ਰਾਖੈ,
ਪੰਚ ਦੂਤ ਸਬਦਿ ਪਚਾਵਣਿਆ[੨].

ਆਸਾ ਮਹਲਾ ੫

ਚਾਰ ਬਰਨ ਚਉਹਾਂ ਕੇ ਮਰਦਨ, ਖਟਦਰਸਨ ਕਰਤਲੀ ਰੇ[੩],
ਸੁੰਦਰ ਸੁਘਰਸਰੂਪ ਸਿਆਨੇ ਪੰਚਹੁਹੀ ਮੋਹਿ ਛਲੀ ਰੇ,
ਜਿਨ ਮਿਲ ਮਾਰੇ ਪੰਚ ਸੂਰਬੀਰ ਐਸੋ ਕਉਨ ਬਲੀ ਰੇ?
ਜਿਨ ਪੰਚ ਮਾਰ ਬਿਦਾਰ ਗੁਦਾਰੇ, ਸੋ ਪੂਰਾ ਇਹ ਕਲੀ ਰੇ,
ਕਹੁ ਨਾਨਕ ਤਿਨ ਜਨ ਨਿਰਦਲਿਆ, ਸਾਧੁਸੰਗਤ ਕੈ ਝਲੀ ਰੇ[੪].

ਆਸਾ ਰਵਦਾਸ

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕਦੋਖ ਬਿਨਾਸ[੫],
ਪੰਚਦੋਖ ਅਸਾਧ ਜਾਮਹਿ, ਤਾਂਕੀ ਕੇਤਕ ਆਸ?
ਮਾਧੋ, ਅਬਿਦਿਆ ਹਿਤ ਕੀਨ, ਬਿਬੇਕਦੀਪ ਮਲੀਨ.
ਤ੍ਰਿਗਦਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ[੬],
ਮਾਨੁਖਾਅਵਤਾਰ ਦੁਲਭ ਤਿਹੀ ਸੰਗਤ ਪੋਚ[੭]!

---

੧ ਠਗਦੇ ਹਨ.

੨ ਗੁਰੁਸ਼ਬਦ ਦ੍ਵਾਰਾ ਤਾਬੇ ਕਰਦਾ ਹੈ.

੩ ਖਟਦਰਸਨਾਂ ਨੂੰ ਮੁੱਠੀ ਵਿੱਚ ਕੀਤਾ ਹੋਯਾ ਹੈ.

੪ ਤਿਨ੍ਹਾਂ ਜਨਾਂ ਨੇ ਪੰਜਾਂ ਨੂੰ ਫਤੇਕੀਤਾ ਹੈ ਜਿਨਾਂ ਨੇ ਸਤਸੰਗ ਦੀ ਓਟ ਲਈ ਹੈ.

੫ ਸ਼ਬਦ ਕਰਕੇ ਮ੍ਰਿਗ, ਰਸ ਕਰਕੇ ਮੀਨ, ਗੰਧਿ ਕਰਕੇ ਭ੍ਰਿੰਗ, ਰੂਪ ਕਰਕੇ ਪਤੰਗ, ਸਪਰਸ ਕਰਕੇ ਕੁੰਚਰ ਵਿਨਾਸ਼ ਨੂੰ ਪ੍ਰਾਪਤ ਹੋਂਦਾ ਹੈ.

੬ ਟੇਢੀ ਗਤੀ ਵਾਲੇ (ਸਰਪ ਆਦਿਕ) ਜੀਵ ਸੁਭਾਵਿਕ ਹੀ ਅਚੇਤ ਹਨ, ਅਰ ਪੁੰਨ ਪਾਪ ਦਾ ਵਿਚਾਰ ਨਹੀਂ ਰਖਦੇ.

੭ ਮਾਨੁਸ਼ਜਨਮ ਦੁਰਲਭ ਹੈ, ਪਰ ਉਸੇ ਨੂੰ ਨੀਚ ਵਿਕਾਰਾਂ ਦੀ ਸੰਗਤਿ ਹੋਰਹੀ ਹੈ.

ਸੋਰਠ ਮਹਲਾ ੩

ਇਸ ਦੇਹੀ ਅੰਦਰ ਪੰਚ ਚੋਰ ਵਸਹਿ, ਕਾਮ ਕ੍ਰੋਧ ਲੋਭ ਮੋਹ ਅਹੰਕਾਰਾ.
ਅੰਮ੍ਰਿਤ ਲੂਟਹਿ ਮਨਮੁਖ ਨਹੀਂ ਬੂਝਹਿ, ਕੋਇ ਨ ਸੁਣੈ ਪੁਕਾਰਾ.

ਧਨਾਸਰੀ ਮਹਲਾ ੫

ਬਿਨ ਜਲ ਪ੍ਰਾਨ ਤਜੇ ਹੈਂ ਮੀਨਾ, ਜਿਨ ਜਲ ਸਿਉ ਹੇਤ ਬਢਾਇਓ,
ਕਮਲ ਹੇਤ ਬਿਨਸਿਓ ਹੈ ਭਵਰਾ, ਉਨ ਮਾਰਗ ਨਿਕਸ ਨ ਪਾਇਓ[1],
ਕਾਮ ਹੇਤ ਕੁੰਚਰ ਲੈਫਾਂਕਿਓ[2], ਓਹ ਪਰਵਸਿ ਭਇਓ ਬਿਚਾਰਾ,
ਨਾਦ[3] ਹੇਤ ਸਿਰ ਡਾਰਿਓ ਕੁਰੰਕਾ ਉਸਹੀ ਹੇਤ ਬਿਦਾਰਾ.
ਬਿਨ ਗੋਬਿੰਦ ਅਵਰ ਸੰਗ ਨੇਹਾ, ਓਹ ਜਾਣਹੁ ਸਦਾ ਦੁਹੇਲਾ[4],
ਕਹੁ ਨਾਨਕ ਗੁਰੁ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ[5].

ਗੌਂਡ ਮਹਲਾ ੫

ਸਗਲ ਸ੍ਰਿਸਟਿ ਕੇ ਪੰਚ ਸਿਕਦਾਰ[6], ਰਾਮਭਗਤ ਕੇ ਪਾਨੀਹਾਰ.
ਜਗਤ ਪਾਸ ਤੇ ਲੇਤੇ ਦਾਨ[7], ਗੋਬਿੰਦਭਗਤ ਕਉ ਕਰਹਿ ਸਲਾਮ.
ਲੂਟਲੇਹਿ ਸਾਕਤ ਪਤ ਖੋਵਹਿ, ਸਾਧੁਜਨਾ ਪਗ ਮਲ ਮਲ ਧੋਵਹਿ.

ਰਾਮਕਲੀ, ਓਅੰਕਾਰ

ਕਾਮ ਕ੍ਰੋਧ ਕਾਇਆਂ ਕਉ ਗਾਲੈ, ਜਿਉ ਕੰਚਨ ਸੋਹਾਗਾ ਢਾਲੈ[8],

---

੧ ਰਾਤ ਨੂੰ ਕਮਲ ਦੀਆਂ ਪੰਖੁੜੀਆਂ ਮਿਚਜਾਂਦੀਆਂ ਹਨ.
੨ ਫਸਾਲਯਾ. ਫਾਹਲਯਾ.
੩ ਅਹੇੜੀਆਂ ਦਾ ਘੰਟਾਨਾਦ.
੪ ਦੁਖੀ.
੫ ਨਿੱਤ ਆਨੰਦ.
੬ ਹਾਕਮ.
੭ ਦੰਡ. ਕਰ. ਮਹਿਸੂਲ.
੮ ਸੁਹਾਗਾ ਪਾਉਣ ਕਰਕੇ ਸੁਇਨਾ ਛੇਤੀ ਢਲਜਾਂਦਾ ਹੈ.

ਨਟ ਮਹਲਾ ੪, ਅਸਟਪਦੀ

ਪਚੈ[1] ਪਤੰਗ ਮ੍ਰਿਗ ਭ੍ਰਿੰਗ ਕੁੰਚਰ ਮੀਨ, ਇਕਇੰਦ੍ਰੀ ਪਕਰ ਸੰਘਾਰੇ[2],
ਪੰਚਭੂਤ ਸਬਲ ਹੈਂ ਦੇਹੀ[3], ਗੁਰੁ ਸਤਗੁਰੁ ਪਾਪਿ ਨਿਵਾਰੇ[4].

## (੭੦੬) ਪੰਡਿਤ-ਜੋਤਸੀ-ਪਾਂਡਾ-ਪਾਧਾ

ਤਤ੍ਵਗ੍ਯਾਨ ਵਾਲੀ ਬੁੱਧੀ (ਪੰਡਾ) ਰੱਖਦੇ ਹੈਨ, ਓਹੀ ਪੰਡਿਤ ਹਨ, ਕੇਵਲ ਅੱਖਰ ਗ੍ਯਾਨੀ ਅਰ ਜਾਤੀ ਅਭਿਮਾਨੀ ਪੰਡਿਤ ਪਦ ਦੇ ਅਧਿਕਾਰੀ ਨਹੀਂ, ਐਸੇਹੀ ਜੋ ਵਿਦ੍ਯਾਦਾਨ ਕਰਣਵਾਲੇ ਉਪਾਧ੍ਯਾਯ ਹੈਨ, ਉਨਾਂ ਦੀ ਪਾਧਾ ਸੰਗ੍ਯਾ ਹੈ. ਕੇਵਲ ਗ੍ਰਿਹਿਪੂਜਕ ਅਰ ਗੁੜ ਦੀ ਰੋੜੀ ਦਾ ਗਣੇਸ਼ ਥਾਪਣ ਵਾਲੇ ਪਾਧਾ ਨਹੀਂ.

ਸਿਰੀਰਾਗ ਮਹਲਾ ੩

ਪੜ ਪੜ ਪੰਡਿਤ ਜੋਤਕੀ[5] ਵਾਦ ਕਰਹਿ ਬੀਚਾਰ,
ਮਤਿ ਬੁਧਿ ਭਵੀ ਨ ਬੁਝਈ ਅੰਤਰ ਲੋਭਵਿਕਾਰ.

ਸਿਰੀਰਾਗ ਮਹਲਾ ੩

ਲੋਭੀ ਅਨ ਕਉ ਸੇਵਦੇ, ਪੜ ਵੇਦਾਂ ਕਰਹਿ ਪੁਕਾਰ,
ਬਿਖਿਆ ਅੰਦਰ ਪਚਮੁਏ, ਨਾ ਉਰਵਾਰ ਨ ਪਾਰ,
ਮਾਇਆਮੋਹ ਵਿਸਾਰਿਆ ਜਗਤਪਿਤਾ ਪ੍ਰਤਿਪਾਲ.

---

੧ ਕਲੇਸ਼ ਪਾਉਂਦਾ ਹੈ.

੨ ਨੇਤ੍ਰ ਪਤੰਗ ਨੂੰ, ਨਾਸਿਕਾ ਭੌਰੇ ਨੂੰ, ਰਸਨਾ ਮੱਛੀ ਨੂੰ, ਇੰਦ੍ਰੀ ਹਾਥੀ ਨੂੰ ਸੰਘਾਰਦੀ ਹੈ.

੩ ਇੱਕ ਵਿਸ਼ਯ ਪ੍ਰਬਲ ਹੋਯਾ ਮਾਨ ਨਹੀਂ, ਦੇਹ ਵਿੱਚ ਪੰਚ ਵਿਸ਼ਯ (ਭੂਤ) ਬਲਵਾਨ ਹੋਰਹੇ ਹਨ.

੪ ਸਤਗੁਰੂ ਨੇ ਏਹ ਪੰਜ ਪਾਪੀ ਸਾਥੋਂ ਪਰੇ ਕੀਤੇ ਹਨ.

੫ ਜੋਤਸ਼ੀ. ਗ੍ਰਿਹਿਰਾਸ਼ੀ ਦਾ ਫਲ ਦੱਸਕੇ ਭ੍ਰਮ ਚਕ੍ਰ ਵਿੱਚ ਫਾਹੁਣ ਵਾਲੇ.

ਸਿਰੀਰਾਗ ਮਹਲਾ ੧, ਅਸਟਪਦੀ

ਪੰਡਿਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰ,
ਅਨ ਕਉ ਮਤੀ ਦੇਚਲਹਿ ਮਾਇਆ ਕਾ ਵਾਪਾਰ,
ਕਥਨੀ ਝੂਠੀ ਜਗ ਭਵੈ, ਰਹਿਣੀ ਸਬਦ ਸੁਸਾਰ.

ਮਾਝ ਮਹਲਾ ੩, ਅਸਟਪਦੀ

ਮਨਮੁਖ ਪੜਹਿ ਪੰਡਿਤ ਕਹਾਵਹਿ, ਦੂਜੈਭਾਇ ਮਹਾਂਦੁਖ ਪਾਵਹਿ,
ਬਿਖਿਆ ਮਾਤੇ ਕਿਛੁ ਸੂਝੈ ਨਾਹੀ, ਫਿਰ ਫਿਰ ਜੂਨੀਆਵਣਿਆ.
ਵੇਦ ਪੜਹਿ ਹਰਿਰਸ ਨਹੀ ਆਇਆ,
ਵਾਦ ਵਖਾਣਹਿ ਮੋਹੇ ਮਾਇਆ,
ਅਗਿਆਨਮਤੀ ਸਦਾ ਅੰਧਿਆਰਾ, ਗੁਰੁਮੁਖ ਬੁਝ ਹਰਿ ਗਾਵਣਿਆ.

ਮਾਝ ਮਹਲਾ ੩, ਅਸਟਪਦੀ

ਤਤੁ ਪਛਾਣੈ, ਸੋ ਪੰਡਿਤ ਹੋਈ.

ਗਉੜੀ ਮਹਲਾ ੧

ਪੜ ਪੜ ਪੰਡਿਤ ਬਾਦ ਵਖਾਣੈ,
ਭੀਤਰਹੋਂਦੀ ਵਸਤੁ ਨ ਜਾਣੈ.

ਗਉੜੀ ਮਹਲਾ ੩, ਅਸਟਪਦੀ

ਪੜ ਵਾਦ ਵਖਾਣਹਿ ਸਿਰ ਮਾਰੇ ਜਮਕਾਲਾ,
ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ.
ਮਨਮੁਖ ਅਗਿਆਨਿ ਕੁਮਾਗ ਪਾਏ,
ਹਰਿਨਾਮ ਬਿਸਾਰਿਆ ਬਹੁ ਕਰਮ ਦ੍ਰਿੜਾਏ,
ਮਾਇਆ ਕਾ ਮੁਹਤਾਜ ਪੰਡਿਤ ਕਹਾਵੈ,
ਬਿਖਿਆ ਰਾਤਾ ਬਹੁ ਦੁਖ ਪਾਵੈ.
ਹਰਿਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਂਹੀ,
ਤਿਨਕਉ ਸਭ ਨਿਵਹਿ ਅਨਦਿਨ ਪੂਜ ਕਰਾਹੀ.

ਗਉੜੀ ਸੁਖਮਨੀ, ਮਹਲਾ ੫

ਸੋ ਪੰਡਿਤ ਜੋ ਮਨ ਪਰਬੋਧੈ, ਰਾਮਨਾਮ ਆਤਮ ਮਹਿ ਸੋਧੈ.
ਚਹੁਵਰਨਾ ਕਉ ਦੇ ਉਪਦੇਸ[1], ਨਾਨਕ, ਉਸ ਪੰਡਿਤ ਕਉ ਸਦਾ ਅਦੇਸ.

ਆਸਾ ਮਹਲਾ ੧

ਪਾਂਡੇ, ਐਸਾ ਬ੍ਰਹਮ ਬੀਚਾਰ, ਨਾਮੇ ਸੁਚ ਨਾਮੋ ਪੜਉ, ਨਾਮੇ ਚਜ ਆਚਾਰ.
ਬਾਹਰ ਜਨੇਊ ਜਿਚਰ ਜੋਤਿ ਹੈ ਨਾਲ, ਧੋਤੀ ਟਿਕਾ ਨਾਮ ਸਮਾਲ,
ਐਥੈ ਓਥੈ ਨਿਬਹੀ ਨਾਲ, ਵਿਣ ਨਾਵੈ ਹੋਰ ਕਰਮ ਨ ਭਾਲ,
ਪੂਜਾ ਪ੍ਰੇਮ ਮਾਇਆ ਪਰਜਾਲ[2], ਏਕੋ ਵੇਖਹੁ ਅਵਰ ਨ ਭਾਲ,
ਤਿਲਕ ਲਿਲਾਟ ਜਾਣੈ ਪ੍ਰਭੁ ਏਕ, ਬੂਝੈ ਬ੍ਰਹਮ ਅੰਤਰ ਬਿਬੇਕ.

ਆਸਾ ਮਹਲਾ ੧

ਪੰਡਿਤ ਪੜਹਿ ਵਖਾਣਹਿ ਵੇਦ, ਅੰਤਰ ਵਸਤੁ ਨ ਜਾਣਹਿ ਭੇਦ.
ਗੁਰੁ ਬਿਨ ਸੋਝੀ ਬੂਝ ਨ ਹੋਇ, ਸਾਚਾ ਰਵਰਹਿਆ ਪ੍ਰਭੁ ਸੋਇ.

ਮਹਲਾ ੩, ਵਾਰ ਸੋਰਠ

ਪੰਡਿਤ ਮੈਲ ਨ ਚੁਕਈ ਜੇ ਵੇਦ ਪੜੈ ਜੁਗਚਾਰ,
ਤ੍ਰੈਗੁਣ ਮਾਇਆ ਮੂਲ ਹੈ ਵਿਚ ਹਉਮੈ ਨਾਮ ਵਿਸਾਰ.
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰ,
ਅੰਤਰ ਤ੍ਰਿਸਨਾ ਭੁਖ ਹੈ, ਮੂਰਖ ਭੁਖਿਆ ਮੁਏ ਗਵਾਰ,
ਸਤਗੁਰੁ ਸੇਵਿਐ ਸੁਖ ਪਾਇਆ ਸਚੈਸਬਦ ਵੀਚਾਰ,
ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰ,
ਨਾਨਕ ਨਾਮ ਰਤੇ ਸਹਿਜੇ ਰਜੇ, ਜਿਨਾ ਹਰਿ ਰਖਿਆ ਉਰ ਧਾਰ.

---

੧ ਜੋ ਸ਼ੂਦ੍ਰ ਅਰ ਇਸਤ੍ਰੀ ਆਦਿਕ ਨੂੰ ਨੀਚ ਕਹਿਕੇ ਉਪਦੇਸ਼ ਦੇ ਅਨਅਧਿਕਾਰੀ ਨਹੀਂ ਮੰਨਦਾ.

੨ ਮਾਯਾ ਮੋਹ ਨੂੰ ਹਵਨ ਕਰ.

ਰਾਮਕਲੀ ਮਹਲਾ ੫

ਮੁਖ ਤੇ ਪੜਤਾ ਟੀਕਾ ਸਹਿਤ, ਹਿਰਦੈ ਰਾਮ ਨਹੀ ਪੂਰਨ ਰਹਿਤ.
ਉਪਦੇਸ ਕਰੈਕਰ ਲੋਕ ਦ੍ਰਿੜਾਵੈ, ਅਪਨਾ ਕਹਿਆ ਆਪ ਨ ਕਮਾਵੈ.
ਪੰਡਿਤ ਬੇਦ[1] ਬੀਚਾਰ, ਪੰਡਿਤ! ਮਨ ਕਾ ਕ੍ਰੋਧ ਨਿਵਾਰ, ਪੰਡਿਤ!
ਆਗੈ ਰਾਖਿਓ ਸਾਲਿਗਰਾਮ, ਮਨ ਕੀਨੋ ਦਹਿਦਿਸ ਬਿਸ੍ਰਾਮ,
ਤਿਲਕ ਚਰਾਵੈ ਪਾਈ ਪਾਇ, ਲੋਕ ਪਚਾਰਾ ਅੰਧ ਕਮਾਇ.
ਖਟਕਰਮਾ ਅਰੁ ਆਸਣ ਧੋਤੀ, ਭਾਗਠ ਗ੍ਰਿਹਿ[2] ਪੜੈ ਨਿਤ ਪੋਥੀ.
ਮਾਲਾ ਫੇਰੈ ਮੰਗੈ ਬਿਭੂਤਿ, ਇਹਬਿਧਿ ਕੋਇ ਨ ਤਰਿਓ, ਮੀਤ!
ਸੋ ਪੰਡਿਤ ਗੁਰੁਸਬਦ ਕਮਾਇ, ਤ੍ਰੈਗੁਣ ਕੀ ਓਸ ਉਤਰੀ ਮਾਇ.

ਰਾਮਕਲੀ ਮਹਲਾ ੩, ਅਸਟਪਦੀ

ਪੰਡਿਤ ਪੜਹਿ ਪੜ ਵਾਦ ਵਖਾਣਹਿ, ਤਿਨ ਬੂਝ ਨ ਪਾਈ,
ਬਿਖਿਆ ਮਾਤੇ ਭਰਮ ਭੁਲਾਏ, ਉਪਦੇਸ ਕਹਹਿ ਕਿਸ, ਭਾਈ?

ਮਹਲਾ ੩, ਵਾਰ ਰਾਮਕਲੀ ੧

ਪੰਡਿਤ ਪੜਦੇ ਜੋਤਕੀ, ਨਾ ਬੂਝਹਿ ਬੀਚਾਰਾ.

ਮਾਰੂ ਮਹਲਾ ੩, ਸੋਲਹਾ

ਪੜ ਪੰਡਿਤ ਅਵਰਾਂ ਸਮਝਾਏ, ਘਰ ਜਲਤੇ ਕੀ ਖਬਰ ਨ ਪਾਏ,
ਬਿਨ ਸਤਗੁਰੁ ਸੇਵੈ ਨਾਮ ਨ ਪਾਈਐ, ਪੜ ਥਾਕੇ ਸਾਂਤਿ ਨ ਆਈ ਹੇ.

ਮਾਰੂ, ਕਬੀਰ

ਪੰਡੀਆ, ਕਵਨ ਕੁਮਤਿ ਤੁਮ ਲਾਗੇ?
ਬੂਡਹੁਗੇ ਪਰਵਾਰ ਸਕਲ ਸਿਉ, ਰਾਮ ਨ ਜਪਹੁ ਅਭਾਗੇ!
ਬੇਦ ਪੁਰਾਨ ਪੜੇ ਕਾ ਕਿਆ ਗੁਨ? ਖਰ ਚੰਦਨ ਜਸ ਭਾਰਾ,
ਰਾਮਨਾਮ ਕੀ ਗਤਿ ਨਹੀ ਜਾਨੀ. ਕੈਸੇ ਉਤਰਸ ਪਾਰਾ?

---

੧ ਗਯਾਨ.
੨ ਧਨਵਾਨ ਦੇ ਘਰ.

(ਪਾਧਾ)

ਆਸਾ ਪਟੀ, ਮਹਲਾ ੩

ਬਬੈ, ਬੂਝਹਿ ਨਾਹੀ ਮੂੜੇ, ਭਰਮਭੁਲੇ ਤੇਰਾ ਜਨਮ ਗਇਆ,
ਅਣਹੋਂਦਾ ਨਾਉਂ ਧਰਾਇਓ ਪਾਧਾ, ਅਵਰਾਂ ਕਾ ਭਾਰ ਤੁਧ ਲਇਆ.
ਜਜੈ, ਜੋਤਿ ਹਿਰਲਈ ਤੇਰੀ, ਮੂੜੇ, ਅੰਤ ਗਇਆ ਪਛਤਾਵਹਿਗਾ,
ਏਕਸਬਦ ਤੂੰ ਚੀਨਹਿ ਨਾਹੀ, ਫਿਰ ਫਿਰ ਜੂਨੀ ਆਵਹਿਗਾ.

ਰਾਮਕਲੀ, ਓਅੰਕਾਰ

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਿਜਸੁਭਾਇ,
ਬਿਦਿਆ ਸੋਧੈ ਤਤ ਲਹੈ ਰਾਮਨਾਮ ਲਿਵ ਲਾਇ.
ਮਨਮੁਖ ਬਿਦਿਆ ਬਿਕ੍ਰਦਾ[1], ਬਿਖ ਖਟੇ ਬਿਖ ਖਾਇ,
ਮੂਰਖ ਸਬਦ ਨ ਚੀਨਈ ਸੂਝ ਬੂਝ ਨਹਿ ਕਾਇ.
ਪਾਧਾ ਗੁਰੁਮੁਖ ਆਖੀਐ ਚਾਟੜਿਆ ਮਤਿਦੇਇ,
ਨਾਮ ਸਮਾਲਹੁ ਨਾਮ ਸੰਗਰਹੁ ਲਾਹਾ ਜਗ ਮਹਿ ਲੇਇ.
ਸਚੀ ਪਟੀ ਸਚ ਮਨ, ਪੜੀਐ ਸਬਦ ਸੁ ਸਾਰ,
ਨਾਨਕ ਸੋ ਪੜਿਆ ਸੋ ਪੰਡਿਤ ਬੀਨਾ[2], ਜਿਸ ਰਾਮਨਾਮ ਗਲ ਹਾਰ.

## (੭੦੭) ਪ੍ਰਾਯਸ਼ਚਿਤ (ਪਰਾਛਤ)

ਪਾਪ ਦੀ ਨਿਵ੍ਰਿੱਤੀ ਵਾਸਤੇ ਜੋ ਕਰਮ ਕੀਤਾ ਜਾਵੇ ਓਹ ਪ੍ਰਾਯਸ਼ਚਿਤ ਕਹਿਆ ਜਾਂਦਾ ਹੈ. ਗੁਰੁ ਬਾਣੀ ਵਿੱਚ ਪਾਪ ਕਰਮ ਦਾ ਨਾਉਂ ਭੀ ਪਰਾਯਸ਼ਚਿਤ ਹੈ.

ਸੋਰਠ ਮਹਲਾ ੫

ਸਗਲ ਪਰਾਛਤ ਲਾਥੇ, ਮਿਲੇ ਸਾਧੁਸੰਗਤ ਕੇ ਸਾਥੇ.

---

੧ ਵੇਚਦਾ ਹੈ.

੨ ਵਿਚਾਰ ਰੂਪ ਨੇਤ੍ਰਾਂ ਕਰਕੇ ਦੇਖਣ ਵਾਲਾ. ਦਿਵ੍ਯਦ੍ਰਸ਼੍ਟਾ

ਰਾਮਕਲੀ ਮਹਲਾ ੫, ਅਸਟਪਦੀ

ਜਿਉ ਪਾਵਕ ਸੰਗ ਸੀਤ ਕੋ ਨਾਸ, ਐਸੇ ਪ੍ਰਾਛਤ ਸੰਤ ਸੰਗ ਬਿਨਾਸ.
ਜਿਉ ਸਾਬੁਨ ਕਾਪਰ ਊਜਲ ਹੋਤ, ਨਾਮ ਜਪਤ ਸਭ ਭ੍ਰਮ ਭਉ ਖੋਤ.

## (੭੦੮) ਪ੍ਰਾਰਬਧ

ਜੀਵਾਂ ਦੇ ਕੀਤੇ ਹੋਏ (ਕ੍ਰਿਯਮਾਨ) ਕਰਮਹੀ ਦੂਜੇ ਸਮੇਂ ਪ੍ਰਾਰਬਧ ਕਹੇ ਜਾਂਦੇ ਹਨ. ਵਿਚਾਰਵਾਨ ਓਹ ਹੈ ਜੋ ਆਪਣੀ ਪ੍ਰਾਰਬਧ ਮੰਦ ਨਹੀਂ ਬਣਾਉਂਦਾ. ਗੁਰੁਮਤ ਵਿੱਚ ਮਸਤਕ ਲੇਖ ਤੋਂ ਭਾਵ ਹੈ ਕਿ ਭਲੇ ਬੁਰੇ ਕਰਮਾਂ ਦੇ ਸੰਸਕਾਰ ਦਿਮਾਗ ਵਿਖੇ ਅੰਕਿਤ ਹੋ ਜਾਂਦੇ ਹਨ.

ਸਿਰੀਰਾਗ ਮਹਲਾ ੧, ਪਹਿਰੇ

ਜੈਸੀ ਕਲਮ ਵੁੜੀ ਹੈ[੧] ਮਸਤਕ, ਤੈਸੀ ਜੀਅੜੇ ਪਾਸ.

ਮਹਲਾ ੩, ਵਾਰ ਸਿਰੀਰਾਗ

ਲਿਖਿਆ ਮੇਟ ਨ ਸਕੀਐ ਜੋ ਧੁਰਿ ਲਿਖਿਆ ਕਰਤਾਰ.

ਸੋਰਠ ਮਹਲਾ ੧

ਸਰਬ ਜੀਆਂ ਸਿਰਲੇਖ ਧੁਰਾਹੂੰ, ਬਿਨ ਲੇਖੈ ਨਹੀ ਕੋਈ ਜੀਉ,
ਆਪ ਅਲੇਖ ਕੁਦਰਤ ਕਰ ਦੇਖੈ, ਹੁਕਮ ਚਲਾਏ ਸੋਈ ਜੀਉ.

ਮਹਲਾ ੨, ਵਾਰ ਸੋਰਠ

ਨਕ ਨਥ[੨] ਖਸਮ ਹਥ, ਕਿਰਤ ਧਕੇਦੇ[੩],
ਜਹਾਂ ਦਾਣੇ ਤਹਾਂ ਖਾਣੇ, ਨਾਨਕਾ ਸਚਹੇ.

ਰਾਮਕਲੀ, ਓਅੰਕਾਰ,

ਲੇਖ ਨ ਮਿਟਈ, ਹੇ ਸਖੀ, ਜੋ ਲਿਖਿਆ ਕਰਤਾਰ.

---

੧ ਵਗੀ ਹੈ. ਸਾਡੇ ਕਰਮਾਂ ਅਨੁਸਾਰ ਜੋ ਸ਼ੁਭ ਅਸ਼ੁਭ ਲਿਖਿਆਗਯਾ ਹੈ.
੨ ਪ੍ਰਾਰਬਧ ਰੂਪੀ ਨਕੇਲ.
੩ ਆਪਣਾ ਕੀਤਾ ਹੋਯਾ ਕਰਮ ਜੀਵ ਨੂੰ ਇਧਰ ਉਧਰ ਧਕੇਲਦਾ ਹੈ.

# (੭੦੯) ਪ੍ਰੇਮ—ਪ੍ਰੀਤਿ

ਸਿਰੀਰਾਗ ਮਹਲਾ ੧, ਅਸਟਪਦੀ

ਰੇ ਮਨ, ਐਸੀ ਹਰਿ ਸਿਉ ਪ੍ਰੀਤਿਕਰ, ਜੈਸੀ ਜਲ ਕਮਲੇਹ,
ਲਹਿਰੀ ਨਾਲ ਪਛਾੜੀਐ, ਭੀ ਵਿਗਸੈ ਅਸਨੇਹ.
ਜਲ ਮਹਿ ਜੀਅ ਉਪਾਇਕੈ ਬਿਨ ਜਲ ਮਰਣ ਤਿਨੇਹ
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ, ਜੈਸੀ ਮਛੁਲੀ ਨੀਰ,
ਜਿਉ ਅਧਿਕਉ ਤਿਉ ਸੁਖ ਘਣੋ, ਮਨ ਤਨ ਸਾਂਤਿ ਸਰੀਰ,
ਬਿਨ ਜਲ ਘੜੀ ਨ ਜੀਵਈ, ਪ੍ਰਭੁ ਜਾਣੈ ਅਭਿਪੀਰ[1]
ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰ, ਜੈਸੀ ਚਾਤ੍ਰਿਕ ਮੇਹ,
ਸਰ ਭਰ ਥਲ ਹਰੀਆਵਲੇ, ਇਕ ਬੂੰਦ ਨ ਪਵਈ ਕੇਹ,
ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰ, ਜੈਸੀ ਜਲ ਦੁਧ ਹੋਇ,
ਆਵਟਣ ਆਪੇ ਖਵੈ, ਦੁਧ ਕਉ ਖਪਣ ਨ ਦੇਇ[2].
ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰ ਜੈਸੀ ਚਕਵੀ ਸੂਰ,
ਖਿਨ ਪਲ ਨੀਂਦ ਨ ਸੋਵਈ, ਜਾਣੈ ਦੂਰ ਹਜੂਰ[3].

ਸਿਰੀਰਾਗ ਮਹਲਾ ੧, ਪਹਿਰੇ

ਸਾਈ ਵਸਤੁ ਪਰਾਪਤ ਹੋਈ ਜਿਸ ਸਿਉ ਲਾਇਆ ਹੇਤ.

---

੧ ਅੰਦਰ ਦੀ ਪੀੜ. ਅਥਵਾ ਅਭਿਪ੍ਰਾਯ.

੨ ਦੁੱਧ ਵਿੱਚ ਮਿਲਾਯਾ ਹੋਯਾ ਜਲ (ਆਵਟਣ) ਆਪ ਸੜਜਾਂਦਾ ਹੈ, ਪਰ ਆਪਣੀ ਮੌਜੂਦਗੀ ਵਿਚ ਦੁੱਧ ਨੂੰ ਨਹੀਂ ਸੜਨਦਿੰਦਾ. ਅਥਵਾ—ਪਾਣੀ ਆਪ ਤਾਉ (ਆਵਟਣ) ਸਹਾਰਦਾ ਹੈ.

੩ ਦੂਰ ਰਹਿਣ ਵਾਲੇ ਸੂਰਜ ਨੂੰ ਓਹ ਹਜ਼ੂਰ ਜਾਣਦੀ ਹੈ.

ਸਿਰੀਰਾਗ ਮਹਲਾ ੫, ਛੰਤ

ਚਰਨਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨ ਆਵਏ ਜੀਉ,
ਦੁਤੀਆਭਾਉ ਬਿਪਰੀਤ ਅਨੀਤਿ, ਦਾਸਾ ਨਹਿ ਭਾਵਏ ਜੀਉ.
ਦਾਸਾ ਨਹਿ ਭਾਵਏ ਬਿਨ ਦਰਸਾਵਏ, ਇਕ ਖਿਨ ਧੀਰਜ ਕਿਉ ਕਰੈ?
ਨਾਮ ਬਿਹੂਨਾ ਤਨ ਮਨ ਹੀਨਾ, ਜਲ ਬਿਨ ਮਛਲੀ ਜਿਉ ਮਰੈ.
ਮਿਲ ਮੇਰੇ ਪਿਆਰੇ ਪ੍ਰਾਨਅਧਾਰੇ, ਗੁਣ ਸਾਧੁਸੰਗ ਮਿਲ ਗਾਵਏ,
ਨਾਨਕ ਕੇ ਸੁਆਮੀ! ਧਾਰ ਅਨੁਗ੍ਰਹਿ[1], ਮਨ ਤਨ ਅੰਕ ਸਮਾਵਏ.

ਮਾਝ ਮਹਲਾ ੫

ਤੂੰ ਜਲਨਿਧਿ ਹਮ ਮੀਨ ਤੁਮਾਰੇ,
ਤੇਰਾ ਨਾਮ ਬੂੰਦ ਹਮ ਚਾਤ੍ਰਿਕ ਤਿਖਹਾਰੇ,
ਤੁਮਰੀ ਆਸ ਪਿਆਸਾ ਤੁਮਰੀ, ਤੁਮਹੀ ਸੰਗ ਮਨ ਲੀਨਾ ਜੀਉ.
ਜਿਉ ਬਾਰਿਕ ਪੀ ਖੀਰ ਅਘਾਵੈ, ਜਿਉ ਨਿਰਧਨ ਧਨ ਦੇਖ ਸੁਖ ਪਾਵੈ,
ਤ੍ਰਿਖਾਵੰਤ ਜਲ ਪੀਵਤ ਠੰਢਾ, ਤਿਉ ਹਰਿਸੰਗ ਇਹੁ ਮਨ ਭੀਨਾ ਜੀਉ.
ਜਿਉ ਅੰਧਿਆਰੈ ਦੀਪਕ ਪਰਗਾਸਾ, ਭਰਤਾ ਚਿਤਵਤ ਪੂਰਨ ਆਸਾ[2].
ਮਿਲ ਪ੍ਰੀਤਮ ਜਿਉ ਹੋਤ ਅਨੰਦਾ, ਤਿਉ ਹਰਿਰੰਗ ਮਨ ਰੰਗੀਨਾ ਜੀਉ.
ਸੰਤਨ ਮੋਕਉ ਹਰਿ ਮਾਰਗ ਪਾਇਆ,
ਸਾਧੁਕ੍ਰਿਪਾਲ ਹਰਿਸੰਗ ਗਿਝਾਇਆ,
ਹਰਿ ਹਮਰਾ ਹਮ ਹਰਿ ਕੇ ਦਾਸੇ,
ਨਾਨਕ ਸਬਦਗੁਰੂ ਸਚ ਦੀਨਾ ਜੀਉ.

ਗਉੜੀ ਮਹਲਾ ੫

ਪ੍ਰਭੁ ਮਿਲਬੇ ਕਉ ਪ੍ਰੀਤਿ ਮਨ ਲਾਗੀ,

੧ ਕ੍ਰਿਪਾ.
੨ ਪਤਿਵ੍ਰਤਾ ਦੀ ਪੂਰਣ ਆਸਾ.

ਪਾਇ ਲਗਉ ਮੋਹਿ ਕਰਉ ਬੇਨਤੀ,
ਕੋਊ ਸੰਤ ਮਿਲੈ ਬਡਭਾਗੀ,
ਮਨ ਅਰਪਉ ਧਨ ਰਾਖਉ ਆਗੈ,
ਮਨ ਕੀ ਮਤਿ ਮੋਹਿ ਸਗਲ ਤਿਆਗੀ,
ਜੋ ਪ੍ਰਭੁ ਕੀ ਹਰਿਕਥਾ ਸੁਨਾਵੈ,
ਅਨਦਿਨ ਫਿਰਉ ਤਿਸ ਪਿਛੈ ਬਿਰਾਗੀ,
ਪੂਰਬਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖ ਰਸਕ ਬੈਰਾਗੀ[1],
ਮਿਟਿਓ ਅੰਧੇਰ ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ.

ਗਉੜੀ ਬਾਵਨਅਖਰੀ, ਮਹਲਾ ੫

ਅਤਿ ਸੁੰਦਰ ਕੁਲੀਨ ਚਤੁਰ ਮੁਖ ਙਿਆਨੀ ਧਨਵੰਤ,
ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ.

ਆਸਾ ਮਹਲਾ ੪

ਮਾਈ, ਮੇਰੋ ਪ੍ਰੀਤਮ ਰਾਮ ਬਤਾਵਹੁ, ਰੀ ਮਾਈ!
ਹਉ ਹਰਿ ਬਿਨ ਖਿਨ ਪਲ ਰਹਿ ਨ ਸਕਉ,
ਜੈਸੇ ਕਰਹਲ[2] ਬੇਲ ਰੀਝਾਈ,
ਹਮਰਾ ਮਨ ਬੈਰਾਗ ਬਿਰਕਤ ਭਇਓ[3],
ਹਰਿਦਰਸਨ ਮੀਤ ਕੈ ਤਾਂਈ,
ਜੈਸੇ ਅਲਿ ਕਮਲਾ ਬਿਨ ਰਹਿ ਨ ਸਕੈ,
ਤੈਸੇ ਮੋਹਿ ਹਰਿ ਬਿਨ ਰਹਿਨ ਨ ਜਾਈ.
ਰਾਖ ਸਰਣ ਜਗਦੀਸਰ ਪਿਆਰੇ,
ਮੋਹਿ ਸਰਧਾ[4] ਪੂਰ, ਹਰਿ ਗੁਸਾਂਈ!

---

੧ ਸਭ ਰਸਾਂ ਦਾ ਭੋਗਤਾ ਅਰ ਪੂਰਣ ਵੈਰਾਗੀ.
੨ ਊਠ. ਸ਼ਤਰ. ਅਥਵਾ ਸੂਰਜ ਦੀਆਂ ਕਿਰਣਾਂ (ਕਰ) ਅਰ ਪਾਣੀ (ਹਲਾ) ਕਰਕੇ ਜੈਸੇ ਵੇਲਿ ਪ੍ਰਫੁਲਿਤ ਹੋਂਦੀ ਹੈ.
੩ ਵੈਰਾਗ ਕਰਕੇ ਵਿਸ਼ਯ ਸੁਖਾਂ ਦਾ ਤਜਾਗੀ ਹੋਗਯਾ ਹੈ. ੪ ਭਾਵਨਾ.

ਜਨ ਨਾਨਕ ਕੈ ਮਨ ਅਨਦ ਹੋਤ ਹੈ, ਹਰਿ ਦਰਸਨ ਨਿਮਖ ਦਿਖਾਈ.

ਦੇਵਗੰਧਾਰੀ ਮਹਲਾ ੫

ਅੰਮ੍ਰਿਤਾ ਪ੍ਰਿਅਬਚਨ ਤੁਹਾਰੇ,
ਅਤਿ ਸੁੰਦਰ ਮਨਮੋਹਨ ਪਿਆਰੇ, ਸਭਹੂੰ ਮਧ ਨਿਰਾਰੇ,
ਰਾਜ ਨ ਚਾਹਉ, ਮੁਕਤਿ ਨ ਚਾਹਉ, ਮਨ ਪ੍ਰੀਤਿ ਚਰਨਕਮਲਾ ਰੇ,
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਮੁਹਿ ਠਾਕੁਰਹੀ ਦਰਸਾਰੇ[1],
ਦੀਨ ਦੁਆਰੈ ਆਇਓ, ਠਾਕੁਰ, ਸਰਨ ਪਰਿਓ ਸੰਤ ਹਾਰੇ,
ਕਹੁ ਨਾਨਕ ਪ੍ਰਭੁ ਮਿਲੇ ਮਨੋਹਰ ਮਨ ਸੀਤਲ ਬਿਗਸਾਰੇ.

ਸੋਰਠ ਰਵਦਾਸ

ਜਉ ਤੁਮ ਗਿਰਿਵਰ, ਤਉ ਹਮ ਮੋਰਾ,
ਜਉ ਤੁਮ ਚੰਦ, ਤਉ ਹਮ ਭਏਹੈਂ ਚਕੋਰਾ,
ਜਉ ਤੁਮ ਦੀਵਰਾ, ਤਉ ਹਮ ਬਾਤੀ,
ਜਉ ਤੁਮ ਤੀਰਥ, ਤਉ ਹਮ ਜਾਤੀ[2].
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ,
ਤੁਮ ਸਿਉ ਜੋਰ ਅਵਰ ਸੰਗ ਤੋਰੀ.
ਜਹਿ ਜਹਿ ਜਾਂਉ ਤਹਾਂ ਤੇਰੀ ਸੇਵਾ, ਤੁਮ ਸੋ ਠਾਕੁਰ ਅਉਰ ਨ, ਦੇਵਾ!
ਤੁਮਰੇ ਭਜਨ ਕਟਹਿ ਜਮਫਾਸਾ, ਭਗਤਿ ਹੇਤ ਗਾਵੈ ਰਵਿਦਾਸਾ.

ਧਨਾਸਰੀ, ਨਾਮਦੇਵ

ਮਾਰਵਾੜ ਜੈਸੇ ਨੀਰ ਬਾਲਹਾ[3], ਬੇਲਿ ਬਾਲਹਾ ਕਰਹਲਾ,
ਜਿਉ ਕੁਰੰਕ ਨਿਸਨਾਦ ਬਾਲਹਾ, ਤਿਉ ਮੇਰੈ ਮਨ ਰਾਮਈਆ,

---

੧ ਸਭ ਵਿੱਚ ਆਪਣੇ ਪ੍ਰੀਤਮ ਦਾ ਹੀ ਚਮਤਕਾਰ ਭਾਨ ਹੁੰਦਾ ਹੈ.
੨ ਤੀਰਥਯਾਤ੍ਰਾ ਕਰਣ ਵਾਲੇ.
੩ ਪਯਾਰਾ. ਬੱਲਭ.

ਜਿਉ ਧਰਣੀ ਕਉ ਇੰਦ੍ਰ[1] ਬਾਲਹਾ, ਕੁਸਮਬਾਸ ਜੈਸੇ ਭਵਰਲਾ.
ਜਿਉ ਕੋਕਿਲ ਕਉ ਅੰਬ ਬਾਲਹਾ, ਤਿਉ ਮੇਰੈ ਮਨ ਰਾਮਈਆ.
ਚਕਵੀ ਕਉ ਜੈਸੇ ਸੂਰ ਬਾਲਹਾ, ਮਾਨਸਰੋਵਰ ਹੰਸਲਾ,
ਜਿਉ ਤਰੁਣੀ ਕਉ ਕੰਤ ਬਾਲਹਾ, ਤਿਉ ਮੇਰੈ ਮਨ ਰਾਮਈਆ,
ਬਾਰਿਕ ਕਉ ਜੈਸੇ ਖੀਰ ਬਾਲਹਾ, ਚਾਤ੍ਰਿਕ ਮੁਖ ਜੈਸੇ ਜਲਧਰਾ.
ਮਛਲੀ ਕਉ ਜੈਸੇ ਨੀਰ ਬਾਲਹਾ, ਤਿਉ ਮੇਰੈ ਮਨ ਰਾਮਈਆ,
ਸਗਲ ਭਵਨ ਤੇਰੋ ਨਾਮ ਬਾਲਹਾ, ਤਿਉ ਨਾਮੇ ਮਨ ਬੀਠੁਲਾ[2].

ਧਨਾਸਰੀ, ਰਵਦਾਸ

ਚਿਤ ਸਿਮਰਨ ਕਰਉ, ਨੈਨ ਅਵਿਲੋਕਨੋ,
ਸ੍ਰਵਨ ਬਾਨੀ ਸੁਜਸ ਪੂਰਰਾਖਉ.
ਮਨ ਸੁ ਮਧੁਕਰ ਕਰਉ, ਚਰਨ ਹਿਰਦੈ ਧਰਉ,
ਰਸਨ ਅੰਮ੍ਰਿਤ ਰਾਮਨਾਮ ਭਾਖਉ,
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨ ਘਟੈ,
ਮੈ ਤਉ ਮੋਲ ਮਹਿਗੀ ਲਈ ਜੀਅਸਟੈ[3]
ਸਾਧੁਸੰਗਤਿ ਬਿਨਾ ਭਾਉ ਨਹੀ ਊਪਜੈ,
ਭਾਵ ਬਿਨ ਭਗਤਿ ਨਹਿ ਹੋਇ ਤੇਰੀ,
ਕਹੈ ਰਵਿਦਾਸ ਇਕ ਬੇਨਤੀ ਹਰਿ ਸਿਉ,
ਪੈਜ ਰਾਖਹੁ, ਰਾਜਾਰਾਮ[4]! ਮੇਰੀ

ਪੌੜੀ, ਵਾਰ ਜੈਤਸਰੀ, ਮਹਲਾ ੫

ਜਿਉ ਮਛੁਲੀ ਬਿਨ ਪਾਣੀਐ ਕਿਉ ਜੀਵਣ ਪਾਵੈ?
ਬੂੰਦ ਵਿਹੂਣਾ ਚਾਤ੍ਰਿਕੋ ਕਿਉਕਰ ਤ੍ਰਿਪਤਾਵੈ?
ਨਾਦ ਕੁਰੰਕਹਿ ਬੇਧਿਆ, ਸਨਮੁਖ ਉਠ ਧਾਵੈ,

---

੧ ਵਰਖਾ. ੨ ਵਿਠੱਲ.
੩ ਪ੍ਰਾਣਾਂ ਬਦਲੇ. ੪ ਹੇ ਮਹਾਂ ਪ੍ਰਕਾਸ਼ਕ ਸਰਬਵਜਾਪੀ.

ਭਵਰ ਲੋਭੀ ਕੁਸਮ ਬਾਸ ਕਾ ਮਿਲ ਆਪ ਬੰਧਾਵੈ,
ਤਿਉ ਸੰਤਜਨਾਂ ਹਰਿਪ੍ਰੀਤਿ ਹੈ ਦੇਖ ਦਰਸ ਅਘਾਵੈ.

(੭੧੦) ਬਿਲਾਵਲ ਮਹਲਾ ੫, ਅਸਟਪਦੀ

ਭੈਭੰਜਨਾ ਮੁਰਾਰ! ਕਰ ਦਇਆ ਪਤਿਤਉਧਾਰ.
ਮਨ ਪ੍ਰੀਤਿ ਦਰਸਨ ਪਿਆਸ, ਗੋਬਿੰਦ, ਪੂਰਨ ਆਸ.
ਪ੍ਰਭੁ, ਤੁਝ ਬਿਨ ਨਹੀ ਹੋਰ੧ ਮਨ ਪ੍ਰੀਤਿ ਚੰਦ ਚਕੋਰ.
ਜਿਉ ਮੀਨ ਜਲ ਸਿਉ ਹੇਤ, ਅਲਿ ਕਮਲ ਭਿੰਨ ਨ ਭੇਤ[1],
ਜਿਉ ਚਕਵੀ ਸੂਰਜ ਆਸ, ਨਾਨਕ ਚਰਨ ਪਿਆਸ.
ਜਿਉ ਤਰੁਨਿ ਭਰਤ[2] ਪਰਾਨ, ਜਿਉ ਲੋਭੀਐ ਧਨ ਦਾਨ,
ਜਿਉ ਦੂਧ ਜਲਹਿ ਸੰਜੋਗ, ਜਿਉ ਮਹਾਂ ਖੁਧਿਆਰਥਿ ਭੋਗ[3],
ਜਿਉ ਮਾਤ ਪੂਤਹਿ ਹੇਤ, ਹਰਿ ਸਿਮਰ ਨਾਨਕ ਨੇਤ.
ਜਿਉ ਦੀਪ ਪਤਨ[4] ਪਤੰਗ, ਜਿਉ ਚੋਰ ਹਿਰਤ ਨਿਸੰਗ,
ਮੈਗਲਹਿ ਕਾਮੈ ਬੰਧ, ਜਿਉ ਗ੍ਰਸਤ ਬਿਖਈ ਧੰਧ[5],
ਜਿਉ ਜੁਆਰਿ ਬਿਸਨ[6] ਨ ਜਾਇ, ਹਰਿ ਨਾਨਕ ਇਹੁ ਮਨ ਲਾਇ.
ਕੁਰੰਕ ਨਾਦੈ ਨੇਹੁ, ਚਾਤ੍ਰਿਕ ਚਾਹਤ ਮੇਹੁ,
ਜਨ ਜੀਵਨਾ ਸਤਸੰਗ, ਗੋਬਿੰਦਭਜਨਾ ਰੰਗ,
ਰਸਨਾ ਬਖਾਨੈ ਨਾਮ, ਨਾਨਕ ਦਰਸਨ ਦਾਨ.

---

੧ ਭੌਰਾ ਕਮਲ ਤੋਂ ਜੁਦਾ ਨਹੀਂ ਹੁੰਦਾ. ਅਥਵਾ—ਮਰਣ ਦਾ ਭੀ ਡਰ ਨਹੀਂ ਕਰਦਾ.
੨ ਭਰਤਾ.
੩ ਭੋਜਨ.
੪ ਡਿਗਦਾ ਹੈ.
੫ ਜੈਸੇ ਵਿਸ਼ਈ, ਵਿਸ਼ਿਆਂ ਦੇ ਧੰਧਿਆਂ ਵਿੱਚ ਗ੍ਰਸਿਤ ਹੈ.
੬ ਵ੍ਯਸਨ. ਐਬ. ਮੰਦ ਕਰਮ ਦਾ ਸੁਭਾਉ. ਵਿਦ੍ਵਾਨਾਂ ਨੇ, ਜੂਆ ਚੋਰੀ—ਵਿਭਚਾਰ ਅਰ ਸ਼ਰਾਬਖੋਰੀ ਸਿਰੋਮਣੀ ਵ੍ਯਸਨ ਮੰਨੇ ਹਨ.

ਗੌਂਡ ਮਹਲਾ ੪

ਹਰਿਦਰਸਨ ਕਉ ਮੇਰਾ ਮਨ ਬਹੁ ਤਪਤੈ,
ਜਿਉ ਤ੍ਰਿਖਾਵੰਤ ਬਿਨ ਨੀਰ,
ਮੇਰੇ ਮਨ ਪ੍ਰੇਮ ਲਗੋ ਹਰਿ ਤੀਰ.
ਹਮਰੀ ਬੇਦਨ ਹਰਿ ਪ੍ਰਭੁ ਜਾਨੈ, ਮੇਰੇ ਮਨ ਅੰਤਰ ਕੀ ਪੀਰ,
ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ, ਸੋ ਭਾਈ ਸੋ ਮੇਰਾ ਬੀਰ,
ਮਿਲ ਮਿਲ ਸਖੀ, ਗੁਣ ਕਹੁ ਮੇਰੇ ਪ੍ਰਭੁ ਕੇ, ਲੇ ਸਤਗੁਰੁ ਕੀ ਮਤਿ ਧੀਰ,
ਜਨ ਨਾਨਕ ਕੀ, ਹਰਿ, ਆਸ ਪੁਜਾਵਹੁ, ਹਰਿ ਦਰਸਨ ਸਾਂਤਿ ਸਰੀਰ.

ਚਉਬੋਲੇ, ਮਹਲਾ ੫

ਜਪ ਤਪ ਸੰਜਮ ਹਰਖ ਸੁਖ, ਮਾਨ ਮਹਿਤ[੧] ਅਰੁ ਗਰਬ[੨].
ਮੂਸਨ ਨਿਮਖਿਕ ਪ੍ਰੇਮ ਪਰ ਵਾਰ ਵਾਰ ਦੇਂਉ ਸਰਬ.
ਮਗਨ ਭਇਓ ਪ੍ਰਿਅਪ੍ਰੇਮ ਸਿਉ ਸੂਧ[੩] ਨ ਸਿਮਰਤ ਅੰਗ,
ਪ੍ਰਗਟ ਭਇਓ ਸਭ ਲੋਅ ਮਹਿ, ਨਾਨਕ, ਅਧਮ ਪਤੰਗ[੪].

## (੭੧੧) ਪ੍ਰੇਮੀ

ਮਹਲਾ ੨, ਵਾਰ ਆਸਾ

ਏਹ ਕਿਨੇਹੀ ਆਸਕੀ, ਦੂਜੇ ਲਗੈ ਜਾਇ?
ਨਾਨਕ ਆਸਕ ਕਾਢੀਐ[੫] ਸਦਹੀ ਰਹੈ ਸਮਾਇ,
ਚੰਗੇ ਚੰਗਾ ਕਰ ਮੰਨੈ, ਮੰਦੈ ਮੰਦਾ ਹੋਇ,
ਆਸਕ ਏਹ ਨ ਆਖੀਐ ਜਿ ਲੇਖੈ ਵਰਤੈ ਸੋਇ.

---

੧ ਬਜ਼ੁਰਗੀ. ਮਹਤ੍ਵ.
੨ ਗੌਰਵਤਾ. ਸ੍ਵਸਤਕਾਰ.
੩ ਸੁਧ. ਹੋਸ਼.
੪ ਅਧਮ ਪਤੰਗ ਪ੍ਰੇਮ ਦੇ ਪ੍ਰਭਾਵ ਕਰਕੇ ਪ੍ਰਗਟ (ਮਸ਼ਹੂਰ) ਹੋਗਯਾ ਹੈ.
੫ ਸੱਚਾ ਆਸ਼ਕ ਕਹਿਆ ਜਾਂਦਾ ਹੈ.

ਬਿਲਾਵਲ ਮਹਲਾ ੪, ਅਸਟਪਦੀ

ਹਉ ਖਿਨ ਪਲ ਰਹਿ ਨ ਸਕਉ ਬਿਨ ਪ੍ਰੀਤਮ,
ਜਿਉ ਬਿਨ ਅਮਲੈ ਅਮਲੀ ਮਰਗਈਆ,
ਜਿਨ ਕਉ ਪਿਆਸ ਹੋਇ ਪ੍ਰਭੁ ਕੇਰੀ,
ਤਿਨ ਅਵਰ ਨ ਭਾਵੈ ਬਿਨ ਹਰਿ ਕੋ ਦੁਈਆ.

ਮਹਲਾ ੫, ਸਲੋਕ ਵਾਰਾਂ ਤੇ ਵਧੀਕ

ਰਤੇ[1] ਸੇਈ ਜਿ ਮੁਖ ਨ ਮੋੜੰਨ ਜਿਨੀ ਸਿਞਾਤਾ ਸਾਂਈ,
ਝੜ ਝੜ ਪਵਦੇ ਕਚੇ ਬਿਰਹੀ[2], ਜਿਨਾ ਕਾਰਿ[3] ਨ ਆਈ.

## (੭੧੨) ਬਸੰਤ

ਜੈਸੇ ਵਸੰਤ ਰੁੱਤ (ਚੇਤ ਵੈਸਾਖ) ਆਉਣ ਕਰਕੇ ਵਨਸਪਤਿ ਪ੍ਰਫੁੱਲਿਤ ਹੁੰਦੀ ਹੈ, ਤੈਸੇ ਗੁਰੁਉਪਦੇਸ਼ ਦੇ ਪ੍ਰਭਾਵ ਕਰਕੇ ਮੁਰਝਾਯਾ ਮਨ ਮੌਲਦਾ ਹੈ.

ਬਸੰਤ ਮਹਲਾ ੩

ਬਨਸਪਤਿ ਮਉਲੀ ਚੜਿਆ ਬਸੰਤ,
ਇਹ ਮਨ ਮਉਲਿਆ ਸਤਗੁਰੂ ਸੰਗ.
ਤੁਮ ਸਾਚ ਧਿਆਵਹੁ, ਮੁਗਧ ਮਨਾ!
ਤਾਂ ਸੁਖ ਪਾਵਹੁ, ਮੇਰੇ ਮਨਾ!
ਇਤੁ ਮਨ ਮਉਲਿਐ ਭਇਆ ਅਨੰਦ,
ਅੰਮ੍ਰਿਤਫਲ ਪਾਇਆ ਨਾਮਗੋਬਿੰਦ.

---

੧ ਪ੍ਰੇਮੀ.

੨ ਜਿਨਾਂ ਨੂੰ ਪੂਰਣ ਵੈਰਾਗ ਨਹੀਂ. ਜਿਨਾਂ ਦੇ ਮਨ ਵਿੱਚ ਪ੍ਰੇਮ ਦਾ ਡੂੰਘਾ ਅਸਰ ਨਹੀਂ ਹੋਯਾ.

੩ ਰੀਤਿ. ਕ੍ਰਿਯਾ.

(੭੧੩) ਬਸੰਤ ਮਹਲਾ ੫

ਗੁਰੁ ਸੇਵਹੁ ਕਰ ਨਮਸਕਾਰ, ਆਜ ਹਮਾਰੇ ਮੰਗਲਚਾਰ.
ਆਜ ਹਮਾਰੈ ਗ੍ਰਿਹ ਬਸੰਤ, ਗੁਨ ਗਾਏ ਪ੍ਰਭੁ ਤੁਮ ਬੇਅੰਤ.
ਆਜ ਹਮਾਰੇ ਬਨੇ ਫਾਗ, ਪ੍ਰਭੁਸੰਗੀ ਮਿਲ ਖੇਲਨ ਲਾਗ.
ਹੋਲੀ[1] ਕੀਨੀ ਸੰਤਸੇਵ, ਰੰਗ ਲਾਗਾ ਅਤਿ ਲਾਲ ਦੇਵ,
ਮਨ ਤਨ ਮਉਲਿਓ ਅਤਿ ਅਨੂਪ, ਸੂਕੈ ਨਾਹੀ ਛਾਵ ਧੂਪ.
ਸਗਲੀ ਰੁਤੀ ਹਰਿਆ ਹੋਇ, ਸਦ ਬਸੰਤ ਗੁਰੁ ਮਿਲੇ ਦੇਵ.

## (੭੧੪) ਬਰਖਾ

ਅਗਯਾਨੀ ਜੀਵ ਦੁਰਭਿੱਖ ਦੂਰ ਕਰਣ ਅਰ ਵਰਖਾ ਵਾਸਤੇ ਇੰਦ੍ਰ ਦਾ ਜਪ ਔਰ ਵਰੁਣ ਦੀ ਵਰਣੀ ਬੈਠਾਕੇ ਅਨੇਕ ਯਤਨ ਕਰਦੇ ਹਨ, ਜੋ ਕਰਤਾਰ ਤੋਂ ਵਿਮੁਖਤਾ ਹੈ. ਗੁਰੂ ਸਾਹਿਬ ਸਭ ਦਾਤਾਂ ਕਰਤਾਰ ਦੇ ਹੱਥ ਦੱਸਕੇ ਸਾਨੂੰ ਸੁਭ ਉਪਦੇਸ਼ ਦਿੰਦੇ ਹਨ.

ਮਾਝ ਮਹਲਾ ੫

ਹੁਕਮੀ ਬਰਸਣ ਲਾਗੇ ਮੇਹਾ[2], ਸਾਜਨ ਸੰਤ, ਮਿਲ ਨਾਮ ਜਪੇਹਾ.

---

੧ ਫੱਗੁਣ ਸੁਦੀ ੧੧ ਤੋਂ ੧੫ ਤਾਂਈ ਲੋਕ ਫਾਗ (ਹੋਲੀ) ਖੇਡਦੇ ਅਰ ਊਧਮ ਮਚਾਉਂਦੇ ਹਨ. ਗੁਰੂ ਸਾਹਿਬ ਇਸ ਰੀਤੀ ਨੂੰ ਨਿਸ਼ੇਧ ਕਰਦੇ ਹੋਏ ਉੱਤਮ ਫਾਗ ਦਾ ਉਪਦੇਸ਼ ਕਰਦੇ ਹਨ.
ਪੁਰਾਣਾਂ ਵਿੱਚ ਹੋਲੀ ਦੀ ਕਥਾ ਇਉਂ ਹੈ—"ਪ੍ਰਹਿਲਾਦ ਭਗਤ ਦੀ ਭੂਆ 'ਢੂੰਡਾ' ਸ਼ਿਵ ਦੇ ਵਰਦਾਨ ਕਰਕੇ ਅੱਗ ਵਿੱਚ ਭਸਮ ਨਹੀਂ ਹੋਸਕਦੀ ਸੀ, ਹਿਰਨਯਕਸ਼ਪੁ ਨੇ ਪ੍ਰਹਿਲਾਦ ਨੂੰ ਢੂੰਡਾ ਦੀ ਗੋਦੀ ਬੈਠਾਕੇ ਕਾਠ ਦੇ ਢੇਰ ਨੂੰ ਅੱਗ ਲਾ ਦਿੱਤੀ, ਨਾਮ ਦੇ ਪ੍ਰਤਾਪ ਨਾਲ ਪ੍ਰਹਿਲਾਦ ਬਚਗਯਾ ਅਰ ਢੂੰਡਾ ਸੜਗਈ. ਇਸ ਕਰਕੇ ਹਿੰਦੂ, ਪੂਰਣਮਾਸੀ ਵਾਲੇ ਦਿਣ ਦੁਸ਼ਟਾਤਮਾ ਢੂੰਡਾ ਦੀ ਚਿਤਾ ਦੀ ਨਕਲ ਬਣਾਕੇ ਸਾੜਦੇ ਅਰ ਉਸਦੀ ਸੁਆਹ ਉਡਾਉਂਦੇ ਹਨ.

੨ ਮੇਘ.

ਮਾਝ ਮਹਲਾ ੫

ਮੀਹੁ ਪਇਆ ਪਰਮੇਸੁਰ ਪਾਇਆ, ਜੀਅਜੰਤੁ ਸਭ ਸੁਖੀ ਵਸਾਇਆ.

ਮਾਝ ਮਹਲਾ ੫

ਪਾਰਬ੍ਰਹਮ ਪ੍ਰਭੁ ਮੇਘ ਪਠਾਇਆ,
ਜਲ ਥਲ ਮਹੀਅਲ ਦਹਿਦਿਸ ਵਰਸਾਇਆ,
ਸਾਂਤਿ ਭਈ ਬੁਝੀ ਸਭ ਤ੍ਰਿਸਨਾ, ਅਨਦ ਭਇਆ ਸਭ ਠਾਈ ਜੀਉ.
ਅਪਨੇ ਕੀਤੇ ਨੋ ਆਪ ਪ੍ਰਤਿਪਾਲੇ, ਪਇ ਪੈਰੀ ਤਿਸਹਿ ਮਨਾਈ ਜੀਉ.
ਤਿਸ ਬਿਨ ਹੋਰ ਨ ਦੂਜਾ ਠਾਕੁਰ, ਸਭ ਤਿਸੈ ਕੀਆ ਜਾਈ ਜੀਉ.

ਸੋਰਠ ਮਹਲਾ ੫

ਦੂਰਤ[੧] ਗਵਾਇਆ ਹਰਿਪ੍ਰਭੁ ਆਪੇ, ਸਭ ਸੰਸਾਰ ਉਬਾਰਿਆ,
ਪਾਰਬ੍ਰਹਮ ਪ੍ਰਭੁ ਕਿਰਪਾਧਾਰੀ, ਅਪਣਾ ਬਿਰਦ ਸਮਾਰਿਆ.

ਮਲਾਰ ਮਹਲਾ ੫

ਕਾਲ ਗਵਾਇਆ ਕਰਤੈ ਆਪ, ਸਦਾ ਸਦਾ ਮਨ ਤਿਸਨੋ ਜਾਪ.

ਮਹਲਾ ੩, ਵਾਰ ਮਲਾਰ

ਕਿਆ ਉਠ ਉਠ ਦੇਖਹੁ? ਬਪੁੜੇ! ਇਸ ਮੇਘੈ ਹਥ ਕਿਛੁ ਨਾਹਿ,
ਜਿਨ ਏਹੁ ਮੇਘ ਪਠਾਇਆ, ਤਿਸੁ ਰਾਖਹੁ ਮਨ ਮਾਹਿ.

## (੭੧੫) ਬਾਬਰ

ਭਾਰਤ ਵਿੱਚ ਜਾਤੀ ਵਰਣ ਅਰ ਮਤ ਮਤਾਂਤਰਾਂ ਦੇ ਝਗੜਿਆਂ ਨੇ ਐਸਾ ਉਪਦ੍ਰਵ ਮਚਾਯਾ ਕਿ ਪਰਸਪਰ ਈਰਖਾ ਦ੍ਵੇਸ਼ ਹੋਣ ਕਰਕੇ ਇਸ ਦੇਸ਼ ਪਰ ਵਿਦੇਸ਼ੀ ਮੁਸਲਮਾਨਾਂ ਦਾ ਚਿੱਤ ਲਲਚਾਯਾ, ਅਰ ਸਾਲ ੭੬੯ ਬਿਃ ਵਿੱਚ ਖਲੀਫ਼ਾ ਵਲੀਦ ਦੀ ਆਗਯਾ ਅਨੁਸਾਰ ਸੈਨਾਪਤਿ ਕਾਸਿਮ ਨੇ ਸਿੰਧ ਦੇਸ਼ ਪਰ ਹਮਲਾ ਕਰਕੇ ਰਾਜਾ

੧ ਦੁਰਭਿੱਖ. ਕਾਲ.

ਦਾਹਿਰ ਨੂੰ ਜਿੱਤ ਕੇ ਦੇਵਲ ਪਰ ਕਬਜ਼ਾ ਕੀਤਾ. ਇਸ ਪਿੱਛੋਂ ਮਾਮੂਰਸ਼ੀਦ ਖੁਰਾਸਾਨ ਦੇ ਹਾਕਮਨੇ ਅਰ ਸੁਬਕਤਗੀਨ ਤਥਾ ਮਹਮੂਦ ਗਜ਼ਨਵੀ ਨੇ ਅਨੇਕ ਹਮਲੇ ਕੀਤੇ, ਪਰੰਤੂ ਭਾਰਤ ਵਿੱਚ ਮੁਸਲਮਾਨੀ ਸਲਤਨਤ ਸ਼ਹਾਬੁੱਦੀਨ ਮੁਹੰਮਦਗੌਰੀ ਨੇ ਜਮਾਈ, ਜਿਸਨੇ ਪ੍ਰਿਥਵੀ ਰਾਜ ਚੌਹਾਨ ਨੂੰ ਮਾਰਕੇ ਦਿੱਲੀ ਦਾ ਸਿੰਘਾਸਨ ਮੱਲਿਆ, ਅਰ ਆਪਨੇ ਗੁਲਾਮ ਕੁਤਬੁੱਦੀਨ ਏਬਕ ਨੂੰ ਸਾਲ ੧੨੬੩ ਵਿੱਚ ਬਾਦਸ਼ਾਹ ਥਾਪਿਆ. ਇਸ ਪਿੱਛੋਂ ਅਨੇਕ ਖਾਨਦਾਨਾਂ ਨੇ ਦਿੱਲੀ ਦੀ ਗੱਦੀ ਸਾਂਭੀ, ਪਰ ਅੰਤ ਨੂੰ ਲੋਦੀ ਖਾਨਦਾਨ ਦੇ ਬਾਦਸ਼ਾਹ ਇਬਰਾਹੀਮ ਨੂੰ ਸਾਲ ੧੫੮੪ ਵਿਚ ਮਾਰਕੇ ਮੁਗਲਵੰਸ਼ੀ ਬਾਬਰ ਨੇ, ਜੋ ਤੈਮੂਰ ਤੋਂ ਛੀਵੀਂ ਪੀੜ੍ਹੀ ਸੀ, ਭਾਰਤ ਦਾ ਰਾਜਜ ਆਪਣੇ ਹੱਥ ਲਇਆ.

ਬਾਬਰ ਦੀ ਮੁਲਾਕਾਤ ਗੁਰੂ ਨਾਨਕ ਸਾਹਿਬ ਨਾਲ ਸੈਦਪੁਰ[1] ਸਾਲ ੧੫੭੮ ਵਿੱਚ ਹੋਈ, ਜਿੱਥੇ ਉਸਨੇ ਪਠਾਣਾਂ ਨੂੰ ਭਾਰੀ ਸ਼ਿਕਸਤ ਦਿੱਤੀ ਔਰ ਸ਼ਹਿਰ ਦੀ ਦੁਰਦਸ਼ਾ ਕੀਤੀ, ਜਿਸ ਦਾ ਅੱਗੇ ਲਿਖੇ ਸ਼ਬਦਾਂ ਵਿੱਚ ਸੰਖੇਪ ਵਰਣਨ ਹੈ:—

ਆਸਾ ਮਹਲਾ ੧

ਖੁਰਾਸਾਨ[2] ਖਸਮਾਨਾ[3] ਕੀਆ, ਹਿਦੁਸਤਾਨ ਡਰਾਇਆ
ਆਪੈ ਦੋਸ ਨ ਦੇਈ ਕਰਤਾ, ਜਮਕਰ ਮੁਗਲ ਚੜਾਇਆ[4].

---

੧ ਸਯਦਪੁਰ. ਇਸੇ ਦਾ ਨਾਉਂ ਏਮਨਾਬਾਦ ਪਿੱਛੋਂ ਹੋਯਾ. ਏਹ ਨਗਰ ਜਿਲਾ ਗੁੱਜਰਾਂਵਾਲਾ ਵਿੱਚ ਹੈ.

੨ ਈਰਾਨ ਦੇ ਪੂਰਬ ਅਰ ਅਫ਼ਗਾਨਿਸਤਾਨ ਦੇ ਪੱਛਮ ਵੱਲ ਇੱਕ ਦੇਸ਼. ਬਾਬਰ ਲਿਖਦਾ ਹੈ ਕਿ ਹਿੰਦੁਸਤਾਨ ਦੇ ਆਦਮੀ ਸਿੰਧੁ ਤੋਂ ਪੱਛਮ ਵੱਲ ਦੇ ਦੇਸ਼ਾਂ ਨੂੰ ਖੁਰਾਸਾਨ ਹੀ ਬੋਲਦੇ ਹਨ.

੩ ਸਹਾਯਤਾ. ਪੱਖ.

੪ ਭਾਵ ਏਹ ਹੈ—ਲੋਕਾਂ ਦੇ ਕੁਕਰਮਾਂ ਨੇ ਹੀ ਬਾਬਰ ਨੂੰ ਯਮਰੂਪ ਬਣਾਕੇ ਸਜ਼ਾ ਦਿਵਾਈ. ਕਰਤਾਰ ਸਭ ਦੋਸ਼ਾਂ ਤੋਂ ਰਹਿਤ ਹੈ ਕਯੋਂਕਿ ਓਹ ਕਰਮਫਲ ਪ੍ਰਦਾਤਾ ਹੈ.

ਆਸਾ ਮਹਲਾ ੧[੧] ਅਸਟਪਦੀ

ਜਿਨ ਸਿਰ ਸੋਹਨ ਪਟੀਆਂ ਮਾਂਗੀ ਪਾਇ ਸੰਧੂਰ,
ਸੇ ਸਿਰ ਕਾਤੀ ਮੁੰਨੀਅਨ ਗਲ ਵਿਚ ਆਵੈ ਧੂੜਿ,
ਮਹਿਲਾਂ ਅੰਦਰ ਹੋਂਦੀਆਂ ਹੁਣ ਬਹਿਣ ਨ ਮਿਲਨ ਹਦੂਰ[੨].
ਜਦਹੁ ਸੀਆਂ ਵੀਆਹੀਆਂ ਲਾੜੇ ਸੋਹਨ ਪਾਸ,
ਹੀਡੋਲੀ ਚੜ ਆਈਆਂ ਦੰਦਖੰਡ ਕੀਤੇ ਰਾਸ.
ਧਨ ਜੋਬਨ ਦੁਇ ਵੈਰੀ ਹੋਏ ਜਿਨੀ ਰਖੇ ਰੰਗਲਾਇ,
ਦੂਤਾਂ ਨੋ[੩] ਫਰਮਾਇਆ ਲੈਚਲੇ ਪਤ ਗਵਾਇ.
ਅਗੋਂਦੇ ਜੇ ਚੇਤੀਐ[੪], ਤਾਂ ਕਾਇਤੁ ਮਿਲੈ ਸਜਾਇ?
ਬਾਬਰਵਾਣੀ[੫] ਫਿਰਗਈ ਕੁਇਰ ਨ ਰੋਟੀ ਖਾਇ,
ਇਕਨਾ ਵਖਤ ਖੁਆਈਅਹਿ[੬] ਇਕਨਾ ਪੂਜਾ ਜਾਇ[੭].
ਚਉਕੇ ਵਿਣ ਹਿੰਦਵਾਣੀਆਂ, ਕਿਉ ਟਿਕੇ ਕਢਹਿ ਨਾਇ?
ਰਾਮ ਨ ਕਬਹੂ ਚੇਤਿਓ, ਹੁਣ ਕਹਿਣ ਨ ਮਿਲੈ ਖੁਦਾਇ.

---

੧ ਇਸ ਸ਼ਬਦ ਵਿੱਚ ਮੁਗਲਾਂ ਦੇ ਅਤਯਾਚਾਰ ਅਰ ਕਰਤਾਰ ਤੋਂ ਵਿਮੁਖ ਮਦਾਂਧ ਲੋਕਾਂ ਦੀ ਦੁਰਦਸ਼ਾ ਦਾ ਵਰਣਨ ਹੈ.

੨ ਮਹਿਲ ਤੋਂ ਬਾਹਰ ਆਮ ਲੋਕਾਂ ਵਿੱਚ ਭੀ ਬੈਠਣੀਆਂ ਨਹੀਂ ਪਾਉਂਦੀਆਂ.

੩ ਸਿਪਾਹੀਆਂ ਨੂੰ.

੪ ਜੇ ਪਹਿਲਾਂ ਵਾਹਗੁਰੂ ਨੂੰ ਯਾਦ ਰੱਖੀਏ. ਅਥਵਾ-ਜੇ ਅਖੀਰਨਤੀਜਾ ਸੋਚਕੇ, ਕੁਕਰਮ ਨਾ ਕਰੀਏ.

੫ ਬਾਬਰ ਦੀ ਦੋਹੀ. ਹੁਕੂਮਤ ਦਾ ਢੰਡੋਰਾ.

੬ ਨਮਾਜ਼ ਦਾ ਵੇਲਾ. (ਪਠਾਣਾਂ ਦਾ)

੭ ਹਿੰਦੂਆਂ ਦਾ ਤ੍ਰਿਕਾਲ ਸੰਧ੍ਯਾ ਦਾ ਸਮਾਂ.

ਆਸਾ ਮਹਲਾ ੧, ਅਸਟਪਦੀ

ਇਸ ਜਰ[1] ਕਾਰਣ ਘਣੀ ਵਿਗੁਤੀ, ਇਨ ਜਰ ਘਣੀ ਖੁਆਈ,
ਪਾਪਾਂ ਬਾਝਹੁ ਹੋਵੈ ਨਾਹੀ, ਮੁਇਆਂ ਸਾਥ ਨ ਜਾਈ.
ਕੋਟੀਹੂੰ ਪੀਰ ਵਰਜਰਹਾਏ ਜਾਂ ਮੀਰ[2] ਸੁਣਿਆ ਧਾਇਆ.
ਥਾਨ ਮੁਕਾਮ ਜਲੇ ਬਿਜਮੰਦਰ[3], ਮੁਛ ਮੁਛ ਕੁਇਰ ਰੁਲਾਇਆ.
ਕੋਈ ਮੁਗਲ ਨ ਹੋਆ ਅੰਧਾ, ਕਿਨੈ ਨ ਪਰਚਾ[4] ਲਾਇਆ,
ਮੁਗਲ ਪਠਾਣਾਂ ਭਈ ਲੜਾਈ ਰਣ ਮਹਿ ਤੇਗ ਵਗਾਈ,
ਜਿਨ ਕੀ ਚੀਰੀ[5] ਦਰਗਹਿ ਫਾਟੀ, ਤਿਨਾ ਮਰਣਾ, ਭਾਈ!

ਤਿਲੰਗ ਮਹਲਾ ੧

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ, ਵੇ ਲਾਲੋ![6]
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨ[7] ਵੇ ਲਾਲੋ!
ਸਰਮ ਧਰਮ ਦੁਇ ਛਪਖਲੋਏ, ਕੂੜ ਫਿਰੈ ਪਰਧਾਨ, ਵੇ ਲਾਲੋ!
ਕਾਜੀਆਂ ਬਾਮਣਾ ਕੀ ਗਲ ਥਕੀ, ਅਗਦ[8] ਪੜੈ ਸੈਤਾਨ[9], ਵੇ ਲਾਲੋ!
ਖੂਨ ਕੇ ਸੋਹਲੇ ਗਾਵੀਅਹਿ ਨਾਨਕ, ਰਤ ਕਾ ਕੁੰਗੂ ਪਾਇ, ਵੇ ਲਾਲੋ!

---

੧ ਦੌਲਤ.
੨ ਬਾਦਸ਼ਾਹ ਬਾਬਰ.
੩ ਬਡੇ ਮਜ਼ਬੂਤ ਮੰਦਿਰ.
੪ ਕਰਾਮਾਤ ਦਾ ਚਮਤਕਾਰ.
੫ ਚਿੱਠੀ.
੬ ਭਾਈ ਲਾਲੋ ਨੂੰ ਸੰਵੋਧਨ ਕਰਕੇ ਗੁਰੂ ਸਾਹਿਬ ਕਥਨ ਕਰਦੇ ਹਨ.
੭ ਭਾਰਤ ਲੱਛਮੀ ਨਾਲ "ਰਾਖਸ਼ਵਿਵਾਹ" ਬਾਬਰ ਚਾਹੁੰਦਾ ਹੈ.
੮ ਅਕਦ (ਨਿਕਾਹ). ਭਾਵ ਏਹ ਹੈ-ਧਰਮ ਦੀ ਰੀਤਿ ਤਯਾਗ ਕੇ ਕਾਮਮਦ ਨਾਲ ਅੰਨ੍ਹੇਹੋਏ ਹਾਕਮ, ਇਸਤ੍ਰੀਆਂ ਦੇ ਧਰਮ ਭ੍ਰਿਸ਼ਟ ਕਰਦੇ ਹਨ.
੯ ਕਾਮ.

ਆਵਨਿ ਅਠਤਰੈ ਜਾਨਿ ਸਤਾਨਵੈ, ਹੋਰੁ ਭੀ ਉਠਸੀ ਮਰਦ ਕਾ ਚੇਲਾ[1].
ਸਚ ਕੀ ਬਾਣੀ ਨਾਨਕ ਆਖੈ, ਸਚੁ ਸੁਣਾਇਸੀ ਸਚੁ ਕੀ ਬੇਲਾ.

## (੭੧੬) ਬਿਘਨ

ਮਹਲਾ ੫, ਵਾਰ ਗੂਜਰੀ ੨

ਕੋਟਿ ਬਿਘਨ ਤਿਸ ਲਾਗਤੇ ਜਿਸ ਨੋ ਵਿਸਰੈ ਨਾਉ,
ਨਾਨਕ ਅਨਦਿਨ ਬਿਲਪਤੇ ਜਿਉ ਸੁੰਞੈਘਰ ਕਾਂਉ.

ਧਨਾਸਰੀ ਮਹਲਾ ੪

ਜਹਿ ਹਰਿਸਿਮਰਨ ਭਇਆ ਤਹਿ ਉਪਾਧਿ ਗਤ[2] ਕੀਨੀ.

## (੭੧੭) ਬੁਰਾ ਕਿਸੇ ਦਾ ਨਾ ਚਿਤਵੋ

ਗਉੜੀ ਬਾਵਨਅਖਰੀ, ਮਹਲਾ ੫

ਬੀਰਾ[3]! ਆਪਨ ਬੁਰਾ ਮਿਟਾਵੈ, ਤਾਹੂੰ ਬੁਰਾ ਨਿਕਟ ਨਹੀ ਆਵੈ.

---

੧ ਭਾਈ ਲਾਲੋ ਪ੍ਰਤਿ ਸਤਿਗੁਰੁ ਨਾਨਕਦੇਵ ਭਵਿਸ਼੍ਯਤ ਕਥਨ ਕਰਦੇ ਹਨ ਕਿ ਇਸ ਥਾਂ (ਸੈਦਪੁਰ ਵਿੱਚ) ਮੁਗਲ ੧੫੭੮ ਬਿਕ੍ਰਮੀ ਨੂੰ ਆਕੇ ਪਠਾਣਾਂ ਨੂੰ ਤਬਾਹ ਕਰਣਗੇ, ਅਰ ਭਾਰਤ ਤੋਂ ਸਾਲ ੧੫੯੭ ਨੂੰ ਚਲੇ ਜਾਣਗੇ, ਸ਼ੇਰਸ਼ਾਹ ਬਹਾਦੁਰ ਗੱਜੇਗਾ.
ਬਾਬਰ ਦੇ ਹਿੰਦੁਸਤਾਨ ਉੱਤੇ ਪੰਜ ਹੱਲੇ ਹੋਏ ਹਨ, ਇਹ ਤੀਜਾ ਹੱਲਾ ਸਾਲ ੧੫੭੮ ਦਾ ਸੀ, ਜਿਸ ਵਿੱਚ ਸੈਦਪੁਰ ਦੇ ਦੁਰਾਚਾਰੀ ਪਠਾਣ ਕਤਲ ਕੀਤੇ. ਸਾਲ ੧੫੯੭ ਵਿੱਚ ਕਨੌਜ ਦੀ ਲੜਾਈ ਵਿਖੇ ਸ਼ੇਰਸ਼ਾਹ ਤੋਂ ਹਾਰ ਖਾਕੇ ਹੁਮਾਯੂੰ ਨੂੰ ਭਾਰਤ ਤਯਾਗਣਾ ਪਯਾ. "ਭੀ" ਪਦ ਵੋਧਨ ਕਰਦਾ ਹੈ ਕਿ ਮੁਗਲਾਂ ਕਰਕੇ ਜਿੱਤੇ ਹੋਏ ਪਠਾਣ ਫਿਰ ਭੀ ਰਾਜ ਪਾਉਣਗੇ, ਸੋ ਸ਼ੇਰਸ਼ਾਹ ਨੇ ਦਿੱਲੀ ਦਾ ਤਖਤ ਪ੍ਰਾਪਤ ਕੀਤਾ. ਇਸ ਤੁਕ ਦਾ ਵਿਸ਼ੇਸ਼ ਨਿਰਣਾ 'ਗੁਰੁ ਸ਼ਬਦ ਰਤਨਾਕਰ' ਵਿੱਚ ਦੇਖੋ.

੨ ਨਾਸ਼. ਦੂਰ.

੩ ਹੇ ਭਾਈ!

ਆਸਾ ਮਹਲਾ ੫

ਅਨਦ ਕਰਹੁ ਪ੍ਰਭੁ ਕੇ ਗੁਨ ਗਾਵਹੁ,
ਸਤਗੁਰ ਅਪਨਾ ਸਦਸਦਾ ਮਨਾਵਹੁ,
ਸਤਗੁਰੁ ਕਾ ਸਚਸਬਦ ਕਮਾਵਹੁ,
ਥਿਰ ਘਰਬੈਠੇ ਪ੍ਰਭੁ ਅਪਨਾ ਪਾਵਹੁ.
ਪਰ ਕਾ ਬੁਰਾ ਨ ਰਾਖਹੁ ਚੀਤ,
ਤੁਮ ਕਉ ਦੁਖ ਨਹੀਂ, ਭਾਈ ਮੀਤ.

ਰਾਮਕਲੀ ਮਹਲਾ ੫

ਭਰਮ ਚੁਕਾਵਹੁ ਗੁਰੁਮੁਖ ਲਿਵ ਲਾਵਹੁ, ਆਤਮ ਚੀਨਹੁ[1], ਭਾਈ!
ਨਿਕਟਕਰ ਜਾਣਹੁ ਸਦਾ ਪ੍ਰਭੁ ਹਾਜਰ, ਕਿਸ ਸਿਉ ਕਰਹੁ ਬੁਰਾਈ?

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਬੁਰਾ ਕਰੈ ਸੁ ਕੇਹਾ ਸਿਝੈ? ਆਪਣੈ ਰੋਹ ਆਪੇਹੀ ਦਝੈ,
ਮਨਮੁਖ ਕਮਲਾ ਰਗੜੈ ਲੁਝੈ[2].

## (੭੧੮) ਬੁਰਾ ਕੋਈ ਨਹੀਂ

ਆਸਾ ਮਹਲਾ ੩, ਅਸਟਪਦੀ

ਜੀਅਜੰਤੁ ਸਭ ਤਿਸ ਦੇ, ਸਭਨਾ ਕਾ ਸੋਈ,
ਮੰਦਾ ਕਿਸ ਨੋ ਆਖੀਐ? ਜੇ ਦੂਜਾ ਹੋਈ[3].

ਸੂਹੀ ਮਹਲਾ ੧

ਹਮ ਨਹੀਂ ਚੰਗੇ, ਬੁਰਾ ਨਹੀਂ ਕੋਇ, ਪ੍ਰਣਵਤ ਨਾਨਕ ਤਾਰੇ ਸੋਇ.

---

੧ ਸਭ ਨੂੰ ਆਪਣਾ ਰੂਪ ਦੇਖੋ.
੨ ਖਹਿੰਦਾ ਅਰ ਝਗੜਦਾ ਹੈ.
੩ ਚੰਗੇ ਤੋਂ ਛੁੱਟ ਜੇ ਦੂਜਾ ਕੋਈ ਹੋਵੇ, ਤਾਂ ਕਿਸੇ ਨੂੰ ਮੰਦਾ ਕਹੀਏ.

ਸੂਹੀ ਮਹਲਾ ੩, ਅਸਟਪਦੀ

ਸਭ ਅੰਤਰਜਾਮੀ ਬ੍ਰਹਮ ਹੈ, ਬ੍ਰਹਮ ਵਸੈ ਸਭ ਥਾਇ,
ਮੰਦਾ ਕਿਸ ਨੋ ਆਖੀਐ? ਸਬਦ ਵੇਖਹੁ ਲਿਵ ਲਾਇ.
ਬੁਰਾ ਭਲਾ ਤਿਚਰ ਆਖਦਾ ਜਿਚਰ ਹੈ ਦੁਹੁ ਮਾਹਿ,
ਗੁਰੁਮੁਖ ਏਕੋ ਬੁਝਿਆ, ਏਕਸ ਮਾਹਿ ਸਮਾਇ.

ਸਲੋਕ, ਫਰੀਦ

ਫਰੀਦਾ, ਖਾਲਕ ਖਲਕ ਮਹਿ, ਖਲਕ ਵਸੈ ਰਬ ਮਾਹਿ,
ਮੰਦਾ ਕਿਸ ਨੋ ਆਖੀਐ ਜਾਂ ਤਿਸ ਬਿਨ ਕੋਈ ਨਾਹਿ?

## (੭੧੯) ਬੁਰੇ ਦਾ ਭਲਾ

ਆਸਾ ਮਹਲਾ ੫

ਪਰ ਕਾ ਬੁਰਾ ਨ ਰਾਖਹੁ ਚੀਤ, ਤੁਮ ਕਉ ਦੁਖ ਨਹੀਂ, ਭਾਈ ਮੀਤ.

ਸਲੋਕ, ਫਰੀਦ

ਫਰੀਦਾ ਬੁਰੇ ਦਾ ਭਲਾ ਕਰ, ਗੁਸਾ ਮਨ ਨ ਹਢਾਇ[1],
ਦੇਹੀ ਰੋਗ ਨ ਲਗਈ, ਪਲੈ ਸਭਕਿਛੁ ਪਾਇ.

## (੭੨੦) ਬੰਦਾ

ਸਲੋਕ ਮਹਲਾ ੧, ਵਾਰ ਸਿਰੀਰਾਗ

ਕੁਦਰਤ ਕਰਕੈ ਵਸਿਆ ਸੋਇ, ਵਖਤ ਵੀਚਾਰੇ ਸੁ ਬੰਦਾ ਹੋਇ[2].

---

੧ ਰੱਖ.

੨ ਜੋ ਕਰਤਾਰ ਦੀ ਕੁਦਰਤ ਦੇ ਚਕ੍ਰ ਅਨੁਸਾਰ ਸਮੇਂ ਦੇ ਫੇਰ ਨੂੰ ਵਿਚਾਰਦਾ ਹੈ, ਅਰ ਆਪਣੇ ਨਿਯਮਾਂ ਤੋਂ ਨਾ ਡਿਗਦਾ ਹੋਯਾ ਵਿਦ੍ਯਾ ਵਿਚਾਰ ਅਨੁਸਾਰ ਸਮੇਂ ਦੀ ਚਾਲ ਨਾਲ ਚਲਦਾ ਹੈ, ਅਰ ਅਵਿਦ੍ਯਾ ਹਠ ਕਰਕੇ ਸਮੇਂ ਦਾ ਵਿਰੋਧੀ ਨਹੀਂ ਹੁੰਦਾ, ਓਹ ਬੰਦਾ ਹੈ.

ਗਉੜੀ ਬਾਵਨ ਅਖਰੀ, ਕਬੀਰ

ਬੰਦਉ ਹੋਇ ਬੰਦਗੀ ਗਹੈ.

ਆਸਾ ਮਹਲਾ ੧

ਬੰਦੀ[1] ਅੰਦਰ ਸਿਫਤਕਰਾਇ, ਤਾਂਕਉ ਕਹੀਐ ਬੰਦਾ.

## (੭੨੧) ਭਗਤ

ਮਾਝ ਮਹਲਾ ੩, ਅਸਟਪਦੀ

ਹਉ ਵਾਰੀ ਜੀਉ ਵਾਰੀ, ਆਪ ਭਗਤਿ ਕਰਨ,

ਅਵਰਾਂ ਭਗਤਿ ਕਰਾਵਣਿਆ,

ਤਿਨਾ ਭਗਤਜਨਾ ਕਉ ਸਦ ਨਮਸਕਾਰ ਕੀਜੈ,

ਜੋ ਅਨੁਦਿਨ ਹਰਿਗੁਣ ਗਾਵਣਿਆ.

ਆਸਾ ਮਹਲਾ ੪

ਸੇ ਭਗਤ ਸੇ ਭਗਤ ਭਲੇਜਨ, ਨਾਨਕ ਜੀ,

ਜੋ ਭਾਵਹਿ ਮੇਰੇ ਹਰਿਭਗਵੰਤਾ.

ਆਸਾ ਮਹਲਾ ੩, ਅਸਟਪਦੀ

ਸਬਦੋਹੀ ਭਗਤ ਜਾਪਦੇ[2] ਜਿਨ ਕੀ ਬਾਣੀ ਸਚੀ ਹੋਇ,

ਵਿਚਹੁ ਆਪ ਗਇਆ ਨਾਉ ਮੰਨਿਆ, ਸਚ ਮਿਲਾਵਾ ਹੋਇ.

ਵਡਹੰਸ ਮਹਲਾ ੪, ਛੰਤ

ਸੋਈ ਭਗਤ ਦੁਖ ਸੁਖ ਸਮਤੁਕਰ ਜਾਣੈ, ਹਰਿ ਹਰਿ ਨਾਮਹਰਿ ਰਾਤਾ.

ਸੂਹੀ ਮਹਲਾ ੩, ਛੰਤ

ਭਗਤਜਨਾਂ ਕੀ ਹਰਿਜੀਉ ਰਾਖੈ, ਜੁਗ ਜੁਗ ਰਖਦਾਆਇਆ ਰਾਮ.

ਸੋ ਭਗਤ ਜੋ ਗੁਰੁਮੁਖ ਹੋਵੈ ਹਉਮੈ ਸਬਦਿ ਜਲਾਇਆ ਰਾਮ.

---

੧ ਕਰਤਾਰ ਦੇ ਹੁਕਮਾਂ ਦੀ ਪਾਬੰਦੀ.

੨ ਪਰਖੇ ਜਾਂਦੇ ਹਨ.

ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ, ਜਿਸ ਦੀ ਸਾਚੀ ਬਾਣੀ,
ਸਚੀਭਗਤਿ ਕਰਹਿ ਦਿਨਰਾਤੀ ਗੁਰੁਮੁਖ ਆਖ ਵਖਾਣੀ.
ਭਗਤਾਂ ਕੀ ਚਾਲ ਸਚੀ ਅਤਿ ਨਿਰਮਲ, ਨਾਮਸਚਾ ਮਨ ਭਾਇਆ.
ਨਾਨਕ ਭਗਤ ਸੋਹਹਿ ਦਰਸਾਚੈ ਜਿਨੀ ਸਚੋਸਚੁ ਕਮਾਇਆ.
ਹਰਿ ਭਗਤਾਂ ਕੀ ਜਾਤਿ ਪਤਿ ਹੈ, ਭਗਤ ਹਰਿ ਕੈ ਨਾਮ ਸਮਾਣੇ ਰਾਮ.
ਹਰਿਭਗਤਿ ਕਰਹਿ ਵਿਚਹੁ ਆਪ ਗਵਾਵਹਿ,
ਜਿਨ ਗੁਣ ਅਵਗੁਣ ਪਛਾਣੇ ਰਾਮ.
ਗੁਣ ਅਉਗੁਣ ਪਛਾਣੈ ਹਰਿਨਾਮ ਵਖਾਣੈ, ਭੈ ਭਗਤਿ ਮੀਠੀ ਲਾਗੀ.
ਅਨੁਦਿਨ ਭਗਤਿ ਕਰਹਿ ਦਿਨਰਾਤੀ ਘਰਹੀ ਮਹਿ ਵੈਰਾਗੀ.
ਭਗਤੀ ਰਾਤੇ ਸਦਾ ਮਨ ਨਿਰਮਲ, ਹਰਿਜੀਉ ਵੇਖਹਿ ਸਦਾ ਨਾਲੇ,
ਨਾਨਕ, ਸੇ ਭਗਤ ਹਰਿ ਕੈ ਦਰ ਸਾਚੇ, ਅਨੁਦਿਨ ਨਾਮ ਸਮਾਲੇ.

ਰਾਮਕਲੀ ਮਹਲਾ ੩ ਅਨੰਦ

ਭਗਤਾ ਕੀ ਚਾਲ ਨਿਰਾਲੀ,
ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮਮਾਰਗ ਚਲਣਾ,
ਲਬ ਲੋਭ ਅਹੰਕਾਰ ਤਜ ਤ੍ਰਿਸਨਾ, ਬਹੁਤ ਨਾਹੀ ਬੋਲਣਾ,
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗ ਜਾਣਾ[੧].

ਮਹਲਾ ੩, ਵਾਰ ਰਾਮਕਲੀ ੧

ਕਥਨੀਬਦਨੀ ਕਰਤਾ ਫਿਰੈ, ਹੁਕਮ ਨ ਬੂਝੈ ਸਚ,
ਨਾਨਕ, ਹਰਿ ਕਾ ਭਾਣਾ ਮੰਨੇ ਸੋ ਭਗਤ ਹੋਇ ਵਿਣ ਮੰਨੇ ਕਚਨਕਚ.

ਸਲੋਕ, ਫਰੀਦ

ਮਤਿ ਹੋਂਦੀ ਹੋਇ ਇਆਣਾ, ਤਾਣ ਹੋਂਦੇ ਹੋਇ ਨਿਤਾਣਾ,
ਅਣਹੋਂਦਾ ਆਪਵੰਡਾਏ, ਕੋਈ ਐਸਾ ਭਗਤ ਸਦਾਏ.

---

੧ ਪ੍ਰੇਮਮਾਰਗ. "ਗੁਰੁਸਿੱਖੀ ਬਾਰੀਕ ਹੈ ਖੰਡੇਧਾਰ ਗਲੀ ਅਤਿ ਭੀੜੀ."
(ਭਾਈ ਗੁਰੁਦਾਸ)

## (੭੨੨) ਭਗਤ ਅਤੇ ਸੰਸਾਰੀਆਂ ਦਾ ਜੋੜ ਨਹੀਂ

ਮਹਲਾ ੧, ਵਾਰ ਮਾਝ

ਭਗਤਾਂ ਤੈ ਸੈਸਾਰੀਆਂ[1] ਜੋੜ ਕਦੇ ਨ ਆਇਆ.

## (੭੨੩) ਭਗਤਾਂ ਦੀ ਰਖ੍ਯਾ

ਸਿਰੀਰਾਗ ਮਹਲਾ ੫

ਭਗਤਜਨਾਂ ਕਉ ਰਖਦਾ ਆਪਣੀ ਕਿਰਪਾ ਧਾਰ,
ਹਲਤ ਪਲਤ ਮੁਖ ਊਜਲੇ ਸਾਚੇ ਕੇ ਗੁਣ ਸਾਰ.

ਆਸਾ ਮਹਲਾ ੪, ਛੰਤ

ਭਗਤਵਛਲ ਹਰਿਬਿਰਦ ਹੈ[2], ਹਰਿ ਲਾਜ ਰਖਾਇਆ,
ਜਨ ਨਾਨਕ ਸਰਣਾਗਤੀ ਹਰਿਨਾਮ ਤਰਾਇਆ.

ਧਨਾਸਰੀ ਮਹਲਾ ੫

ਦੂਤ[3] ਦੁਸਮਨ ਸਭ ਤੁਝਤੇ ਨਿਵਰਹਿ, ਪ੍ਰਗਟ ਪ੍ਰਤਾਪ ਤੁਮਾਰਾ,
ਜੋ ਜੋ ਤੁਮਰੇ ਭਗਤ ਦੁਖਾਏ, ਓਹ ਤਤਕਾਲ ਤੁਮ ਮਾਰਾ.

## (੭੨੪) ਭਗਤਾਂ ਦੇ ਕਰਤਾਰ ਵੱਸ ਹੈ

ਵਾਰ ਰਾਮਕਲੀ ੨, ਮਹਲਾ ੫

ਨਾ ਤੂ ਆਵਹਿ ਵਸ ਬਹੁਤ ਘਿਣਾਵਣੇ[4],
ਨਾ ਤੂ ਆਵਹਿ ਵਸ ਬੇਦਪੜ੍ਹਾਵਣੇ,
ਨਾ ਤੂ ਆਵਹਿ ਵਸ ਤੀਰਥਨਾਈਐ,

---

੧ ਏਥੇ ਸੰਸਾਰੀਆਂ ਦਾ ਅਰਥ ਹੈ—ਜੋ ਪਰਮਾਰਥ ਵਿਚਾਰ ਤੋਂ ਖਾਲੀ ਲੋਕਲਾਜ ਦੇ ਦਾਸ ਹਨ.
੨ ਭਗਤਾਂ ਨਾਲ ਪ੍ਯਾਰ ਕਰਣਾ ਵਾਹਗੁਰੂ ਦਾ ਨਿਤ੍ਯਕਰਮ ਹੈ.
੩ ਚੁਗਲ. ਨਿੰਦਕ.
੪ ਸ੍ਵਯੰਪਾਕੀਆਂ ਦੀ ਤਰਾਂ ਦੂਜਿਆਂ ਤੋਂ ਗਿਲਾਨੀ ਕਰਣ ਕਰਕੇ.

ਨਾ ਤੂ ਆਵਹਿ ਵਸ ਧਰਤੀਧਾਈਐ,
ਨਾ ਤੂ ਆਵਹਿ ਵਸ ਕਿਤੈ ਸਿਆਣਪੈ,
ਨਾ ਤੂ ਆਵਹਿ ਵਸ ਬਹੁਤਾ ਦਾਨਦੇਇ,
ਸਭਕੋ ਤੇਰੈ ਵਸ, ਅਗਮਅਗੋਚਰਾ!
ਤੂ ਭਗਤਾਂ ਕੈ ਵਸ, ਭਗਤਾਂ ਤਾਣ ਤੇਰਾ.

## (੭੨੫) ਭਗਤਾਂ ਨੂੰ ਬਾਦਸ਼ਾਹੀ

ਮਹਲਾ ੩, ਵਾਰ ਵਡਹੰਸ

ਪਾਤਸਾਹੀ ਭਗਤਜਨਾਂ ਕਉ ਦਿਤੀਅਨ,
ਸਿਰ ਛਤ ਸਚਾ[1] ਹਰਿ ਬਣਾਇ.

## (੭੨੬) ਭਗਤਿ

ਸਿਰੀਰਾਗ ਮਹਲਾ ੧

ਹੋਰਕਿਤੈ[2] ਭਗਤਿ ਨ ਹੋਵਈ ਬਿਨ ਸਤਗੁਰੁ ਕੇ ਉਪਦੇਸ.

ਸਿਰੀਰਾਗ ਮਹਲਾ ੩

ਹਰਿਭਗਤ ਹਰਿ ਕਾ ਪਿਆਰ ਹੈ, ਜੇ ਗੁਰੁਮੁਖ ਕਰੇ ਬੀਚਾਰ,
ਪਾਖੰਡ ਭਗਤਿ ਨ ਹੋਵਈ ਦੁਬਿਧਾਬੋਲ ਖੁਆਰ.

ਸਿਰੀਰਾਗ ਮਹਲਾ ੩

ਭਾਈ ਰੇ! ਭਗਤਿਹੀਣ ਕਾਹੇ ਜਗ ਆਇਆ?

ਸਿਰੀਰਾਗ ਮਹਲਾ ੩, ਅਸਟਪਦੀ

ਬਿਨ ਗੁਰੁ ਗੁਣ ਨ ਜਾਪਨੀ[3], ਬਿਨ ਗੁਣ ਭਗਤਿ ਨ ਹੋਇ,

ਮਾਝ ਮਹਲਾ ੫

ਆਇਪਇਆ ਤੇਰੀ ਸਰਣਾਈ, ਜਿਉ ਭਾਵੈ ਤਿਉ ਲੈਹਿ ਮਿਲਾਈ,

---

੧ ਅਟਲ ਛਤ੍ਰ.
੨ ਹੋਰ ਕਿਸੇ ਤਰਾਂ.
੩ ਗੁਣਾਂ ਦਾ ਪਤਾ ਨਹੀਂ ਲਗਦਾ.

ਕਰ ਕਿਰਪਾ ਪ੍ਰਭੁ, ਭਗਤੀ ਲਾਵਹੁ,
ਸਚ ਨਾਨਕ ਅੰਮ੍ਰਿਤ ਪੀਏ ਜੀਉ.

ਮਾਝ ਮਹਲਾ ੩, ਅਸਟਪਦੀ

ਪ੍ਰੇਮ ਪ੍ਰੀਤਿ ਸਦਾ ਧਿਆਈਐ, ਭੈ ਭਾਇ ਭਗਤਿ ਦ੍ਰਿੜਾਵਣਿਆ.

ਮਾਝ ਮਹਲਾ ੩, ਅਸਟਪਦੀ

ਜਿਸ ਅੰਤਰ ਪ੍ਰੀਤਿ ਲਗੈ ਸੋ ਮੁਕਤਾ,
ਇੰਦ੍ਰੀ ਵਸਿ ਸਚ ਸੰਜਮ ਜੁਗਤਾ,
ਗੁਰੁ ਕੈ ਸਬਦ ਸਦਾ ਹਰਿ ਧਿਆਏ, ਏਹਾ ਭਗਤਿ ਹਰਿ ਭਾਵਣਿਆ.

ਗਉੜੀ ਮਹਲਾ ੩

ਭਗਤਿ ਕਰਹਿ ਮੂਰਖ ਆਪ ਜਣਾਵਹਿ,
ਨਚ ਨਚ ਟਪਹਿ ਬਹੁ ਦੁਖ ਪਾਵਹਿ,
ਨਚਿਐ ਟਪਿਐ ਭਗਤਿ ਨ ਹੋਇ,
ਸਬਦਿ ਮਰੈ ਭਗਤਿ ਪਾਏ ਜਨ ਸੋਇ.

ਗਉੜੀ ਮਹਲਾ ੫

ਸਭਹੂੰ ਕੋ ਰਸ[1] ਹਰਿਹੋ,
ਕਾਹੂੰ ਜੋਗ, ਕਾਹੂੰ ਭੋਗ, ਕਾਹੂੰ ਗਿਆਨ,
ਕਾਹੂੰ ਧਿਆਨ, ਕਾਹੂੰਹੋ ਡੰਡਧਰਹੋ,
ਕਾਹੂੰ ਜਾਪ, ਕਾਹੂੰ ਤਾਪ, ਕਾਹੂੰ ਪੂਜਾ ਹੋਮ ਨੇਮ, ਕਾਹੂੰਹੋ ਗਉਨਕਰਹੋ,
ਕਾਹੂੰ ਤੀਰ, ਕਾਹੂੰ ਨੀਰ, ਕਾਹੂੰ ਬੇਦਬੀਚਾਰ, ਨਾਨਕਾ ਭਗਤਿਪ੍ਰਿਅਹੋ[2].

---

੧ ਲਖਜ. ਉੱਦੇਸ਼.

੨ ਮੇਰੇ ਮਤ ਅਨੁਸਾਰ ਆਪ ਭਗਤਪ੍ਰਿਯ ਹੋ. ਅਰਥਾਤ-ਸਭ ਸਾਧਨਾਂ ਤੋਂ ਉੱਤਮ ਸਾਧਨ ਵਾਹਗੁਰੂ ਦੀ ਪ੍ਰਾਪਤੀ ਦਾ ਭਗਤੀ ਹੈ.

ਗਉੜੀ ਸੁਖਮਨੀ ਮਹਲਾ ੫

ਗੁਰੁ ਕੀ ਮਤਿ ਤੂੰ ਲੇਹ ਇਆਨੇ, ਭਗਤਿ ਬਿਨਾ ਬਹੁ ਡੂਬੇ ਸਿਆਨੇ.
ਹਰਿ ਕੀ ਭਗਤਿ ਕਰਹੁ ਮਨ ਮੀਤ, ਨਿਰਮਲ ਹੋਇ ਤੁਮਾਰੋ ਚੀਤ,.

ਗਉੜੀ, ਕਬੀਰ

ਧਾਵਤ ਜੋਨਿ ਜਨਮ ਭ੍ਰਮ ਥਾਕੇ ਅਬ ਦੁਖਕਰ ਹਮ ਹਾਰਿਓ ਰੇ,
ਕਹਿ ਕਬੀਰ ਗੁਰੁ ਮਿਲਤ ਮਹਾਂਰਸ, ਪ੍ਰੇਮਭਗਤਿ ਨਿਸਤਾਰਿਓ ਰੇ.

ਆਸਾ ਮਹਲਾ ੩, ਛੰਤ

ਪੜ ਪੜ ਪੰਡਿਤ ਮੋਨੀ ਥਾਕੇ, ਭੇਖੀਂ ਮੁਕਤਿ ਨ ਪਾਈ,
ਨਾਨਕ ਬਿਨ ਭਗਤੀ ਜਗ ਬਉਰਾਨਾ, ਸਚੈਸਬਦਿ ਮਿਲਾਈ.

ਆਸਾ ਮਹਲਾ ੫

ਮੋਹ ਮਲਿਨ ਨੀਂਦ ਤੇ ਛੁਟਕੀ, ਕਉਨ ਅਨੁਗ੍ਰਹਿ ਭਇਓ ਰੀ!
ਮਹਾਂ ਮੋਹਨੀ ਤੁਧ ਨ ਵਿਆਪੈ, ਤੇਰਾ ਆਲਸ ਕਹਾਂ ਗਇਓ ਰੀ?
ਕਾਮ ਕ੍ਰੋਧ ਅਹੰਕਾਰ ਗਾਖਰੋ[1] ਸੰਜਮ[2] ਕਉਨ ਛੁਟਿਓ ਰੀ?
ਸੁਰ ਨਰ ਦੇਵ ਅਸੁਰ ਤ੍ਰੈਗੁਨੀਆਂ ਸਗਲੋ ਭਵਨ ਲੁਟਿਓ ਰੀ,
ਦਾਵਾਅਗਨਿ[3] ਬਹੁਤ ਤ੍ਰਿਣ ਜਾਲੇ, ਕੋਈ ਹਰਿਆ ਬੂਟ[4] ਰਹਿਓ ਰੀ,
ਐਸੋ ਸਮਰਥ ਵਰਨ ਨ ਸਾਕਉ, ਤਾਂਕੀ ਉਪਮਾ ਜਾਤ ਨ ਕਹਿਓ ਰੀ,
ਕਾਜਰਕੋਠਿ[5] ਮਹਿ ਭਈ ਨ ਕਾਰੀ, ਨਿਰਮਲ ਬਰਨ ਬਨਿਓ ਰੀ,
ਮਹਾਂਮੰਤ੍ਰ ਗੁਰੁ ਹਿਰਦੈ ਬਸਿਓ ਅਚਰਜ ਨਾਮ ਸੁਨਿਓ ਰੀ,
ਕਰ ਕਿਰਪਾ ਪ੍ਰਭੁ ਨਦਰ ਅਵਿਲੋਕਨ, ਅਪਨੈ ਚਰਣ ਲਗਾਈ,
ਪ੍ਰੇਮਭਗਤਿ ਨਾਨਕ ਸੁਖ ਪਾਇਆ ਸਾਧੂਸੰਗ ਸਮਾਈ.

---

੧ ਮਹਾਂ ਕਠਿਨ, ਜਿਸਦਾ ਛੱਡਣਾ ਬੜਾ ਔਖਾ ਹੈ.
੨ ਜੁਗਤ. ਯਤਨ.
੩ ਅਵਿਦਯਾ ਅਗਨੀ.
੪ ਹਰਾ ਬੂਟਾ, ਭਾਵ-ਗੁਰੁਮੁਖ.
੫ ਕੱਜਲ ਦੀ ਕੋਠੜੀ.

ਆਸਾ ਮਹਲਾ ੩, ਛੰਤ

ਸਾਜਨ ਮੇਰੇ ਪ੍ਰੀਤਮਹੁ, ਤੁਮ ਸਹੁ ਕੀ ਭਗਤਿ ਕਰੇਹੋ,
ਗੁਰੁ ਸੇਵਹੁ ਸਦਾ ਆਪਣਾ ਨਾਮਪਦਾਰਥ ਲੇਹੋ.
ਭਗਤਿ ਕਰਹੁ ਤੁਮ ਸਹੈਕੇਰੀ ਜੋ ਸਹੁ ਪਿਆਰੇ ਭਾਵਏ,
ਆਪਣਾ ਭਾਣਾ ਤੁਮ ਕਰਹੁ, ਤਾਂ ਫਿਰ ਸਹੁ ਖੁਸੀ ਨ ਆਵਏ.
ਭਗਤਿਭਾਵ ਇਹੁ ਮਾਰਗ ਬਿਖੜਾ, ਗੁਰੁਦੁਆਰੈ ਕੋ ਪਾਵਏ.

ਆਸਾ, ਧੰਨਾ

ਗੋਬਿੰਦ ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨ ਲੀਣਾ,
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ.
ਬੁਨਨਾ ਤਨਨਾ ਤਿਆਗਕੈ[1] ਪ੍ਰੀਤਿ ਚਰਨ ਕਬੀਰਾ,
ਨੀਚਕੁਲਾ ਜੋਲਾਹਰਾ ਭਇਓ ਗੁਨੀਯਗਹੀਰਾ.
ਰਵਦਾਸ ਢੁਵੰਤਾ ਢੋਰ ਨੀਤ ਤਿਨ ਤਿਆਗੀ ਮਾਇਆ,
ਪਰਗਟ ਹੋਆ ਸਾਧੁਸੰਗ ਹਰਿ ਦਰਸਨ ਪਾਇਆ.
ਸੈਨ ਨਾਈ ਬੁਤਕਾਰੀਆ[2], ਓਹ ਘਰ ਘਰ ਸੁਨਿਆ,
ਹਿਰਦੈ ਵਸਿਆ ਪਾਰਬ੍ਰਹਮ ਭਗਤਾਂ ਮਹਿ ਗਨਿਆ.
ਇਹਬਿਧਿ ਸੁਨਕੈ ਜਾਟਰੋ ਉਠ ਭਗਤੀ ਲਾਗਾ,
ਮਿਲ਼ੈ ਪ੍ਰਤਖ ਗੁਸਾਂਈਆ ਧੰਨਾ ਵਡਭਾਗਾ.

ਗੂਜਰੀ ਮਹਲਾ ੩, ਅਸਟਪਦੀ

ਸਕਤੀਘਰ[3] ਜਗਤ ਸੂਤਾ ਨਾਚੈ ਟਾਪੈ ਅਵਰੋ ਗਾਵੈ,
ਮਨਮੁਖ ਭਗਤਿ ਨ ਹੋਈ.

---

੧ ਬੁਣਨੇ ਤਣਨੇ ਦਾ ਕੰਮ ਹੀ ਮੇਰਾ ਕਰਤਵ੍ਯ ਹੈ, ਏਹ ਨਿਸ਼ਚਾ ਤ੍ਯਾਗਕੇ. ਭਾਵ ਏਹ ਹੈ-ਕਬੀਰ ਜੀ ਨੇ ਮਾਨੁਸ਼ਜਨਮ ਦਾ ਮੁੱਖ ਕਰਮ ਵਾਹਗੁਰੂ ਦੀ ਭਗਤੀ ਜਾਣੀ, ਅਰ ਨਿਰਵਾਹ ਵਾਸਤੇ ਜੁਲਾਹੇ ਦਾ ਕੰਮ ਅਖਤਯਾਰ ਕੀਤਾ.

੨ ਬੁੱਤੀਆਂ ਕੱਢਣ ਵਾਲਾ.

੩ ਮਾਯਾ ਅਰ ਅਵਿਦ੍ਯਾ ਵਿਖੇ.

ਬਿਲਾਵਲ ਮਹਲਾ ੯

ਤੀਰਥ ਕਰੈ ਬਰਤ ਫੁਨ ਰਾਖੈ ਨਹਿ ਮਨੂਆ ਬਸਿ ਜਾਂਕੋ,
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚ ਕਹਿਤ ਮੈ ਯਾਕਉ.
ਜੈਸੇ ਪਾਹਨ ਜਲ ਮਹਿ ਰਾਖਿਓ ਭੇਦੈ ਨਹਿ ਤਿਹ ਪਾਨੀ,
ਤੈਸੇਹੀ ਤੁਮ ਤਾਹਿ ਪਛਾਨੋ ਭਗਤਿਹੀਨ ਜੋ ਪ੍ਰਾਨੀ.

ਸਲੋਕ ਮਹਲਾ ੯

ਏਕ ਭਗਤਿ ਭਗਵਾਨ, ਜਿਹ ਪ੍ਰਾਨੀ ਕੈ ਨਾਹਿ ਮਨ,
ਜੈਸੇ ਸੂਕਰ ਸੁਆਨ, ਨਾਨਕ ਮਾਨੋ ਤਾਹਿ ਤਨ.

## (੭੨੭) ਭਗਤਿ[1] ਦਾ ਕੋਈ ਖਾਸ ਸਮਾਂ ਨਹੀਂ

ਸਿਰੀਰਾਗ ਮਹਲਾ ੩

ਜੇ ਵੇਲਾ ਵਖਤ ਵੀਚਾਰੀਐ, ਤਾਂ ਕਿਤ ਵੇਲਾ ਭਗਤਿ[2] ਹੋਇ?
ਅਨਦਿਨ ਨਾਮੈ ਰਤਿਆਂ ਸਚੇ ਸਚੀ ਸੋਇ.

ਵਡਹੰਸ ਮਹਲਾ ੧, ਛੰਤ

ਵਖਤ ਸੁਹਾਵਾ ਸਦਾ ਤੇਰਾ, ਅੰਮ੍ਰਿਤ ਤੇਰੀ ਬਾਣੀ.

ਮਾਰੂ ਮਹਲਾ ੫, ਸੋਲਹਾ

ਸਭੇ ਵਖਤ ਸਭੇ ਕਰ ਵੇਲਾ, ਖਾਲਕ ਯਾਦ ਦਿਲੈ ਮਹਿ ਮਉਲਾ.

## (੭੨੮) ਭਗਤਿਭੰਡਾਰ

ਆਸਾ ਮਹਲਾ ੫

ਭਗਤਿਭੰਡਾਰ ਗੁਰੁਬਾਣੀ ਲਾਲ, ਗਾਵਤ ਸੁਨਤ ਕਮਾਵਤ ਨਿਹਾਲ.

---

੧ ਉਪਾਸ਼ਨਾ ਅਤੇ ਸਿਮਰਣ.
੨ ਉਪਾਸ਼ਨਾ. ਸੇਵਾ.

ਆਸਾ ਮਹਲਾ ੪, ਛੰਤ

ਹਰਿ ਅੰਮ੍ਰਿਤ ਭਗਤਿਭੰਡਾਰ ਹੈ ਗੁਰੁ ਸਤਗੁਰੁ ਪਾਸੇ,
ਗੁਰੁ ਸਤਗੁਰ ਸਚਾਸਾਹੁ ਹੈ, ਸਿਖ ਦੇ ਹਰਿ ਰਾਸੇ.

ਸੋਰਠ ਮਹਲਾ ੫

ਭਗਤਿ ਭੰਡਾਰ ਗੁਰੁ ਨਾਨਕ ਕਉ ਸਉਪੇ, ਫਿਰ ਲੇਖਾ ਮੂਲ ਨ ਲਇਆ.

## (੭੨੯) ਭਗੌਤੀ

ਮਹਲਾ ੩, ਵਾਰ ਸਿਰੀਰਗ

ਸੋ ਭਗਉਤੀ ਜੋ ਭਗਵੰਤੈ ਜਾਣੈ, ਗੁਰੁਪਰਸਾਦੀ ਆਪਪਛਾਣੈ,
ਧਾਵਤ ਰਾਖੈ[1] ਇਕਤੁਘਰ ਆਣੈ, ਜੀਵਤਮਰੈ ਹਰਿਨਾਮ ਵਖਾਣੈ,
ਐਸਾ ਭਗਉਤੀ ਉਤਮ ਹੋਇ, ਨਾਨਕ ਸਚ ਸਮਾਵੈ ਸੋਇ.

ਮਹਲਾ ੩, ਵਾਰ ਸਿਰੀਰਾਗ

ਅੰਤਰ ਕਪਟ ਭਗਉਤੀ ਕਹਾਏ, ਪਾਖੰਡ ਪਾਰਬ੍ਰਹਮ ਕਦੇ ਨ ਪਾਏ,
ਪਰਨਿੰਦਾ ਕਰੇ ਅੰਤਰ ਮਲ ਲਾਏ,
ਬਾਹਰ ਮਲ ਧੋਵੈ ਮਨ ਕੀ ਜੂਠ ਨ ਜਾਏ.
ਸਤਸੰਗਤ ਸਿਉ ਬਾਦ ਰਚਾਏ, ਅਨਦਿਨ ਦੁਖੀਆ ਦੂਜੈਭਾਇ ਰਚਾਏ,
ਹਰਿਨਾਮ ਨ ਚੇਤੈ ਬਹੁ ਕਰਮ ਕਮਾਏ,
ਨਾਨਕ, ਬਿਨ ਸਤਗੁਰੁ ਸੇਵੇ ਮੋਖ ਨ ਪਾਏ.

ਗਉੜੀ ਸੁਖਮਨੀ ਮਹਲਾ ੫

ਭਗਉਤੀ ਭਗਵੰਤ ਭਗਤਿ ਕਾ ਰੰਗ[2],
ਸਗਲ ਤਿਆਗੈ ਦੁਸਟ ਕਾ ਸੰਗ,
ਮਨ ਤੇ ਬਿਨਸੈ ਸਗਲਾ ਭਰਮ, ਕਰ ਪੂਜੈ ਸਗਲ ਪਾਰਬ੍ਰਹਮ,
ਸਾਧੁਸੰਗ ਪਾਪਾਂਮਲ ਖੋਵੈ, ਤਿਸ ਭਗਉਤੀ ਕੀ ਮਤਿ ਊਤਮ ਹੋਵੈ.

---

੧ ਧਾਵਤ ਮਨ ਨੂੰ ਇਸਥਿਤ ਕਰਦਾ ਹੈ.
੨ ਜਿਸ ਨੂੰ ਭਗਵੰਤ ਦੀ ਭਗਤੀ ਦਾ ਰੰਗ (ਪ੍ਰੇਮ) ਹੈ, ਓਹ ਭਗੌਤੀ ਹੈ.

## (੭੩੦) ਭਾਣਾ

ਜਪੁ

ਜੋ ਤੁਧ ਭਾਵੈ, ਸਾਈ ਭਲੀ ਕਾਰ, ਤੂੰ ਸਦਾ ਸਲਾਮਤ ਨਿਰੰਕਾਰ.

ਸਿਰੀਰਾਗ ਮਹਲਾ ੧ (ਜੋਗੀ ਅੰਦਰ)

ਜਿਨਾ ਭਾਣੇ ਕਾ ਰਸ ਆਇਆ, ਤਿਨ ਵਿਚਹੁ ਭਰਮ ਚੁਕਾਇਆ.

ਮਾਝ ਮਹਲਾ ੫

ਤੇਰਾ ਕੀਤਾ ਜਿਸ ਲਾਗੈ ਮੀਠਾ,
ਘਟ ਘਟ ਪਾਰਬ੍ਰਹਮ ਤਿਨ ਜਨ ਡੀਠਾ.

ਆਸਾ ਮਹਲਾ ੫, ਛੰਤ ਬਿਰਹੜੇ

ਜੋ ਤੁਧ ਭਾਵੈ ਸੋ ਭਲਾ, ਪਿਆਰੇ, ਤੇਰੀ ਅਮਰ[1] ਰਜਾਇ.

ਰਾਮਕਲੀ ਮਹਲਾ ੫

ਹੋਵੈ ਸੋਈ ਭਲ ਮਾਨ, ਅਪਨਾ ਤਜ ਅਭਿਮਾਨ,
ਦਿਨਰੈਨ ਸਦਾ ਗੁਨ ਗਾਉ, ਪੂਰਨ ਇਹੀ ਸੁਆਉ[2].

ਨਟ ਮਹਲਾ ੫

ਉਲਾਹਨੋ[3] ਮੈ ਕਾਹੂੰ ਨ ਦੀਓ, ਮਨ ਮੀਠ ਤੁਹਾਰੋ ਕੀਓ.
ਆਗਿਆ ਮਾਨ ਜਾਨ ਸੁਖ ਪਾਇਆ, ਸੁਨ ਸੁਨ ਨਾਮ ਤੁਹਾਰੋ ਜੀਓ,
ਈਹਾਂ ਊਹਾਂ, ਹਰਿ, ਤੁਮਹੀ, ਤੁਮਹੀ ਇਹੁ ਗੁਰੁ ਤੇ ਮੰਤ੍ਰ ਦ੍ਰਿੜੀਓ,
ਜਬ ਤੇ ਜਾਨਪਾਈ ਇਹੁ ਬਾਤਾ ਤਬ ਕੁਸਲ ਖੇਮ ਸਭ ਥੀਓ,
ਸਾਧੁਸੰਗ ਨਾਨਕ ਪਰਗਾਸਿਓ ਆਨ ਨਹੀਂ ਰੇ ਬੀਓ.

---

੧ ਅਮਿਟ. ਨਿਤ੍ਯ.
੨ ਪ੍ਰਯੋਜਨ. ਸਿੱਧਾਂਤ.
੩ ਉਪਾਲੰਭ. ਦੋਸ਼ਾਰੋਪਨ.

ਮਾਰੂ ਮਹਲਾ ੩, ਸੋਲਹਾ

ਜੋ ਤੁਧ ਕਰਣਾ ਸੋ ਕਰਪਾਇਆ,
ਭਾਣੈ ਵਿਚ ਕੋ ਵਿਰਲਾ ਆਇਆ,
ਭਾਣਾ ਮੰਨੇ ਸੋ ਸੁਖ ਪਾਏ, ਭਾਣੇ ਵਿਚ ਸੁਖ ਪਾਂਇਦਾ.
ਮਨਮੁਖ ਅੰਧ ਕਰੇ ਚਤੁਰਾਈ,
ਭਾਣਾ ਨ ਮੰਨੇ ਬਹੁਤ ਦੁਖਪਾਈ,
ਭਰਮੇ ਭੂਲਾ ਆਵੈ ਜਾਵੈ, ਘਰ ਮਹਿਲ ਨ ਕਬਹੂ ਪਾਂਇਦਾ.

ਸਲੋਕ, ਫਰੀਦ

ਫਰੀਦਾ, ਦੁਖ ਸੁਖ ਇਕ ਕਰ, ਦਿਲ ਤੇ ਲਾਹ ਵਿਕਾਰ,
ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰ.

## (੭੩੧) ਭਾਵੀ (ਹੋਣਹਾਰ)

ਗੂਜਰੀ ਮਹਲਾ ੫

ਮਤਾ ਕਰੈ ਪਛਮ ਕੈ ਤਾਂਈ, ਪੂਰਬਹੀ ਲੈਜਾਤ,
ਖਿਨ ਮਹਿ ਥਾਪ ਉਥਾਪਨਹਾਰਾ, ਆਪਨ ਹਾਥ ਮਤਾਤ[1].
ਸਿਆਨਪ ਕਾਹੂੰ ਕਾਮ ਨ ਆਤ,
ਜੋ ਅਨੁਰੂਪਿਓ[2] ਠਾਕੁਰ ਮੇਰੈ ਹੋਇਰਹੀ ਉਹ ਬਾਤ.

ਬਿਲਾਵਲ ਮਹਲਾ ੪

ਅਨਿਕ ਉਪਾਵ ਚਿਤਵੀਅਹਿ ਬਹੁਤੇਰੇ, ਸਾ ਹੋਵੈ ਜਿ ਬਾਤ ਹੋਵੈਨੀ,
ਅਪਨਾ ਭਲਾ ਸਭਕੋਈ ਬਾਛੈ, ਸੋ ਕਰੈ ਜਿ ਮੇਰੈ ਚਿਤ ਨ ਚਿਤੈਨੀ[3].

---

੧ ਫ਼ੈਸਲਾ.
੨ ਨਿਯਤ ਕੀਤਾ ਹੈ. ਠਹਿਰਾਯਾ ਹੈ.
੩ ਜੋ ਮੇਰੇ ਚਿੱਤ ਚੇਤੇ ਨਹੀਂ.

## (੭੩੨) ਭੋਗ

ਕਰਤਾਰ ਦੇ ਪ੍ਰੇਮੀ ਉਸ ਦੀ ਦਾਤ ਸਮਝਕੇ ਸੰਯਮ ਨਾਲ ਮ੍ਯਾਦਾ ਅਨੁਸਾਰ ਭੋਗਾਂ ਨੂੰ ਭੋਗਦੇ ਅਰ ਆਨੰਦ ਲੈਂਦੇ ਹਨ, ਪਰ ਅਗ੍ਯਾਨੀ ਮੂਰਖ ਭੋਗਾਂ ਕਰਕੇ ਭੋਗੇਜਾਂਦੇ ਹਨ ਅਰ ਅੰਤ ਨੂੰ ਦੁਖ ਸਮੁਦ੍ਰ ਵਿੱਚ ਗੋਤੇ ਖਾਂਦੇ ਹਨ.

ਮਹਲਾ ੧, ਵਾਰ ਮਾਝ

ਮੂਰਖ ਭੋਗੇ ਭੋਗ ਦੁਖ ਸਬਾਇਆ.
ਸੁਖਹੁ ਉਠੇ ਰੋਗ ਪਾਪ ਕਮਾਇਆ.

ਮਾਰੂ ਮਹਲਾ ੧, ਸੋਲਹਾ

ਭੋਗਹੁ ਰੋਗ ਸੁ ਅੰਤ ਵਿਗੋਵੈ.

ਬਸੰਤ ਮਹਲਾ ੧, ਅਸਟਪਦੀ

ਭੋਗੀ ਕਉ ਦੁਖ ਰੋਗ ਵਿਆਪੈ.

ਮਲਾਰ ਮਹਲਾ ੧

ਖਸਮ ਵਿਸਾਰ ਕੀਏ ਰਸ ਭੋਗ, ਤਾਂ ਤਨ ਉਠਖਲੋਏ ਰੋਗ.

## (੭੩੩) ਭੋਗ ਮੋਖ

ਗਉੜੀ ਮਹਲਾ ੫

ਮੁਕਤਿ ਭੁਗਤਿ ਜੁਗਤਿ ਹਰਿਨਾਉਂ.

ਮਹਲਾ ੫, ਵਾਰ ਗੂਜਰੀ ੨

ਨਾਨਕ ਸਤਗੁਰੁ ਭੇਟਿਐ ਪੂਰੀ ਹੋਵੈ ਜੁਗਤਿ,
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ.

## (੭੩੪) ਭੰਡ

ਬਿਲਾਵਲ ਮਹਲਾ ੫

ਸਿਮਰਹਿ ਨਾਹੀ ਜੋਨਿਦੁਖ ਨਿਰਲਜੇ ਭਾਂਡ[੧].

## (੭੩੫) ਭ੍ਰਮ

ਯਥਾਰਥ ਤੋਂ ਉਲਟ ਸਮਝਲੈਣ ਦਾ ਨਾਂਉਂ ਭ੍ਰਮ ਹੈ, ਜਿਸ ਕਰਕੇ ਵਿਵਹਾਰ ਅਰ ਪਰਮਾਰਥ ਦਾ ਸਤਯਗਯਾਨ ਨਹੀਂ ਹੁੰਦਾ. ਯਥਾਰਥ ਗਯਾਨ ਤੋਂ ਇਸਦੀ ਨਿਵ੍ਰਿੱਤੀ ਹੁੰਦੀ ਹੈ.

ਧਨਾਸਰੀ ਮਹਲਾ ੫

ਛੋਡਜਾਂਹਿ ਸੇ ਕਰਹਿ ਪਰਾਲ[੨], ਕਾਮ ਨ ਆਵਹਿ ਸੇ ਜੰਜਾਲ.
ਸੰਗ ਨ ਚਾਲਹਿ ਤਿਨ ਸਿਉ ਹੀਤ, ਜੋ ਬੈਰਾਈ ਸੇਈ ਮੀਤ,
ਐਸੇ ਭਰਮਭੁਲੇ ਸੰਸਾਰਾ, ਜਨਮਪਦਾਰਥ ਖੋਇ ਗਵਾਰਾ.
ਸਾਚਧਰਮ ਨਹੀਂ ਭਾਵੈ ਡੀਠਾ, ਝੂਠ ਧੋਹ ਸਿਉ ਰਚਿਓ ਮੀਠਾ.
ਦਾਤ ਪਿਆਰੀ, ਵਿਸਰਿਆ ਦਾਤਾਰਾ, ਜਾਣੈ ਨਾਹੀ ਮਰਣ ਵਿਚਾਰਾ.
ਵਸਤੁਪਰਾਈ ਕਉ ਉਠ ਰੋਵੈ, ਕਰਮ ਧਰਮ ਸਗਲਾਈ ਖੋਵੈ.
ਹੁਕਮ ਨ ਬੂਝੈ ਆਵਣਜਾਣੇ, ਪਾਪ ਕਰੈ ਤਾਂ ਪਛੋਤਾਣੇ.

ਧਨਾਸਰੀ, ਕਬੀਰ

ਕਹਿਤ ਕਬੀਰ, ਸੁਨਹੁ, ਰੇ ਪ੍ਰਾਨੀ! ਛੋਡਹੁ ਮਨ ਕੇ ਭਰਮਾ[੩],
ਕੇਵਲ ਨਾਮ ਜਪਹੁ, ਰੇ ਪ੍ਰਾਨੀ! ਪਰਹੁ ਏਕ ਕੀ ਸਰਨਾ.

---

੧ ਜੋ ਆਵਾਗੌਣ ਦੇ ਦੁਖ ਨੂੰ ਵਿਸਾਰਕੇ ਨਿਰਲੱਜ ਹੋਏ ਵਿਕਾਰਾਂ ਵਿੱਚ ਲੱਗੇ ਰਹਿੰਦੇ ਹਨ ਓਹ ਭੰਡ ਹਨ.

੨ ਦ੍ਰਿੜ ਕਰਦੇ ਹਨ. ਅਸਾਰ ਪੱਲੇ ਬੰਨ੍ਹਦੇ ਹਨ.

੩ ਪੱਥਰ ਪਾਣੀ ਲੱਕੜ ਆਦਿਕਾਂ ਤੋਂ ਸਾਡੀ ਕਾਮਨਾ ਪੂਰਣ ਹੁੰਦੀ ਹੈ, ਏਹ ਵਹਿਮ ਛਡੋ.

ਮਾਰੂ ਮਹਲਾ ੧, ਸੋਲਹਾ

ਕਾਮ ਕ੍ਰੋਧ ਪਰਹਰ ਪਰਨਿੰਦਾ, ਲਬ ਲੋਭ ਤਜ ਹੋਹੁ ਨਿਚਿੰਦਾ,
ਭ੍ਰਮ ਕਾ ਸੰਗਲ ਤੋੜ ਨਿਰਾਲਾ, ਹਰਿ ਅੰਤਰ ਹਰਿਰਸ ਪਾਇਆ.

ਬਸੰਤ ਮਹਲਾ ੫

ਸੋ ਸੁਖੀਆ ਜਿਸ ਭ੍ਰਮ ਗਇਆ.

## (੭੩੬) ਭ੍ਰਮ ਦੀ ਨਿਵ੍ਰਿੱਤੀ

ਸਿਰੀਰਾਗ ਮਹਲਾ ੩

ਭੈ ਭਾਇ ਭਗਤਿ ਕਰਹਿ ਦਿਨਰਾਤੀ, ਹਰਿਜੀਉ ਵੇਖੈ ਸਦਾ ਹਦੂਰ,
ਸਚੈਸਬਦ ਸਦਾ ਮਨ ਰਾਤਾ, ਭ੍ਰਮ ਗਇਆ ਸਰੀਰਹੁ ਦੂਰ.

ਮਾਝ ਮਹਲਾ ੫

ਜਲਤਰੰਗ ਜਿਉ ਜਲਹਿ ਸਮਾਇਆ,
ਤਿਉ ਜੋਤੀ ਸੰਗ ਜੋਤਿ ਮਿਲਾਇਆ,
ਕਹੁ ਨਾਨਕ ਭ੍ਰਮ ਕਟੇ ਕਿਵਾੜਾ, ਬਹੁੜ ਨ ਹੋਈਐ ਜਉਲਾ[੧] ਜੀਉ.

ਮਾਝ ਮਹਲਾ ੫

ਸਿਮਰਤ ਨਾਮ ਦੋਖ ਸਭ ਲਾਥੇ, ਅੰਤਰ ਬਾਹਰ ਹਰਿਪ੍ਰਭੁ ਸਾਥੇ,
ਭੈ ਭਉ ਭਰਮ ਖੋਇਆ ਗੁਰੁਪੂਰੇ, ਦੇਖਾ ਸਭਨੀਜਾਈ ਜੀਉ.

ਮਾਝ ਮਹਲਾ ੩, ਅਸਟਪਦੀ

ਭਰਮ ਚੁਕਾਇਆ ਸਦਾਸੁਖ ਪਾਇਆ,
ਗੁਰੁਪਰਸਾਦਿ ਪਰਮਪਦ ਪਾਇਆ,
ਅੰਤਰ ਨਿਰਮਲ ਨਿਰਮਲ ਬਾਣੀ, ਹਰਿਗੁਣ ਸਹਿਜੇ ਗਾਵਣਿਆ.

ਗਉੜੀ ਮਹਲਾ ੫

ਜਾਂਕੈ ਬਿਨਸਿਓ ਮਨ ਤੇ ਭਰਮਾ, ਤਾਂਕੇ ਕਛੁ ਨਾਹੀ ਡਰ ਜਮਾ.

---

੧ ਜੌਲਾਨ. ਬੰਧਨ.

ਗਉੜੀ ਮਹਲਾ ੫

ਏਕੈ ਕਨਿਕ ਅਨਿਕ ਭਾਂਤ ਸਾਜੀ[੧], ਬਹੁ ਪਰਕਾਰ ਰਚਾਇਓ,
ਕਹੁ ਨਾਨਕ ਭਰਮ ਗੁਰੁ ਖੋਈਹੈ, ਇਵ ਤਤੈ ਤਤੁ ਮਿਲਾਇਓ.

ਧਨਾਸਰੀ ਮਹਲਾ ੩

ਭਨਤ ਨਾਨਕ ਭਰਮਪਟ ਖੂਲੇ, ਗੁਰੁਪਰਸਾਦੀ ਜਾਨਿਆ,
ਸਾਚੀਲਿਵ ਲਾਗੀ ਹੈ ਭੀਤਰ, ਸਤਗੁਰੁ ਸਿਉ ਮਨ ਮਾਨਿਆ.

ਸੂਹੀ ਮਹਲਾ ੫

ਬਾਜੀਗਰ ਜੈਸੇ ਬਾਜੀ ਪਾਈ, ਨਾਨਾ ਰੂਪ ਭੇਖ ਦਿਖਲਾਈ.
ਸਾਂਗ ਉਤਾਰ ਥੰਮਿਓ ਪਾਸਾਰਾ, ਤਬ ਏਕੋ ਏਕੰਕਾਰਾ.
ਕਵਨ ਰੂਪ ਦ੍ਰਿਸਟਿਓ, ਬਿਨਸਾਇਓ?
ਕਤਹਿ ਗਇਓ, ਉਹ ਕਤ ਤੇ ਆਇਓ?
ਜਲ ਤੇ ਊਠਹਿ ਅਨਿਕ ਤਰੰਗਾ, ਕਨਿਕ ਭੂਖਨ ਕੀਨੇ ਬਹੁ ਰੰਗਾ.
ਬੀਜ ਬੀਜਦੇਖਿਓ ਬਹੁ ਪਰਕਾਰਾ, ਫਲ ਪਾਕੇ ਤੇ ਏਕੰਕਾਰਾ.
ਸਹਿਸ ਘਟਾ ਮਹਿ ਏਕ ਅਕਾਸ, ਘਟ ਫੂਟੇ ਤੇ ਓਹੀ ਪ੍ਰਗਾਸ.
ਭਰਮ ਲੋਭ ਮੋਹ ਮਾਇਆਵਿਕਾਰ, ਭ੍ਰਮ ਛੂਟੇ ਤੇ ਏਕੰਕਾਰ.
ਓਹ ਅਬਿਨਾਸੀ ਬਿਨਸਤ ਨਾਹੀ, ਨਾ ਕੋ ਆਵੈ ਨਾ ਕੋ ਜਾਹੀ.
ਗੁਰੁਪੂਰੈ ਹਉਮੈਮਲ ਧੋਈ, ਕਹੁ ਨਾਨਕ ਮੇਰੀ ਪਰਮਗਤਿ ਹੋਈ.

ਕਲਿਆਨ ਮਹਲਾ ੫

ਸਾਧੁਸੰਗ ਭ੍ਰਮ ਭੈ ਮਿਟੇ ਕਥੈ ਨਾਨਕ ਬ੍ਰਹਮਗਿਆਨ[੨].

---

੧ ਜੈਸੇ ਇੱਕ ਸੁਵਰਣ ਤੋਂ ਅਨੇਕ ਭੂਸ਼ਣ ਬਣਜਾਂਦੇ ਹਨ, ਉਨ੍ਹਾਂ ਨੂੰ ਸੁਵਰਣ ਤੋਂ ਭਿੰਨ ਕੁਛ ਹੋਰ ਮੰਨਣਾ ਭ੍ਰਮ ਹੈ, ਤੈਸੇ ਕਰਤਾਰ ਦੀ ਵਿਸ਼੍ਵ ਨੂੰ ਉਸ ਤੋਂ ਭਿੰਨ ਜਾਣਨਾ ਅਗ੍ਯਾਨ ਹੈ.

੨ ਸਾਧੁਸੰਗ ਦ੍ਵਾਰਾ ਆਤਮਗ੍ਯਾਨ ਹੋਣ ਪਰ ਭ੍ਰਮ ਭਯ ਮਿਟੇ.

## (੭੩੭) ਭ੍ਰਮਣ

ਮੁਕਤੀ ਦੀ ਢੂੰਡ ਵਿੱਚ ਤੀਰਥ ਆਦਿਕਾਂ ਉੱਤੇ ਭੌਂਦੇਫਿਰਨਾ ਅਗ੍ਯਾਨ ਹੈ.

ਸਿਰੀਰਾਗ ਮਹਲਾ ੧

ਭਰਮੇ ਭਾਹਿ ਨ ਵਿਝਵੈ[1] ਜੇ ਭਵੈ ਦਿਸੰਤਰ ਦੇਸ,
ਅੰਤਰ ਮੈਲ ਨ ਉਤਰੈ ਧ੍ਰਿਗ ਜੀਵਣ ਧ੍ਰਿਗ ਵੇਸ.

ਆਸਾ ਮਹਲਾ ੫

ਭ੍ਰਮਤਫਿਰੇ ਤਿਨ ਕਿਛੂ ਨ ਪਾਇਆ,
ਸੇ ਅਸਥਿਰ ਜਿਨ ਗੁਰੁਸਬਦ ਕਮਾਇਆ.

## (੭੩੮) ਮਹਾਂਪੁਰਖ

ਗਉੜੀ ਮਹਲਾ ੩

ਸਤਗੁਰੁ ਸੇਵਹਿ ਸੇ ਮਹਾਂਪੁਰਖ ਸੰਸਾਰੇ,
ਆਪ ਉਧਰੇ ਕੁਲ ਸਗਲ ਨਿਸਤਾਰੇ,
ਹਰਿ ਕਾ ਨਾਮ ਰਖਹਿ ਉਰ ਧਾਰੇ.
ਸਤਗੁਰੁ ਸੇਵਹਿ ਸਦਾ ਮਨ ਦਾਸਾ, ਹਉਮੈ ਮਾਰ ਕਮਲਪਰਗਾਸਾ,
ਨਾਮ ਰਤੇ ਘਰ ਮਾਹਿ ਉਦਾਸਾ[2].

ਜੈਤਸਰੀ ਮਹਲਾ ੪

ਹਰਿ ਹਰਿ, ਮਹਾਂਪੁਰਖ ਗੁਰੁ ਮੇਲਹੁ, ਗੁਰੁਨਾਨਕ ਨਾਮ ਸੁਖ ਹੋਈ ਰਾਮ.

ਸੂਹੀ ਮਹਲਾ ੩, ਅਸਟਪਦੀ

ਮਹਾਂਪੁਰਖਾਂ ਕਾ ਬੋਲਣਾ ਹੋਵੈ ਕਿਤੈ ਪਰਥਾਇ[3],
ਓਇ ਅੰਮ੍ਰਿਤ ਭਰੇ ਭਰਪੂਰ ਹਹਿ, ਓਨਾ ਤਿਲ ਨ ਤਮਾਇ[4].

---

੧ ਭ੍ਰਮਣ ਤੋਂ ਅੰਦਰ ਦੀ ਅੱਗ ਨਹੀਂ ਬੁਝਦੀ.
੨ ਉਦਾਸੀਨ.
੩ ਕਿਸੇ ਨਿਮਿੱਤ ਕਰਕੇ. ਕਿਸੇ ਖਾਸ ਕਾਰਣ ਨੂੰ ਮੁੱਖ ਰੱਖਕੇ.
੪ ਤਮਾਅ਼. ਸ੍ਵਾਰਥ.

ਗੁਣਕਾਰੀ ਗੁਣ ਸੰਘਰੈ[1], ਅਵਰਾ ਉਪਦੇਸੇਨ,
ਸੇ ਵਡਭਾਗੀ ਜੇ ਓਨਾ ਮਿਲਰਹੇ, ਅਨਦਿਨ ਨਾਮ ਲਏਨ.

## (੭੩੯) ਮਹਾਂਰਸ

ਗਉੜੀ ਮਹਲਾ ੫

ਆਨਰਸਾ ਜੇਤੇ ਤੈਂ ਚਾਖੇ, ਨਿਮਖ ਨ ਤ੍ਰਿਸਨਾ ਤੇਰੀ ਲਾਥੇ,
ਹਰਿਰਸ ਕਾ ਤੂੰ ਚਾਖਹਿ ਸਾਦ, ਚਾਖਤ ਹੋਇਰਹਹਿ ਬਿਸਮਾਦ.
ਅੰਮ੍ਰਿਤ, ਰਸਨਾ ! ਪੀਉ ਪਿਆਰੀ, ਇਹ ਰਸ ਰਾਤੀ ਹੋਇ ਤ੍ਰਿਪਤਾਰੀ.
ਹੇ ਜਿਹਵੇ ! ਤੂੰ ਰਾਮਗੁਣ ਗਾਉ,
ਨਿਮਖ ਨਿਮਖ ਹਰਿ ਹਰਿ ਹਰਿ ਧਿਆਉ.
ਆਨਨ ਰਸਕਸ ਲਵੈ ਨ ਲਾਈ[2],
ਕਹੁ ਨਾਨਕ ਗੁਰੁ ਭਏਹੈਂ ਸਹਾਈ.

ਪ੍ਰਭਾਤੀ ਮਹਲਾ ੧, ਅਸਟਪਦੀ

ਭਾਉ ਭਗਤਿ ਗੁਰੁਮਤੀ ਪਾਏ, ਹਉਮੈ ਵਿਚਹੁ ਸਬਦ ਜਲਾਏ.
ਬਿਸਮ ਬਿਨੋਦ ਰਹੇ ਪਰਮਾਦੀ[3] ਗੁਰੁਮਤ ਮਾਨਿਆ ਏਕਲਿਵ ਲਾਗੀ,
ਦੇਖ ਨਿਵਾਰਿਆ ਜਲ ਮਹਿ ਆਗੀ.
ਸਤਗੁਰੁ ਸੇਵੇ ਭਰਮ ਚੁਕਾਏ, ਅਨੁਦਿਨ ਜਾਗੇ ਸਚ ਲਿਵ ਲਾਏ.
ਏਕੋ ਜਾਣੈ ਅਵਰ ਨ ਕੋਇ, ਸੁਖਦਾਤਾ ਸੇਵੈ ਨਿਰਮਲ ਹੋਇ.
ਸੇਵਾ ਸੁਰਤ ਸਬਦ ਵੀਚਾਰ, ਜਪ ਤਪ ਸੰਜਮ ਹਉਮੈ ਮਾਰ,
ਜੀਵਨਮੁਕਤ ਜਾਂ ਸਬਦ ਸੁਣਾਏ, ਸਚੀ ਰਹਿਤ ਸਚਾ ਸੁਖ ਪਾਏ.
ਸੁਖਦਾਤਾ ਦੁਖ ਮੇਟਣਹਾਰਾ, ਅਵਰ ਨ ਸੂਝਸ ਬੀਜੀ[4] ਕਾਰਾ.
ਤਨ ਮਨ ਧਨ ਹਰਿ ਆਗੈ ਰਾਖਿਆ, ਨਾਨਕ ਕਹੈ ਮਹਾਂਰਸ ਚਾਖਿਆ.

---

੧ ਸੰਗ੍ਰਹ ਕਰਦੇ ਹਨ.
੨ ਮੂੰਹ (ਜੀਭ) ਦੇ ਸਵਾਦ ਹਰਿਰਸ ਦਾ ਮੁਕਾਬਲਾ ਨਹੀਂ ਕਰ ਸਕਦੇ.
੩ ਪਰਮ ਆਦੀ. ੪ ਦੂਜੀ.

## (੭੪੦) ਮਥਨ (ਬਿਲੋਨਾ)

ਆਸਾ, ਕਬੀਰ

ਹਰਿ ਕਾ ਬਿਲੋਵਨਾ ਬਿਲੋਵਹੁ, ਮੇਰੇ ਭਾਈ.
ਸਹਿਜ[1] ਬਿਲੋਵਹੁ ਜੈਸੇ ਤਤੁ ਨ ਜਾਈ.
ਤਨ ਕਰ ਮਟਕੀ, ਮਨ ਮਾਹਿ ਬਿਲੋਈ[2].
ਇਸ ਮਟਕੀ ਮਹਿ, ਸਬਦ[3] ਸੰਜੋਈ[4].
ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ,
ਗੁਰੁਪ੍ਰਸਾਦਿ ਪਾਵੈ ਅੰਮ੍ਰਿਤਧਾਰਾ.

ਸੂਹੀ ਮਹਲਾ ੧

ਭਾਂਡਾ ਧੋਇ ਬੈਸ ਧੂਪ ਦੇਵਹੁ[5], ਤਉ ਦੂਧੈ ਕਉ ਜਾਵਹੁ,
ਦੂਧ ਕਰਮ ਫੁਨ ਸੁਰਤ ਸਮਾਇਣ[6], ਹੋਇ ਨਿਰਾਸ[7] ਜਮਾਵਹੁ,
ਇਹੁ ਮਨ ਈਟੀ ਹਾਥ ਕਰਹੁ, ਫੁਨ ਨੇਤ੍ਰਉ ਨੀਦ ਨ ਆਵੈ[8].
ਰਸਨਾ ਨਾਮ ਜਪਹੁ ਤਬ ਮਥੀਐ, ਇਨ ਬਿਧਿ ਅੰਮ੍ਰਿਤ[9] ਪਾਵਹੁ.

## (੭੪੧) ਮਨ

ਵਿਦ੍ਵਾਨਾਂ ਨੇ ਅੰਤਹਕਰਣ (ਭੀਤਰੀ ਇੰਦ੍ਰਯ) ਦੇ ਚਾਰ ਭੇਦ ਕਲਪੇ ਹਨ:— ੧ ਮਨ, ਸੰਕਲਪ ਵਿਕਲਪਰੂਪ ਵ੍ਰਿੱਤੀ. ੨ ਬੁੱਧਿ, ਵਿਵੇਕ

---

੧ ਸ਼ਾਂਤੀ ਔਰ ਵਿਚਾਰ ਨਾਲ. ੨ ਮਧਾਣੀ.
੩ ਗੁਰੁਉਪਦੇਸ਼.
੪ ਪਾਓ. ਮਿਲਾਓ. ਦਹੀ ਦੇ ਥਾਂ ਪਾਓ.
੫ ਧੂਪ ਦੇਣ ਕਰਕੇ ਬਰਤਨ ਵਿੱਚ ਦੁਰਗੰਧੀ ਨਹੀਂ ਹੁੰਦੀ.
੬ ਜਾਮਣ. ਜਾਗ. ੭ ਨਿਸ਼ਕਾਮ.
੮ ਸਾਵਧਾਨ ਰਹਿਣਾ, ਰੱਸੀ, ਅਰ ਮਨ ਨੂੰ ਕਾਬੂ ਕਰਣਾ ਰੱਸੀ ਦੇ ਸਿਰੇ ਬੰਨੀਆਂ ਹੋਈਆਂ ਕਾਠ ਦੀਆਂ ਗੁੱਲੀਆਂ ਹਨ, ਜਿਨ੍ਹਾਂ ਕਰਕੇ ਨੇਤ੍ਰਾ ਮਜ਼ਬੂਤੀ ਨਾਲ ਫੜਿਆਜਾਂਦਾ ਹੈ. ੯ ਤਤ੍ਵਵਿਚਾਰਰੂਪ ਮੱਖਣ.

ਸਾਥ ਨਿਸ਼ਚਯ ਕਰਣਵਾਲੀ ਸ਼ਕਤਿ, ੩ ਚਿੱਤ, ਜਿਸ ਕਰਕੇ ਬਾਤਾਂ ਦਾ ਚੇਤਾ (ਸਮਰਣ) ਹੁੰਦਾ ਹੈ. ੪ ਅਹੰਕਾਰ, ਜਿਸ ਤੋਂ ਸੰਸਾਰ ਦੇ ਪਦਾਰਥਾਂ ਨਾਲ ਆਪਣਾ ਸੰਬੰਧ ਪ੍ਰਤੀਤ ਹੁੰਦਾ ਹੈ. ਗੁਰੂ ਸਾਹਿਬ ਨੇ ਭੀ ਜਪੁਸਾਹਿਬ ਵਿਚ ਏਹ ਚਾਰੇ ਭੇਦ ਲਿਖੇ ਹਨ, ਅਰ ਇਨਾਂ ਦਾ ਸੁਧਾਰ ਅਭਯਾਸ ਦ੍ਵਾਰਾ ਵਰਣਨ ਕੀਤਾ ਹੈ. ਯਥਾ—

"ਘੜੀਐ ਸੁਰਤਿ (ਚਿੱਤ), ਮਤਿ (ਅਹੰਕਾਰ), ਮਨ, ਬੁਧਿ."

ਜਪੁ

ਮਨਿਜੀਤੈ ਜਗੁ ਜੀਤੁ.

ਗਉੜੀ ਮਹਲਾ ੯

ਸਾਧੋ, ਇਹੁ ਮਨ ਗਹਿਓ ਨ ਜਾਈ[1],
ਚੰਚਲ ਤ੍ਰਿਸਨਾ ਸੰਗ ਬਸਤ ਹੈ, ਯਾਤੇ ਥਿਰ ਨ ਰਹਾਈ.

ਗਉੜੀ ਮਹਲਾ ੧, ਅਸਟਪਦੀ

ਮਨ ਕੁੰਚਰ, ਕਾਇਆਂ ਉਦਿਆਨੈ[2],
ਗੁਰੁ ਅੰਕੁਸ ਸਬਦ ਨੀਸਾਨੈ.

ਗਉੜੀ ਬਾਵਨ ਅਖਰੀ, ਮਹਲਾ ੫

ਮਨੂਆ ਜੀਤੈ ਹਰਿ ਮਿਲੈ, ਤਿਹ ਸੂਰਤਣ ਵੇਸ[3].

ਗਉੜੀ ਥਿਤੀ ਮਹਲਾ ੫

ਮਨ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ.

---

੧ ਦੇਖੋ, ਭਗਵਤ ਗੀਤਾ, ਅਧਯਾਯ ੬.

੨ ਜੰਗਲ. ਬਣ.

੩ "ਹੈ ਜੁਗ ਬੀਰ ਅਜੀਤ ਬਡੇ, ਇਕ ਕਾਲ ਦੁਤੀ ਮਨ ਸੂਰ ਕਰਾਰੇ." (ਸਰਬਲੋਹ, ਅ.੫.)

ਆਸਾ ਮਹਲਾ ੫

ਤੀਰਥ ਜਾਂਉ ਤ 'ਹਉ ਹਉ' ਕਰਤੇ,
ਪੰਡਿਤ ਪੂਛਉ ਤ ਮਾਇਆ ਰਾਤੇ,
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ,
ਨਰਕ ਸੁਰਗ ਫਿਰ ਫਿਰ ਅਉਤਾਰ,
ਗਿਰਸਤ ਮਹਿ ਚਿੰਤ, ਉਦਾਸ ਅਹੰਕਾਰ,
ਕਰਮ ਕਰਤ ਜੀਅ ਕਉ ਜੰਜਾਰ,
ਪ੍ਰਭੁਕਿਰਪਾ ਤੇ ਮਨ ਵਸਿ ਆਇਆ,
ਨਾਨਕ ਗੁਰੁਮੁਖ ਤਰੀ ਤਿਨ ਮਾਇਆ.

ਮਹਲਾ ੩, ਵਾਰ ਸੋਰਠ

ਮਨਮੁਖ ਮਨ ਅਜਿਤ ਹੈ ਦੂਜੈ ਲਗੈ ਜਾਇ,
ਤਿਸ ਨੋ ਸੁਖ ਸੁਪਨੈ ਨਹੀਂ, ਦੁਖੇਦੁਖ ਵਿਹਾਇ.
ਘਰ ਘਰ ਪੜ ਪੜ ਪੰਡਿਤ ਥਕੇ, ਸਿਧ ਸਮਾਧਿ ਲਗਾਇ,
ਇਹੁ ਮਨ ਵਸਿ ਨ ਆਵਈ ਥਕੇ ਕਰਮ ਕਮਾਇ.
ਭੇਖਧਾਰੀ ਭੇਖ ਕਰ ਥਕੇ ਅਠਸਠ ਤੀਰਥ ਨਾਇ,
ਮਨ ਕੀ ਸਾਰ ਨ ਜਾਣਨੀ ਹਉਮੈ ਭਰਮ ਭੁਲਾਇ.
ਗੁਰੁਪਰਸਾਦੀ ਭਉ ਪਇਆ ਵਡਭਾਗ ਵਸਿਆ ਮਨ ਆਇ,
ਭੈ ਪਇਐ ਮਨ ਵਸਿ ਹੋਆ ਹਉਮੈ ਸਬਦ ਜਲਾਇ.

ਧਨਾਸਰੀ ਮਹਲਾ ੩

ਗੁਰੁਮੁਖ ਕਰਣੀ ਕਾਰ ਕਮਾਵੈ, ਤਾਂ ਇਸ ਮਨ ਕੀ ਸੋਝੀ ਪਾਵੈ.
ਮਨ ਮੈਮਤ ਮੈਗਲ ਮਿਕਦਾਰਾ[੧], ਗੁਰੁ ਅੰਕੁਸ ਮਾਰ ਜੀਵਾਲਣ ਹਾਰਾ[੨],

---

੧ ਮਨ, ਸ਼ਰਾਬ ਵਿੱਚ ਮਸਤਹੋਏ ਹਾਥੀ ਤੁੱਲ ਹੈ.

੨ ਹੋਸ਼ ਵਿੱਚ ਲਿਆਉਣ ਵਾਲਾ.

ਮਨ ਅਸਾਧ ਸਾਧੈ ਜਨ ਕੋਈ, ਅਚਰ ਚਰੈ[੧] ਤਾਂ ਨਿਰਮਲ ਹੋਈ.
ਗੁਰੁਮੁਖ ਇਹੁ ਮਨ ਲਇਆ ਸਵਾਰ, ਹਉਮੈ ਵਿਚਹੁ ਤਜੇ ਵਿਕਾਰ.

ਸੂਹੀ ਮਹਲਾ ੪, ਛੰਤ

ਵਸਿ ਆਣਹੁ, ਵੇ ਜਨ, ਇਸ ਮਨ ਕਉ,
ਮਨ ਬਾਸੇ[੨] ਜਿਉ ਨਿਤ ਭਉਦਿਆ.

ਬਿਲਾਵਲ ਮਹਲਾ ੫

ਮਨ ਖੁਟਹਰ, ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ[੩],
ਖਰ ਕਾ ਪੈਖਰ ਤਉ ਛੁਟੈ ਜਉ ਊਪਰ ਲਾਦਾ[੪].

ਬਸੰਤ ਮਹਲਾ ੪, ਅਸਟਪਦੀ

ਕਾਇਆਂਨਗਰ ਇਕੁ ਬਾਲਕ[੫] ਵਸਿਆ,
ਖਿਨ ਪਲ ਥਿਰ ਨ ਰਹਾਈ,
ਅਨਿਕ ਉਪਾਵ ਜਤਨ ਕਰ ਥਾਕੇ ਬਾਰੰਬਾਰ ਭ੍ਰਮਾਈ.
ਮੇਰੇ ਠਾਕੁਰ, ਬਾਲਕ ਇਕਤੁਘਰ ਆਣ,
ਸਤਗੁਰੁ ਮਿਲੈ ਤ ਪੂਰਾ ਪਾਈਐ ਭਜ ਰਾਮ ਨਾਮ ਨੀਸਾਣ.

## (੭੪੨) ਮਨਹਠ

ਇਸ ਥਾਂ ਅਗਯਾਨ ਮੂਲਕ ਮਨ ਦੀ ਹਠ ਵ੍ਰਿੱਤੀ ਦਾ ਵਰਣਨ ਹੈ. ਵਿਸ਼ੇਸ਼ ਨਿਰਣਯ ਦੇਖੋ ਗੁਰੁਮਤ ਸੁਧਾਕਰ ਵਿਖੇ ਹਠ ਦੇ ਭੇਦ.

---

੧ ਗੁਰੁ ਉਪਦੇਸ਼ ਕੀਤੇ ਆਚਾਰ ਅਨੁਸਾਰ ਆਚਰਣ ਕਰੈ.
੨ ਸ਼ਿਕਰੇ ਜਿਹਾ ਇੱਕ ਛੋਟਾ ਸ਼ਿਕਾਰੀ ਪੰਛੀ.
੩ ਹੰਕਾਰੀ. ਮਸਤਿਆਹੋਯਾ.
੪ ਗਧੇ ਦਾ ਪੈਖੜ (ਪੈਰਾਂ ਦਾ ਬੰਧਨ) ਤਦ ਖੋਲੀਦਾ ਹੈ ਜੇ ਉੱਤੇ ਬੋਝਾ ਲੱਦਦੇਈਏ. ਭਾਵ ਏਹ ਹੈ, ਮਨ ਨੂੰ ਸੁਤੰਤ੍ਰ ਨਹੀਂ ਹੋਣਦੇਣਾ ਚਾਹੀਏ— ਵਿਦਯਾ ਵਿਚਾਰ ਔਰ ਸਿਮਰਣ ਵਿੱਚ ਹਰ ਵੇਲੇ ਲਾਉਣਾ ਚਾਹੀਏ.
੫ ਮਨ.

ਸਿਰੀਰਾਗ ਮਹਲਾ ੧

ਮਨਹਠ ਮਤੀ ਬੂਡੀਐ, ਗੁਰੁਮੁਖ ਸਚ ਸੁਤਾਰ.

ਸਿਰੀਰਾਗ ਮਹਲਾ ੪

ਮਨਹਠ ਕਿਨੈ ਨ ਪਾਇਆ ਕਰ ਉਪਾਵ ਥਕੇ ਸਭਕੋਇ.

ਸਿਰੀਰਾਗ ਮਹਲਾ ੩, ਅਸਟਪਦੀ

ਮਨਹਠ ਕਰਮ ਕਮਾਂਵਦੇ ਨਿਤ ਨਿਤ ਹੋਹਿ ਖੁਆਰ,
ਅੰਤਰ ਸਾਂਤਿ ਨ ਆਵਈ ਨਾ ਸਚ ਲਗੈ ਪਿਆਰ.

ਗਉੜੀ ਮਹਲਾ ੧, ਅਸਟਪਦੀ

ਹਠ ਕਰ ਮਰੈ ਨ ਲੇਖੈ ਪਾਵੈ, ਵੇਸ ਕਰੈ ਬਹੁ ਭਸਮ ਲਗਾਵੈ,
ਨਾਮ ਬਿਸਾਰ ਬਹੁਰ ਪਛਤਾਵੈ.

ਮਹਲਾ ੩, ਵਾਰ ਗੂਜਰੀ ੧

ਛਾਦਨ ਭੋਜਨ ਨ ਲੈਹੀ ਸਤਭਿਖਿਆ[1], ਮਨਹਠ ਜਨਮ ਗਵਾਇਆ.

## (੭੪੩) ਮਨ ਦੀ ਕਠੋਰਤਾ

ਪੌੜੀ ਮਹਲਾ ੪, ਵਾਰ ਗਉੜੀ ੧

ਜਿਨ ਕੇ ਚਿਤ ਕਠੋਰ ਹਹਿ, ਬਹਹਿ ਨ ਸਤਗੁਰੁ ਪਾਸ.
ਕੂੜਿਆਰ ਕੂੜਿਆਰੀ ਜਾਇਰਲੇ, ਸਚਿਆਰਸਿਖ ਬੈਠੇ ਸਤਗੁਰੁ ਪਾਸ.

ਸੂਹੀ ਮਹਲਾ ੧, ਅਸਟਪਦੀ

ਚਿਟੇ ਜਿਨ ਕੇ ਕਪੜੇ, ਮੈਲੇ ਚਿਤ ਕਠੋਰ ਜੀਉ,
ਤਿਨ ਮੁਖ ਨਾਮ ਨ ਊਪਜੈ, ਦੂਜੈ ਵਿਆਪੇ ਚੋਰ ਜੀਉ.

---

੧ ਸਤਜਧਰਮ ਦਾ ਪ੍ਰਚਾਰ ਕਰਕੇ, ਬਿਨਾ ਮੰਗੇ ਜੋ ਭੋਜਨ ਵਸਤ੍ਰ ਆਦਿਕ ਸਾਮਗ੍ਰੀ ਪ੍ਰਾਪਤ ਹੋ ਜਾਵੇ, ਉਸਦਾ ਨਾਂਉਂ 'ਸਤਭਿੱਛਿਆ' ਹੈ.

## (੭੪੪) ਮਨ ਨੂੰ ਮੋਰਚਾ

ਮਾਝ ਮਹਲਾ ੩, ਅਸਟਪਦੀ

ਇਹੁ ਮਨ ਆਰਸੀ ਕੋਈ ਗੁਰੁਮੁਖ ਵੇਖੈ.
ਮੋਰਚਾ[੧] ਨ ਲਾਗੈ ਜਾਂ ਹਉਮੈ ਸੋਖੈ.

ਦੇਵਗੰਧਾਰੀ ਮਹਲਾ ੫

ਭਾਉ ਭਗਤਿ ਗਾਇ ਗੁਣ ਗੋਬਿੰਦ ਜਮ ਕਾ ਮਾਰਗ ਸਾਧਿਓ,
ਭਇਓ ਅਨੁਗ੍ਰਹਿ ਮਿਟਿਓ ਮੋਰਚਾ, ਅਮੋਲ ਪਦਾਰਥ ਲਾਧਿਓ.

ਧਨਾਸਰੀ ਮਹਲਾ ੪

ਜਨਮ ਜਨਮ ਕੇ ਲਾਗੇ ਬਿਖਮੋਰਚਾ[੨], ਲਗ ਸੰਗਤ ਸਾਧੁ ਸਵਾਰੀ,
ਜਿਉ ਕੰਚਨ ਬੈਸੰਤਰ ਤਾਇਓ ਮਲ ਕਾਟੀ ਕਟਿਤ ਉਤਾਰੀ.

ਨਟ ਮਹਲਾ ੫

ਦੇਖਿਓ ਅਚਰਜ ਮਹਾਂ ਮੰਗਲਰੂਪ, ਕਿਛੁ ਆਨ ਨਹੀਂ ਦਿਸਟਾਵੈ[੩],
ਕਹੁ ਨਾਨਕ ਮੋਰਚਾ ਗੁਰੁ ਲਾਹਿਓ, ਤਹਿ ਗਰਭਜੋਨਿ ਕਹਿ ਆਵੈ?

## (੭੪੫) ਮਨ ਨੂੰ ਰੰਗਣਾ

ਕਪੜੇ ਤੋਂ ਪਾਣ ਅਥਵਾ ਮਾਵਾ, (ਜੋ ਰੰਗ ਨੂੰ ਫੜਨ ਨਹੀਂ ਦਿੰਦਾ) ਕੱਢਕੇ, ਫਟਕੜੀ, ਆਦਿਕ ਨਾਲ ਧੋਣਾ ਜਿਸ ਕਰਕੇ ਵਸਤ੍ਰ ਰੰਗ ਜਜ਼ਬ ਕਰ ਲਵੇ, 'ਪਾਹ' ਆਖੀਦਾ ਹੈ.

ਕਰਤਾਰ ਦੇ ਭਯ ਕਰਕੇ ਮਨ ਦੇ ਖੋਟੇ ਸੰਕਲਪ ਅਰ ਵਿਕਾਰਵਾਸਨਾ ਮਿਟਾਕੇ ਗੁਰੁਬਾਣੀ ਦੇ ਅਭ੍ਯਾਸ ਦ੍ਵਾਰਾ ਕੁਕਰਮਾਂ ਤੋਂ ਜੋ ਸੰਗਣਾ ਹੈ ਏਹ ਮਨ ਦਾ ਧੋਣਾ ਅਰ ਪਾਹੁਣਾ ਹੈ. ਵਾਹਗੁਰੂ ਦੇ

---

੧ ਮੋਰਚਹ. ਛਾਈ. ਜੰਗਾਲ.
੨ ਵਿਸ਼ਯਰੂਪ ਮੋਰਚਾ.
੩ ਦ੍ਰਿਸ਼੍ਰਿ—ਆਵੈ.

ਪ੍ਰੇਮ ਅਰ ਨਾਮ ਦੀ ਲਿਵ ਕਰਕੇ ਮਨ ਰੰਗੀਦਾ ਹੈ. ਸਤਗੁਰਾਂ ਨੇ ਇਸ ਪੱਕੇ ਰੰਗ ਨੂੰ ਮਜੀਠ ਦਾ ਰੰਗ ਗੁਰੁਬਾਣੀ ਵਿਖੇ ਵਰਣਨਕੀਤਾ ਹੈ.

ਸਿਰੀਰਾਗ ਮਹਲਾ ੪

ਸਹਿਸ ਸਿਆਣਪ ਕਰਰਹੇ ਮਨਕੋਰੇ ਰੰਗ ਨ ਹੋਇ.

ਆਸਾ ਮਹਲਾ ੫, ਛੰਤ

ਹਰਿ ਘਟਘਟੇ ਡੀਠਾ ਅੰਮ੍ਰਿਤੋ ਵੂਠਾ, ਜਨਮਮਰਨ ਦੁਖ ਨਾਠੇ,
ਗੁਣਨਿਧਿ ਗਾਇਆ ਸਭ ਦੂਖ ਮਿਟਾਇਆ, ਹਉਮੈ ਬਿਨਸੀ ਗਾਂਠੇ,
ਪ੍ਰਿਉ ਸਹਿਜਸੁਭਾਈ ਛੋਡ ਨ ਜਾਈ, ਮਨ ਲਾਗਾ ਰੰਗਮਜੀਠਾ,
ਹਰਿ ਨਾਨਕ ਬੇਧੇ ਚਰਨਕਮਲ ਕਿਛੁ ਆਨ ਨ ਮੀਠਾ.

ਮਹਲਾ ੧, ਵਾਰ ਆਸਾ

ਨਾਨਕ ਪਾਹੈਬਾਹਰਾ ਕੋਰੈ ਰੰਗ ਨ ਸੋਇ.
ਭੈ ਵਿਚ ਖੁੰਬ ਚੜਾਈਐ, ਸਰਮ ਪਾਹ ਤਨ ਹੋਇ,
ਨਾਨਕ ਭਗਤੀ ਜੇ ਰਪੈ[1] ਕੂੜੈ ਸੋਇ ਨ ਕੋਇ.

ਮਹਲਾ ੩, ਵਾਰ ਸੋਰਠ

ਸਜਣ ਮੈਂਡਾ ਰੰਗੁਲਾ ਰੰਗ ਲਾਏ ਮਨ ਲੇਇ,
ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ,
ਨਾਨਕ ਰੰਗ ਨ ਉਤਰੈ, ਬਿਆ[2] ਨ ਲਗੈ ਕੇਹਿ[3].

ਤਿਲੰਗ ਮਹਲਾ ੧

ਇਹੁ ਤਨ ਮਾਇਆ ਪਾਹਿਆ, ਪਿਆਰੇ, ਲੀਤੜਾ ਲਬ ਰੰਗਾਏ,
ਮੇਰੈ ਕੰਤ ਨ ਭਾਵੈ ਚੋਲੜਾ, ਪਿਆਰੇ, ਕਿਉਂ ਧਨਸੇਜੈ ਜਾਏ?

---

੧ ਰੰਗਿਆਜਾਵੇ.
੨ ਦੂਜਾ ਰੰਗ.
੩ ਕਿਸੇਤਰਾਂ ਭੀ. ਕਦੇ ਭੀ.

ਕਾਇਆਂ ਰੰਙਣਿ[1] ਜੇ ਥੀਐ, ਪਿਆਰੇ, ਪਾਈਐ ਨਾਉ ਮਜੀਠ,
ਰੰਙਣਵਾਲਾ ਜੇ ਰੰਙੈ ਸਾਹਿਬ, ਐਸਾ ਰੰਗ ਨ ਡੀਠ,
ਜਿਨ ਕੇ ਚੋਲੇ ਰਤੜੇ, ਪਿਆਰੇ, ਕੰਤ ਤਿਨਾ ਕੇ ਪਾਸ,
ਧੂੜਿ ਤਿਨਾ ਕੀ ਜੇ ਮਿਲੈ ਜੀ, ਕਹੁ ਨਾਨਕ ਕੀ ਅਰਦਾਸ.

ਸੂਹੀ ਮਹਲਾ ੪

ਹਰਿਰੰਗ ਕਉ ਲੋਚੈ ਸਭ ਕੋਈ, ਗੁਰੁਮੁਖ ਰੰਗ ਚਲੂਲਾ[2] ਹੋਈ.
ਮਨਮੁਖ ਮੁਗਧਨਰ ਕੋਰਾ ਹੋਇ, ਜੇ ਸਉ ਲੋਚੈ ਰੰਗ ਨ ਹੋਵੈ ਕੋਇ.

## (੭੪੬) ਮਨਮਤ

ਬਿਲਾਵਲ ਮਹਲਾ ੪

ਮਨ ਕੀ ਮਤਿ ਤਿਆਗਹੁ, ਹਰਿਜਨ, ਏਹਾ ਬਾਤ ਕਠੈਨੀ,
ਅਨਦਿਨ ਹਰਿ ਹਰਿ ਨਾਮ ਧਿਆਵਹੁ, ਗੁਰੁ ਸਤਗੁਰੁ ਕੀ ਮਤਿ ਲੈਨੀ[3].

ਬਿਲਾਵਲ ਮਹਲਾ ੫

ਮਨ ਕੀ ਮਤਿ ਤਿਆਗੀਐ, ਸੁਣੀਐ ਉਪਦੇਸ.

## (੭੪੭) ਮਨ ਲਾਉਣਾ

ਸੂਹੀ ਮਹਲਾ ੧, ਛੰਤ

ਸਾਈ ਵਸਤੁ ਪਰਾਪਤ ਹੋਈ, ਜਿਸੁ ਸੇਤੀ ਮਨ ਲਾਇਆ.

---

੧ ਰੰਗ ਰੱਖਣ ਦਾ ਬਰਤਣ. ਮੱਟੀ.

੨ ਗਾੜ੍ਹਾ. ਪਾਯਦਾਰ.

੩ "ਬੁਧਿ ਪ੍ਰਗਾਸਭਈ ਮਤਿਪੂਰੀ. ਤਾਂਤੇ ਬਿਨਸੀ ਦੁਰਮਤਿ ਦੂਰੀ.
ਐਸੀ ਗੁਰੁਮਤਿ ਪਾਈਅਲੇ,
ਬੂਡਤ ਘੋਰ ਅੰਧਕੂਪ ਮਹਿ ਨਿਕਸਿਓ, ਮੇਰੇ ਭਾਈ ਰੇ."
(ਆਸਾ ਮਹਲਾ ੫)

## (੭੪੮) ਮਰਜੀਵੜੇ

ਗੋਤਾ ਮਾਰਕੇ ਸਮੁਦ੍ਰ ਵਿੱਚੋਂ ਰਤਨ ਕੱਢਣ ਵਾਲੇ 'ਮਰਜੀਵੜੇ' ਸਦਾਉਂਦੇ ਹਨ, ਕਯੋਂਕਿ ਓਹ ਟੁੱਭੀ ਮਾਰਣ ਵੇਲੇ ਮਰਗਏ ਖਯਾਲ ਕੀਤੇਜਾਂਦੇ ਹਨ. ਜੋ ਸੱਚ ਦੇ ਮੁਤਲਾਸ਼ੀ ਦੁਨੀਆਂ ਵੱਲੋਂ ਮਰਕੇ[1] ਆਤਮਿਕਜੀਵਨ ਲਾਭ ਕਰਦੇ ਹਨ, ਗੁਰੁਮਤ ਵਿੱਚ ਉਨਾਂ ਦਾ ਨਾਮ ਮਰਜੀਉੜੇ ਹੈ.

ਮਹਲਾ ੩, ਵਾਰ ਵਡਹੰਸ

ਭਗਤਿ ਕਰਹਿ ਮਰਜੀਵੜੇ, ਗੁਰੁਮੁਖ ਭਗਤਿ ਸਦਾ ਹੋਇ,
ਓਨਾ ਕਉ ਧੁਰਿ ਭਗਤਿਖਜਾਨਾ ਬਖਸਿਆ, ਮੇਟ ਨ ਸਕੈ ਕੋਇ,
ਗੁਣਨਿਧਾਨ ਮਨ ਪਾਇਆ ਏਕੋ ਸਚਾ ਸੋਇ,
ਨਾਨਕ ਗੁਰੁਮੁਖ ਮਿਲ ਰਹੇ ਫਿਰ ਵਿਛੋੜਾ ਕਦੇ ਨ ਹੋਇ.

ਸਲੋਕ, ਵਾਰ ਰਾਮਕਲੀ ੧

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ,
ਰਾਮਕਸਉਟੀ ਸੋ ਸਹੈ ਜੋ ਮਰਜੀਵਾ ਹੋਇ.

## (੭੪੯) ਮੜ੍ਹੀ—ਮਸਾਣੀ

ਸੋਰਠ ਮਹਲਾ ੧, ਅਸਟਪਦੀ

ਦੁਬਿਧਾ ਨ ਪੜਉ, ਹਰਿ ਬਿਨ ਹੋਰ ਨ ਪੂਜਉ,
ਮੜੈ[2] ਮਸਾਣਿ[3] ਨ ਜਾਈ.

---

੧ ਅਰਥਾਤ, ਹਉਮੈਰੋਗ ਤੋਂ ਮੁਕਤ ਹੋਕੇ.
੨ ਮੜ੍ਹੀ ਅਰ ਕਬਰ.
੩ ਮਸਾਣੀ ਦੇਵੀ. ਸ਼ਮਸ਼ਾਨ ਵਿੱਚ ਰਹਿਣਵਾਲੀ ਸੀਤਲਾ ਦੇਵੀ.

ਬਸੰਤ ਮਹਲਾ ੧, ਅਸਟਪਦੀ
ਜਿਨ ਜੀਉ ਪਿੰਡ ਦਿਤਾ ਤਿਸੁ ਚੇਤਹਿ ਨਾਹਿ,
ਮੜੀ ਮਸਾਣੀ, ਮੂੜੇ! ਜੋਗ ਨਾਹਿ[੧].

## (੭੫੦) ਮਾਸ

ਸਾਖੀਆਂ ਵਿੱਚ ਇਨਾਂ ਸਲੋਕਾਂ ਦੀ ਉੱਥਾਨਕਾ ਇਉਂ ਲਿਖੀ ਹੈ ਕਿ ਕੁਰੁਛੇਤ੍ਰ ਦੇ ਗ੍ਰਹਿਣ ਮੇਲੇ ਪਰ ਕਿਸੇ ਸ਼ਿਕਾਰੀ ਦਾ ਅਰਪਿਆ ਹੋਯਾ ਮ੍ਰਿਗ ਸਿੱਖ ਰਿੰਨ੍ਹ ਰਹੇ ਸੇ, ਜਿਸ ਨੂੰ ਦੇਖਕੇ ਬ੍ਰਾਹਮਣਾਂ ਨੇ ਮਾਂਸ ਦਾ ਨਿਸ਼ੇਧ ਕਰਕੇ ਗੁਰੂ ਸਾਹਿਬ ਨੂੰ ਭ੍ਰਸ਼ਟਾਚਾਰੀ ਆਖਿਆ. ਇਸ ਪਰ ਪਾਖੰਡ ਔਰ ਭਰਮ ਗ੍ਰਸਿਤ ਲੋਕਾਂ ਦੇ ਹਿਤ ਵਾਸਤੇ ਜਗਤਗੁਰੂ ਨੇ ਮਾਂਸ ਵਿਸ਼ਯ ਏਹ ਸ਼ਲੋਕ ਉੱਚਾਰਣ ਕੀਤੇ.

ਮਹਲਾ ੧, ਵਾਰ ਮਲਾਰ
ਪਹਿਲਾਂ ਮਾਸਹੁ ਨਿੰਮਿਆ[੨], ਮਾਸੈ ਅੰਦਰ ਵਾਸ,
ਜੀਉ ਪਾਇ ਮਾਸ ਮੁਹਿ ਮਿਲਿਆ, ਹਡ ਚੰਮਤਨ ਮਾਸ
ਮਾਸਹੁ ਬਾਹਰ ਕਢਿਆ ਮੰਮਾ ਮਾਸ ਗਿਰਾਸ,
ਮੁਹ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰ ਸਾਸ,
ਵਡਾ ਹੋਆ ਵੀਆਹਿਆ ਘਰ ਲੈਆਇਆ ਮਾਸ[੩].
ਮਾਸਹੁਹੀ ਮਾਸ[੪] ਊਪਜੈ, ਮਾਸਹੁ ਸਭੋ ਸਾਕ.
ਸਤਗੁਰੁ ਮਿਲਿਐ ਹੁਕਮੁ ਬੁਝੀਐ ਤਾਂਕੋ ਆਵੈ ਰਾਸ[੫],
ਆਪ ਛੁਟੈ ਨਹਿ ਛੁਟੀਐ, ਨਾਨਕ ਬਚਨ ਬਿਣਾਸ[੬].

---

੧ ਪਰਉਪਕਾਰੀ ਕਰਤਾਰ ਨੂੰ ਤਯਾਗਕੇ ਮੜ੍ਹੀ ਔਰ ਮਸਾਣੀ ਦਾ ਪੂਜਣਾ ਯੋਗਯ ਨਹੀਂ,
੨ ਗਰਭਾਧਾਨ.
੩ ਇਸਤ੍ਰੀ.
੪ ਸੰਤਾਨ.
੫ ਰਾਸਤੀ ਉੱਤੇ
੬ ਵ੍ਰਿਥਾ ਬੋਲਣਾ ਔਰ ਚਰਚਾ ਕਰਣੀ ਅੰਤ ਨੂੰ ਹਾਰਣਾ ਹੈ.

(੭੫੧) ਮਹਲਾ ੧, ਵਾਰ ਮਲਾਰ

"ਮਾਸ ਮਾਸ" ਕਰ ਮੂਰਖ ਝਗੜੈ, ਗਿਆਨ ਧਿਆਨ ਨਹੀਂ ਜਾਣੈ,
ਕਉਣ ਮਾਸ, ਕਉਣ ਸਾਗ ਕਹਾਵੈ, ਕਿਸ ਮਹਿ ਪਾਪ ਸਮਾਣੇ?
ਗੈਂਡਾ ਮਾਰ ਹੋਮ ਜਗ ਕੀਏ ਦੇਵਤਿਆਂ ਕੀ ਬਾਣੇ[1].
ਮਾਸ ਛੋਡ ਬੈਸ ਨਕ ਪਕੜਹਿ[2], ਰਾਤੀ ਮਾਣਸ ਖਾਣੇ,
ਫੜ[3] ਕਰ ਲੋਕਾਂ ਨੋ ਦਿਖਲਾਵਹਿ, ਗਿਆਨ ਧਿਆਨ ਨਹੀਂ ਸੂਝੈ.
ਨਾਨਕ ਅੰਧੇ ਸਿਉ ਕਿਆ ਕਹੀਐ? ਕਹੈ ਨ ਕਹਿਆ ਬੂਝੈ.
ਅੰਧਾ ਸੋਇ ਜਿ ਅੰਧ ਕਮਾਵੈ, ਤਿਸ ਰਿਦੈ ਸਿਲੋਚਨ[4] ਨਾਹੀ,
ਮਾਤ ਪਿਤਾ ਕੀ ਰਕਤ[5] ਨਿਪੰਨੇ[6], ਮਛੀ ਮਾਸ ਨ ਖਾਂਹੀ
ਮਾਸਹੁ ਨਿੰਮੇ ਮਾਸਹੁ ਜੰਮੇ, ਹਮ ਮਾਸੈ ਕੇ ਭਾਂਡੇ.
ਗਿਆਨ ਧਿਆਨ ਕੁਛ ਸੂਝੈ ਨਾਹੀ, ਚਤੁਰ ਕਹਾਂਵੈਂ ਪਾਂਡੇ!
ਬਾਹਰ ਕਾ ਮਾਸ ਮੰਦਾ ਸੁਆਮੀ, ਘਰ ਕਾ ਮਾਸ ਚੰਗੇਰਾ!
ਜੀਅਜੰਤੁ ਸਭ ਮਾਸਹੁ ਹੋਏ, ਜੀਇ ਲਇਆ ਵਾਸੇਰਾ[7].
ਅਭਖ ਭਖਹਿ, ਭਖ ਤਜਛੋਡਹਿ ਅੰਧਗੁਰੂ ਜਿਨ ਕੇਰਾ[8].
ਮਾਸ ਪੁਰਾਣੀ ਮਾਸ ਕਤੇਬੀ[9] ਚਹੁ ਜੁਗ ਮਾਸ ਕਮਾਣਾ[10],

---

੧ ਜੋ ਹਿੰਦੂ ਮਾਸ ਦਾ ਨਿਸ਼ੇਧ ਕਰਦੇ ਹਨ, ਉਨ੍ਹਾਂ ਦੇ ਹੀ ਧਰਮ ਗ੍ਰੰਥਾਂ ਵਿੱਚ ਪਸ਼ੂਬਲਿ ਦੀ ਮਹਿਮਾ ਅਰ ਮਹਾਤਮ ਹੈ, ਦੇਖੋ, ਯਜੁਰਵੇਦ.

੨ ਪ੍ਰਾਣਾਯਾਮ ਕਰਦੇ ਹਨ.

੩ ਪਾਖੰਡ.

੪ ਤੀਜਾ ਨੇਤ੍ਰ. ਵਿਦ੍ਯਾ ਵਿਚਾਰ.

੫ ਰਕਤ ਔਰ ਵੀਰਯ ਤੋਂ.

੬ ਪੈਦਾ ਹੋਏ.

੭ ਜੀਵ ਨੇ ਮਾਸ ਦੇ ਪਿੰਡ ਵਿੱਚ ਵਸੇਰਾ ਲਯਾ ਹੈ.

੮ ਜਿਨਾਂ ਦਾ ਗੁਰੂ ਅਗ੍ਯਾਨੀ ਹੈ, ਓਹ ਪਰਾਯਾ ਮਾਲ ਔਰ ਠੱਗਕੇ ਖਾਣਾ ਤਾਂ ਭੱਖ ਸਮਝਦੇ ਹਨ, ਅਰ ਮਾਸ ਆਦਿਕ ਭੱਖ ਪਦਾਰਥਾਂ ਨੂੰ ਅਭੱਖ ਕਹਿਕੇ ਤ੍ਯਾਗਦੇ ਹਨ.

੯ ਯਹੂਦੀ ਈਸਾਈ ਮੁਸਲਮਾਨ ਆਦਿਕਾਂ ਦੀ ਧਰਮਪੁਸਤਕਾਂ ਵਿੱਚ.

੧੦ ਵਰਤਣ ਵਿੱਚ ਆਯਾ ਹੈ.

ਜਜ[1] ਕਾਜ[2] ਵੀਆਹ ਸੁਹਾਵੈ ਓਥੈ ਮਾਸ ਸਮਾਣਾ.
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਸਾਹ ਸੁਲਤਾਨਾ,
ਜੇ ਓਇ ਦਿਸਹਿ ਨਰਕ ਜਾਂਦੇ, ਤਾਂ ਉਨ ਕਾ ਦਾਨ ਨ ਲੈਣਾ[3].
ਦੇਂਦਾ ਨਰਕ, ਸੁਰਗ ਲੈਂਦੇ, ਦੇਖਹੁ ਏਹੁ ਧਿਙਾਣਾ[4]!
ਆਪ ਨ ਬੂਝੈ, ਲੋਕ ਬੁਝਾਏ, ਪਾਂਡੇ, ਖਰਾ ਸਿਆਣਾ!
ਪਾਂਡੇ! ਤੂੰ ਜਾਣੈ ਹੀ ਨਾਹੀ, ਕਿਥਹੁ ਮਾਸ ਉਪੰਨਾ?
ਤੋਇਅਹੁ[5] ਅੰਨ ਕਮਾਦ ਕਪਾਹਾਂ, ਤੋਇਅਹੁ ਤ੍ਰਿਭਵਣ ਗੰਨਾ[6].
ਤੋਆ ਆਖੈ,—"ਹਉਂ ਬਹੁ ਬਿਧ ਹਛਾ" ਤੋਐ ਬਹੁਤ ਬਿਕਾਰਾ[7].
ਏਤੇ ਰਸ ਛੋਡ ਹੋਵੈ ਸੰਨਿਆਸੀ, ਨਾਨਕ ਕਹੈ ਬਿਚਾਰਾ[8].

---

੧ ਯਗ੍ਯ
੨ ਮਰਣਾ.
੩ ਬ੍ਰਾਹਮਣਾਂ ਨੂੰ ਇਸ ਕਰਕੇ ਮਾਸਅਹਾਰੀਆਂ ਦਾ ਦਾਨ ਨਹੀਂ ਲੈਣਾ ਚਾਹੀਯੇ:—
"ਜਿਸ ਦਾ ਅੰਨ ਹੈ ਉਸੇ ਦੀ ਸੰਤਾਨ ਹੈ. ਕ੍ਯੋਂਕਿ ਵੀਰਯ ਅੰਨ ਤੋਂ ਬਣਦਾ ਹੈ." (ਲਘੁ ਅਤ੍ਰਿ ਸੰਹਿਤਾ ਅ: ੫)
ਭਾਵ ਏਹ ਹੈ—ਜਿਸ ਦਾ ਅੰਨ ਖਾਕੇ ਪੁਤ੍ਰ ਪੈਦਾ ਕਰੀਏ, ਓਹ ਪੁਤ੍ਰ ਅੰਨਦਾਤਾ ਦੇ ਹਨ, ਉਤਪੰਨ ਕਰਣ ਵਾਲੇ ਦੇ ਨਹੀਂ. ਜੇ ਮਾਸਅਹਾਰੀ ਨਰਕ ਦੇ ਅਧਿਕਾਰੀ ਅਰ ਪਤਿਤ ਹਨ, ਤਾਂ ਉਨ੍ਹਾਂ ਦਾ ਦਾਨ ਲੈਕੇ ਸੰਤਾਨ ਦਾ ਬ੍ਰਾਹਮਣ ਹੋਣਾ ਔਰ ਸ੍ਵਰਗ ਦੀ ਪ੍ਰਾਪਤੀ ਅਸੰਭਵ ਹੈ.
੪ ਜ਼ੋਰਾਵਰੀ. ਸੀਨੇ-ਜ਼ੋਰੀ ਦਾ ਮਸਲਾ.
੫ ਪਾਣੀ ਤੋਂ.
੬ ਗਣਨਾ. ਸ਼ੁਮਾਰ.
੭ ਜਿਤਨੇ ਖਾਣਯੋਗ ਪਦਾਰਥ ਦੇਖੇਜਾਂਦੇ ਹਨ ਸਭ ਜਲ ਦਾ ਵਿਕਾਰਰੂਪ ਹੈਨ.
੮ ਜਿਤਨੇ ਰਸ ਜਲ ਤੋਂ ਉਪਜਦੇ ਹਨ ਜੇ ਉਨਾਂ ਸਭ ਦਾ ਤ੍ਯਾਗੀ ਹੋਵੇ ਤਦ ਮਾਸ ਦਾ ਤ੍ਯਾਗੀ ਹੋ ਸਕਦਾ ਹੈ.

## (੭੫੨) ਮਾਤਾ ਪਿਤਾ ਦਾ ਮਾਨ ਅਤੇ ਸੰਤਾਨ

ਸੰਤਾਨ ਦਾ ਧਰਮ ਹੈ ਕਿ ਮਾਤਾ ਪਿਤਾ ਦੀ ਆਗ੍ਯਾ ਪਾਲਨ ਕਰੇ ਅਰ ਐਸੀ ਯੋਗ੍ਯਤਾ ਪ੍ਰਾਪਤ ਕਰੇ ਜਿਸ ਤੋਂ ਕੁਲ ਉੱਜਲ ਹੋਵੇ.

ਗਉੜੀ, ਕਬੀਰ

ਜਿਹ ਕੁਲ ਪੂਤ ਨ ਗਿਆਨਬੀਚਾਰੀ,
ਬਿਧਵਾ[1] ਕਸ ਨ ਭਈ ਮਹਿਤਾਰੀ[2]?

ਸਾਰੰਗ ਮਹਲਾ ੪

ਕਾਹੇ ਪੂਤ ਝਗਰਤ ਹਉ ਸੰਗ ਬਾਪ?
ਜਿਨ ਕੇ ਜਣੇ ਬਡੀਰੇ[3] ਤੁਮ ਹਉ ਤਿਨ ਸਿਉ ਝਗਰਤ ਪਾਪ[4].

ਗਾਥਾ, ਮਹਲਾ ੫

ਅਪਜਸੰ ਮਿਟੰਤ ਸਤਪੁਤ੍ਰਹ[5].

## (੭੫੩) ਮਾਨਯੋਗ੍ਯ ਦਾ ਮਾਨ

ਜੋ ਮਾਨ ਅਰ ਪ੍ਰਤਿਸ਼ਠਾ ਦਾ ਪਾਤ੍ਰ ਹੈ ਕੇਵਲ ਉਸੇ ਦਾ ਸਨਮਾਨ ਕਰਣਾ ਚਾਹੀਏ. ਕੁਪਾਤ੍ਰਾਂ ਦਾ ਮਾਨ ਹੋਣ ਕਰਕੇ ਹੀ ਦੀਨ ਦੁਨੀਆਂ ਦੀ ਮ੍ਰਯਾਦਾ ਉਲਟ ਪੁਲਟ ਹੋਗਈ ਅਤੇ ਹੋ ਰਹੀ ਹੈ.

---

੧ ਬੰਝ.

੨ ਭਾਵ ਏਹ ਹੈ ਵਿਦ੍ਵਾਨ ਔਰ ਵਿਵੇਕੀ ਸੰਤਾਨ ਤੋਂ ਬਿਨਾਂ ਨਾਲਾਯਕ ਔਲਾਦ ਦਾ ਨਾ ਹੋਣਾ ਅੱਛਾ ਹੈ.

੩ ਵਡਿਆਏ ਹੋਏ. ਪਾਲੇ ਹੋਏ.

੪ ਮਾਤਾ ਪਿਤਾ ਦੀ ਬੇਅਦਬੀ ਮਹਾਂਪਾਪ ਹੈ, ਉਨਾਂ ਦੀ ਆਗ੍ਯਾ ਮੰਨਣੀ ਔਰ ਸੇਵਾ ਕਰਨੀ ਸਿਰੋਮਣੀ ਪੁੰਨਹੈ.

੫ ਸੁਪੁਤ੍ਰ ਓਹ ਹੈ ਜੋ ਕੁਲ ਦੇ ਕਲੰਕ ਨੂੰ ਮੇਟਕੇ ਯਸ਼ਵਾਨ ਕਰਦੇਵੇ, ਇਸ ਤੋਂ ਵਿਰੁੱਧ ਕਰਣਵਾਲਾ ਕੁਪੁਤ੍ਰ ਹੈ.

ਧਨਾਸਰੀ ਮਹਲਾ ੫

ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ,
ਸੰਤ ਕੀ ਨਿੰਦਾ, ਸਾਕਤ ਕੀ ਪੂਜਾ, ਐਸੀ ਦ੍ਰਿੜੀ ਬਿਪਰੀਤਿ.

ਰਾਮਕਲੀ, ਕਬੀਰ

ਸੰਤਾਂ ਮਾਨਉ, ਦੂਤਾਂ[1] ਡਾਨਉ, ਇਹ ਕੁਟਵਾਰੀ ਮੇਰੀ.

ਮਹਲਾ ੧, ਸਲੋਕ ਵਾਰਾਂ ਤੇ ਵਧੀਕ

ਗਿਆਨ ਹੀਣੰ ਅਗਿਆਨ ਪੂਜਾ, ਅੰਧਵਰਤਾਵਾ[2] ਭਾਉਦੂਜਾ.

## (੭੫੪) ਮਾਨੁਸ਼ ਜਨਮ ਅਤੇ ਮਨੁੱਖ ਦੇਹੀ

ਗਉੜੀ ਮਹਲਾ ੧

ਅੰਮ੍ਰਿਤਕਾਇਆਂ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ,
ਲਬ ਲੋਭ ਮੁਚ[3] ਕੂੜ ਕਮਾਵਹਿ, ਬਹੁਤ ਉਠਾਵਹਿ ਭਾਰੋ[4],
ਤੂੰ ਕਾਇਆਂ! ਮੈ ਰੁਲਦੀ ਦੇਖੀ ਜਿਉ ਧਰ ਉਪਰ ਛਾਰੋ.
ਸੁਣ ਸੁਣ ਸਿਖ ਹਮਾਰੀ,—
ਸੁਕ੍ਰਿਤ ਕੀਤਾ ਰਹਿਸੀ, ਮੇਰੇ ਜੀਅੜੇ, ਬਹੁੜ ਨ ਆਵੈ ਵਾਰੀ[5].
ਹਉ ਤੁਧ ਆਖਾਂ, ਮੇਰੀ ਕਾਂਇਆਂ! ਤੂੰ ਸੁਣ ਸਿਖ ਹਮਾਰੀ,
ਨਿੰਦਾ ਚਿੰਦਾ ਕਰਹਿ ਪਰਾਈ, ਝੂਠੀ ਲਾਇਤਬਾਰੀ.
ਵੇਲ[6] ਪਰਾਈ ਜੋਹਹਿ, ਜੀਅੜੇ! ਕਰਹਿ ਚੋਰੀ ਬੁਰਿਆਰੀ,
ਹੰਸ[7] ਚਲਿਆ ਤੂੰ ਪਿਛੈ ਰਹੀਏਹਿ, ਛੁਟੜ ਹੋਈਅਹਿ ਨਾਰੀ.

---

੧ ਦੁਸ਼ਟ ਪਾਖੰਡੀਆਂ ਨੂੰ.
੨ ਇਸੇ ਅੰਧਵਰਤਾਰੇ ਨੇ ਸਾਡੇ ਦੇਸ਼ ਦੀ ਦੁਰਦਸ਼ਾ ਕਰੀ ਹੈ.
੩ ਬਹੁਤ. ਸਾਰਾ ਦਿਣ.
੪ ਪਾਪਾਂ ਦਾ ਬੋਝ.
੫ ਫੇਰ ਮਾਨੁਸ਼ਜਨਮ ਨਹੀਂ ਮਿਲੇਗਾ.
੬ ਇਸਤ੍ਰੀ. ਸੰਤਾਨਰੂਪੀ ਫਲ ਦੇਣ ਕਾਰਣ ਇਸਤ੍ਰੀ ਵੇਲਿ ਹੈ.
੭ ਜੀਵਾਤਮਾ.

ਗਉੜੀ ਮਹਲਾ ੫

ਦੁਲਭ ਦੇਹਿ ਪਾਈ ਵਡਭਾਗੀ, ਨਾਮ ਨ ਜਪਹਿ ਤੇ ਆਤਮਘਾਤੀ.
ਖਾਤ ਪੀਤ ਖੇਲਤ ਹਸਤ ਬਿਸਥਾਰ, ਕਵਨ ਅਰਥ ਮਿਰਤਕਸੀਂਗਾਰ?
ਜੋ ਨ ਸੁਨਹਿ ਜਸ ਪਰਮਾਨੰਦਾ, ਪਸੁ ਪੰਖੀ ਤ੍ਰਿਗਦਜੋਨਿ ਤੇ ਮੰਦਾ.

ਗਉੜੀ ਮਹਲਾ ੫

ਅਨਿਕ ਰਸਾ ਖਾਏ ਜੈਸੇ ਢੋਰ, ਮੋਹ ਕੀ ਜੇਵਰੀ ਬਾਂਧਿਓ ਚੋਰ.
ਮਿਰਤਕਦੇਹਿ ਸਾਧੁਸੰਗ ਬਿਹੂਨਾ, ਆਵਤ ਜਾਤ ਜੋਨੀਦੁਖ ਖੀਨਾ.
ਅਨਿਕ ਬਸਤ੍ਰ ਸੁੰਦਰ ਪਹਿਰਾਇਆ,
ਜਿਉ ਡਰਨਾ ਖੇਤ ਮਾਹਿ ਡਰਾਇਆ.
ਸਗਲ ਸਰੀਰ ਆਵਤ ਸਭਕਾਮ, ਨਿਹਫਲ ਮਾਨੁਖ ਜਪੈ ਨ ਨਾਮ.

ਆਸਾ ਮਹਲਾ ੩

ਮਨ ਚੰਚਲ ਬਹੁ ਚੋਟਾਂ ਖਾਇ, ਏਥਹੁ[1] ਛੁੜਕਿਆਂ ਠਉਰ ਨ ਪਾਇ.

ਆਸਾ ਮਹਲਾ ੫

ਅਵਰ ਜੋਨਿ ਤੇਰੀ ਪਨਿਹਾਰੀ[2], ਇਸ ਧਰਤੀ ਮਹਿ ਤੇਰੀ ਸਿਕਦਾਰੀ[3].

ਆਸਾ ਮਹਲਾ ੫

ਭਈ ਪਰਾਪਤਿ ਮਾਨੁਖਦੇਹੁਰੀਆ,
ਗੋਬਿੰਦਮਿਲਣ ਕੀ ਇਹ ਤੇਰੀ ਬਰੀਆ.
ਸਰੰਜਾਮਿ[4] ਲਾਗੁ ਭਵਜਲ ਤਰਨਕੈ,
ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ.

---

੧ ਮਾਨੁਸ਼ਜਨਮ ਤੋਂ.
੨ ਸੇਵਾ ਕਰਣ ਵਾਲੀ.
੩ ਸਰਦਾਰੀ. ਹੁਕੂਮਤ.
੪ ਉਪਾਯ. ਪ੍ਰਬੰਧ.

ਆਸਾ ਮਹਲਾ ੯

ਬਿਰਥਾ[1] ਕਹਉ ਕਉਨ ਸਿਉ ਮਨ ਕੀ?
ਲੋਭਗ੍ਰਸਿਓ ਦਸਹੂਦਿਸ ਧਾਵਤ ਆਸਾ ਲਾਗਿਓ ਧਨ ਕੀ,
ਸੁਖ ਕੈ ਹੇਤ ਬਹੁਤ ਦੁਖ ਪਾਵਤ ਸੇਵ ਕਰਤ ਜਨਜਨ ਕੀ,
ਦੁਆਰਹਿਦੁਆਰ ਸੁਆਨ ਜਿਉ ਡੋਲਤ, ਨਹਿ ਸੁਧ ਰਾਮਭਜਨ ਕੀ,
ਮਾਨਸਜਨਮ ਅਕਾਰਥ ਖੋਵਤ ਲਾਜ ਨ ਲੋਕਹਸਨ ਕੀ,
ਨਾਨਕ ਹਰਿਜਸ ਕਿਉ ਨਹੀਂ ਗਾਵਤ? ਕੁਮਤਿ ਬਿਨਾਸੈ ਤਨ ਕੀ.

(੭੫੫) ਮਹਲਾ ੫, ਵਾਰ ਬਿਹਾਗੜਾ

ਘਟ ਵਸਹਿ ਚਰਣਾਰਬਿੰਦ, ਰਸਨਾਜਪੈ ਗੁਪਾਲ,
ਨਾਨਕ ਸੋ ਪ੍ਰਭੁ ਸਿਮਰੀਐ ਤਿਸ ਦੇਹੀ ਕਉ ਪਾਲ[2].

(੭੫੬) ਸੋਰਠ ਮਹਲਾ ੯

ਮਨ ਰੇ, ਕਉਨ ਕੁਮਤਿ ਤੈਂ ਲੀਨੀ?
ਪਰਦਾਰਾ ਨਿੰਦਿਆਰਸ ਰਚਿਓ, ਰਾਮ ਭਗਤਿ ਨਹਿ ਕੀਨੀ.
ਮੁਕਤਿਪੰਥ ਜਾਨਿਓ ਤੈਂ ਨਾਹਿਨ, ਧਨ ਜੋਰਨ ਕਉ ਧਾਇਆ.
ਅੰਤ ਸੰਗ ਕਾਹੂੰ ਨਹੀਂ ਦੀਨਾ ਬਿਰਥਾ ਆਪ ਬੰਧਾਇਆ.
ਨਾ ਹਰਿ ਭਜਿਓ, ਨਾ ਗੁਰੁਜਨ[3] ਸੇਵਿਓ ਨਹਿ ਉਪਜਿਓ ਕਛੁ ਗਿਆਨਾ,
ਘਟਹੀ ਮਾਹਿ ਨਿਰੰਜਨ ਤੇਰੇ, ਤੈਂ ਖੋਜਤ ਉਦਿਆਨਾ!

---

੧ ਹਾਲਤ. ਦੁਖਦਸ਼ਾ.

੨ ਕਰਤਾਰ ਦੀ ਦਿੱਤੀ ਹੋਈ ਅਮੋਲਕ ਦੇਹ ਦੀ ਦੁਰਦਸ਼ਾ ਕਰਕੇ ਜੋ ਮੁਰਦਾ ਅਥਵਾ ਬਾਂਦਰਾਂ ਦੀ ਸ਼ਕਲ ਬਣਾਦਿੰਦੇ ਹਨ, ਓਹ ਫੇਰ ਕਦੇ ਮਾਨੁਸ਼ਦੇਹ ਪਾਉਣ ਦੇ ਅਧਿਕਾਰੀ ਨਹੀਂ ਰਹਿੰਦੇ, ਦੇਹੀ ਦੀ ਪਾਲਣਾ ਕਰਕੇ, ਜਿਸ ਤੋਂ ਦਿਲ ਦਿਮਾਗ ਆਦਿਕ ਅੰਗ ਆਪਣੇ ਯਥਾ ਯੋਗ੍ਯ ਵਿਵਹਾਰ ਕਰਦੇ ਰਹਿਣ, ਪ੍ਰਭੂ ਦਾ ਸਿਮਰਣ ਕਰਣਾ ਉੱਤਮ ਹੈ.

੩ ਬਜ਼ੁਰਗ. ਵ੍ਰਿੱਧ. ਜੋ ਉਮਰ ਗ੍ਯਾਨ, ਕਰਣੀ ਵਿਖੇ ਬਡੇ ਹਨ.

ਬਹੁਤ ਜਨਮ ਭਰਮਤ ਤੈਂ ਹਾਰਿਓ, ਅਸਥਿਰ ਮਤਿ ਨਹੀ ਪਾਈ,
ਮਾਨੁਸਦੇਹਿ ਪਾਇ ਪਦਹਰਿ ਭਜ, ਨਾਨਕ ਬਾਤ ਬਤਾਈ.

ਰਾਮਕਲੀ ਮਹਲਾ ੩, ਅਨੰਦ

ਏ ਸਰੀਰਾ ਮੇਰਿਆ, ਇਸ ਜਗ ਮਹਿ ਆਇਕੈ,
ਕਿਆ ਤੁਧ ਕਰਮ ਕਮਾਇਆ?
ਕਿ ਕਰਮ ਕਮਾਇਆ ਤੁਧ, ਸਰੀਰਾ, ਜਾਂ ਤੂੰ ਜਗਮਹਿ ਆਇਆ?
ਜਿਨ ਹਰਿ ਤੇਰਾ ਰਚਨ ਰਚਿਆ, ਸੋ ਹਰਿ ਮਨ ਨ ਵਸਾਇਆ!

ਮਾਰੂ ਮਹਲਾ ੫, ਸੋਲਹਾ

ਲਖ ਚਉਰਾਸੀਹ ਜੋਨਿ ਸਬਾਈ[1],
ਮਾਣਸ ਕਉ ਪ੍ਰਭੁ ਦੀਈ ਵਡਿਆਈ,
ਇਸ ਪੌੜੀ ਤੇ ਜੋ ਨਰ ਚੂਕੈ, ਸੋ ਆਇ ਜਾਇ ਦੁਖ ਪਾਂਇਦਾ.

ਭੈਰਉ, ਕਬੀਰ

ਗੁਰੁ ਸੇਵਾ ਤੇ ਭਗਤਿ ਕਮਾਈ, ਤਬ ਇਹੁ ਮਾਨੁਸ ਦੇਹੀ ਪਾਈ[2].
ਇਸੁ ਦੇਹੀ ਕਉ ਸਿਮਰਹਿ ਦੇਵ, ਸੋ ਦੇਹੀ ਭਜ ਹਰਿ ਕੀ ਸੇਵ.
ਭਜਹੁ ਗੋਬਿੰਦ, ਭੂਲ ਮਤਜਾਹੁ, ਮਾਨੁਸਜਨਮ ਕਾ ਏਹੀ ਲਾਹੁ.
ਜਬਲਗ ਜਰਾਰੋਗ ਨਹੀਂ ਆਇਆ,
ਜਬ ਲਗ ਕਾਲ ਗ੍ਰਸੀ ਨਹੀਂ ਕਾਂਇਆ,
ਜਬਲਗ ਬਿਕਲ ਭਈ ਨਹੀਂ ਬਾਨੀ,
ਭਜਲੇਹਿ, ਰੇ ਮਨ. ਸਾਰੰਗਪਾਨੀ[3]
ਅਬ ਨ ਭਜਸ, ਭਜਸ ਕਬ, ਭਾਈ? ਆਵੈ ਅੰਤ, ਨ ਭਜਿਆ ਜਾਈ.
ਕਹਿਤ ਕਬੀਰ ਜੀਤ, ਕੈ ਹਾਰ, ਬਹੁਬਿਧਿ ਕਹਿਓ ਪੁਕਾਰ ਪੁਕਾਰ.

---

੧ ਬੇਅੰਤ.
੨ ਤਦ ਤੋਂ ਹੀ ਦਰ ਅਸਲ ਮਾਨੁਖ ਦੇਹੀ ਪਾਈ.
੩ ਕਰਤਾਰ. ਦੇਖੋ "ਨਾਮ" ਪਦ ਦੀ ਟਿੱਪਨੀ. ਅੰਗ ੬੪੧

ਸਲੋਕ, ਕਬੀਰ

ਮਾਨੁਸਜਨਮ ਦੁਲੰਭ ਹੈ, ਹੋਇ ਨ ਬਾਰੈਬਾਰ,
ਜਿਉ ਬਨਫਲ ਪਾਕੇ ਭੁਇ ਗਿਰਹਿ ਬਹੁਰ ਨ ਲਾਗਹਿ ਡਾਰ.

## (੭੫੭) ਮਾਨੁਸਜਨਮ ਕੌਡੀ ਬਦਲੇ ਖੋਣਾ

ਸਿਰੀਰਾਗ ਮਹਲਾ ੧

ਜਿਸ ਸਤਿਗੁਰੁਪੁਰਖ ਨ ਭੇਟਿਓ ਸੁ ਭਉਜਲ ਪਚੈਪਚਾਇ,
ਇਹੁ ਮਾਣਕਜੀਉ ਨਿਰਮੋਲ ਹੈ ਇਉ ਕਉਡੀ ਬਦਲੈ ਜਾਇ.

ਗਉੜੀ ਮਹਲਾ ੧

ਰੈਣ ਗਵਾਈ ਸੋਇਕੈ ਦਿਵਸ ਗਵਾਇਆ ਖਾਇ,
ਹੀਰੇ ਜੈਸਾ ਜਨਮ ਹੈ ਕਉਡੀ ਬਦਲੈ ਜਾਇ.

ਸੂਹੀ ਮਹਲਾ ੩, ਅਸਟਪਦੀ

ਗੁਰੁ ਕਾ ਸਬਦ ਮਹਾਂਰਸ ਮੀਠਾ ਬਿਨ ਚਾਖੇ ਸਾਦ ਨ ਜਾਪੈ,
ਕਉਡੀ ਬਦਲੈ ਜਨਮ ਗਵਾਇਆ, ਚੀਨਸ ਨਾਹੀ ਆਪੈ,
ਗੁਰੁਮੁਖ ਹੋਵੈ ਤਾਂ ਏਕੋ ਜਾਣੈ ਹਉਮੈ ਦੁਖ ਨ ਸੰਤਾਪੈ.

## (੭੫੮) ਮਾਨੁਸਜਨਮ ਜੂਏ ਹਾਰਣਾ

ਮਹਲਾ ੪, ਕਾਨੜੇ ਕੀ ਵਾਰ

ਵਿਚ ਸੰਗਤ ਹਰਿਪ੍ਰਭੁ ਵਰਤਦਾ ਬੂਝਹੁ ਸਬਦਵੀਚਾਰ,
ਜਿਨ ਹਰਿ ਹਰਿ ਨਾਮ ਨ ਚੇਤਿਓ, ਤਿਨ ਜੂਐ ਜਨਮ ਸਭ ਹਾਰ.

## (੭੫੯) ਮਾਨੁਸਜਨਮ ਦੀ ਸਫਲਤਾ

ਸਿਰੀਰਾਗ ਮਹਲਾ ੩, ਅਸਟਪਦੀ

ਸਚੀ ਭਗਤੀ ਸਚ ਰਤੇ, ਦਰਸਚੇ ਸਚਿਆਰ,
ਆਏ ਸੇ ਪਰਵਾਣ ਹੈਂ ਸਭ ਕੁਲ ਕਾ ਕਰਹਿ ਉਧਾਰ.

ਮਾਝ ਮਹਲਾ ੩, ਅਸਟਪਦੀ

ਨਾਨਕ ਨਾਮ ਧਿਆਇ ਸਦਾ ਤੂੰ ਜੰਮਣਮਰਣ ਸਵਾਰਣਿਆ.

ਮਾਝ ਮਹਲਾ ੫, ਅਸਟਪਦੀ

ਨਿਤ ਨਿਤ ਦਯੁ ਸਮਾਲੀਐ, ਮੂਲ ਨ ਮਨਹੁ ਵਿਸਾਰੀਐ,
ਸੰਤਾਂ ਸੰਗਤਿ ਪਾਈਐ, ਜਿਤੁ ਜਮ ਕੈ ਪੰਥ ਨ ਜਾਈਐ,
ਤੋਸਾ ਹਰਿ ਕਾ ਨਾਮ ਲੈ, ਤੇਰੇ ਕੁਲਹਿ ਨ ਲਾਗੈ ਗਾਲ[1] ਜੀਉ.
ਜੋ ਸਿਮਰੰਦੇ ਸਾਂਈਐ, ਨਰਕ ਨ ਸੇਈ ਪਾਈਐ,
ਤਤੀਵਾਉ ਨਾ ਲਗਈ ਜਿਨ ਮਨ ਵੁਠਾ ਆਇ ਜੀਉ.
ਸੇਈ ਸੁੰਦਰ ਸੋਹਣੇ, ਸਾਧੁਸੰਗ ਜਿਨ ਬੈਹਣੇ,
ਹਰਿਧਨ ਜਿਨੀ ਸੰਜਿਆ[2] ਸੇਈ ਗੰਭੀਰ ਅਪਾਰ ਜੀਉ.
ਹਰਿ ਅਮਿਉ ਰਸਾਇਣ ਪੀਵੀਐ, ਮੁਹਿ ਡਿਠੈ ਜਨ ਕੈ ਜੀਵੀਐ,
ਕਾਰਜ ਸਭਿ ਸਵਾਰਲੈ ਨਿਤ ਪੂਜਹੁ ਗੁਰੁ ਕੇ ਪਾਵ ਜੀਉ.
ਜੋ ਹਰਿ ਕੀਤਾ ਆਪਣਾ, ਤਿਨਹਿ ਗੁਸਾਂਈ ਜਾਪਣਾ,
ਸੋ ਸੂਰਾ ਪਰਧਾਨ ਸੋ ਮਸਤਕ ਜਿਸਦੈ ਭਾਗ ਜੀਉ.
ਮਨ ਮੰਧੇ ਪ੍ਰਭੁ ਅਵਗਾਹੀਆ[3], ਏਹ ਰਸਭੋਗਣ ਪਾਤਸਾਹੀਆ,
ਮੰਦਾ ਮੂਲ ਨ ਉਪਜਿਓ ਤਰੇ ਸਚੀਕਾਰੈ ਲਾਗ ਜੀਉ.
ਕਰਤਾ ਮੰਨ ਵਸਾਇਆ, ਜਨਮੈ ਕਾ ਫਲ ਪਾਇਆ,
ਮਨਭਾਵੰਦਾ ਕੰਤ ਹਰਿ, ਤੇਰਾ ਥਿਰ ਹੋਆ ਸੋਹਾਗ ਜੀਉ.
ਅਟਲਪਦਾਰਥ ਪਾਇਆ, ਭੈਭੰਜਨ ਕੀ ਸਰਣਾਇਆ,
ਲਾਇ ਅੰਚਲ ਨਾਨਕ ਤਾਰਿਅਨ, ਜਿਤਾ ਜਨਮ ਅਪਾਰ ਜੀਉ.

---

੧ ਦੋਸ਼. ਕਲੰਕ.
੨ ਸੰਚਯਕੀਤਾ. ਜਮਾਂ ਕਰਿਆ.
੩ ਮਨ ਵਿੱਚ ਪ੍ਰਭੂ ਦਾ ਵਿਚਾਰ ਕਰਣਾ.

ਗਉੜੀ ਮਹਲਾ ੫
ਸੋ ਤਨ ਨਿਰਮਲ ਜਿਤੁ ਉਪਜੈ ਨ ਪਾਪ.
ਗਉੜੀ ਬਾਵਨਅਖਰੀ, ਮਹਲਾ ੫
ਆਇਆ ਸਫਲ ਤਾਹੂੰ ਕੋ ਗਨੀਐ,
ਜਾਸ ਰਸਨ ਹਰਿ ਹਰਿ ਜਸ ਭਨੀਐ.
ਆਸਾ ਮਹਲਾ ੫
ਸਾਧੁਸੰਗ ਮਿਲ ਹਰਿਰਸ ਪਾਇਆ,
ਕਹੁ ਨਾਨਕ ਸਫਲ ਓਹ ਕਾਂਇਆ.
ਰਾਮਕਲੀ ਮਹਲਾ ੩ ਅਨੰਦ
ਕਹੈ ਨਾਨਕ ਏਹੁ ਸਰੀਰ ਪਰਵਾਣ ਹੋਆ,
ਜਿਨ ਸਤਿਗੁਰੁ ਸਿਉ ਚਿਤ ਲਾਇਆ.

## (੭੬੦) ਮਾਯਾ

ਰੁਪਯੇ ਪੈਸੇ ਦਾ ਨਾਂਉਂ ਮਾਯਾ ਨਹੀਂ, ਅਰ ਨਾ ਇਸ ਦਾ ਤ੍ਯਾਗ ਕਰਕੇ ਮਾਯਾ ਦਾ ਤ੍ਯਾਗੀ ਹੋਸਕਦਾ ਹੈ. ਦੇਖੋ, ਇਸ ਵਿਸ਼ਯ ਸਤਗੁਰੂ ਦੇ ਸਾਰ ਰੂਪ ਵਾਕ—

ਸਿਰੀਰਾਗ ਮਹਲਾ ੩, ਅਸਟਪਦੀ
ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ?
ਦੁਖ ਸੁਖ ਏਹੁ ਜੀਉ ਬਧ[1] ਹੈ ਹਉਮੈ ਕਰਮ ਕਮਾਇ.
ਗਉੜੀ ਮਹਲਾ ੫
ਅਗਲੇ ਮੁਏ ਸਿ ਪਾਛੈਪਰੇ, ਜੋ ਉਬਰੇ ਸੇ ਬੰਧ ਲਕ ਖਰੇ?
ਜਿਹ ਧੰਧੇ ਮਹਿ ਓਇ ਲਪਟਾਏ, ਉਨ ਤੇ ਦੁਗੁਣ ਦਿੜੀ ਉਨ ਮਾਏ.
ਆਸਾਬੰਧੀ ਮੂਰਖ ਦੇਹਿ, ਕਾਮ ਕ੍ਰੋਧ ਲਪਟਿਓ ਅਸਨੇਹ?

੧ ਬੰਨਿਆ ਹੋਯਾ

ਆਸਾ ਮਹਲਾ ੩, ਅਸਟਪਦੀ

ਇਹੁ ਮਾਇਆ ਕੀ ਸੋਭਾ ਚਾਰ ਦਿਹਾੜੈ, ਜਾਂਦੀ ਬਿਲਮ ਨ ਹੋਇ.

ਆਸਾ ਮਹਲਾ ੫

ਜਿਨ ਲਾਈ ਪ੍ਰੀਤਿ ਸੋਈ ਫਿਰ ਖਾਇਆ,
ਜਿਨ ਸੁਖ ਬੈਠਾਲੀ ਤਿਸੁ ਭਉ ਬਹੁਤ ਦਿਖਾਇਆ.
ਭਾਈ ਮੀਤ ਕੁਟੰਬ ਦੇਖ ਬਿਬਾਦੇ,
ਹਮ ਆਈ ਵਸਿਗਤ ਗੁਰੁਪਰਸਾਦੇ.
ਐਸਾ ਦੇਖ ਬਿਮੋਹਿਤ ਹੋਏ,
ਸਾਧਿਕ ਸਿਧ ਸੁਰਦੇਵ ਮਾਨੁਖਾ, ਬਿਨ ਸਾਧੂ ਸਭ ਧ੍ਰੋਹਨਿ ਧੋਹੇ.
ਇਕ ਫਿਰਹਿ ਉਦਾਸੀ ਤਿਨ ਕਾਮ ਵਿਆਪੈ,
ਇਕ ਸੰਚਹਿ ਗਿਰਹੀ ਤਿਨ ਹੋਇ ਨ ਆਪੈ.
ਇਕ ਸਤੀ[1] ਕਹਾਵਹਿ ਤਿਨ ਬਹੁਤ ਕਲਪਾਵੈ,
ਹਮ ਹਰਿ ਰਾਖੇ ਲਗ ਸਤਗੁਰੁਪਾਵੈ.
ਤਪਕਰਤੇ ਤਪਸੀ ਭੂਲਾਏ,
ਪੰਡਿਤ ਮੋਹੇ ਲੋਭ ਸਬਾਏ,
ਤ੍ਰੈਗੁਣ ਮੋਹੇ ਮੋਹਿਆ ਆਕਾਸ[2],
ਹਮ ਸਤਗੁਰੁ ਰਾਖੇ ਦੇਕਰ ਹਾਥ.
ਗਿਆਨੀ ਕੀ ਹੋਇਵਰਤੀ ਦਾਸ,
ਕਰਜੋੜ ਸੇਵਾ ਕਰੇ ਅਰਦਾਸ,
"ਜੋ ਤੂੰ ਕਹਹਿ ਸੁ ਕਾਰ ਕਮਾਵਾ."
ਜਨ ਨਾਨਕ ਗੁਰੁਮੁਖ ਨੇੜ ਨ ਆਵਾ.

---

੧ ਦਾਨੀ.
੨ ਸ੍ਵਰਗ. ਦੇਵਲੋਕ.

ਆਸਾ ਮਹਲਾ ੫

ਮਾਥੈ ਤ੍ਰਿਕੁਟੀ[1] ਦ੍ਰਿਸਟਿ ਕਰੂਰਿ,
ਬੋਲੈ ਕਉੜਾ ਜਿਹਬਾ ਕੀ ਫੂੜਿ[2],
ਸਦਾ ਭੂਖੀ ਪਿਰ ਜਾਨੈ ਦੂਰਿ,
ਐਸੀ ਇਸਤ੍ਰੀ ਇਕ ਰਾਮ ਉਪਾਈ,
ਉਨ ਸਭ ਜਗ ਖਾਇਆ, ਹਮ ਗੁਰੁ ਰਾਖੇ, ਮੇਰੇ ਭਾਈ.
ਪਾਇ ਠਗਉਲੀ ਸਭ ਜਗ ਜੋਹਿਆ,
ਬ੍ਰਹਮਾ ਬਿਸਨੁ ਮਹਾਦੇਉ ਮੋਹਿਆ.
ਵਰਤਨੇਮ ਕਰਥਾਕੇ ਪੁਨਹਚਰਨਾ,
ਤਟਤੀਰਥ ਭਵੇ ਸਭ ਧਰਨਾ,
ਸੇ ਉਬਰੇ ਜਿ ਸਤਗੁਰੁ ਕੀ ਸਰਨਾ.
ਮਾਇਆਮੋਹ ਸਭੋ ਜਗ ਬਾਧਾ,
ਹਉਮੈ ਪਚੈ ਮਨਮੁਖ ਮੂਰਾਖਾ,
ਗੁਰੁਨਾਨਕ ਬਾਂਹਪਕਰ ਹਮ ਰਾਖਾ.

ਮਹਲਾ ੩, ਵਾਰ ਗੂਜਰੀ ੧

ਮਾਇਆ ਖੋਟੀਰਾਸਿ ਹੈ, ਏਕ ਚਸੇ[3] ਮਹਿ ਪਾਜ ਲਹਿ ਜਾਇ,
ਹਥਹੁ ਛੁੜਕੀ ਤਨ ਸਿਆਹ ਹੋਇ, ਬਦਨ ਜਾਇ ਕੁਮਲਾਇ.

(੭੬੧) ਧਨਾਸਰੀ ਮਹਲਾ ੫

ਮਾਇ ਬਾਪ ਪੂਤ ਹਿਤੁ ਭ੍ਰਾਤਾ, ਉਨ ਘਰ ਘਰ ਮੇਲਿਓ ਦੂਆ,
ਕਿਸਹੀ ਵਾਧ ਘਾਟ ਕਿਸਹੀ ਪਹਿ ਸਗਲੇ ਲਰ ਲਰ ਮੂਆ,
ਹਉ ਬਲਿਹਾਰੀ ਸਤਗੁਰੁ ਅਪਨੇ, ਜਿਨ ਇਹੁ ਚਲਿਤ ਦਿਖਾਇਆ,
ਗੂਝੀਭਾਹਿ ਜਲੈ ਸੰਸਾਰਾ, ਭਗਤ ਨ ਬਿਆਪੈ ਮਾਇਆ.

---

੧ ਤਿਉੜੀ, ਮੱਥੇ ਵਟ.
੨ ਰੁੱਖੀ. ਜ਼ਬਾਨ ਨੂੰ ਲਗਾਮ ਨਹੀਂ.
੩ ਲਮਹਾ. ਛਿਨ.

ਧਨਾਸਰੀ, ਨਾਮਦੇਵ

ਮਾਇਆ ਨਾਮ ਗਰਭਜੋਨਿ[1] ਕਾ, ਤਿਹ ਤਜ ਦਰਸਨ ਪਾਵਉ.

ਰਾਮਕਲੀ ਮਹਲਾ ੩ ਅਨੰਦ

ਏਹੁ ਮਾਇਆ ਜਿਤੁ ਹਰਿ ਵਿਸਰੈ, ਮੋਹ ਉਪਜੈ, ਭਾਉਦੂਜਾ ਲਾਇਆ.
ਕਹੈ ਨਾਨਕ ਗੁਰੁਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ.

(੭੬੨) ਮਾਰੂ ਮਹਲਾ ੫

ਮੋਹਨੀ ਮੋਹਲੀਏ ਤ੍ਰੈਗੁਨੀਆ, ਲੋਭ ਵਿਆਪੀ ਝੂਠੀ ਦੁਨੀਆਂ,
'ਮੇਰੀ ਮੇਰੀ' ਕਰਕੈ ਸੰਚੀ, ਅੰਤ ਕੀ ਵਾਰ ਸਗਲ ਲੇ ਛਲੀਆ.
ਏਕੈ ਸੂਮ ਕਰ ਗਾਡੀ ਗਡਹੈ[2], ਏਕਹਿ ਸੁਪਨੈ ਦਾਮ ਨ ਛਡਹੈ,
ਰਾਜ ਕਮਾਇ ਕਰੀ ਜਿਨ ਥੈਲੀ, ਤਾਂਕੈ ਸੰਗ ਨ ਚੰਚਲ ਚਲੀਆ.
ਏਕਹਿ ਪ੍ਰਾਣ ਪਿੰਡ ਤੇ ਪਿਆਰੀ, ਏਕ ਸੰਚੀ ਤਜ ਬਾਪ ਮਹਿਤਾਰੀ,
ਸੁਤ ਮੀਤ ਭ੍ਰਾਤ ਤੇ ਗੁਹਜੀ, ਤਾਂਕੈ ਨਿਕਟ ਨ ਹੋਈ ਖਲੀਆ.
ਹੋਇ ਅਉਧੂਤ ਬੈਠੇ ਲਾਇ ਤਾਰੀ, ਜੋਗੀ ਜਤੀ ਪੰਡਿਤ ਬੀਚਾਰੀ,
ਗ੍ਰਿਹ ਮੜੀ ਮਸਾਣੀ ਬਨ ਮਹਿ ਬਸਤੇ, ਊਠ ਤਿਨਾ ਕੈ ਲਾਗੀ ਪਲੀਆ.
ਕਾਟੇ ਬੰਧਨ ਠਾਕੁਰ ਜਾਂਕੇ, ਹਰਿ ਹਰਿ ਨਾਮ ਬਸਿਓ ਜੀਅ ਤਾਂਕੈ.
ਸਾਧੁਸੰਗ ਭਏ ਜਨ ਮੁਕਤੇ[3] ਗਤਿ ਪਾਈ, ਨਾਨਕ ਨਦਰ ਨਿਹਲੀਆ.

ਸਾਰੰਗ ਮਹਲਾ ੫

ਮੋਹਨੀ ਮੋਹਤ ਰਹੈ ਨ ਹੋਰੀ[4],
ਸਾਧਿਕ ਸਿਧ ਸਗਲ ਕੀ ਪਿਆਰੀ, ਤੁਟੈ ਨ ਕਾਹੂੰ ਤੋਰੀ,
ਖਟ ਸ਼ਾਸਤ੍ਰ ਉਚਰਤ ਰਸਨਾਗਰ, ਤੀਰਥਗਵਨ ਨ ਥੋਰੀ,
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾਂ ਗੈਲ ਨ ਛੋਰੀ,

---

੧ ਆਵਾਗਮਨ.
੨ ਟੋਏ ਵਿੱਚ ਦਫ਼ਨ ਕਰੀ ਹੈ.
੩ ਮਾਯਾ ਬੰਧਨ ਤੋਂ ਮੁਕਤ.
੪ ਵਰਜੀ ਨਹੀਂ ਰਹਿੰਦੀ

ਅੰਧਕੂਪ ਮਹਿ ਪਤਿਤ ਹੋਤ ਜਗ, ਸੰਤਹੁ, ਕਰਹੁ ਪਰਮਗਤਿ ਮੋਰੀ,
ਸਾਧੁਸੰਗਤ ਨਾਨਕ ਭਇਓ ਮੁਕਤਾ ਦਰਸਨ ਪੇਖਤ ਭੋਰੀ[1].

## (੭੬੩) ਮਾਲਾ

ਮਾਲਾ ਨਾਲ ਗਿਣਤੀ ਕਰਕੇ ਨਾਮ ਜਪਣਾ ਗੁਰਬਾਣੀ ਵਿੱਚ ਵਿਧਾਨ ਨਹੀਂ, ਮਾਲਾਧਾਰੀ ਕੇਵਲ ਹਿੰਦੂ ਮੁਸਲਮਾਨ ਆਦਿਕਾਂ ਦੀ ਨਕਲ ਕਰਦੇ ਹਨ.

ਆਸਾ ਮਹਲਾ ੫

ਹਰਿ ਹਰਿ ਅਖਰ ਦੁਇ ਇਹੁ ਮਾਲਾ,
ਜਪਤ ਜਪਤ ਭਏ ਦੀਨਦਇਆਲਾ.
ਕਰਉ ਬੇਨਤੀ ਸਤਗੁਰੁ, ਅਪਨੀ,
ਕਰ ਕਿਰਪਾ ਰਾਖਉ ਸਰਣਾਈ, ਮੋਕਉ ਦੇਹੁ ਹਰੇ ਹਰਿ ਜਪਨੀ[2].
ਹਰਿ ਮਾਲਾ ਉਰਅੰਤਰ ਧਾਰੈ, ਜਨਮ ਮਰਣ ਕਾ ਦੂਖ ਨਿਵਾਰੈ.
ਹਿਰਦੈ ਸਮਾਲੈ[3] ਮੁਖ ਹਰਿ ਹਰਿ ਬੋਲੈ,
ਸੋ ਜਨ ਇਤ ਉਤ ਕਤਹਿ ਨ ਡੋਲੈ.
ਕਹੁ ਨਾਨਕ ਜੋ ਰਾਚੈ ਨਾਇ, ਹਰਿਮਾਲਾ ਤਾਂਕੇ ਸੰਗ ਜਾਇ.

ਬਿਲਾਵਲ ਮਹਲਾ ੩, ਵਾਰ

ਹਿਰਦੈਜਪਨੀ ਜਪਉ ਗੁਣਤਾਸਾ,
ਹਰਿ ਅਗਮ ਅਗੋਚਰ ਅਪਰੰਪਰ ਸੁਆਮੀ,
ਜਨਪਗ ਲਗ ਧਿਆਵਉ ਹੋਇ ਦਾਸਨ ਦਾਸਾ.

---

੧ ਨਿਮਖਮਾਤ੍ਰ.
੨ ਮਾਲਾ.
੩ "ਗੁਰੁਮੁਖ ਰੋਮ ਰੋਮ ਹਰਿ ਧਿਆਵੈ." (ਸਿਧ ਗੋਸਟਿ)

(੭੬੪) ਭੈਰਉ ਮਹਲਾ ੪

ਸੁਕ੍ਰਿਤਕਰਣੀ ਸਾਰ ਜਪਮਾਲੀ[1], ਹਿਰਦੈ ਫੇਰ ਚਲੈ ਤੁਧ ਨਾਲੀ,
ਹਰਿ ਹਰਿ ਨਾਮ ਜਪਹੁ ਬਨਵਾਲੀ,
ਕਰ ਕਿਰਪਾ ਮੇਲਹੁ ਸਤਸੰਗਤਿ, ਤੂਟਗਈ ਮਾਇਆ ਜਮਜਾਲੀ,
ਗੁਰੁਮੁਖ ਸੇਵਾ ਘਾਲ ਜਿਨ ਘਾਲੀ,
ਤਿਸ ਘੜੀਐ ਸਬਦ ਸਚੀ ਟਕਸਾਲੀ,
ਹਰਿ ਅਗਮ ਅਗੋਚਰ ਗੁਰੁ ਅਗਮ ਦਿਖਾਲੀ,
ਵਿਚ ਕਾਂਇਆਂਨਗਰ ਲਧਾ ਹਰਿ ਭਾਲੀ,
ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ.
ਜਨ ਨਾਨਕ ਤਾਰਹੁ ਨਦਰ ਨਿਹਾਲੀ.

ਸਲੋਕ, ਕਬੀਰ

ਕਬੀਰ, ਜਪਨੀ ਕਾਠ[2] ਕੀ, ਕਿਆ ਦਿਖਲਾਵਹਿ ਲੋਇ?
ਹਿਰਦੈ ਰਾਮ ਨ ਚੇਤਹੀ, ਇਹੁ ਜਪਨੀ ਕਿਆ ਹੋਇ?

## (੭੬੫) ਮਿਤ੍ਰ

ਇਨਾਂ ਸ਼ਬਦਾਂ ਵਿਖੇ ਸਤਗੁਰੁ ਸੁਮਿਤ੍ਰ ਅਰ ਕੁਮਿਤ੍ਰ ਦੇ ਲੱਛਣ ਲਿਖਕੇ ਸਾਨੂੰ ਸੁਖਦਾਈ ਉਪਦੇਸ਼ ਦਿੰਦੇ ਹਨ.

ਗਉੜੀ ਮਹਲਾ ੫, ਅਸਟਪਦੀ

ਆਦਿ ਮਧ ਜੋ ਅੰਤ ਨਿਬਾਹੈ, ਸੋ ਸਾਜਨ ਮੇਰਾ ਮਨ ਚਾਹੈ.

ਗਉੜੀ ਥਿਤੀ, ਮਹਲਾ ੫

ਸੋ ਸਾਜਨ ਸੋ ਸਖਾ ਮੀਤ, ਜੋ ਹਰਿ ਕੀ ਮਤਿ[3] ਦੇਇ.

---

੧ ਪਵਿੱਤ੍ਰ ਕਰਮ ਕਰਣੇ (ਸਦਾਚਾਰ) ਸ੍ਰੇਸ਼ਟ ਜਪਮਾਲਾ ਹੈ.
੨ ਤੁਲਸੀ ਆਦਿਕ ਦੀ.
੩ ਪਾਰਮਾਰਥਿਕ ਸਿਖ੍ਯਾ. ਭਲੀ ਮਤਿ.

ਵਾਰ ਬਿਹਾਗੜਾ, ਮਹਲਾ ੪

ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ,
ਹੋਰ ਕੇਤੀ ਝਖ ਝਖ ਆਵੈ ਜਾਵੈ.

ਧਨਾਸਰੀ ਮਹਲਾ ੫

ਨਾ ਕੋ ਮੇਰਾ ਦੁਸਮਨ ਰਹਿਆ, ਨਾ ਹਮ ਕਿਸ ਕੇ ਬੈਰਾਈ.
ਸਭ ਕੋ ਮੀਤ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ.

ਤਿਲੰਗ ਮਹਲਾ ੧

ਜੋ ਦਿਲ ਮਿਲਿਆ ਸੋ ਮਿਲਰਹਿਆ, ਮਿਲਿਆ ਕਹੀਐ ਰੇ, ਸੋਈ.
ਜੇ ਬਹੁਤੇਰਾ ਲੋਚੀਐ, ਬਾਤੀਂ ਮੇਲ ਨ ਹੋਈ.

ਸੂਹੀ ਮਹਲਾ ੧

ਉਜਲ ਕੈਹਾਂ[੧] ਚਿਲਕਣਾ ਘੋਟਮ ਕਾਲੜੀ ਮਸੁ,
ਧੋਤਿਆਂ ਜੂਠ[੨] ਨ ਉਤਰੈ ਜੇ ਸਉ ਧੋਵਾਂ ਤਿਸੁ[੩].
ਸਜਣ ਸੇਈ ਨਾਲ ਮੈ ਚਲਦਿਆਂ ਨਾਲ ਚਲੰਨ,
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨ.

ਸੂਹੀ ਮਹਲਾ ੧

ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ[੪].

ਮਹਲਾ ੨, ਵਾਰ ਸੂਹੀ

ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ[੫],
ਅੰਤਰਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ.

---

੧ ਕਾਂਸੀ.
੨ ਸਿਆਹੀ. ਅਪਵਿਤ੍ਰਤਾ
੩ ਭਾਵ ਏਹ ਹੈ, ਜੋ ਕਾਂਸੀ ਦੀ ਤਰ੍ਹਾਂ ਉੱਤੋਂ ਉੱਜਲ ਔਰ ਅੰਦਰੋਂ ਸਿਆਹ ਹਨ ਓਹ ਸੱਜਣ ਨਹੀਂ.
੪ ਜੋ ਦਿਲੋਂ ਮਿਲਿਆ.
੫ ਸ਼ਰੀਰ ਅਰ ਸੰਬੰਧ ਕਰਕੇ ਮਿਲਿਆਹੋਯਾ ਮੇਲੀ ਨਹੀਂ ਹੁੰਦਾ, ਜੋ ਮਨਕਰਕੇ ਮਿਲਿਆ ਹੈ ਓਹੀ ਸੱਚਾ ਮਿਤ੍ਰ ਹੈ.

ਮਹਲਾ ੩, ਵਾਰ ਮਾਰੂ ੧

ਗੁਣਾ ਕੀ ਰਾਸਿ ਸੰਗ੍ਰਹੈ, ਅਵਗੁਣ ਕਢੈ ਵਿਡਾਰ,
ਨਾਨਕ ਮਿਲਿਆ ਸੋ ਜਾਣੀਐ,
ਗੁਰੂ ਨ ਛੋਡੈ ਆਪਣਾ[1], ਦੂਜੈ ਨ ਧਰੈ ਪਿਆਰ.

ਮਹਲਾ ੫, ਵਾਰ ਮਾਰੂ ੨

ਨਾਨਕ ਕਚੜਿਆ ਸਿਉ ਤੋੜ, ਢੂੰਢ ਸਜਣ ਸੰਤ ਪਕਿਆ.

ਸਲੋਕ, ਫਰੀਦ

ਗਲੀ ਸੁ ਸਜਣ ਵੀਹ, ਇਕ ਢੂੰਢੇਂਦੀ ਨਾ ਲਹਾਂ,
ਧੁਖਾਂ ਜਿਉ ਮਾਲੀਹ ਕਾਰਣ ਤਿਨਾ ਮਾਪਿਰੀ[2].

(ਕੁਮਿਤ੍ਰ)

(੭੬੬) ਮਹਲਾ ੫, ਵਾਰ ਗਉੜੀ ੨

ਕੁਮਿਤ੍ਰਾ ਸੇਈ ਕਾਢੀਅਹਿ ਇਕ ਵਿਖ[3] ਨ ਚਲਹਿ ਸਾਥ.

ਆਸਾ, ਸ਼ੇਖ ਫਰੀਦ

ਦਿਲਹੁ ਮੁਹਬਤ ਜਿਨ ਸੇਈ ਸਚਿਆ,
ਜਿਨ ਮਨ ਹੋਰ, ਮੁਖ ਹੋਰ, ਸਿ ਕਾਢੇ ਕਚਿਆ[4].

---

੧ ਜੋ ਆਪਣੇ ਧਰਮ ਅਰ ਨਿਯਮਾਂ ਤੋਂ ਪਤਿਤ ਨਹੀਂ ਹੋਂਦਾ

੨ ਗੱਲਾਂ ਨਾਲ ਬੀਸ ਸੱਜਣ ਬਣਬੈਠਦੇ ਹਨ, ਪਰ ਵਿਚਾਰ ਅਰ ਪਰੀਖਿਆ ਕਰਣ ਪਰ ਇੱਕਭੀ ਨਹੀਂ ਲਭਦਾ. ਸੱਚੇ ਮਿਤ੍ਰਾਂ ਦੇ ਮਿਲਾਪ ਦੀ ਚਿੰਤਾ ਵਿੱਚ ਮਲੀਹ ਦੀ ਅੱਗ ਵਾਂਙ ਮਨ ਧੁਖਰਹਿਆ ਹੈ.

੩ ਕਦਮ.

੪ "ਜਿਨ ਕਉ ਪ੍ਰੀਤਿ ਨਹੀਂ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ."
*(ਗਉੜੀ ਪੂਰਬੀ, ਮਹਲਾ ੪)*
"ਮਾਣ ਨਿਮਾਣੇ ਟੇਕ ਹੈ ਸੋ ਜਾਣਹੁ ਕਾਚਾ." *(ਆਸਾ ਮਹਲਾ ੫)*
"ਜੋ ਹੁਕਮ ਨ ਬੂਝੈ ਖਸਮ ਕਾ ਸੋਈ ਨਰ ਕਚਾ."
*(ਪਉੜੀ ਮਹਲਾ ੩, ਵਾਰ ਮਾਰੂ ੧)*

ਮਹਲਾ ੧, ਵਾਰ ਵਡਹੰਸ

ਨਾਨਕ ਗਾਲੀ[1] ਕੂੜੀਆਂ ਬਾਝ ਪਰੀਤਿ ਕਰੇਇ,
ਤਿਚਰ[2] ਜਾਣੈ ਭਲਾ ਕਰ ਜਿਚਰ ਲੇਵੈ ਦੇਇ.

(੭੬੭) ਸੋਰਠ ਮਹਲਾ ੯

ਇਹ ਜਗ ਮੀਤ ਨ ਦੇਖਿਓ ਕੋਈ,
ਸਗਲ ਜਗਤ ਅਪਨੈ ਸੁਖ ਲਾਗਿਓ, ਦੁਖ ਮੈ ਸੰਗ ਨ ਹੋਈ.
ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ,
ਜਬਹੀ ਨਿਰਧਨ ਦੇਖਿਓ ਨਰ ਕਉ ਸੰਗ ਛਾਡ ਸਭ ਭਾਗੇ.
ਕਹਉ ਕਹਾਂ ਯਿਆ ਮਨ ਬਉਰੇ ਕਉ? ਇਨ ਸਿਉ ਨੇਹੁ ਲਗਾਇਓ!
ਦੀਨਾਨਾਥ ਸਗਲ ਭੈਭੰਜਨ ਜਸ ਤਾਂਕੋ ਬਿਸਰਾਇਓ.
ਸੁਆਨਪੂਛ ਜਿਉ ਭਇਓ ਨ ਸੂਧਉ ਬਹੁਤ ਜਤਨ ਮੈ ਕੀਨਉ,
ਨਾਨਕ ਲਾਜ ਬਿਰਦ ਕੀ ਰਾਖਹੁ, ਨਾਮ ਤੁਹਾਰਉ ਲੀਨਉ.

ਸੋਰਠ ਮਹਲਾ ੯

ਪ੍ਰੀਤਮ, ਜਾਨਲੇਹੁ ਮਨ ਮਾਹੀ,
ਅਪਨੇ ਸੁਖ ਸਿਉਹੀ ਜਗ ਫਾਂਧਿਓ, ਕੋ ਕਾਹੂੰ ਕੋ ਨਾਹੀ.
ਸੁਖ ਮੈ ਆਨ ਬਹੁਤ ਮਿਲ ਬੈਠਤ ਰਹਿਤ ਚਹੂੰ ਦਿਸ ਘੇਰੇ,
ਬਿਪਤਿ ਪਰੀ ਸਭਿਹੀ ਸੰਗ ਛਾਡਤ ਕੋਊ ਨ ਆਵਤ ਨੇਰੇ,
ਘਰ ਕੀ ਨਾਰਿ ਬਹੁਤ ਹਿਤ ਜਾਂ ਸਿਉ, ਸਦਾ ਰਹਿਤ ਸੰਗ ਲਾਗੀ,
ਜਬਹੀ ਹੰਸ ਤਜੀ ਇਹੁ ਕਾਇਆਂ, "ਪ੍ਰੇਤ ਪ੍ਰੇਤ" ਕਰ ਭਾਗੀ
ਇਹ ਬਿਧਿ ਕੋ ਬਿਉਹਾਰ ਬਨਿਓ ਹੈ, ਜਾਂ ਸਿਉ ਨੇਹੁ ਲਗਾਇਓ!
ਅੰਤਬਾਰ ਨਾਨਕ ਬਿਨ ਹਰਿਜੀ, ਕੋਊ ਕਾਮ ਨ ਆਇਓ.

---

੧ ਗੱਲਾਂ.
੨ ਉਤਨਾ ਚਿਰ. ਤਬ ਤਕ.

ਮਹਲਾ ੩, ਵਾਰ ਸੋਰਠ

ਦੂਜੈ ਭਾਇ ਲਗੇ ਸਜਣ ਨ ਆਖੀਅਹਿ, ਜਿ ਅਭਿਮਾਨ ਕਰਹਿ ਵੇਕਾਰ,
ਮਨਮੁਖ ਆਪਸੁਆਰਥੀ ਕਾਰਜ ਨ ਸਕਹਿ ਸਵਾਰ.

ਮਹਲਾ ੪, ਵਾਰ ਸੋਰਠ

ਸਤਗੁਰੂ ਕਾ ਭਾਣਾ ਚਿਤ ਨ ਆਵੈ, ਆਪਣੈ ਸੁਆਇ ਫਿਰਾਹੀ.

ਬਿਲਾਵਲ ਮਹਲਾ ੫

ਸਾਕਤ ਸਿਉ ਮੁਖ ਜੋਰਿਐ ਅਧ ਬੀਚਹੁ ਟੂਟੈ.

ਗੌਂਡ ਮਹਲਾ ੪

ਜੋ ਸੰਸਾਰ ਕੇ ਕੁਟੰਬ ਮਿਤ੍ਰ ਭਾਈ ਦੀਸਹਿ, ਮਨ ਮੇਰੇ,
ਤੇ ਸਭਿ ਅਪਨੇ ਸੁਆਇ ਮਿਲਾਸਾ,
ਜਿਤੁ ਦਿਨ ਉਨ ਕਾ ਸੁਆਉ ਹੋਇ ਨ ਆਵੈ,
ਤਿਤੁ ਦਿਨ ਨੇੜੈ ਕੋ ਨ ਢੁਕਾਸਾ.

ਸਲੋਕ, ਕਬੀਰ

ਕਬੀਰ, ਸਭ ਜਗ ਹਉ ਫਿਰਿਓ ਮਾਂਦਲ ਕੰਧ ਚਢਾਇ[1],
ਕੋਈ ਕਾਹੂੰ ਕੋ ਨਹੀਂ, ਸਭ ਦੇਖੀ ਠੋਕਬਜਾਇ[2].

## (੧੬੮) ਮਿਤ੍ਰਤਾ

ਸਭ ਨਾਲ ਮਿਤ੍ਰਤਾ ਰੱਖਣੀ (ਸੁਲਹਿਕੁੱਲ ਹੋਣਾ) ਸਿੱਖਾਂ ਦਾ ਮੁੱਖ ਕਰਮ ਹੈ, ਪਰੰਤੂ ਸ੍ਵਾਰਥੀਆਂ ਦੀ ਮਿਤ੍ਰਤਾ ਤੋਂ ਕਿਨਾਰੇ ਰਹਿਣਾ ਚਾਹੀਯੇ.

ਦੇਵਗੰਧਾਰੀ ਮਹਲਾ ੫

ਪ੍ਰਭੁ ਜੀ ਤਉ ਪ੍ਰਸਾਦਿ ਭ੍ਰਮੁ[3] ਡਾਰਿਓ.
ਤੁਮਰੀ ਕ੍ਰਿਪਾ ਤੇ ਸਭਕੋ ਅਪਨਾ, ਮਨ ਮਹਿ ਇਹੈ ਬੀਚਾਰਿਓ.

---

੧ ਮੋਢੇ ਤੇ ਨਗਾਰਾ ਰੱਖਕੇ. ਭਾਵ—ਡੌਂਡੀ ਪਿੱਟਕੇ.
੨ ਪਰੀਖ੍ਯਾ ਕਰਕੇ.
੩ ਏਹ ਭ੍ਰਮ ਕਿ ਇਹ ਵਿਦੇਸ਼ੀ ਹੈ, ਵਿਜਾਤੀ ਹੈ, ਵਿਧਰਮੀ ਹੈ.

ਦੇਵਗੰਧਾਰੀ ਮਹਲਾ ੯

ਜਗਤ ਮੈ ਝੂਠੀ ਦੇਖੀ ਪ੍ਰੀਤਿ,
ਅਪਨੇਹੀ ਸੁਖ ਸਿਉ ਸਭ ਲਾਗੇ, ਕਿਆ ਦਾਰਾ ਕਿਆ ਮੀਤ,
"ਮੇਰਉ ਮੇਰਉ" ਸਭੈ ਕਹਿਤ ਹੈਂ, ਹਿਤ ਸਿਉ ਬਾਂਧਿਓ ਚੀਤ,
ਅੰਤਕਾਲ ਸੰਗੀ ਨਹਿ ਕੋਊ, ਇਹ ਅਚਰਜ ਹੈ ਰੀਤਿ.
ਮਨ ਮੂਰਖ ਅਜਹੂ ਨਹਿ ਸਮਝਤ ਸਿਖ ਦੈਹਾਰਿਓ ਨੀਤ,
ਨਾਨਕ ਭਉਜਲ ਪਾਰਪਰੈ ਜਉ ਗਾਵੈ ਪ੍ਰਭੁ ਕੇ ਗੀਤ.

ਮਹਲਾ ੩, ਵਾਰ ਵਡਹੰਸ

ਮਨਮੁਖ ਸੇਤੀ ਦੋਸਤੀ ਥੋੜੜਿਆਂ ਦਿਨ ਚਾਰ,
ਇਸ ਪਰੀਤੀ ਤੁਟਦੀ ਵਿਲਮ ਨ ਹੋਵਈ, ਇਤੁ ਦੋਸਤੀ ਚਲਨ ਵਿਕਾਰ.

ਮਹਲਾ ੫, ਵਾਰ ਰਾਮਕਲੀ ੨

ਮਨਮੁਖਾਂ ਕੇਰੀ ਦੋਸਤੀ ਮਾਇਆ ਕਾ ਸਨਬੰਧ,
ਵੇਖਦਿਆਂਹੀ ਭਜਜਾਨ, ਕਦੇ ਨ ਪਾਇਨ ਬੰਧ,
ਜਿਚਰ ਪੈਨਨਿ ਖਾਂਵਨੇ ਤਿਚਰ ਰਖਨਿ ਗੰਢ,
ਜਿਤੁ ਦਿਨ ਕਿਛੁ ਨ ਹੋਵਈ ਤਿਤੁ ਦਿਨ ਬੋਲਨ ਗੰਧੁ[੧],
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧ,
ਕੂੜਾ ਗੰਢ ਨ ਚਲਈ ਚਿਕੜ ਪਥਰ ਬੰਧ.

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਮਨਮੁਖ ਸਉ[੨] ਕਰ ਦੋਸਤੀ ਸੁਖ ਕਿ ਪੁਛੈ ਮਿਤ?
ਗੁਰੁਮੁਖ ਸਉ ਕਰ ਦੋਸਤੀ, ਸਤਗੁਰ ਸਿਉ ਲਾਇ ਚਿਤ,
ਜੰਮਣ ਮਰਣ ਕਾ ਮੂਲ ਕਟੀਐ, ਤਾਂ ਸੁਖ ਹੋਵੀ, ਮਿਤ!

੧ ਅਪਵਿਤ੍ਰ ਬੋਲ. ਨਿੰਦਾ.
੨ ਸਾਥ. ਸੇ.

## (੭੬੯) ਮੁਕਤ

ਜਿਸ ਨੇ ਅਗ੍ਯਾਨ ਬੰਧਨ ਤੋਂ ਛੁਟਕਾਰਾ ਪਾਯਾ ਹੈ ਓਹ ਮੁਕਤ ਹੈ.

ਗਉੜੀ ਸੁਖਮਨੀ, ਮਹਲਾ ੫

ਜਨ ਆਵਨ ਕਾ ਇਹੈ ਸੁਆਉ[੧], ਜਨ ਕੈ ਸੰਗ ਚਿਤ ਆਵੈ ਨਾਂਉ.
ਆਪ ਮੁਕਤ, ਮੁਕਤ ਕਰੈ ਸੰਸਾਰ,
ਨਾਨਕ ਤਿਸ ਜਨ ਕਉ ਸਦਾ ਨਮਸਕਾਰ.

ਤਿਲੰਗ ਮਹਲਾ ੪

ਜਿਨ ਗੁਰੁਮੁਖ ਪਿਆਰਾ ਸੇਵਿਆ, ਤਿਨ ਕਉ ਘੁਮਜਾਇਆ[੨],
ਓਇ ਆਪ ਛੁਟੇ ਪਰਵਾਰ ਸਿਉ, ਸਭ ਜਗਤ ਛਡਾਇਆ.

ਕਲਿਆਨ ਮਹਲਾ ੪, ਅਸਟਪਦੀ

ਮੇਰੇ ਠਾਕੁਰ ਕੇ ਜਨ ਅਲਿਪਤ ਹੈਂ ਮੁਕਤੇ,
ਜਿਉਂ ਮੁਰਗਾਈ ਪੰਕ[੩] ਨ ਭੀਜੈ.

ਸਲੋਕ ਮਹਲਾ ੯

ਉਸਤਤਿ ਨਿੰਦਿਆ ਨਾਹਿ ਜਿਹ, ਕੰਚਨ ਲੋਹ ਸਮਾਨ,
ਕਹੁ ਨਾਨਕ, ਸੁਨ ਰੇ ਮਨਾ, ਮੁਕਤ ਤਾਂਹਿ ਤੈ ਜਾਨ.
ਹਰਖ ਸੋਗ ਜਾਂਕੈ ਨਹੀਂ, ਬੈਰੀ ਮੀਤ ਸਮਾਨ,
ਕਹੁ ਨਾਨਕ, ਸੁਨ ਰੇ ਮਨਾ, ਮੁਕਤ ਤਾਂਹਿ ਤੈਂ ਜਾਨ.

## (੭੭੦) ਮੁਕਤਿ

ਅਗ੍ਯਾਨਬੰਧਨਾਂ ਤੋਂ ਛੁਟਕਾਰਾ ਪਾਉਣ ਦਾ ਨਾਂਉਂ ਮੁਕਤਿ ਹੈ, ਜਿਸ ਦੀ ਪ੍ਰਾਪਤੀ ਗੁਰੁਸ਼ਬਦ ਦੇ ਵਿਚਾਰ ਦ੍ਵਾਰਾ ਆਤਮਗ੍ਯਾਨ ਕਰਕੇ ਹੁੰਦੀ ਹੈ.

---

੧ ਪ੍ਰਯੋਜਨ.
੨ ਕੁਰਬਾਨ ਜਾਈਏ.
੩ ਪੰਖ.

ਟੋਡੀ ਮਹਲਾ ੫

ਅਬਿਨਾਸੀਖੇਮ[1] ਚਾਹਹਿ ਜੇ ਨਾਨਕ, ਸਦਾ ਸਿਮਰ ਨਾਰਾਇਣ.

ਰਾਮਕਲੀ ਮਹਲਾ ੫

ਬ੍ਰਹਮਬੀਚਾਰ ਬੀਚਾਰੇ ਕੋਇ, ਨਾਨਕ ਤਾਂਕੀ ਪਰਮਗਤਿ ਹੋਇ.

ਮਾਰੂ ਮਹਲਾ ੧, ਸੋਲਹਾ

ਕਰਮ ਧਰਮ ਕਰ ਮੁਕਤਿ ਮੰਗਾਹੀ, ਮੁਕਤਿ ਪਦਾਰਥ ਸਬਦ ਸਲਾਹੀ,
ਬਿਨ ਗੁਰੁਸਬਦੈ ਮੁਕਤਿ ਨ ਹੋਈ ਪਰਪੰਚ ਕਰ ਭਰਮਾਈ ਹੇ.

## (੭੭੧) ਮੁੰਦਾਵਣੀ

ਮੁੰਦਾਵਣੀ ਸੰਸਕ੍ਰਿਤ ਮੁਦ੍ਰਣ ਪਦ ਹੈ, ਜਿਸ ਦਾ ਅਰਥ ਹੈ ਮੁੰਦਣਾ (ਬੰਦ ਕਰਣਾ) ਅਰ ਛਾਪਣਾ (ਮੁਹਰ ਛਾਪ ਲਾਉਣੀ).

ਭਾਰਤ ਵਿਖੇ ਇੱਕ ਰੀਤਿ ਪ੍ਰਚਲਿਤ ਹੈ ਕਿ ਬਡੇ ਆਦਮੀਆਂਦੇ ਲੰਗਰ ਵਿੱਚ ਜਦ ਭੋਜਨ ਪਕਦਾ ਹੈ, ਤਦ ਰਸੋਈ ਦਾ ਦਾਰੋਗਾ ਹਰੇਕ ਦੇਗਚੇ ਵਿੱਚੋਂ ਆਪ ਕੁਛ ਭੋਜਨ ਖਾਕੇ ਦੇਗਚੇ ਦਾ ਮੁਖ ਮੁਹਰ ਨਾਲ ਬੰਦ ਕਰ ਦਿੰਦਾ ਹੈ, ਤਾ ਕਿ ਕੋਈ ਦੁਸ਼ਟ ਵਿਖ ਆਦਿਕ ਦੁਖਦਾਈ ਵਸਤੂ ਭੋਜਨ ਵਿਚ ਨਾ ਮਿਲਾ ਸਕੇ. ਜਦ ਰਈਸ, ਥਾਲਪਰੋਸਨ ਦਾ ਹੁਕਮ ਦਿੰਦਾ ਹੈ, ਤਦ ਦਾਰੋਗਾ ਆਪਣੇ ਹੱਥੀਂ ਮੁਹਰ ਖੋਲਕੇ ਦੇਗਚਿਆਂ ਵਿਚੋਂ ਭੋਜਨ ਥਾਲ ਵਿਖੇ ਲਾਉਂਦਾ ਹੈ. ਜੇ ਕਿਸੇ ਕਾਰਣ ਆਪ ਥਾਲ ਦੇ ਸਾਥ ਨਹੀਂ ਜਾ ਸਕਦਾ ਤਦ ਥਾਲ ਨੂੰ ਵਸਤ੍ਰ ਵਿਖੇ ਲਪੇਟਕੇ ਸਿਰ ਪਰ ਮੁਹਰ ਲਗਾ ਦਿੰਦਾ ਹੈ, ਜੋ ਰਈਸ ਦੇ ਸਾਮਣੇ ਖੋਲੀ ਜਾਂਦੀ ਹੈ. ਸਤਿਗੁਰੂ ਇਸ ਰੀਤ ਤੋਂ ਪਾਰਮਾਰਥਿਕ ਸਿਖ੍ਯਾ ਸਾਨੂੰ ਦਿੰਦੇ ਹਨ ਕਿ ਸਤਗੁਰੂ ਨੇ ਭੀ ਇਸੇ ਪ੍ਰਕਾਰ ਕਰਤਾਰ ਦੇ

---

੧ ਕੈਵਲ੍ਯ ਮੋਖ. ਸਦੈਵਕਾਲ ਲਈ ਬੰਧਨਾਂ ਦੀ ਨਿਵ੍ਰਿੱਤੀ.

ਨਾਮਾਮ੍ਰਿਤ ਵਿਖੇ ਪਾਖੰਡੀਆਂ ਦੇ ਵਿਖਰੂਪ ਉਪਦੇਸ਼ ਦੇ ਮਿਲਣ ਦੇ ਭਯ ਤੋਂ 'ਮੁੰਦਾਵਣੀ' ਲਾਈ ਹੈ[੧].

ਸਲੋਕ ਮਹਲਾ ੩, ਵਾਰ ਸੋਰਠ

ਥਾਲੈ ਵਿਚ ਤੈ ਵਸਤੂ ਪਈਓ, ਹਰਿ ਭੋਜਨ ਅੰਮ੍ਰਿਤਸਾਰ,
ਜਿਤੁ ਖਾਧੈ ਮਨ ਤ੍ਰਿਪਤੀਐ ਪਾਈਐ ਮੋਖ ਦੁਆਰ,
ਇਹੁ ਭੋਜਨ ਅਲਭ ਹੈ, ਸੰਤਹੁ! ਲਭੈ ਗੁਰੁਵੀਚਾਰ.
ਇਹੁ ਮੁਦਾਵਣੀ ਕਿਉ ਵਿਚਹੁ ਕਢੀਐ? ਸਦਾ ਰਖੀਐ ਉਰਧਾਰ.
ਏਹ ਮੁਦਾਵਣੀ ਸਤਗੁਰੂ ਪਾਈ, ਗੁਰੁਸਿਖਾਂ ਲਧੀ ਭਾਲ.
ਨਾਨਕ ਜਿਸ ਬੁਝਾਏ ਸੁ ਬੁਝਸੀ, ਹਰਿ ਪਾਇਆ ਗੁਰੁਮੁਖ ਘਾਲ.

## (੭੭੨) ਮੁਨਿ

ਭੈਰਉ ਮਹਲਾ ੩

ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ, ਦੁਬਿਧਾ ਮਾਰ ਬ੍ਰਹਮ ਬੀਚਾਰੇ.

## (੭੭੩) ਮੁਰਦਾ

ਮਹਲਾ ੩, ਵਾਰ ਸਿਰੀਰਾਗ

ਸਤਗੁਰੁ ਜਿਨੀ ਨ ਸੇਵਿਓ, ਸਬਦ ਨ ਕੀਤੋ ਵੀਚਾਰ,
ਅੰਤਰ ਗਿਆਨ ਨ ਆਇਓ, ਮਿਰਤਕ ਹੈ ਸੰਸਾਰ.

ਗਉੜੀ, ਬਾਵਨਅਖਰੀ ਮਹਲਾ ੫

ਅਤਿ ਸੁੰਦਰ ਕੁਲੀਨ ਚਤੁਰ, ਮੁਖ ਙਿਆਨੀ[੨] ਧਨਵੰਤ,
ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀਂ ਭਗਵੰਤ.

---

੧ ਸ੍ਰੀ ਗੁਰੂ ਗ੍ਰੰਥਸਾਹਿਬ ਦੀ ਸਮਾਪਤੀ ਪਰ ਜੋ ਮੁਹਰ ਰੂਪ ਮੁੰਦਾਵਣੀ ਹੈ ਓਹ ਇਸ ਪੁਸਤਕ ਦੇ ੪੯੨ਵੇਂ ਅੰਗ ਵਿੱਚ ਦੇਖੋ. ਉਸ ਥਾਂ ਭੀ ਮੁੰਦਾਵਣੀ ਦਾ ਅਰਥ ਸਮਾਪਤੀ ਦੀ ਮੁਹਰ ਛਾਪ ਹੈ.

੨ ਕਰਣੀ ਤੋਂ ਖਾਲੀ, ਕੇਵਲ ਮੂੰਹ ਨਾਲ ਗਯਾਨ ਕਹਿਣ ਵਾਲਾ.

ਆਸਾ ਮਹਲਾ ੫

ਹਰਿ ਬਿਸਰਤ ਸੋ ਮੂਆ,

ਨਾਮ ਧਿਆਵੈ ਸਰਬ ਫਲ ਪਾਵੈ, ਸੋ ਜਨ ਸੁਖੀਆ ਹੂਆ.

## (੭੭੪) ਮੁਰਦੇ ਨੂੰ ਜੀਵਨ

ਬਿਹਾਗੜਾ ਮਹਲਾ ੪

ਗੁਰੁ ਅੰਮ੍ਰਿਤ ਹਰਿ ਮੁਖ ਚੋਇਆ, ਮੇਰੀ ਜਿੰਦੁੜੀਏ,

ਫਿਰ ਮਰਦਾ ਬਹੁੜ ਜੀਵਾਇਆ ਰਾਮ.

ਸੋਰਠ ਮਹਲਾ ੫

ਮਿਰਤਕ ਕਉ ਪਾਇਓ ਤਨ ਸਾਸਾ ਬਿਛੁਰਤ ਆਨ ਮਿਲਾਇਆ,

ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖ ਗਾਇਆ,

ਪੂਰੇ ਗੁਰੁ ਕੀ ਦੇਖ ਵਡਾਈ, ਤਾਂਕੀ ਕੀਮਤਿ ਕਹਿਣ ਨ ਜਾਈ.

ਪ੍ਰਭਾਤੀ ਮਹਲਾ ੪

ਗੁਰੁ ਸਤਗੁਰੁ ਨਾਮ ਦ੍ਰਿੜਾਇਓ ਹਰਿ ਹਰਿ,

ਹਮ ਮੁਏ ਜੀਵੇ ਹਰਿ ਜਪਭਾ[੧]

## (੭੭੫) ਮੂਰਖ

ਮਹਲਾ ੧, ਵਾਰ ਮਾਝ

ਨਾਨਕ, ਮੂਰਖ, ਏਹ ਗੁਣ[੨], ਬੋਲੇ ਸਦਾ ਵਿਣਾਸ[੩].

ਗੂਜਰੀ ਮਹਲਾ ੩

ਸੋ ਮੂਰਖ ਜੋ ਆਪ ਨ ਪਛਾਣਈ, ਸਚ ਨ ਧਰੇ ਪਿਆਰ.

---

੧ ਹਰਿਜਾਪ ਦੇ ਚਮਤਕਾਰ ਕਰਕੇ.

੨ ਲੱਛਣ.

੩ ਮੂਰਖ ਐਸੀ ਗੱਲ ਬੋਲਦਾ ਹੈ ਜਿਸ ਕਰਕੇ ਹਾਨੀ ਹੁੰਦੀ ਹੈ.

ਮਹਲਾ ੩, ਵਾਰ ਰਾਮਕਲੀ ੧

ਮੂਰਖ ਹੋਵੈ ਸੋ ਸੁਣੈ ਮੂਰਖ ਕਾ ਕਹਿਣਾ.
ਮੂਰਖ ਕੇ ਕਿਆ ਲਖਣ ਹੈਂ, ਕਿਆ ਮੂਰਖ ਕਾ ਕਰਣਾ?
ਮੂਰਖ ਓਹ ਜਿ ਮੁਗਧ ਹੈ, ਅਹੰਕਾਰੇ ਮਰਣਾ[੧].

ਮਾਰੂ ਮਹਲਾ ੧, ਅਸਟਪਦੀ

ਮੂਰਖਾਂ ਸਿਰ ਮੂਰਖ ਹੈ, ਜਿ ਮੰਨੈ ਨਾਹੀ ਨਾਂਉ[੨].

ਮਾਰੂ ਮਹਲਾ ੩, ਸੋਲਹਾ

ਮੂਰਖ ਪੜਹਿ, ਸਬਦ ਨ ਬੂਝਹਿ, ਗੁਰੁਮੁਖ ਵਿਰਲੇ ਜਾਤਾ ਹੇ.

ਮਾਰੂ ਮਹਲਾ ੪, ਸੋਲਹਾ

ਜੋ ਜੀਐ ਕੀ ਸਾਰ ਨ ਜਾਣੈ[੩],
ਤਿਸੁ ਸਿਉ ਕਿਛੁ ਨ ਕਹੀਐ ਅਜਾਣੈ,
ਮੂਰਖ ਸਿਉ ਨਹਿ ਲੂਝ ਪਰਾਣੀ! ਹਰਿ ਜਪੀਐ ਪਦੁ ਨਿਰਬਾਣੀ ਹੇ.

## (੭੭੬) ਮੂਰਤਿਪੂਜਾ

ਜੜ੍ਹ ਅਥਵਾ ਚੈਤੰਨ ਸ੍ਰਿਸ਼ਟੀ ਨੂੰ ਸਿਰਜਣਹਾਰ ਤੁੱਲ ਇਸ਼ਟ ਮੰਨਕੇ ਪੂਜਣ ਦਾ ਨਾਂਉਂ ਮੂਰਤਿਪੂਜਾ ਹੈ, ਜਿਸ ਦਾ ਸਿੱਖ ਧਰਮ ਵਿੱਚ ਪਰਮ ਨਿਸ਼ੇਧ ਹੈ.

---

੧ ਓਹ ਮੂਰਖ ਹੈ ਜੋ ਵਿਦਯਾ ਰਹਿਤ ਹੈ, ਔਰ ਇਸਪਰ ਭੀ ਸਰਵਗ੍ਯਤਾ ਦੇ ਹੰਕਾਰ ਵਿੱਚ ਸੜਦਾ ਹੈ.

੨ ਕਰਤਾਰ ਦੇ ਨਾ ਮੰਨਣ ਵਾਲਾ ਮੂਰਖਰਾਜ ਹੈ.

੩ ਜੋ ਇਨਸਾਨ ਕਦਰਦਾਨ ਨਹੀਂ, ਅਰ ਵਾਸਤਵ ਗੁਣ ਨਹੀਂ ਸਮਝਦਾ.

ਆਸਾ ਮਹਲਾ ੫

ਆਠ ਪਹਿਰ ਉਦਕ ਇਸਨਾਨੀ ਸਦਹੀ ਭੋਗ ਲਗਾਇ ਸੁਗਿਆਨੀ,
ਬਿਰਥਾ ਕਾਹੂੰ ਛੋਡੈ ਨਾਹੀ[1], ਬਹੁਰ ਬਹੁਰ ਤਿਸ ਲਾਗਹਿ ਪਾਈ.
ਸਾਲਿਗਰਾਮ ਹਮਾਰੈ ਸੇਵਾ[2], ਪੂਜਾ ਅਰਚਾ ਬੰਦਨ ਦੇਵਾ,
ਘੰਟਾ ਜਾਂਕਾ ਸੁਨੀਐ ਚਹੁਕੁੰਟ, ਆਸਨ ਜਾਂਕਾ ਸਦਾ ਬੈਕੁੰਠ[3],
ਜਾਂਕਾ ਚਵਰ ਸਭ ਊਪਰ ਝੁਲੈ, ਤਾਂਕਾ ਧੂਪ ਸਦਾ ਪਰਫੁਲੈ,
ਘਟ ਘਟ ਸੰਪੁਟ[4] ਹੈ, ਰੇ! ਜਾਂਕਾ, ਅਭਗ ਸਭਾ ਸੰਤ ਹੈ ਸਾਧਾ[5],
ਆਰਤੀ ਕੀਰਤਨ ਸਦਾ ਆਨੰਦ, ਮਹਿਮਾ ਸੁੰਦਰ ਸਦਾ ਬਿਅੰਤ.
ਜਿਸਹਿ ਪਰਾਪਤ ਤਿਸਹੀ ਲਹਿਨਾ, ਸੰਤਚਰਨ ਓਹ ਆਇਓ ਸਰਨਾ.
ਹਾਥਚੜਿਓ ਹਰਿਸਾਲਿਗਰਾਮ, ਕਹੁ ਨਾਨਕ ਗੁਰੁ ਕੀਨੋ ਦਾਨ.

ਗੂਜਰੀ, ਨਾਮਦੇਵ

ਸਤਗੁਰੁ ਮਿਲੈ ਤ ਸਹਿਸਾ ਜਾਈ,
ਕਿਸੁ ਹਉ ਪੂਜਉ, ਦੂਜਾ ਨਦਰ ਨ ਆਈ?
ਏਕੈ ਪਾਥਰ ਕੀਜੈ ਭਾਉ, ਦੂਜੈ ਪਾਥਰ ਧਰੀਐ ਪਾਉ.
ਜੇ ਓਹ ਦੇਉ, ਤ ਓਹ ਭੀ ਦੇਵਾ, ਕਹਿ ਨਾਮਦੇਉ ਹਮ ਹਰਿ ਕੀ ਸੇਵਾ.

ਧਨਾਸਰੀ ਮਹਲਾ ੧, ਅਸਟਪਦੀ

ਪੂਜ ਸਿਲਾ ਤੀਰਥ ਬਨਵਾਸਾ, ਭਰਮਤ ਡੋਲਤ ਭਏ ਉਦਾਸਾ.
ਮਨ ਮੈਲੇ ਸੂਚਾ ਕਿਉ ਹੋਇ? ਸਾਚ ਮਿਲੈ ਪਾਵੈ ਪਤ ਸੋਇ.

---

੧ ਕਿਸੇ ਨੂੰ ਆਪਣੇ ਦਾਨ ਤੋਂ ਖਾਲੀ ਨਹੀਂ ਰਖਦਾ.
੨ ਹਰਿਰੂਪ ਸਾਲਿਗਰਾਮ ਦੀ ਸਾਡੇ ਮਤ ਵਿੱਚ ਉਪਾਸਨਾ ਹੈ.
੩ ਅਵਿਨਾਸੀ. ਅਚਲ.
੪ ਹਰੇਕ ਅੰਤਹਕਰਣ ਜਿਸਦਾ ਸਿੰਘਾਸਣ ਹੈ.
੫ ਸਤਸੰਗ ਜਿਸਦੀ ਨਿਤ੍ਯ ਪਾਰਸ਼ਦ ਸਭਾ ਹੈ.

ਸੂਹੀ ਮਹਲਾ ੫

ਘਰ ਮਹਿ ਠਾਕੁਰ ਨਦਰ ਨ ਆਵੈ, ਗਲ ਮਹਿ ਪਾਹਣ ਲੈ ਲਟਕਾਵੈ.
ਭਰਮੇ ਭੂਲਾ ਸਾਕਤ ਫਿਰਤਾ, ਨੀਰ ਬਿਰੋਲੈ ਖਪ ਖਪ ਮਰਤਾ.
ਜਿਸ ਪਾਹਣ ਕਉ ਠਾਕੁਰ ਕਹਿਤਾ, ਓਹ ਪਾਹਣ ਲੈ ਉਸ ਕਉ ਡੁਬਤਾ.
ਗੁਨਹਿਗਾਰ, ਲੂਣ ਹਰਾਮੀ[੧]! ਪਾਹਣਨਾਵ, ਨ ਪਾਰਗਿਰਾਮੀ!
ਗੁਰੁਮਿਲ ਨਾਨਕ ਠਾਕੁਰ ਜਾਤਾ, ਜਲਥਲ ਮਹੀਅਲ ਪੂਰਨ ਬਿਧਾਤਾ.

ਰਾਮਕਲੀ ਮਹਲਾ ੧, ਅਸਟਪਦੀ

ਨਾਵਹਿ ਧੋਵਹਿ ਪੂਜਹਿ ਸੈਲਾ, ਬਿਨ ਹਰਿ ਰਾਤੇ ਮੈਲੋਮੈਲਾ.

ਭੈਰਉ ਮਹਲਾ ੫, ਬਾਣੀ ਕਬੀਰ ਜੀ ਕੀ[੨].

ਜੋ ਪਾਥਰ ਕਉ ਕਹਿਤੇ ਦੇਵ, ਤਾਂਕੀ ਬਿਰਥਾ ਹੋਵੈ ਸੇਵ.
ਜੋ ਪਾਥਰ ਕੀ ਪਾਂਈ ਪਾਇ, ਤਿਸ ਕੀ ਘਾਲ ਅਜਾਂਈ[੩] ਜਾਇ.
ਠਾਕੁਰ ਹਮਰਾ ਸਦਾ ਬੋਲੰਤਾ, ਸਰਬ ਜੀਆਂ ਕਉ ਪ੍ਰਭੁ ਦਾਨ ਦੇਤਾ.
ਅੰਤਰਦੇਉ ਨ ਜਾਨੈ ਅੰਧ, ਭ੍ਰਮ ਕਾ ਮੋਹਿਆ ਪਾਵੈ ਫੰਧ.
ਨ ਪਾਥਰ ਬੋਲੈ, ਨਾ ਕਿਛੁ ਦੇਇ, ਫੋਕਟ ਕਰਮ ਨਿਹਫਲ ਹੈ ਸੇਵ.

ਮਹਲਾ ੧, ਵਾਰ ਸਾਰੰਗ

ਘਰ ਨਾਰਾਇਣ ਸਭਾ ਨਾਲ, ਪੂਜ ਕਰੇ ਰਖੈ ਨਾਵਾਲ,
ਕੁੰਗੂ ਚੰਦਨ ਫੂਲ ਚੜਾਏ, ਪੈਰੀ ਪੈ ਪੈ ਬਹੁਤ ਮਨਾਏ,
ਮਾਣੂਆ ਮੰਗਮੰਗ ਪੈਨੈ ਖਾਇ, ਅੰਧੀਕੰਮੀ ਅੰਧ ਸਜਾਇ,
ਭੁਖਿਆਂ ਦੇਇ ਨ ਮਰਦਿਆਂ ਰਖੈ, ਅੰਧਾ ਝਗੜਾ ਅੰਧੀ ਸਥੈ[੪].

---

੧ ਸਰਬਸ਼ਕਤਿਮਾਨ ਪ੍ਰਤਿਪਾਲਕ ਵਾਹਗੁਰੂ ਨੂੰ ਜੋ ਸਿਲ ਵੱਟਾ ਆਖਕੇ ਨਿੰਦਦਾ ਹੈ, ਓਹ ਪੱਕਾ ਨਮਕਹਰਾਮ ਹੈ.

੨ ਇਹ ਪਦ-ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਤੇ ਵਿਸ਼ਯ ਕਬੀਰ ਜੀ ਦੇ ਸ਼ਬਦ ਦਾ ਹੈ.

੩ ਨਿਸਫਲ. ਵ੍ਰਿਥਾ.

੪ ਸਭਾ. ਮੰਡਲੀ.

ਸਲੋਕ, ਕਬੀਰ

ਠਾਕਰ ਪੂਜਹਿ ਮੋਲ ਲੈ, ਮਨਹਠ ਤੀਰਥ ਜਾਹਿ,
ਦੇਖਾਦੇਖੀ ਸ੍ਵਾਂਗ ਧਰ ਭੂਲੇ ਭਟਕਾ ਖਾਹਿ.
ਪਾਹਨ ਪਰਮੇਸੁਰ ਕੀਆ ਪੂਜੈ ਸਭ ਸੰਸਾਰ,
ਇਸ ਭਰਵਾਸੈ ਜੋ ਰਹੇ ਬੂਡੇ ਕਾਲੀਧਾਰ[੧]

## (੭੭੭) ਮੇਰ ਤੇਰ

ਅਨੀਤਿ ਅਰ ਅਧਰਮ ਨਾਲ ਮਿਲਿਆ ਪੱਖਪਾਤ ਅਰ ਅਵਿਦਯਾ ਸਹਿਤ ਮਮਤ੍ਵ "ਮੇਰ ਤੇਰ' ਕਹਿਆ ਜਾਂਦਾ ਹੈ.

ਸੋਰਠ ਮਹਲਾ ੫, ਅਸਟਪਦੀ

ਮੇਰਾਤੇਰਾ ਛੋਡੀਐ, ਭਾਈ, ਹੋਈਐ ਸਭ ਕੀ ਧੂਰਿ,
ਘਟ ਘਟ ਬ੍ਰਹਮ ਪਸਾਰਿਆ, ਭਾਈ, ਪੇਖੈ ਸੁਣੈ ਹਜੂਰ.

ਸਲੋਕ, ਕਬੀਰ

ਦਾਵੈ ਦਾਝਨ ਹੋਤ ਹੈ[੨] ਨਿਰਦਾਵੈ ਰਹੈ ਨਿਸੰਕ,
ਜੋ ਜਨ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ[੩].

## (੭੭੮) ਮੋਹ

ਆਪਣੇ ਫ਼ਰਜ਼ ਦੇ ਪਾਲਣ ਵਾਸਤੇ ਯੋਗਯ ਸਨੇਹ ਔਰ ਪ੍ਰੇਮ ਕਰਣਾ, ਮੋਹ ਨਹੀਂ ਅਗ੍ਯਾਨ ਕਰਕੇ ਜਗਤਪਦਾਰਥਾਂ ਵਿੱਚ ਮਨ ਨੂੰ ਖਚਿਤ ਕਰਕੇ ਲੰਪਟ ਹੋਜਾਣ ਦਾ ਨਾਂਉਂ ਮੋਹ ਹੈ.

---

੧ ਡੂੰਘੀ ਧਾਰਾ.

੨ ਹਠ, ਅਗ੍ਯਾਨ ਅਰ ਅਧਰਮ ਨਾਲ ਕੀਤੇ ਹੋਏ ਦਾਵੇ ਤੋਂ ਮਨ ਨੂੰ ਜਲਨ ਹੁੰਦੀ ਹੈ.

੩ ਸੋ ਇੰਦ੍ਰ ਕੋ ਰੰਕ ਸੋ ਗਨੈ.

ਆਸਾ ਮਹਲਾ ੧

ਮੋਹ ਅਰ ਭਰਮ ਤਜਹੁ ਤੁਮ ਬੀਰ ! ਸਾਚਨਾਮ ਰਿਦੈ ਰਵੈ ਸਰੀਰ.
ਏਤੁ ਮੋਹ ਡੂਬਾ ਸੰਸਾਰ, ਗੁਰਮੁਖ ਕੋਈ ਉਤਰੈ ਪਾਰ.

ਧਨਾਸਰੀ ਮਹਲਾ ੧

ਜੇਤਾ ਮੋਹ ਪਰੀਤਿ ਸੁਆਦ, ਸਭਾ ਕਾਲਖ[੧] ਦਾਗਾਦਾਗ.
ਦਾਗ ਦੋਸ ਮੁਹਿ ਚਲਿਆ ਲਾਇ, ਦਰਗਹ ਬੈਸਣ ਨਾਹੀ ਜਾਇ.

## (੭੭੯) ਮੰਗਣਾ

ਗੁਰੁਮਤ ਵਿੱਚ ਮੰਗਣਾ ਮਹਾਂ ਪਾਪ ਔਰ ਨਿਸ਼ਿੱਧ ਕਰਮ ਹੈ, ਮੰਗਤਾ ਸਿੱਖ, ਸਿੱਖੀ ਦੇ ਨਿਯਮ "ਦਾਨ" ਦਾ ਤਯਾਗੀ ਹੋਣ ਕਰਕੇ ਧਰਮ ਤੋਂ ਪਤਿਤ (ਤਨਖਾਹੀਆ) ਹੋ ਜਾਂਦਾ ਹੈ.

ਮਾਝ ਮਹਲਾ ੫

ਝੂਠਾ ਮੰਗਣ ਜੇ ਕੋਈ ਮਾਂਗੈ, ਤਿਸਕਉ ਮਰਤੇ[੨] ਘੜੀ ਨ ਲਾਗੈ.

ਗਉੜੀ, ਬਾਵਨਅਖਰੀ ਮਹਲਾ ੫

ਮਾਇਆ ਡੋਲੈ ਬਹੁਬਿਧੀ, ਮਨ ਲਪਟਿਓ ਤਿਹ ਸੰਗ,
ਮਾਂਗਨ ਤੇ ਜਿਹ ਤੁਮ ਰਖਹੁ ਸੁ ਨਾਨਕ ਨਾਮਹਿ ਰੰਗ.

ਆਸਾ ਮਹਲਾ ੯

ਦੁਆਰਹਿਦੁਆਰ ਸੁਆਨ ਜਿਉ ਡੋਲਤ, ਨਹਿ ਸੁਧ ਰਾਮ ਭਜਨ ਕੀ.

ਆਸਾ ਮਹਲਾ ੪, ਛੰਤ

ਗੁਰੁਸਿਖਾਂ ਕੀ ਭੁਖ ਸਭ ਗਈ, ਤਿਨਾ ਪਿਛੈ ਹੋਰ ਖਾਇ ਘਨੇਰੀ[੩].

---

੧ ਕਲੰਕ.

੨ ਵਿਨਾਸ਼ ਹੁੰਦੇ.

੩ ਗੁਰੁਸਿੱਖਾਂ ਨੇ ਆਪ ਤਾਂ ਕੀ ਮੰਗਣਾ ਸੀ, ਬਲਕਿ ਓਹ ਹੋਰਨਾਂ ਦੀ ਮੰਗ ਪੂਰੀ ਕਰਦੇ ਹਨ.

ਗੂਜਰੀ ਮਹਲਾ ੫

ਵਿਸ੍ਵੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ,
ਜਾਂਕੀ ਸੇਵਾ ਨਿਫਲ ਨ ਹੋਵਤ ਖਿਨ ਮਹਿ ਕਰੇ ਉਧਾਰ,
ਮਨ ਮੇਰੇ, ਚਰਨ ਕਮਲ ਸੰਗ ਰਾਚ,
ਸਗਲ ਜੀਅ ਜਾਂਕਉ ਆਰਾਧਹਿ, ਤਾਂਹੂੰ ਕਉ ਤੂੰ ਜਾਚ.

ਪਉੜੀ, ਮਹਲਾ ੪, ਵਾਰ ਵਡਹੰਸ

ਹਰਿ ਇਕੋ ਦਾਤਾ ਮੰਗੀਐ ਮਨਚਿੰਦਿਆ ਪਾਈਐ,
ਜੇ ਦੂਜੇ ਪਾਸਹੁ ਮੰਗੀਐ ਤਾਂ ਲਾਜ ਮਰਾਈਐ.

ਸੋਰਠ ਮਹਲਾ ੫

ਕਿਸ ਹਉ ਜਾਚੀ, ਕਿਸ ਆਰਾਧੀ, ਜਾਂ ਸਭਕੋ ਕੀਤਾ ਹੋਸੀ?
ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ.

ਧਨਾਸਰੀ ਮਹਲਾ ੫

ਮਾਗੋ ਰਾਮ ਤੇ ਸਭ ਥੋਕ,
ਮਾਨੁਖ ਕਉ ਜਾਚਤ ਸ੍ਰਮ[1] ਪਾਈਐ, ਪ੍ਰਭੁ ਕੈ ਸਿਮਰਨ ਮੋਖ.

ਸੂਹੀ ਮਹਲਾ ੧

ਚਾਲਹਿ ਸਤਿਗੁਰੁਭਾਇ, ਭਵਹਿ ਨ ਭੀਖਿਆ[2].

ਰਾਮਕਲੀ ਮਹਲਾ ੧

ਲੋਕ ਧਿਕਾਰ ਕਹੈ ਮੰਗਤਜਨ, ਮਾਂਗਤ ਮਾਨ ਨ ਪਾਇਆ.

---

੧ ਸ਼ਰਮ. ਦੁੱਖ.

੨ ਜੋ ਗੁਰੂ ਦੀ ਮਰਜ਼ੀ ਅਨੁਸਾਰ ਚਲਦੇ ਹਨ ਓਹ ਭਿੱਖਯਾ ਵਾਸਤੇ ਫੇਰੀਆਂ ਨਹੀਂ ਪਾਉਂਦੇ.

ਰਾਮਕਲੀ ਮਹਲਾ ੧

ਛਾਦਨ ਭੋਜਨ ਮਾਂਗਤ ਭਾਗੈ, ਖੁਧਿਆ ਦੁਸਟ ਜਲੈ ਦੁਖ ਆਗੈ.
ਗੁਰੁਮਤਿ ਨਹੀਂ ਲੀਨੀ, ਦੁਰਮਤਿ ਪਤ ਖੋਈ,
ਗੁਰੁਮਤਿ ਭਗਤਿ ਪਾਵੈ ਜਨ ਕੋਈ.

ਰਾਮਕਲੀ ਮਹਲਾ ੫

ਗਹਿਰੀ ਬਿਭੂਤ ਲਾਇ ਬੈਠਾ ਤਾੜੀ, ਮੇਰੀ ਤੇਰੀ ਮੁੰਦ੍ਰਾ ਧਾਰੀ.
ਮਾਗਹਿ ਟੂਕਾ ਤ੍ਰਿਪਤਿ ਨ ਪਾਵੈ, ਨਾਥ ਛੋਡ ਜਾਚਹਿ, ਲਾਜ ਨ ਆਵੈ!

(੭੮੦) ਰਾਮਕਲੀ ਮਹਲਾ ੫

ਨਾਮਰਤਨ ਜਿਨ ਪਾਇਆ ਦਾਨ, ਤਿਸ ਜਨ ਹੋਏ ਸਗਲ ਨਿਧਾਨ.
ਸੰਤੋਖ ਆਇਆ ਮਨ ਪੂਰਾ ਪਾਇ, ਫਿਰ ਫਿਰ ਮਾਂਗਨ ਕਾਹੇ ਜਾਇ?

ਰਾਮਕਲੀ ਮਹਲਾ ੧, ਅਸਟਪਦੀ

ਘਰ ਘਰ ਮਾਂਗਤ ਲਾਜ ਨ ਲਾਗੈ?

ਮਹਲਾ ੧, ਵਾਰ ਰਾਮਕਲੀ ੧

ਨਿਰੰਕਾਰ ਜੋ ਰਹੈ ਸਮਾਇ, ਕਾਹੇ ਭੀਖਿਆ ਮੰਗਣ ਜਾਇ?

ਮਾਰੂ ਮਹਲਾ ੫, ਅਸਟਪਦੀ

ਮਾਂਗਨਾ ਮਾਂਗਨ ਨੀਕਾ, ਹਰਿਜਸ ਗੁਰੁ ਤੇ ਮਾਂਗਨਾ.

ਮਹਲਾ ੩, ਵਾਰ ਮਾਰੂ ੧

ਜੋਗੀ ਹੋਵਾਂ ਜਗ ਭਵਾਂ, ਘਰ ਘਰ ਭੀਖਿਆ ਲੇਉ,
ਦਰਗਹਿ ਲੇਖਾ ਮੰਗੀਐ, ਕਿਸ ਕਿਸ ਉਤਰ ਦੇਉ?[੧]

---

੧ ਜਿਸ ਵੇਲੇ ਦਰਗਾਹ ਵਿਚ ਏਹ ਸਵਾਲ ਹੋਯਾ ਕਿ ਤੂੰ ਸਿਰਜਿਆ ਸੀ ਹੋਰਨਾਂ ਦੀਆਂ ਲੋੜਾਂ ਪੂਰੀਆਂ ਕਰਣ ਅਰ ਉਪਕਾਰ ਕਮਾਉਣ ਨੂੰ, ਇਸ ਦੇ ਉਲਟ ਤੂੰ ਆਪ ਮੰਗਤਾ ਬਣਕੇ ਲੋਕਾਂ ਦਾ ਲਹੂ ਕਯੋਂ ਪੀਤਾ?—ਤਦ ਕੀ ਉੱਤਰ ਦੇਵੇਂਗਾ? ਭਾਵ ਏਹ ਹੈ ਕਿ ਕੋਈ ਮਾਕੂਲ ਜਵਾਬ ਨਹੀਂ ਬਣ ਸਕੇਗਾ.

ਮਹਲਾ ੧, ਵਾਰ ਸਾਰੰਗ

ਗਿਆਨਵਿਹੂਣਾ ਗਾਵੈ ਗੀਤ, ਭੁਖੇ ਮੁਲਾ ਘਰੇ ਮਸੀਤ.
ਮਖਟੂ[1] ਹੋਇਕੈ ਕੰਨ ਪੜਾਏ, ਫਕਰ ਕਰੇ ਹੋਰ ਜਾਤਿ ਗਵਾਏ.
ਗੁਰੁ ਪੀਰ ਸਦਾਏ ਮੰਗਣ ਜਾਇ, ਤਾਂਕੇ ਮੂਲ ਨ ਲਗੀਐ ਪਾਇ,
ਘਾਲਖਾਇ ਕਿਛੁ ਹਥਹੁ ਦੇਇ, ਨਾਨਕ ਰਾਹੁ ਪਛਾਣੈ ਸੇਇ.

ਸਲੋਕ, ਫਰੀਦ

ਬਾਰ ਪਰਾਇਐ ਬੈਸਣਾ, ਸਾਂਈ, ਮੁਝੇ ਨ ਦੇਹਿ,
ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ[2].

(ਜਜਮਾਨ)

(੭੮੧) ਮਹਲਾ ੫, ਵਾਰ ਗਉੜੀ ੨[3]

ਜਾਚਕ ਮੰਗੈ ਨਿਤ ਨਾਮ ਸਾਹਿਬ ਕਰੇ ਕਬੂਲ,
ਨਾਨਕ ਪਰਮੇਸਰ ਜਜਮਾਨ[4], ਤਿਸਹਿ ਭੁਖ ਨ ਮੂਲ.

ਪ੍ਰਭਾਤੀ ਮਹਲਾ ੧

ਕਰਤਾ ਤੂੰ ਮੇਰਾ ਜਜਮਾਨ,
ਇਕ ਦਖਣਾ ਹਉ ਤੈਪਹਿ ਮਾਂਗਉ ਦੇਹ ਆਪਣਾ ਨਾਮ,
ਜਤ ਸਤ ਚਾਵਲ, ਦੈਆ ਕਣਕ ਕਰ ਪ੍ਰਾਪਤਿ ਪਾਤੀ ਧਾਨ,
ਦੂਧ ਕਰਮ ਸੰਤੋਖ ਘੀਉ ਕਰ, ਐਸਾ ਮਾਂਗਉ ਦਾਨ,
ਖਿਮਾ ਧੀਰਜ ਕਰ ਗਊ ਲਵੇਰੀ, ਸਹਿਜੇ ਬਛਰਾ ਖੀਰ ਪੀਐ,
ਸਿਫਤ ਸਰਮ ਕਾ ਕਪੜਾ ਮਾਂਗਉ, ਹਰਿਗੁਣ ਨਾਨਕ ਰਵਤ ਰਹੈ.

---

੧ ਨਿਕੰਮਾ. ਕਮਾਈ ਨਾ ਕਰਣਵਾਲਾ ਮੁਫ਼ਤਖੋਰ.
੨ ਭਾਵ ਏਹ ਹੈ, ਮੰਗਣ ਤੋਂ ਮਰਣਾ ਭਲਾ ਹੈ.
੩ ਇਨਾਂ ਸ਼ਬਦਾਂ ਵਿੱਚ ਉਪਦੇਸ਼ ਹੈ ਕਿ ਹੋਰਨਾਂ ਤੋਂ ਮੰਗਣਾ ਤਯਾਗ ਕੇ ਕਰਤਾਰ ਨੂੰ ਯਜਮਾਨ ਥਾਪਕੇ ਉਸ ਤੋਂ ਸਭ ਕਾਮਨਾ ਦੀ ਪੂਰਤੀ ਚਾਹੋ.
੪ ਜਿਸ ਨੇ ਪਰਮੇਸ਼੍ਵਰ ਨੂੰ ਯਜਮਾਨ ਬਣਾਯਾ ਹੈ.

## (੭੯੨) ਮੰਗਲ

ਦੇਵੀ ਦੇਵਤਾ ਦੀ ਪੂਜਾ ਕਰਕੇ ਜੋ ਵਿਘਨਾਂ ਦਾ ਨਾਸ਼ ਅਰ ਨਿਤ੍ਯਮੰਗਲ ਚਾਹੁੰਦੇ ਹਨ ਓਹ ਅਗ੍ਯਾਨੀ ਹਨ. ਮੰਗਲ ਦੀ ਪ੍ਰਾਪਤੀ ਕੇਵਲ ਅਕਾਲ ਦੀ ਅਨੰਨ੍ਯਸ਼ਰਣ ਤੋਂ ਹੈ.

ਬਸੰਤ ਮਹਲਾ ੫

ਮੰਗਲ ਤਿਸ ਕੈ ਜਿਸ ਏਕਕਾਮ, ਤਿਸ ਸਦ ਬਸੰਤ ਜਿਸ ਰਿਦੈ ਨਾਮ.

## (੭੯੩) ਮੰਤ੍ਰ ਜੰਤ੍ਰ ਤੰਤ੍ਰ

ਵਾਸਤਵ ਵਿੱਚ ਮੰਤ੍ਰ ਦਾ ਅਰਥ ਸਲਾਹ ਮਸ਼ਵਰਾ, ਯੰਤ੍ਰ ਦਾ ਅਰਥ ਕਲ (Machine) ਅਰ ਤੰਤ੍ਰ ਦਾ ਅਰਥ ਪਦਾਰਥਾਂ ਦਾ ਮਿਲਾਪ ਹੈ, ਪਰ ਅਗ੍ਯਾਨੀਆਂ ਨੇ ਜਪ ਦਾ ਨਾਂਉਂ ਮੰਤ੍ਰ, ਭੋਜਪਤ੍ਰ ਕਾਗਜ਼ ਆਦਿਕਾਂ ਪਰ ਲੇਖ ਦਾ ਨਾਂਉਂ ਜੰਤ੍ਰ, ਅਰ ਟੂਣਿਆਂ ਦਾ ਨਾਂਉਂ ਤੰਤ੍ਰ ਕਲਪ ਲਇਆ ਹੈ, ਗੁਰੁਮਤ ਵਿਚ ਐਸੇ ਮੰਤ੍ਰ ਜ਼ੰਤ੍ਰ ਤੰਤ੍ਰ ਨਿਸ਼ੇਧ ਕੀਤੇ ਗਏ ਹਨ.

(੭੯੪) ਗਉੜੀ ਸੁਖਮਨੀ ਮਹਲਾ ੫

ਅਨਿਕ ਪੁਨਹਚਰਨ[1] ਕਰਤ ਨਹੀਂ ਤਰੈ,
ਹਰਿ ਕੋ ਨਾਮ ਕੋਟਿ ਪਾਪ ਪਰਹਰੈ.

ਆਸਾ ਮਹਲਾ ੫

ਹਰਿ ਹਰਿ ਤੰਤ ਮੰਤ ਗੁਰੁ ਦੀਨਾ, ਇਹੁ ਸੁਖ ਨਾਨਕ ਅਨਦਿਨ ਚੀਨਾ.

ਵਡਹੰਸ ਮਹਲਾ ੧, ਅਲਾਹਣੀਆਂ

ਕਾਮਣਿਆਰੀ ਕਾਮਣ ਪਾਏ[2] ਬਹੁਰੰਗੀ ਗਲ ਤਾਗਾ.
ਹੋਛੀ ਮਤਿ ਭਇਆ ਮਨ ਹੋਛਾ ਗੁੜ ਸਾ ਮਖੀ ਖਾਇਆ.

---

੧ ਮੰਤ੍ਰਸਿੱਧੀ ਵਾਸਤੇ ਜੋ ਕਰਮ ਕੀਤਾ ਜਾਵੇ ਉਸਦਾ ਨਾਮ ਪੁਰਸ਼ਚਰਣ ਹੈ, ਜਿਸ ਦੇ ਪੰਜ ਅੰਗ ਹਨ, ਜਪ, ਹੋਮ, ਤਰਪਣ, ਅਭਿਖੇਕ, ਬ੍ਰਾਹਮਣ ਭੋਜਨ.

੨ ਟੂਣੇ ਅਰ ਜਤ੍ਰ ਕਰਣ ਵਾਲੀ ਇਸਤ੍ਰੀ ਨੇ ਆਪਣੇ ਮਨੋਰਥ ਦੀ ਸਿੱਧੀ ਵਾਸਤੇ ਟੂਣੇ ਟਾਮਣ ਕੀਤੇ.

ਮਹਲਾ ੪, ਵਾਰ ਵਡਹੰਸ

ਹਰਿ ਬਿਨ ਕੋਈ ਮਾਰ ਜੀਵਾਲ ਨ ਸਕੈ,
ਮਨ, ਹੋਇ ਨਿਚਿੰਦ ਨਿਸਲ ਹੋਇ ਰਹੀਐ.[1]

ਸੂਹੀ ਮਹਲਾ ੧, ਛੰਤ

ਤੰਤ ਮੰਤ੍ਰ ਪਾਖੰਡ ਨ ਜਾਣਾ, ਰਾਮ ਰਿਦੈ ਮਨ ਮਾਨਿਆ.

(੭੮੫) ਬਿਲਾਵਲ ਮਹਲਾ ੫

ਸੁਨਤ ਜਪਤ ਹਰਿਨਾਮ ਜਸ ਤਾਂਕੀ ਦੂਰ ਬਲਾਈ,[2]
ਮਹਾਂ ਮੰਤ੍ਰ ਨਾਨਕ ਕਥੈ ਹਰਿ ਕੇ ਗੁਣ ਗਾਈ.

ਬਿਲਾਵਲ ਮਹਲਾ ੫

ਸਤ ਸੰਤੋਖ ਦਇਆ ਧਰਮ ਸੁਚਿ, ਸੰਤਨ ਤੇ ਇਹ ਮੰਤ ਲਈ,
ਕਹੁ ਨਾਨਕ ਜਿਨ ਮਨਹੁ ਪਛਾਨਿਆ, ਤਿਨ ਕਉ ਸਗਲੀ ਸੋਝਿ ਪਈ.

(੭੮੬) ਰਾਮਕਲੀ ਸਿਧਗੋਸਟਿ, ਮਹਲਾ ੧

ਮਨਮੁਖ ਭਰਮ ਭਵੈ ਬੇਬਾਣ[3], ਵੇਮਾਰਗ ਮੂਸੇ ਮੰਤ੍ਰ ਮਸਾਣ,[4]
ਸਬਦ ਨ ਚੀਨੈ ਲਵੈ ਕੁਬਾਣ, ਨਾਨਕ ਸਾਚ ਰਤੇ ਸੁਖ ਜਾਣ.

---

੧ ਭਾਵ ਏਹ ਹੈ ਕਿ ਕਦੇ ਮਨ ਵਿੱਚ ਏਹ ਭਰਮ ਨਹੀਂ ਰੱਖਣਾ ਚਾਹੀਏ ਕਿ ਕੋਈ ਮੰਤ੍ਰ ਜੰਤ੍ਰ ਨਾਲ ਸਾਨੂੰ ਮਾਰਦੇਊ ਅਥਵਾ ਜੀਵਨਦਾਨ ਦੇਊ.

੨ ਅਗਯਾਨੀ ਸਮਝਦੇ ਹਨ ਕਿ ਆਦਮੀ ਉੱਤੇ ਆਉਣ ਵਾਲੀ ਬਲਾ ਮੰਤ੍ਰ ਜੰਤ੍ਰ ਕਰਕੇ ਟਲਜਾਂਦੀ ਹੈ—ਪਰ ਗੁਰੂ ਸਾਹਿਬ ਏਸਦੇ ਵਿਰੁੱਧ ਯਥਾਰਥ ਉਪਦੇਸ਼ ਕਰਦੇ ਹਨ.

੩ ਮਨਮੁਖ ਭਰਮ ਦੇ ਭਟਕਾਏ ਰੋਹੀਆਂ ਵਿਚ ਮੰਤ੍ਰ ਸਿੱਧ ਕਰਦੇ ਫਿਰਦੇ ਹਨ.

੪ ਮਸਾਣਾਂ ਵਿੱਚ ਮੰਤ੍ਰ ਜਪਦੇ ਹਨ ਔਰ ਕੁਮਾਰਗ ਪੈਕੇ ਠਗੇ ਗਏ ਹਨ.

(੭੬੭) ਭੈਰਉ ਮਹਲਾ ੫[1]

ਊਠਤ ਸੁਖੀਆ, ਬੈਠਤ ਸੁਖੀਆ, ਭਉ ਨਹੀਂ ਲਾਗੈ ਜਾਂ ਐਸੇ ਬੁਝੀਆ,
ਰਾਖਾ ਏਕ ਹਮਾਰਾ ਸੁਆਮੀ, ਸਗਲ ਘਟਾਂ ਕਾ ਅੰਤਰਜਾਮੀ.
ਸੋਇ ਅਚਿੰਤਾ ਜਾਗ ਅਚਿੰਤਾ, ਜਹਾਂ ਕਹਾਂ, ਪ੍ਰਭੁ, ਤੂੰ ਵਰਤੰਤਾ.
ਘਰ ਸੁਖ ਵਸਿਆ, ਬਾਹਰ ਸੁਖ ਪਾਇਆ,
ਕਹੁ ਨਾਨਕ ਗੁਰੁ ਮੰਤ੍ਰ ਦ੍ਰਿੜਾਇਆ.

ਸਾਰੰਗ ਮਹਲਾ ੫

ਬਾਣੀ ਮੰਤ੍ਰ ਮਹਾਂਪੁਰਖਨ ਕੀ ਮਨਹਿ ਉਤਾਰਨ ਮਾਨ ਕਉ,
ਖੋਜ ਲਹਿਓ ਨਾਨਕ ਸੁਖਥਾਨਾ ਹਰਿਨਾਮਾ ਬਿਸ੍ਰਾਮ ਕਉ.

(੭੬੮) ਸਲੋਕ, ਕਬੀਰ

ਹਰਿ ਕਾ ਸਿਮਰਨ ਛਾਡਕੈ ਰਾਤਜਗਾਵਨ[2] ਜਾਇ,
ਸਰਪਨਿ ਹੋਇਕੈ ਅਉਤਰੈ ਜਾਏ ਅਪਨੇ ਖਾਇ.

(੭੬੯) ਮੰਤ੍ਰਸ਼ਾਸਤ੍ਰਾਂ ਵਿੱਚ ਅਨੰਤ ਜਪ ਕਾਮਨਾਪੂਰਕ[3]

---

੧ ਭਰਮੀ ਲੋਕ ਜਪ ਔਰ ਤਾਵੀਜ਼ ਆਦਿਕ ਨਾਲ ਰੱਖਿਆਹੋਈ ਸਮਝਦੇ ਹਨ, ਅਤੇ ਪਾਖੰਡੀ ਲੋਕ ਰੱਖ ਦੇ ਬਦਲੇ ਦੱਛਣਾ ਲੈ ਕੇ ਆਪਣਾ ਪ੍ਰਯੋਜਨ ਸਿੱਧ ਕਰਦੇ ਹਨ. ਗੁਰੂ ਸਾਹਿਬ ਇਸ ਸ਼ਬਦ ਵਿੱਚ ਸੱਚੀ ਰੱਖਿਆ ਦਾ ਉਪਦੇਸ਼ ਦਿੰਦੇ ਹਨ.

੨ ਮੰਤ੍ਰਸਿੱਧੀ ਵਾਸਤੇ ਰਾਤ੍ਰੀਜਾਗ੍ਰਣ. ਅਥਵਾ ਮਸਾਣਜਗਾਉਣ ਵਾਸਤੇ. ਅਗਜਾਨੀ ਸਮਝਦੇ ਹਨ ਕਿ ਜੇ ਅਸਥੀਆਂ ਚੁਗਣ ਤੋਂ ਪਹਿਲਾਂ ਮੁਰਦੇ ਦੀ ਚਿਤਾ ਉੱਤੇ ਮੰਤ੍ਰ ਜਪਿਆਜਾਵੇ ਤਦ ਪ੍ਰੇਤ ਵਸਿ ਹੋਜਾਂਦਾ ਹੈ ਅਰ ਸਭ ਮਨੋਰਥ ਪੂਰਨ ਕਰਦਿੰਦਾ ਹੈ.

੩ ਸਾਡੇ ਅਗਜਾਨੀ ਭਾਈਆਂ ਨੇ ਭੀ ਇਨਾਂ ਜਪਾਂ ਦੀ ਨਕਲ 'ਸਰਧਾਪੂਰਕ' ਗ੍ਰੰਥ ਵਿੱਚ ਕੀਤੀ ਹੈ, ਅਰ 'ਪਰੀਛਿਆ' ਨਾਮਕ ਪੋਥੀ ਲਿਖਕੇ ਆਪਣੀ ਬੁੱਧੀ ਦੀ ਪਰੀਖਿਆ ਦਿੱਤੀ ਹੈ.

ਲਿਖੇ ਹਨ, ਔਰ ਸੰਪੁਟ[੧] ਅਨੁਲੋਮ[੨] ਵਿਲੋਮ[੩] ਆਦਿਕ ਭੇਦਾਂ ਕਰਕੇ ਜਪ ਦੇ ਬਹੁਤ ਪ੍ਰਕਾਰ ਅਰ ਉਨ੍ਹਾਂ ਦੇ ਭਿੰਨ ਭਿੰਨ ਫਲ ਵਰਣਨ ਕੀਤੇ ਹਨ, ਅਰ ਭੈਰਵ ਕਾਲੀ ਲੱਛਮੀ ਆਦਿਕ ਦੇਵੀ ਦੇਵਤਿਆਂ ਦੇ ਮੰਤ੍ਰਜਪ ਨਾਲ ਅਨੇਕ ਸ਼ਕਤੀਆਂ ਦੀ ਪ੍ਰਾਪਤੀ ਹੋਣੀ ਦੱਸੀ ਹੈ, ਪਰ ਗੁਰੂ ਸਾਹਿਬ ਇਨਾਂ ਜਪਾਂ ਨੂੰ ਅਵਿਦਯਾਕਲਪਿਤ ਜਾਣਕੇ ਨਿਸਫਲ ਕਥਨ ਕਰਦੇ ਹਨ:—

ਮਹਲਾ ੩, ਵਾਰ ਸਾਰੰਗ

ਜਿਨੀ ਨਾਮ ਵਿਸਾਰਿਆ, ਕਿਆ ਜਪ ਜਾਪਹਿ ਹੋਰ?
ਬਿਸਟਾ ਅੰਦਰ ਕੀਟ ਸੇ ਮੁਠੇ ਧੰਧੈ ਚੋਰ,
ਨਾਨਕ ਨਾਮ ਨ ਵੀਸਰੈ ਝੂਠੇ ਲਾਲਚ ਹੋਰ.

(੭੯੦) ਮੰਤ੍ਰਜਾਪਕਾਂ ਨੇ ਕਈ ਖ਼ਾਸ ਮੰਤ੍ਰ 'ਕਵਚ' ਕਲਪਣਾ ਕੀਤੇ ਹਨ[੪] ਅਰ ਉਨ੍ਹਾਂ ਦਾ ਨਿਸ਼ਚਾ ਹੈ ਕਿ ਜਿਸ ਤਰਾਂ ਸੰਜੋ ਸ਼ਸਤ੍ਰਾਂ ਤੋਂ ਸ਼ਰੀਰ ਦੀ ਰੱਛਿਆ ਕਰਦਾ ਹੈ, ਇਸੇਤਰਾਂ ਅੰਗਨਯਾਸ ਨਾਲ ਮੰਤ੍ਰ ਦੇਹ ਦਾ ਬਖਤਰ ਹੋਜਾਂਦਾ ਹੈ. ਅਰ ਭੋਜਪਤ੍ਰ ਉੱਤੇ ਲਿਖਕੇ ਗਲ ਬੰਨਿਆਹੋਯਾ ਮੰਤ੍ਰਭੀ ਸ਼ਰੀਰ ਦੀ ਪੂਰਣ ਰਖਯਾ ਕਰਦਾ ਹੈ.

---

੧ ਇੱਕ ਮੰਤ੍ਰ ਨੂੰ ਦੂਜੇ ਮੰਤ੍ਰ ਦੇ ਆਦਅੰਤ ਦੇਕੇ ਜਪਣਾ, ਯਥਾ—ਓਅੰ—ਰਾਮ—ਓਅੰ.

੨ ਯਥਾਕ੍ਰਮ ਸਿੱਧਾ ਮੰਤ੍ਰ ਦਾ ਪਾਠ ਕਰਣਾ, ਯਥਾ—ਓਅੰ ਨਮ: ਭਗਵਤੇ ਵਾਸੁਦੇਵਾਯ.

੩ ਉਲਟੇ ਕ੍ਰਮ ਨਾਲ ਜਪ ਕਰਣਾ, ਯਥਾ—ਵਾਸੁਦੇਵਾਯ ਭਗਵਤੇ ਨਮ: ਓਅੰ.

੪ ਦੁਰਗਾਕਵਚ, ਭੈਰਵਕਵਚ, ਕਾਲਕਵਚ, ਬ੍ਰਹਮਕਵਚ ਆਦਿਕ.

੫ ਕਈ ਅਗਯਾਨੀ ਸਿੱਖ ਭੀ ਗੁਰੁਬਾਣੀ ਦੇ ਤਬੀਤ (ਤਾਵੀਜ਼) ਲਿਖਕੇ ਦਿੰਦੇ ਅਰ ਪਹਿਨਦੇ ਹਨ ਜੋ ਦੋਵੇਂ ਸਿੱਖਧਰਮ ਅਨੁਸਾਰ ਤਨਖਾਹੀਏ ਹਨ.

ਪਰ ਗੁਰੂ ਸਾਹਿਬ ਸਰਬਵ੍ਯਾਪੀ ਵਾਹਗੁਰੂ ਦੇ ਨਾਮ ਨੂੰ ਭਗਤਜਨਾਂ ਦਾ ਕਵਚ ਕਥਨ ਕਰਦੇ ਹਨ:—

ਗੌਂਡ ਮਹਲਾ ੫

ਰਾਮਕਵਚ ਦਾਸ ਕਾ ਸੰਨਾਹ, ਦੂਤ ਦੁਸਟ ਤਿਸ ਪੋਹਤ ਨਾਹਿ.

## (੭੯੧) ਰਸਾਯਣ

ਪਦਾਰਥਵਿਦ੍ਯਾ ਤੋਂ ਅਗ੍ਯਾਤ ਜੋ ਪਾਖੰਡੀ ਔਰ ਪ੍ਰਪੰਚੀਆਂ ਦੇ ਮਿਥ੍ਯਾਰਸਾਯਣ ਦੇ ਸ਼੍ਰੱਧਾਲੂ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਵਾਸਤਵ ਰਸਾਯਣ ਦਾ ਉਪਦੇਸ਼ ਕਰਦੇ ਹਨ:—

ਆਸਾ ਮਹਲਾ ੧, ਅਸਟਪਦੀ

ਰਾਮਰਸਾਇਣ ਇਹੁ ਮਨ ਮਾਤਾ, ਸਰਬਰਸਾਇਣ ਗੁਰੁਮੁਖ ਜਾਤਾ.

ਟੋਡੀ ਮਹਲਾ ੫

ਜੋ ਮਾਂਗਹਿ ਸੋਈ ਸੋਈ ਪਾਵਹਿ, ਸੇਵ ਹਰਿ ਕੇ ਚਰਣ ਰਸਾਇਣ.

ਮਾਰੂ ਮਹਲਾ ੫, ਸੋਲਹਾ

ਤ੍ਰਿਪਤਿ ਸੰਤੋਖ ਸੇਵਾ ਗੁਰੁਪੂਰੇ, ਨਾਮ ਕਮਾਇ ਰਸਾਇਣਾ[੧].

## (੭੯੨) ਰਾਸਲੀਲਾ

ਕ੍ਰਿਸ਼ਨ ਅਰ ਗੋਪੀਆਂ ਦੀ ਲੀਲ੍ਹਾ ਦਾ ਸ੍ਵਾਂਗ ਰਾਸ ਕਹਿਆ ਜਾਂਦਾ ਹੈ, ਜਿਸ ਨੂੰ ਗੁਰੂ ਸਾਹਿਬ ਅਸਭ੍ਯਤਾ ਦਾ ਖੇਲ ਜਾਣਕੇ ਪਰਮਾਰਥ ਉਪਦੇਸ਼ ਕਰਦੇ ਹਨ.

---

੧ ਨਾਮ ਦਾ ਆਰਾਧਣਾ, ਅਰ ਕਮਾਈ ਕਰਣੀ ਰਸਾਯਣ ਹੈ.

ਮਹਲਾ ੧, ਵਾਰ ਆਸਾ

ਘੜੀਆਂ ਸਭੇ ਗੋਪੀਆਂ, ਪਹਿਰਿ ਕੰਨ[1] ਗੋਪਾਲ,
ਗਹਿਣੇ ਪਉਣ ਪਾਣੀ ਬੈਸੰਤਰ, ਚੰਦ ਸੂਰਜ ਅਵਤਾਰ.
ਨਾਨਕ ਮੁਸੈ ਗਿਆਨ ਵਿਹੂਣੀ[2], ਖਾਇਗਇਆ ਜਮਕਾਲ.

ਮਹਲਾ ੧, ਵਾਰ ਆਸਾ

ਰੋਟੀਆਂ ਕਾਰਣ ਪੂਰਹਿ ਤਾਲ, ਆਪ ਪਛਾੜਹਿ ਧਰਤੀ ਨਾਲ.
ਗਾਵਨ ਗੋਪੀਆਂ, ਗਾਵਨ ਕਾਨ, ਗਾਵਨ ਸੀਤਾ ਰਾਜੇਰਾਮ[3].

ਸੂਹੀ ਮਹਲਾ ੫[4]

ਰਾਸਮੰਡਲ ਕੀਨੋ ਆਖਾਰਾ, ਸਗਲੋ ਸਾਜਰਖਿਓ ਪਾਸਾਰਾ,
ਸਭ ਰਸ ਲੈਤ ਬਸਤ ਨਿਰਾਰਾ, ਕਹਿਨ ਨ ਜਾਈ ਖੇਲ ਤੁਮਾਰਾ.

## (੭੬੩) ਰਾਗ (ਸੰਗੀਤ)

ਜਿਸ ਨੂੰ ਸੁਣਕੇ ਚਿੱਤ ਵਿੱਚ ਪ੍ਰਸੰਨਤਾ ਅਰ ਪ੍ਰੀਤਿ ਉਤਪੰਨ ਹੋਵੇ ਉਸ ਦਾ ਨਾਂਉਂ ਰਾਗ ਹੈ. ਸੰਗੀਤਸ਼ਾਸਤ੍ਰਾਂ ਵਿੱਚ ਛੀ ਰਾਗ[5] ਸ਼ਿਰੋਮਣਿ ਮੰਨੇ ਹਨ:—ਸ੍ਰੀਰਾਗ, ਭੈਰਵ, ਮੇਘ, ਦੀਪਕ, ਮਾਲਕੌਂਸ ਅਰ ਹਿੰਡੋਲ. ਸ਼ੁੱਧ, ਸੰਕੀਰਣ ਭੇਦਾਂ ਕਰਕੇ ਅਨੰਤ ਰਾਗ ਅਰ

੧ ਕਾਨ੍ਹ, ਕ੍ਰਿਸ਼ਨ.
੨ ਦੁਨੀਆਂ ਗਯਾਨਬਿਨਾ ਠਗਾਈ ਖਾਰਹੀ ਹੈ.
੩ ਰਾਮਲੀਲ੍ਹਾ ਦਾ ਨਾਟਕ ਖੇਡਦੇ ਹਨ.
੪ ਇਸ ਸ਼ਬਦ ਵਿੱਚ ਵਿਸ਼੍ਵਰਚਨਾ ਨੂੰ ਕਰਤਾਰ ਦੀ ਰਾਸ ਵਰਣਨ ਕਰਕੇ ਗੁਰੂ ਸਾਹਿਬ ਯਥਾਰਥ ਗਯਾਨ ਦ੍ਰਿੜ੍ਹਾਉਂਦੇ ਹਨ.
੫ ਕਈ ਵਿਦ੍ਵਾਨਾਂ ਦੇ ਮਤ ਵਿੱਚ ਮੁੱਖ ਛੀ ਰਾਗ ਏਹ ਹਨ:—ਮਾਲਵ, ਮੱਲਾਰ, ਸ੍ਰੀਰਾਗ, ਵਸੰਤ, ਹਿੰਦੋਲ, ਕਰਣਾਟ.

ਰਾਗਣੀਆਂ ਵਿਦ੍ਵਾਨਾਂ ਨੇ ਕਲਪੀਆਂ ਹਨ ਜਿਨਾਂ ਦੇ ਛੀ ਰਾਗਾਂ ਨਾਲ ਸੰਬੰਧ ਥਾਪੇ ਹਨ, ਪਰ ਮੁਖ ਭੇਦ ਸਾਰੇ ਰਾਗਾਂ ਦੇ ਤਿੰਨਹੀ ਹੈਨ ਅਰਥਾਤ, ਓੜਵ ਪੰਜਸ੍ਵਰ ਦੇ. ਖਾੜਵ ਛੀ ਸ੍ਵਰ ਦੇ ਅਤੇ ਸੰਪੂਰਣ ਸੱਤ ਸ੍ਵਰ ਦੇ. ਰਾਗ ਵਿੱਚ ਗਾਈਹੋਈ ਬਾਣੀ ਚਿੱਤ ਉੱਤੇ ਭਾਰੀ ਅਸਰ ਕਰਦੀ ਹੈ, ਅਰ ਸ਼੍ਰੋਤਾ ਦੀ ਵ੍ਰਿੱਤੀ ਨੂੰ ਅਪਣੀ ਤਰਫ ਖਿੱਚਲੈਂਦੀ ਹੈ, ਇਸ ਕਰਕੇ ਸਤ੍ਯਉਪਦੇਸ਼ਮਈ ਬਾਣੀ ਰਾਗ ਵਿਚ ਆਲਾਪਣੀ ਗੁਰੂ ਸਾਹਿਬ ਨੇ ਵਿਧਾਨ ਕੀਤੀ ਹੈ[1]. ਜਿਨਾਂ ਗੀਤਾਂ ਦੇ ਸੁਣਨ ਕਰਕੇ ਮਨ ਵਿਕਾਰਾਂ ਵਿੱਚ ਪ੍ਰਵਿਰਤੇ ਓਹ ਤ੍ਯਾਗਯੋਗ੍ਯ ਕਥਨ ਕਰੇ ਹਨ.

ਗਉੜੀ ਮਹਲਾ ੩

ਇਕ ਗਾਵਤਰਹੇ ਮਨ ਸਾਦ[2] ਨ ਪਾਇ,
ਹਉਮੈ ਵਿਚ ਗਾਵਹਿ ਬਿਰਥਾ ਜਾਇ.
ਗਾਵਣ ਗਾਵਹਿ ਜਿਨ ਨਾਮਪਿਆਰ,
ਸਾਚੀਬਾਣੀ ਸਬਦਬੀਚਾਰ.

ਸੂਹੀ ਮਹਲਾ ੪

ਜਿਸ ਨੋ ਪਰਤੀਤ ਹੋਵੈ ਤਿਸ ਕਾ ਗਾਵਿਆ ਥਾਇਪਵੈ,
ਸੋ ਪਾਵੈ ਦਰਗਹਿ ਮਾਨ.

ਬਿਲਾਵਲ ਮਹਲਾ ੫

ਅਨਦ ਸੂਖ ਮੰਗਲ ਬਨੇ ਪੇਖਤ ਗੁਣ ਗਾਉ,
ਕਥਾ ਕੀਰਤਨ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ.

---

੧ ਇਸੇ ਦਾ ਨਾਂਉਂ ਸਾਡੇ ਮਤ ਵਿੱਚ 'ਕੀਰਤਨ' ਹੈ.
੨ ਆਨੰਦ. ਪ੍ਰਸੰਨਤਾ.

ਬਿਲਾਵਲ ਮਹਲਾ ੫

ਗੁਣਗੋਵਿੰਦ ਗਾਵਹੁ ਸਭ ਹਰਿਜਨ, ਰਾਗਰਤਨ ਰਸਨਾ ਆਲਾਪ[੧].

ਸਲੋਕ ਵਾਰਾਂ ਤੇ ਵਧੀਕ, ਮਹਲਾ ੪

ਸਭਨਾਂ ਰਾਗਾਂ ਵਿਚ ਸੋ ਭਲਾ, ਭਾਈ, ਜਿਤੁ ਵਸਿਆ ਮਨ ਆਇ[੨],
ਰਾਗ ਨਾਦ ਸਭ ਸਚ ਹੈ ਕੀਮਤ ਕਹੀ ਨ ਜਾਇ.

(੭੯੪) ਰਾਗਗਾਯਨ ਸਮੇਂ, ਲਯ ਤਾਲ ਸਾਥ ਜੋ ਭਾਵ ਪ੍ਰਗਟ ਕਰਣ ਵਾਲੀ ਅੰਗਾਂ ਦੀ ਹਰਕਤ ਹੈ, ਉਸ ਦਾ ਨਾਂਉਂ ਨ੍ਰਿਤਯ ਹੈ, ਜਿਸਦੇ ਸਾਂਗੀਤ ਗ੍ਰੰਥਾਂ ਵਿੱਚ ਤਾਂਡਵ ਔਰ ਲਾਸ੍ਯ[੩] ਦੋ ਮੁੱਖ ਭੇਦ ਲਿਖੇ ਹਨ. ਗੁਰੂ ਸਾਹਿਬ ਪ੍ਰੇਮਭਗਤੀ ਸਾਥ ਮਿਲੀਹੋਈ ਨਿਰਤ ਨੂੰ ਸਭ ਤੋਂ ਉੱਤਮ ਕਥਨ ਕਰਦੇ ਹਨ.

ਮਾਝ ਮਹਲਾ ੩, ਅਸਟਪਦੀ

ਮਨੂਆ ਨਾਚੈ ਭਗਤਿ ਦ੍ਰਿੜਾਏ, ਗੁਰੁ ਕੈ ਸਬਦ ਮਨ ਮਨੈ ਮਿਲਾਏ,
ਸਚਾ ਤਾਲ ਪੂਰੇ ਮਾਇਆਮੋਹ ਚੁਕਾਏ, ਸਬਦੇ ਨਿਰਤਕਰਾਵਣਿਆ.
ਊਚਾ ਕੂਕੈ ਤਨਹਿ ਪਛਾੜੇ, ਮਾਇਆਮੋਹ ਜੋਹਿਆ ਜਮਕਾਲੇ,
ਮਾਇਆਮੋਹ ਇਸ ਮਨਹਿ ਨਚਾਏ, ਅੰਤਰ ਕਪਟ ਦੁਖ ਪਾਵਣਿਆ.
ਬਹੁ ਤਾਲ ਪੂਰੇ ਵਾਜੇ ਵਜਾਏ, ਨਾ ਕੋ ਸੁਣੈ ਨ ਮੰਨ ਵਸਾਏ,
ਮਾਇਆ ਕਾਰਣ ਪਿੜ ਬੰਧ[੪] ਨਾਚੈ, ਦੂਜੈਭਾਇ ਦੁਖ ਪਾਵਣਿਆ.

---

੧ ਸੂਰਾਂ ਵਿੱਚ ਰਾਗ ਦਾ ਸਰੂਪ ਬਣਾਕੇ ਦਿਖਾਉਣ ਦਾ ਨਾਂਉਂ ਆਲਾਪ ਹੈ.

੨ ਮਤਭੇਦ ਕਰਕੇ ਕੋਈ ਰਾਗ ਮੁੱਖ, ਕੋਈ ਗੌਣ, ਕੋਈ ਮੰਗਲ ਅਰ ਕੋਈ ਅਮੰਗਲਰੂਪ ਹੈ, ਪਰ ਗੁਰੂ ਸਾਹਿਬ ਉਸੇ ਰਾਗ ਨੂੰ ਸ੍ਰੇਸਟ ਅਰ ਸੁਭ ਮੰਨਦੇ ਹਨ ਜਿਸ ਦ੍ਵਾਰਾ ਵਾਹਗੁਰੂ ਮਨ ਵਿੱਚ ਵੱਸੇ.

੩ ਆਦਮੀਆਂ ਦਾ ਨਾਚ ਤਾਂਡਵ ਅਤੇ ਇਸਤ੍ਰੀਆਂ ਦਾ ਲਾਸ੍ਯ ਹੈ.

੪ ਅਖਾੜਾ ਰਚਕੇ.

ਆਸਾ ਮਹਲਾ ੧

ਵਾਜਾ ਮਤਿ, ਪਖਾਵਜ[੧] ਭਾਉ, ਹੋਇ ਅਨੰਦ ਸਦਾ ਮਨੁ ਚਾਉ,
ਏਹਾ ਭਗਤਿ ਏਹੋ ਤਪਤਾਉ, ਇਤੁ ਰੰਗ ਨਾਚਹੁ ਰਖ ਰਖ ਪਾਉ.
ਪੂਰੇ ਤਾਲ ਜਾਣੈ ਸਾਲਾਹ, ਹੋਰ ਨਚਣਾ ਖੁਸੀਆਂ ਮਨ ਮਾਂਹ.
ਸਤ ਸੰਤੋਖ ਵਜਹਿ ਦੁਇ ਤਾਲ[੨], ਪੈਰੀਵਾਜਾ[੩] ਸਦਾ ਨਿਹਾਲ,
ਰਾਗ ਨਾਦ ਨਹੀਂ ਦੂਜਾਭਾਉ, ਇਤੁ ਰੰਗ ਨਾਚਹੁ ਰਖ ਰਖ ਪਾਉ.
ਭਉ ਫੇਰੀ[੪] ਹੋਵੈ ਮਨ ਚੀਤ, ਬਹਿਦਿਆ ਉਠਦਿਆ ਨੀਤਾਨੀਤ,
ਲੇਟਣ[੫] ਲੇਟ ਜਾਣੈ ਤਨ ਸੁਆਹ, ਇਤ ਰੰਗ ਨਾਚਹੁ ਰਖ ਰਖ ਪਾਉ.
ਸਿਖਸਭਾ ਦੀਖਿਆ ਕਾ ਭਾਉ[੬], ਗੁਰਮੁਖ ਸੁਣਦਾ ਸਾਚਾ ਨਾਉ.
ਨਾਨਕ ਆਖਣ ਵੇਰਾਵੇਰ, ਇਤੁ ਰੰਗ ਨਾਚਹੁ ਰਖ ਰਖ ਪੈਰ.

ਆਸਾ ਮਹਲਾ ੫

ਉਦਮ ਕਰਤ ਹੋਵੈ ਮਨ ਨਿਰਮਲ ਨਾਚੈ ਆਪ ਨਿਵਾਰੇ,
ਪੰਚਜਨਾ ਲੇ ਵਸਿਗਤ ਰਾਖੈ ਮਨ ਮਹਿ ਏਕੰਕਾਰੇ,
ਤੇਰਾ ਜਨ ਨਿਰਤ ਕਰੇ ਗੁਣ ਗਾਵੈ,
ਰਬਾਬ[੭] ਪਖਾਵਜ ਤਾਲ ਘੁੰਗਰੂ ਅਨਹਤਸਬਦ ਵਜਾਵੈ,

---

੧ ਜੋੜੀ, ਮ੍ਰਿਦੰਗ.
੨ ਛੈਣੇ. ਸਾਂਝ.
੩ ਛੁਦ੍ਰ ਘੰਟਾ. ਪੈਰਾਂ ਨੂੰ ਬੱਧੇ ਹੋਏ ਘੁੰਗਰੂ.
੪ ਚਕ੍ਰਮੰਡਲ ਨ੍ਰਿਤ੍ਯ.
੫ ਸ਼ਯਨ ਨ੍ਰਿਤ੍ਯ ਜਿਸਦੇ ਸੰਗੀਤ ਵਿੱਚ ਛੀ ਭੇਦ ਹੈਨ.
੬ ਸਿੱਖਸਭਾ ਦੇ ਉਪਦੇਸ਼ ਦਾ ਏਹ ਫਲ ਅਰ ਅਸਰ ਹੈ ਕਿ—ਗੁਰੁਮੁਖ ਸੁਣਨਾ ਸਾਚਾਨਾਉ.
੭ ਸੰਗੀਤ ਵਿੱਚ ਇਸਦਾ ਨਾਮ 'ਰਾਵਣ ਵੀਣਾ' ਹੈ, ਜਿਸਦੇ ਦੋ ਭੇਦ ਹੈਨ—ਇਕ ਨਿਵੱਧ, ਜਿਸਦੇ ਤੰਦ ਦੇ ਬੰਦ ਸੁਰਾਂ ਦੇ ਵਰਤਣ ਲਈ ਬੰਨ੍ਹੇ ਹੋਣ, ਦੂਜਾ ਅਨਿਵੱਧ ਜਿਸਦੇ ਤੰਦ ਨਾ ਬੰਨੀ ਹੋਵੇ, ਜੇਹਾ ਕਿ ਹੁਣ ਦੇਖਣ ਵਿੱਚ ਆਉਂਦੇ ਹਨ.

ਕਰ ਸੰਗ ਸਾਧੂਚਰਣ ਪਖਾਰੇ ਸੰਤਧੂਰਿ ਤਨ ਲਾਵੈ,
ਮਨ ਤਨ ਅਰਪ ਧਰੇ ਗੁਰੁ ਆਗੈ ਸਤਪਦਾਰਥ ਪਾਵੈ,
ਜੋ ਜੋ ਸੁਨੈ ਪੇਖੈ ਲਾਇ ਸਰਧਾ, ਤਾਂਕਾ ਜਨਮ ਮਰਣ ਦੁਖ ਭਾਗੈ,
ਐਸੀ ਨਿਰਤ ਨਰਕ ਨਿਵਾਰੈ ਨਾਨਕ ਗੁਰੁਮੁਖ ਜਾਗੈ.

ਗੂਜਰੀ ਮਹਲਾ ੩, ਅਸਟਪਦੀ

ਨਾਚ ਰੇ ਮਨ, ਗੁਰੁ ਕੈ ਆਗੈ,
ਗੁਰੁ ਕੈ ਭਾਣੈ ਨਾਚਹਿ ਤਾਂ ਸੁਖ ਪਾਵਹਿ, ਅੰਤੇ ਜਮਭਉ ਭਾਗੈ.
ਅਨਦਿਨ ਨਾਚੈ ਸਕਤਿ ਨਿਵਾਰੈ[1], ਸਿਵਘਰ ਨੀਂਦ ਨ ਹੋਈ[2].
ਸਕਤੀਘਰ ਜਗਤ ਸੂਤਾ ਨਾਚੈ ਟਾਪੈ ਅਵਰੋ ਗਾਵੈ,
ਮਨਮੁਖ ਭਗਤਿ ਨ ਹੋਈ.

ਰਾਮਕਲੀ ਮਹਲਾ ੫

ਕਰ ਕਰਤਾਲ[3], ਪਖਾਵਜ ਨੈਨਹੁ, ਮਾਥੈ ਵਜਹਿ ਰਬਾਬਾ,
ਕਰਨਹੁ ਮਧੁ ਬਾਂਸੁਰੀ ਬਾਜੈ, ਜਿਹਵਾ ਧੁਨਿ ਆਗਾਜਾ,
ਨਿਰਤ ਕਰੈਕਰ ਮਨੂਆ ਨਾਚੈ ਆਣੈ ਘੂੰਗਰ ਸਾਜਾ

(੭੯੫) ਰਾਮਕਲੀ ਮਹਲਾ ੫

ਓਅੰਕਾਰ ਏਕਧੁਨਿ ਏਕੈ, ਏਕੈਰਾਗ ਅਲਾਪੈ,

---

੧ ਮਾਯਾ (ਛਲ ਕਪਟ) ਦੇ ਅਸਰ ਨੂੰ ਮਨ ਤੋਂ ਹਟਾਵੇ.
੨ ਕਲਯਾਣ ਰੂਪ (ਆਤਮਗਯਾਨ) ਮੰਦਿਰ ਵਿਖੇ ਨੱਚਣ ਤੋਂ, ਨ੍ਰਿਤਯ ਦੇ ਥਕਾਣ ਕਰਕੇ, ਅਵਿਦਯਾ ਰੂਪ ਨੀਂਦ ਨ ਹੋਈ.
੩ ਕਮ੍ਰਾਟ (ਖੜਤਾਲ).

ਏਕਾਦੇਸੀ[1] ਏਕ ਦਿਖਾਵੈ, ਏਕੋ ਰਹਿਆ ਬਿਆਪੈ,
ਏਕਾ ਸੁਰਤਿ ਏਕਾਹੀ ਸੇਵਾ, ਏਕੋ ਗੁਰੁ ਤੇ ਜਾਪੈ,
ਪੰਚ ਬਜੰਤ੍ਰ[2] ਕਰੈ ਸੰਤੋਖਾ, ਸਾਤ ਸੁਰਾਂ[3] ਲੈ[4] ਚਾਲੇ,
ਬਾਜਾ ਮਾਣ ਤਾਣ ਤਜ ਤਾਨਾ[5] ਪਾਂਉ ਨ ਬੀਂਗਾ ਘਾਲੇ,
ਫੇਰੀ ਫੇਰ ਨ ਹੋਵੈ ਕਬਹੀ ਏਕਸਬਦ ਬੰਧ ਪਾਲੈ.

---

੧ ਇਕ ਦਾ ਉੱਦੇਸ਼ੀ (ਮੁਤਲਾਸ਼ੀ).

੨ ਪੰਜ ਵਾਜੇ—੧ ਤਤ, ਤਾਰ ਅਤੇ ਤੰਦ ਦੇ ਵਾਜੇ ਸਰੰਦਾ ਰਬਾਬ ਸਿਤਾਰ ਆਦਿਕ. ੨ ਵਿਤਤ, (ਵ੍ਰਿਤ) ਚੰਮ ਨਾਲ ਮੜ੍ਹੇ ਹੋਏ ਮ੍ਰਿਦੰਗ ਢੋਲਕ ਆਦਿਕ. ੩ ਘਨ, ਧਾਤੁ ਦੇ ਛੈਣੇ ਘੁੰਗਰੂ ਆਦਿਕ. ੪. ਸੁਖਿਰ, ਸ੍ਵਾਸ (ਫੂਕ) ਨਾਲ ਵਜਾਉਣ ਵਾਲੇ ਵਾਜੇ ਨਫ਼ੀਰੀ ਮੁਰਲੀ ਹਾਰਮੋਨੀਅਮ ਆਦਿਕ. ੫. ਨਾਦ, ਚੰਮ ਨਾਲ ਮੜ੍ਹੇ ਬਿਨਾਂ ਹੀ ਘੜੇ ਆਦਿਕਾਂ ਪਰ ਹੱਥ ਦੇ ਪ੍ਰਹਾਰ ਨਾਲ ਜਿਨ੍ਹਾਂ ਵਿਚੋਂ ਧੁਨੀ ਉਤਪੰਨ ਕਰੀ ਜਾਵੇ. ਸੰਗੀਤ ਗ੍ਰੰਥਾਂ ਵਿੱਚ ਪਹਿਲੇ ਚਾਰ ਵਾਜੇ ਹੀ ਮੁੱਖ ਹੈਨ.

੩ ਖੜਜ, ਰਿਖਭ, ਗਾਂਧਾਰ, ਮੱਧਮ, ਪੰਚਮ, ਧੈਵਤ ਅਤੇ ਨਿਖਾਦ.

੪ ਗੀਤ, ਬਾਜਾ, ਤਾਲ, ਇਨਾਂ ਤੇਹਾਂ ਦਾ ਅਖੰਡ ਤੇਲਧਾਰਾ ਵਤ ਸਮਾਂ ਬੰਨ੍ਹਣਾ ਲਯ ਹੈ.

੫ ਸੂਰ ਅਤੇ ਮੂਰਛਨਾ ਵਿਖੇ ਆਵਾਜ਼ ਅਥਵਾ ਬਾਣੀ ਦਾ ਜੋ ਫੈਲਾਉ ਹੈ ਉਸਦਾ ਨਾਮ 'ਤਾਨ' ਹੈ. ਪ੍ਰਸਤਾਰ ਭੇਦ ਕਰਕੇ ਬੇਅੰਤ ਤਾਨਾਂ ਹੈਨ. ਪਰੰਤੂ ਮੁੱਖ ਭੇਦ ਦੋ ਹੈਨ—ਆ ਰੋ ਹੀ, ਜੋ ਖੜਜ ਤੋਂ ਨਿਖਾਦ ਨੂੰ ਜਾਵੇ. ਯਥਾ—ਸਾ ਰੇ ਗਾ ਮਾ ਪਾ ਧਾ ਨੀ. ਅਰ ਅਵਿਰੋਹੀ, ਜੋ ਨਿਖਾਦ ਤੋਂ ਖੜਜ ਨੂੰ ਆਵੇ ਯਥਾ—ਨੀ ਧਾ ਪਾ ਮਾ ਗਾ ਰੇ ਸਾ. ਸੰਗੀਤ ਗ੍ਰੰਥਾਂ ਵਿਖੇ ਸੱਤ ਭੇਦ ਤਾਨ ਦੇ ਹੋਰ ਭੀ ਮੁੱਖ ਹੈਨਃ-

੧. ਇੱਕ ਸੂਰ ਦੀ ਤਾਨ ਆਗੰਚਕ. ੨. ਦੋ ਸੂਰ ਦੀ ਗਾਥਿਕ ੩. ਤਿੰਨ ਦੀ ਸਾਮਿਕ. ੪. ਚਾਰ ਸੂਰ ਦੀ ਸੂਰਾਂਤਰ. ੫. ਪਾਂਚ ਸੂਰ ਦੀ ਓੜਵ. ੬. ਛੀ ਸੂਰ ਦੀ ਖਾੜਵ. ੭. ਸੱਤ ਸੂਰ ਦੀ ਤਾਨ ਸੰਪੂਰਣ.

## (੭੯੬) ਰਿੱਧਿ ਸਿੱਧਿ

ਜਪੁ

ਰਿਧਿ ਸਿਧਿ ਅਵਰਾ ਸਾਦ.[1]

ਗੂਜਰੀ ਮਹਲਾ ੪

ਸੁਖਸਾਗਰ ਹਰਿਭਗਤਿ ਹੈ ਗੁਰੁਮਤ,
ਕਉਲਾ[2] ਰਿਧਿ ਸਿਧਿ ਲਾਗੈ ਪਗ ਓਹੈ,
ਜਨ ਕਉ ਰਾਮਨਾਮ ਆਧਾਰਾ,
ਹਰਿਨਾਮ ਜਪਤ ਹਰਿਨਾਮੈ ਸੋਹੈ.

ਮਹਲਾ ੩, ਵਾਰ ਵਡਹੰਸ

ਰਿਧਿ ਸਿਧਿ ਸਭ ਮੋਹ[3] ਹੈ, ਨਾਮ ਨ ਵਸੈ ਮਨ ਆਇ.

## (੭੯੭) ਰੀਸ

ਗੁਣ ਅਰ ਸਾਮਰਥਹੀਨ ਹੋਣ ਪਰ ਭੀ ਆਪਣੇ ਤਾਂਈ ਯੋਗਯ ਜਾਣਕੇ ਕਿਸੇ ਦੀ ਝੂਠੀ ਰੀਸ ਕਰਣੀ ਮੂਰਖਤਾ ਦਾ ਕਰਮ ਹੈ.

ਪਉੜੀ ਮਹਲਾ ੪, ਵਾਰ ਗਉੜੀ ੧

ਜਿਸ ਨੋ ਸਾਹਿਬ ਵਡਾ ਕਰੇ ਸੋਈ ਵਡ ਜਾਣੀ,
ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ.

ਮਹਲਾ ੫, ਵਾਰ ਗਉੜੀ ੨

ਚੜਕੈ ਘੋੜੜੇ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ,[4]
ਹੰਸਾ ਸੇਤੀ ਚਿਤ ਉਲਾਸਹਿ, ਕੁਕੜ ਦੀ ਓਡਾਰੀ.

---

੧ ਰਿੱਧਿ ਸਿੱਧਿ (ਨਾਟਕ ਚੇਟਕ) ਦਾ ਰਸ ਹੋਰਨਾਂ ਨੂੰ ਹੈ, ਅਰਥਾਤ, ਜੋ ਵਾਹਗੁਰੂ ਦੇ ਸੱਚੇ ਭਗਤ ਨਹੀਂ, ਅਰ ਆਪਣੀ ਪ੍ਰਸਿੱਧੀ ਚਾਹੁੰਦੇ ਹਨ.

੨ ਕਮਲਾ. ਮਾਯਾ.

੩ ਭਰਮ. ਅਗ੍ਯਾਨ.

੪ ਹੈ ਖੁੱਦੋਖੂੰਡੀ ਦਾ ਖਿਡਾਰੀ, ਪਰ ਯੋਧਾ ਦੀ ਰੀਸ ਕਰਕੇ ਘੋੜੇ ਦਾ ਸਵਾਰਹੋਕੇ ਬੰਦੂਕ ਹੱਥਲੈਂਦਾ ਹੈ.

ਮਹਲਾ ੩, ਵਾਰ ਵਡਹੰਸ
ਹੰਸਾਂ ਵੇਖ ਤਰੰਦਿਆਂ ਬਗਾਂ ਭਿ ਆਯਾ ਚਾਉ,
ਡੁਬਮੁਏ ਬਗ ਬਪੁੜੇ, ਸਿਰ ਤਲ ਉਪਰ ਪਾਉ.

## (੭੯੮) ਰੋਗ

ਸ਼੍ਰੀ ਗੁਰੂ ਸਾਹਿਬ ਰੋਗਾਂ ਦਾ ਨਿਦਾਨ, ਰੋਗਾਂ ਦੇ ਭੇਦ ਅਤੇ ਉੱਤਮ ਇਲਾਜ ਤਥਾ ਪੱਥ ਦੱਸਕੇ ਸਾਨੂੰ ਅਰੋਗ ਕਰਣ ਦਾ ਯਤਨ ਕਰਦੇ ਹਨ.

ਮਲਾਰ ਮਹਲਾ ੧
ਖਸਮ ਵਿਸਾਰ ਕੀਏ ਰਸਭੋਗ, ਤਾਂ ਤਨ ਉਠਖਲੋਏ ਰੋਗ[1].

(੭੯੯) ਭੈਰਉ ਮਹਲਾ ੫
ਹਉਮੈਰੋਗ ਮਾਨੁਖ ਕਉ ਦੀਨਾ, ਕਾਮਰੋਗ ਮੈਗਲ[2] ਬਸਿ ਕੀਨਾ,
ਦ੍ਰਿਸਟਿਰੋਗ ਪਚਮੁਏ ਪਤੰਗਾ, ਨਾਦਰੋਗ ਖਪਗਏ ਕੁਰੰਗਾ,
ਜੋ ਜੋ ਦੀਸੈ ਸੋ ਸੋ ਰੋਗੀ, ਰੋਗਰਹਿਤ ਮੇਰਾ ਸਤਗੁਰੁ ਜੋਗੀ[3].
ਜਿਹਵਾਰੋਗ ਮੀਨ ਗ੍ਰਸਆਨੋ, ਬਾਸਨਰੋਗ ਭਵਰ ਬਿਨਸਾਨੋ.
ਹੇਤਰੋਗ ਕਾ ਸਗਲ ਸੰਸਾਰਾ, ਤ੍ਰਿਬਿਧ ਰੋਗ[4] ਮਹਿ ਬਧੇ ਬਿਕਾਰਾ.
ਤੂਟੇ ਬੰਧਨ ਸਾਧੁਸੰਗ ਪਾਇਆ, ਕਹੁ ਨਾਨਕ ਗੁਰੁ ਰੋਗ ਮਿਟਾਇਆ.

---

੧ ਜੇ ਸੂਖਮਬੁੱਧੀ ਨਾਲ ਵਿਚਾਰੀਏ ਤਾਂ ਸਾਰੇ ਵੈਦਯਕਗ੍ਰੰਥਾਂ ਦਾ ਸਾਰ ਇਨ੍ਹਾਂ ਤੁਕਾਂ ਵਿੱਚ ਭਰਿਆਹੋਯਾ ਹੈ.

੨ ਹਸਤੀ.

੩ ਜੋਗੀ ਸਤਗੁਰੂ. ਜਿਸਨੇ ਆਪਣੇ ਮਨ ਨੂੰ ਕਾਬੂ ਕੀਤਾ ਹੈ ਅਰ ਹਰ ਵੇਲੇ ਆਤਮਸ੍ਵਰੂਪ ਵਿੱਚ ਵ੍ਰਿੱਤੀ ਜੋੜੀ ਹੈ.

੪ ਆਧਯਾਤਮਿਕ (ਜੋ ਅਵਿਦਯਾ, ਰਾਗ ਦ੍ਵੇਸ਼ ਅਰ ਜ੍ਵਰ ਆਦਿਕ ਕਰਕੇ ਮਨ ਔਰ ਦੇਹ ਵਿੱਚ ਹੁੰਦੇ ਹਨ) ਆਧਿਭੌਤਕ (ਜੋ ਸ਼ਤ੍ਰੂ ਅਰ ਸਰਪ ਆਦਿਕਾਂ ਤੋਂ ਹੁੰਦੇ ਹਨ). ਆਧਿਦੈਵਕ (ਜੋ ਸਰਦੀ ਗਰਮੀ ਵਰਖਾ ਆਦਿਕ ਨਾਲ ਹੁੰਦੇ ਹਨ).

ਭੈਰਉ ਮਹਲਾ ੧, ਅਸਟਪਦੀ

ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ, ਰੋਗੀ ਸਗਲ ਸੰਸਾਰਾ,
ਹਰਿਪਦ ਚੀਨ ਭਏ ਸੇ ਮੁਕਤੇ, ਗੁਰੁ ਕਾ ਸਬਦ ਵੀਚਾਰਾ.
ਮਿਠਰਸ ਖਾਇ ਸੁ ਰੋਗ ਭਰੀਜੈ, ਕੰਦ ਮੂਲ ਸੁਖ ਨਾਹੀ,
ਨਾਮ ਵਿਸਾਰ ਚਲਹਿ ਅਨਮਾਰਗ ਅੰਤਕਾਲ ਪਛਤਾਹੀ.
ਤੀਰਥ ਭਰਮੈ ਰੋਗ ਨ ਛੂਟਸ, ਪੜਿਆ ਬਾਦ ਬਿਬਾਦ ਭਇਆ[੧],
ਦੁਬਿਧਾ ਰੋਗ ਸੁ ਅਧਿਕ ਵਡੇਰਾ, ਮਾਇਆ ਕਾ ਮੁਹਤਾਜ ਭਇਆ.
ਗੁਰੁਮੁਖ ਸਾਚਾਸਬਦ ਸਲਾਹੈ, ਮਨ ਸਾਚਾ ਤਿਸ ਰੋਗ ਗਇਆ.

(੮੦੦) ਰੋਗ ਮਿਟਾਉਣ ਲਈ ਅਨੇਕ ਦੇਵੀ ਦੇਵਤੇ ਪੂਜਣੇ ਅਰ ਮੰਤ੍ਰ ਜੰਤ੍ਰ ਕਰਣੇ ਅਵਿਦ੍ਯਾ ਹੈ, ਵਾਹਗੁਰੂ ਨੂੰ ਸਭ ਸੁਖਦਾਤਾ ਮੰਨਕੇ ਅਨੰਨ੍ਯਸ਼ਰਣ ਗ੍ਰਹਿਣ ਕਰਣੀ ਚਾਹੀਯੇ.

ਗਉੜੀ ਮਹਲਾ ੫

ਨੇਤ੍ਰਪ੍ਰਗਾਸ ਕੀਆ ਗੁਰੁਦੇਵ, ਭਰਮ ਗਏ ਪੂਰਨ ਭਈ ਸੇਵ.
ਸੀਤਲਾ ਤੇ ਰਖਿਆ ਬਿਹਾਰੀ[੨], ਪਾਰਬ੍ਰਹਮ ਪ੍ਰਭੁ ਕਿਰਪਾ ਧਾਰੀ.
ਨਾਨਕ ਨਾਮ ਜਪੈ ਸੋ ਜੀਵੈ, ਸਾਧੁਸੰਗ ਹਰਿਅੰਮ੍ਰਿਤ ਪੀਵੈ.

(੮੦੧) ਗਉੜੀ ਬਾਵਨਅਖਰੀ ਮਹਲਾ ੫

ਹਰਿਅਉਖਧ ਸਭਘਟ ਹੈ, ਭਾਈ! ਗੁਰੁਪੂਰੇ ਬਿਨ ਬਿਧਿ ਨ ਬਨਾਈ.
ਗੁਰੁ ਪੂਰੈ ਸੰਜਮ[੩] ਕਰਦੀਆ, ਨਾਨਕ ਤਉ ਫਿਰ ਦੂਖ ਨ ਥੀਆ.

---

੧ ਵਿਦ੍ਵਾਨਾਂ ਲਈ ਵਾਦ ਵਿਵਾਦ ਰੋਗ ਹੈ.

੨ ਵਾਹਗੁਰੂ ਨੇ ਕ੍ਰਿਪਾ ਕਰਕੇ ਬਾਲਕ ਨੂੰ ਸੀਤਲਾ (ਚੇਚਕ) ਤੋਂ ਬਚਾਲਯਾ ਹੈ.

੩ ਪੱਥ ਅਰ ਅਨੁਪਾਨ ਦੀ ਵਿਧਿ.

ਆਸਾ ਮਹਲਾ ੫

ਅਉਖਧ ਖਾਇਓ ਹਰਿ ਕੋ ਨਾਂਉ, ਸੁਖ ਪਾਏ ਦੁਖ ਬਿਨਸਿਆ ਥਾਂਉ.
ਤਾਪ ਗਇਆ ਬਚਨ ਗੁਰੁਪੂਰੇ, ਅਨਦ ਭਇਆ ਸਭ ਮਿਟੇ ਵਿਸੂਰੇ.
ਜੀਅ ਜੰਤ ਸਗਲ ਸੁਖ ਪਾਇਆ,
ਪਾਰਬ੍ਰਹਮ ਨਾਨਕ ਮਨ ਧਿਆਇਆ.

(੮੦੨) ਸੋਰਠ ਮਹਲਾ ੫

ਹਰਿ ਆਰਾਧੇ ਅਰੋਗ ਅਨਦਾਈ,
ਜਿਸ ਨੋ ਵਿਸਰੈ ਮੇਰਾ ਰਾਮਸਨੇਹੀ,
ਤਿਸ ਲਾਖ ਬੇਦਨ ਜਣ ਆਈ.
ਜਿਹ ਜਨ ਓਟ ਗਹੀ, ਪ੍ਰਭੁ ਤੇਰੀ ਸੇ ਸੁਖੀਏ ਪ੍ਰਭੁਸਰਣੇ,
ਜਿਹ ਨਰ ਬਿਸਰਿਆ ਪੁਰਖਬਿਧਾਤਾ, ਤੇ ਦੁਖੀਆ ਮਹਿ ਗਨਣੇ.

(੮੦੩) ਸੋਰਠ ਮਹਲਾ ੫

ਸੂਖ ਮੰਗਲ ਕਲਿਆਣ ਸਹਿਜਧੁਨਿ, ਪ੍ਰਭੁ ਕੇ ਚਰਣ ਨਿਹਾਰਿਆ,
ਰਾਖਨਹਾਰੈ ਰਾਖਿਓ ਬਾਰਿਕ ਸਤਗੁਰੁ ਤਾਪ ਉਤਾਰਿਆ.
ਘਰ ਮਹਿ ਸੂਖ ਬਾਹਰ ਫੁਨ ਸੂਖਾ, ਪ੍ਰਭੁ ਅਪਨੇ ਭਏ ਦਇਆਲਾ,
ਨਾਨਕ ਬਿਘਨ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ.

(੮੦੪) ਸੋਰਠ ਮਹਲਾ ੫

ਸਦਾ ਸਦਾ ਹਰਿ ਜਾਪੇ, ਪ੍ਰਭੁ ਬਾਲਕ ਰਾਖੇ ਆਪੇ.
ਸੀਤਲਾ ਠਾਕਰਹਾਈ, ਬਿਘਨ ਗਏ ਹਰਿਨਾਈ.

ਧਨਾਸਰੀ ਮਹਲਾ ੫

ਅਉਖਧ ਤੇਰੋ ਨਾਮ, ਦਇਆਲੁ!
ਮੋਹਿ ਆਤੁਰ ਤੇਰੀ ਗਤਿ ਨਹੀਜਾਨੀ, ਤੂੰ ਆਪ ਕਰਹਿ ਪ੍ਰਤਿਪਾਲ.

ਧਾਰ ਅਨੁਗ੍ਰਹਿ[1], ਸੁਆਮੀ ਮੇਰੇ! ਦੁਤੀਆਭਾਉ ਨਿਵਾਰ,
ਬੰਧਨ ਕਾਟ, ਲੇਹੁ ਅਪਨੇ ਕਰ, ਕਬਹੂ ਨ ਆਵਹਿ ਹਾਰ.
ਤੇਰੀ ਸਰਨ ਪਇਆ ਹਉ ਜੀਵਾਂ, ਤੂੰ ਸਮ੍ਰਥਪੁਰਖ ਮਿਹਰਵਾਨ,
ਆਠ ਪਹਿਰ ਪ੍ਰਭੁ ਕਉ ਆਰਾਧੀ ਨਾਨਕ ਸਦ ਕੁਰਬਾਨ.

## (੮੦੫) ਟੋਡੀ ਮਹਲਾ ੫

ਹਰਿ ਕੇ ਚਰਨਕਮਲ ਮਨ ਧਿਆਉ,
ਕਾਢ ਕੁਠਾਰ ਪਿਤ ਬਾਤ ਹੰਤਾ[2] ਅਉਖਧ ਹਰਿ ਕੋ ਨਾਉ.
ਤੀਨੇ ਤਾਪ ਨਿਵਾਰਣਹਾਰਾ, ਦੁਖਹੰਤਾ ਸੁਖਰਾਸਿ,
ਤਾਕਉ ਬਿਘਨ ਨ ਕੋਊ ਲਾਗੈ, ਜਾਂਕੀ ਪ੍ਰਭੁ ਆਗੈ ਅਰਦਾਸ.

## (੮੦੬) ਲੋਕਲਾਜ ਅਤੇ ਲੋਕਾਂ ਦੀ ਵਡਿਆਈ

ਆਤਮਿਕ ਬਲ ਹੀਨ ਬਹੁਤ ਕਾਯਰ ਆਦਮੀ ਧਰਮਵਿਰੁੱਧ ਕਰਮਾਂ ਨੂੰ ਲੋਕ ਲਾਜ ਦੇ ਮਾਰੇ ਨਹੀਂ ਤਯਾਗ ਸਕਦੇ, ਅਰ ਇਹ ਭਯ ਬਣਿਆਂ ਰਹਿੰਦਾ ਹੈ ਕਿ ਜੇ ਅਸੀਂ ਲੋਕਾਚਾਰ ਨਹੀਂ ਕਰਾਂਗੇ, ਤਦ ਜਗਤ ਵਿਖੇ ਨਿੰਦਾ ਹੋਊਗੀ. ਐਸੇ ਲੋਕਾਂ ਨੂੰ ਅੱਗੇ ਲਿਖੇ ਗੁਰੁਵਾਕ ਵਿਚਾਰਕੇ ਨਿਰਭਯ ਅਤੇ ਦ੍ਰਿੜ੍ਹ ਹੋਣਾ ਚਾਹੀਯੇ.

ਸਿਰੀਰਾਗ ਮਹਲਾ ੫

ਦੁਨੀਆਂ ਕੀਆਂ ਵਡਿਆਈਆਂ ਕਵਨੈ ਆਵਹਿ ਕਾਮ?

ਮਹਲਾ ੫, ਵਾਰ ਗਉੜੀ ੨

ਘਰ ਮੰਦਰ ਖੁਸੀਆਂ ਤਹੀਂ ਜਹਿ ਤੂੰ ਆਵਹਿ ਚਿਤ,
ਦੁਨੀਆਂ ਕੀਆਂ ਵਡਿਆਈਆਂ, ਨਾਨਕ ਸਭ ਕੁਮਿਤ.

---

੧ ਕ੍ਰਿਪਾ.
੨ ਕਫ ਪਿੱਤ ਵਾਤ (ਤ੍ਰਿਦੋਖ) ਦੇ ਕੱਟਣ ਨੂੰ ਏਹ ਕਾੜ੍ਹਾ (ਜੋਸ਼ਾਂਦਾ) ਕੁਹਾੜਾ ਹੈ.

ਆਸਾ ਮਹਲਾ ੪

ਕਬ ਕੋਊ ਲੋਗਨ ਕਉ ਪਤੀਆਵੈ? ਲੋਕਿ ਪਤੀਣੈ ਨਾ ਪਤ ਹੋਇ,
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ, ਤਾਂ ਜੈਜੈ ਕਰੈ ਸਭਕੋਇ.

ਆਸਾ ਮਹਲਾ ੫

ਪ੍ਰਥਮੇ ਤਿਆਗੀ ਹਉਮੈਪ੍ਰੀਤਿ, ਦੁਤੀਆ ਤਿਆਗੀ ਲੋਗਾਰੀਤਿ.

ਆਸਾ ਮਹਲਾ ੫

ਅਨੁਦਿਨ ਸਿਮਰਹੁ ਨਾਮ, ਤਜ ਲਾਜ ਲੋਕਾਣੀਆਂ.

ਦੇਵਗੰਧਾਰੀ ਮਹਲਾ ੪

ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰ ਜਾਰ.

ਧਨਾਸਰੀ ਮਹਲਾ ੧

ਲੋਕਪਤੀਣੈ ਨਾ ਪਤਹੋਇ, ਤਾਂ ਪਤ ਰਹੈ ਰਾਖੈ ਜਾਂ ਸੋਇ.

ਬਿਲਾਵਲ ਮਹਲਾ ੫

ਲੋਕਨ ਕੀਆਂ ਵਡਿਆਈਆਂ ਬੈਸੰਤਰ ਪਾਗਉ[੧],
ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ[੨].

ਮਹਲਾ ੨, ਵਾਰ ਮਲਾਰ

ਨਾਨਕ, ਦੁਨੀਆਂ ਕੀਆਂ ਵਡਿਆਈਆਂ ਅਗੀ ਸੇਤੀ ਜਾਲ,
ਏਨੀ ਜਲੀਈਂ ਨਾਮ ਵਿਸਾਰਿਆ, ਇਕ ਨ ਚਲੀਆ ਨਾਲ

੧ ਪਾਓ. ਦਗਧ ਕਰੋ.
੨ ਓਹ ਵਚਨ ਕਮਾਓ.

ਸਲੋਕ, ਫਰੀਦ

ਫਰੀਦਾ, ਇਹੁ ਤਨ[1] ਭਉਕਣਾ, ਨਿਤ ਨਿਤ ਦੁਖੀਐ ਕਉਣ?
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣ[2].

## (੮੦੭) ਲੋਭ

ਗਉੜੀ ਬਾਵਨ ਅਖਰੀ, ਮਹਲਾ ੫

ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ,
ਲਾਗਪਰੇ ਦੁਰਗੰਧਿ ਸਿਉ, ਨਾਨਕ ਮਾਇਆਬੰਧ.

ਆਸਾ ਮਹਲਾ ੧, ਅਸਟਪਦੀ.

ਲਾਲਚ ਛੋਡਹੁ, ਅੰਧਿਹੋ! ਲਾਲਚ ਦੁਖ ਭਾਰੀ.

ਰਾਮਕਲੀ ਵਾਰ ੩

ਲਬ ਵਿਣਾਹੇ ਮਾਣਸਾਂ ਜਿਉ ਪਾਣੀ ਬੂਰ[3].

ਨਟ ਮਹਲਾ ੪, ਅਸਟਪਦੀ

ਲੋਭ ਲਹਿਰ ਸਭ ਸੁਆਨਹਲਕ ਹੈ, ਹਲਕਿਓ ਸਭਹਿ ਬਿਗਾਰੇ.

ਸਲੋਕ—ਫਰੀਦ

ਜਾਂ ਲਬ, ਤਾਂ ਨੇਹੁ ਕਿਆ? ਲਬ, ਤ ਕੂੜਾ ਨੇਹੁ,
ਕਿਚਰ ਝਤ ਲਘਾਈਐ ਛਪਰ ਤੁਟੇ ਮੇਹੁ[4]?

---

੧ ਲੋਕ. ਸੰਸਾਰ.

੨ ਫਰੀਦ ਜੀ ਆਖਦੇ ਹਨ ਕਿ ਏਹ ਲੋਕ ਵ੍ਰਿਥਾ ਭੌਂਕਦੇ ਹਨ ਇਨ੍ਹਾਂ ਦੀ ਮੰਨਕੇ ਰੋਜ਼ ਕੌਣ ਕਲੇਸ਼ ਪਾਵੇ. ਪਾਂਮਰਾਂ ਦੀ ਗੱਲ ਸੁਣਨੋ ਕੰਨਾਂ ਵਿੱਚ ਬੁੱਜੇ ਦੇਲਓ, ਚਾਹੇ ਕਿਤਨਾਹੀ ਬਕਬਾਦ ਕਰਣ ਪਰ ਆਪਣੇ ਨਿਯਮ ਦੇ ਵਿਰੁੱਧ ਕਿਸੇ ਦੀ ਇੱਕ ਨਾ ਮੰਨੋ.

੩ ਲਾਲਚ ਆਦਮੀਆਂ ਨੂੰ ਇਸਤਰਾਂ ਵਿਗਾੜਦਿੰਦਾ ਹੈ, ਜੈਸੇ ਪਾਣੀ ਨੂੰ ਬੂਰ.

੪ ਬਰਖਾ ਸਮੇਂ ਟੁੱਟੇ ਛੱਪਰ ਹੇਠ ਕਦਤਾਂਈ ਵੇਲਾ ਬੀਤ ਸਕਦਾ ਹੈ? ਭਾਵ ਏਹ ਹੈ, ਲਾਲਚੀ ਦੀ ਪ੍ਰੀਤੀ ਚਿਰਤਾਂਈ ਨਹੀਂ ਨਿਭਦੀ.

## (੮੦੮) ਲੋਭੀ

ਸਿਰੀਰਾਗ ਮਹਲਾ ੫

ਜਿਉ ਕੂਕਰ ਹਰਕਾਇਆ ਧਾਵੈ ਦਹਿਦਿਸ ਜਾਇ,
ਲੋਭੀ ਜੰਤੁ ਨ ਜਾਣਈ ਭਖ ਅਭਖ[1] ਸਭ ਖਾਇ.

ਕਲਿਆਨ ਮਹਲਾ ੪, ਅਸਟਪਦੀ

ਸਾਕਤ ਸੁਆਨ ਕਹੀਅਹਿ ਬਹੁ ਲੋਭੀ, ਬਹੁ ਦੁਰਮਤਿ ਮੈਲ ਭਰੀਜੈ,
ਆਪਨ ਸੁਆਇ ਕਰਹਿ ਬਹੁ ਬਾਤਾਂ, ਤਿਨਾ ਕਾ ਵਿਸਾਹ ਕਿਆ ਕੀਜੈ?

ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਲੋਭੀ ਕਾ ਵੇਸਾਹੁ ਨ ਕੀਜੈ, ਜੇਕਾ ਪਾਰਵਸਾਇ,
ਅੰਤਕਾਲ ਤਿਥੈ ਧੁਹੈ, ਜਿਥੈ ਹਥ ਨ ਪਾਇ[2].

## (੮੦੯) ਵਡਾ ਅਤੇ ਛੋਟਾ

ਜਪੁ

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ,
ਨਵਾ ਖੰਡਾ ਵਿਚਿ ਜਾਣਐ ਨਾਲਿ ਚਲੈ ਸਭੁਕੋਇ,
ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ,
ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ.

ਗਉੜੀ ਮਹਲਾ ੫

ਵਡੇ ਵਡੇ ਜੋ ਦੀਸਹਿ ਲੋਗ, ਤਿਨ ਕਉ ਬਿਆਪੈ ਚਿੰਤਾਰੋਗ.
ਕਉਨ ਵਡਾ ਮਾਇਆ ਵਡਿਆਈ? ਸੋ ਵਡਾ ਜਿਨ ਰਾਮਲਿਵ ਲਾਈ.

---

੧ ਭੱਖ ਅਭੱਖ ਨੂੰ ਤੁੱਲ ਜਾਣਕੇ.

੨ ਆਖ਼ਰ ਨੂੰ ਐਸੇ ਥਾਂ ਧੋਖਾ ਦਿੰਦਾ ਹੈ, ਜਿੱਥੇ ਕਿਸੇ ਦੀ ਸਹਾਯਤਾ ਨਾ ਪਹੁੰਚ ਸਕੇ.

## (੮੧੦) ਵਣਿਜ (ਵਯਾਪਾਰ)

ਸਿਰੀਰਾਗ ਮਹਲਾ ੧

ਜਿਨਾ ਰਾਸਿ[1] ਨ ਸਚ ਹੈ, ਕਿਉ ਤਿਨਾ ਸੁਖ ਹੋਇ?
ਖੋਟੈ ਵਣਿਜ ਵਣੰਜਿਐ ਮਨ ਤਨ ਖੋਟਾ ਹੋਇ.

ਸਿਰੀਰਾਗ ਮਹਲਾ ੧, ਪਹਿਰੇ

ਧਰਮ ਸੇਤੀ ਵਾਪਾਰ ਨ ਕੀਤੋ ਕਰਮ[2] ਨ ਕੀਤੋ ਮਿਤ.

ਗਉੜੀ ਸੁਖਮਨੀ ਮਹਲਾ ੫

ਕਰ, ਮਨ ਮੇਰੇ, ਸਤਿਬਿਉਹਾਰ.

ਆਸਾ ਮਹਲਾ ੫

ਸਤ ਕੈ ਖਟਿਐ ਦੁਖ ਨਹੀ ਪਾਇਆ.

ਆਸਾ ਮਹਲਾ ੧, ਅਸਟਪਦੀ

ਬੰਧਨ ਸਉਦਾ ਅਣਵੀਚਾਰੀ.

ਵਡਹੰਸ ਮਹਲਾ ੩, ਛੰਤ

ਗੁਰਮੁਖ ਸਭ ਵਾਪਾਰ ਭਲਾ ਜੇ ਸਹਿਜੇ[3] ਕੀਜੈ, ਰਾਮ.

ਮਾਰੂ ਮਹਲਾ ੩, ਸੋਲਹਾ

ਅੰਤਰ ਲੋਭ ਮਨ ਮੈਲੇ ਮਲ ਲਾਏ, ਮੈਲੇ ਕਰਮੁ ਕਰੇ ਦੁਖ ਪਾਏ,
ਕੂੜੋਕੂੜ ਕਰੈ ਵਾਪਾਰਾ, ਕੂੜਬੋਲ ਦੁਖ ਪਾਂਇਦਾ.

ਮਹਲਾ ੫ ਵਾਰ ਰਾਮਕਲੀ ੨

ਸੇ ਸੁਖੀਏ ਸਚਸਾਹੁ ਸੇ ਜਿਨ ਸਚਾ ਬਿਉਹਾਰ.

ਮਹਲਾ ੧, ਸਲੋਕ ਵਾਰਾਂ ਤੇ ਵਧੀਕ

ਪਹਿਲਾਂ ਵਸਤੁ ਸਿਞਾਣਕੈ ਤਾਂ ਕੀਚੈ ਵਾਪਾਰ.

---

੧ ਪੱਲੇ. ਪੂੰਜੀ ਵਿੱਚ.

੨ ਸ਼ੁਭ ਕਰਮ.

੩ ਵਿਚਾਰ ਅਰ ਧਰਮ ਅਨੁਸਾਰ.

## (੮੧੧) ਵਾਹਗੁਰੁ

ਜਗਤਗੁਰੁ ਦਾ ਉਪਦੇਸ਼ ਕੀਤਾ 'ਵਾਹਗੁਰੁ' ਗੁਰੁਮੰਤ੍ਰ[੧] ਸਭ ਨਾਮਾਂ ਦਾ ਲਖ੍ਯ ਹੈ, ਜਿਸ ਦਾ ਅਰਥ ਹੈ ਧੰਨ੍ਯ ਅਤੇ ਵਡਾ. 'ਵਾਹ' ਪਦ ਤੋਂ ਸ਼ੁਕਰਗੁਜ਼ਾਰੀ ਅਤੇ ਕ੍ਰਿਤਗ੍ਯਤਾ ਦਾ ਉਪਦੇਸ਼ ਹੈ, ਅਰ ਕ਼ਾਦਰ ਦੀ ਅਪਾਰ ਸ਼ਕਤੀ ਦੀ ਮਹਿਮਾ ਹੈ. 'ਗੁਰੁ' ਪਦ ਤੋਂ ਸਿੱਖਿਆ ਹੈ ਕਿ ਹੋਰ ਸਭ ਕਰਤਾਰ ਤੋਂ ਛੋਟੇ ਅਰ ਤੁੱਛ ਹੈਨ, ਇਸ ਲਈ ਕੇਵਲ ਓਹੀ ਉਪਾਸ੍ਯ ਹੈ.

ਜੇ ਸੂਖਮ ਵਿਚਾਰ ਨਾਲ ਦੇਖੀਏ, ਤਦ ਜਗਤਨਾਥ ਦੇ ਸਾਰੇ ਨਾਮ 'ਵਾਹਗੁਰੁ' ਵਿੱਚ ਇਉਂ ਸਮਾਏ ਹੋਏ ਹਨ, ਜੈਸੇ ਬੜ (ਵਟ) ਦੇ ਬੀਜ ਵਿੱਚ ਬਿਰਛ ਦਾ ਆਕਾਰ.

ਆਸਾ ਮਹਲਾ ੫

ਨਿਕਟ ਜੀਅ ਕੈ ਸਦਹੀ ਸੰਗਾ, ਕੁਦਰਤ ਵਰਤੈ ਰੂਪ ਅਰੁ ਰੰਗਾ.
ਵੇ ਮੁਹਤਾਜਾ, ਵੇਪਰਵਾਹ, ਨਾਨਕ ਦਾਸ ਕਹਹੁ—"ਗੁਰੁਵਾਹ."

ਮਹਲਾ ੩, ਵਾਰ ਗੂਜਰੀ ੧

ਵਾਹ ਵਾਹ ਬਾਣੀ ਸਚ ਹੈ ਗੁਰੁਮੁਖ ਲਧੀ ਭਾਲ,
ਵਾਹ ਵਾਹ ਸਬਦੈ ਉਚਰੈ, ਵਾਹ ਵਾਹ ਹਿਰਦੈ ਨਾਲ,
ਵਾਹ "ਵਾਹਗੁਰੁ" ਸਿਖ ਨਿਤ ਸਭਿ ਕਰਹੁ, ਗੁਰੁਪੂਰੈ ਵਾਹੁ ਵਾਹੁ ਭਾਵੈ,
ਨਾਨਕ ਵਾਹ ਵਾਹ ਜੋ ਮਨਚਿਤ ਕਰੈ, ਤਿਸ ਜਮਕੰਕਰ ਨੇੜ ਨ ਆਵੈ.

## (੮੧੨) ਵਾਦ ਵਿਵਾਦ

ਆਸਾ, ਕਬੀਰ

ਸਰਬਭੂਤ ਏਕੈਕਰ ਜਾਨਿਆ ਚੂਕੇ ਬਾਦ ਬਿਬਾਦਾ.

---

੧ 'ਵਾਹਗੁਰੂ ਗੁਰੁ ਮੰਤ੍ਰ ਹੈ ਜਪ ਹਉਮੈ ਖੋਈ.' (ਭਾਈ ਗੁਰੁਦਾਸ)

ਰਾਮਕਲੀ ਮਹਲਾ ੩, ਅਸਟਪਦੀ

ਬਾਦੀ ਬਿਨਸਹਿ, ਸੇਵਕ ਸੇਵਹਿ ਗੁਰੁ ਕੈ ਹੇਤ ਪਿਆਰੀ.

ਮਾਰੂ ਮਹਲਾ ੧, ਸੋਲਹਾ

ਬਿਨ ਬਾਦ ਬਿਰੋਧਹਿ ਕੋਈ ਨਾਹੀ, ਮੈ ਦੇਖਾਲਹੁ, ਤਿਸ ਸਾਲਾਹੀ.

ਭੈਰਉ, ਨਾਮਦੇਵ

ਬਾਦ ਬਿਵਾਦ ਕਾਹੂੰ ਸਿਉ ਨ ਕੀਜੈ, ਰਸਨਾ ਰਾਮਰਸਾਇਨ ਪੀਜੈ.

## (੮੧੩) ਵਿਸ਼ਯ—ਵਿਸ਼ਯੀ

ਧਨਾਸਰੀ ਮਹਲਾ ੫

ਬਿਖਿਆ ਮਹਿ[1] ਕਿਨਹੀ ਤ੍ਰਿਪਤਿ ਨ ਪਾਈ,
ਜਿਉ ਪਾਵਕ ਈਧਨ ਨਹੀ ਧ੍ਰਾਪੈ, ਬਿਨ ਹਰਿ ਕਹਾਂ ਅਘਾਈ?

ਸਾਰੰਗ ਮਹਲਾ ੫

ਬਿਖਈ ਦਿਨ ਰੈਨ ਇਵਹੀ ਗੁਦਾਰੈ[2],
ਗੋਬਿੰਦ ਨ ਭਜੈ ਅਹੰਬੁਧਿ ਮਾਤਾ, ਜਨਮ ਜੂਐ ਜਿਉ ਹਾਰੈ.

## (੮੧੪) ਵਿਸ਼੍ਵਾਸ (ਸ਼੍ਰੱਧਾ)

ਸ਼੍ਰੱਧਾਵਾਨ ਦੇ ਮਨ ਵਿੱਚ ਹੀ ਗੁਰੁਉਪਦੇਸ਼ ਦਾ ਦ੍ਰਿੜ੍ਹ ਨਿਵਾਸ ਹੁੰਦਾ ਹੈ.

ਗਉੜੀ ਸੁਖਮਨੀ ਮਹਲਾ ੫

ਜਾਕੈ ਮਨ ਗੁਰੁ ਕੀ ਪਰਤੀਤਿ, ਤਿਸ ਜਨ ਆਵੈ ਹਰਿ ਪ੍ਰਭੁ ਚੀਤ.

ਗਉੜੀ ਸੁਖਮਨੀ ਮਹਲਾ ੫

ਜਾਂਕੈ ਰਿਦੈ ਬਿਸ੍ਵਾਸ ਪ੍ਰਭੁ ਆਇਆ,
ਤਤੁਗਿਆਨ ਤਿਸ ਮਨ ਪ੍ਰਗਟਾਇਆ.

---

੧ ਵਿਸ਼ਿਆਂ ਵਿੱਚ
੨ ਐਵੇਂ ਹੀ ਨਿਰਰਥਕ ਗੁਜ਼ਾਰਦਾ ਹੈ.

ਮਹਲਾ ੩, ਵਾਰ ਵਡਹੰਸ

ਸਤਗੁਰੂ ਕੀ ਪਰਤੀਤਿ ਨ ਆਈਆ, ਸਬਦ ਨ ਲਾਗੋ ਭਾਉ,
ਓਸਨੋ ਸੁਖ ਨ ਊਪਜੈ, ਭਾਵੈਂ ਸਉ ਗੇੜਾ ਆਵਉ ਜਾਉ[1],

ਮਹਲਾ ੩, ਵਾਰ ਸੋਰਠ

ਜਿਨ ਕਉ ਮਨ ਕੀ ਪਰਤੀਤ ਨਹੀਂ ਨਾਨਕ, ਸੇ ਕਿਆ ਕਥਹਿ ਗਿਆਨੇ?

ਧਨਾਸਰੀ ਮਹਲਾ ੫

ਅਉਖਧ ਮੰਤ੍ਰ ਮੂਲ ਮਨ ਏਕੈ ਮਨ ਬਿਸ੍ਵਾਸ ਪ੍ਰਭੁ ਧਾਰਿਆ.

ਧਨਾਸਰੀ ਮਹਲਾ ੫

ਜਿਨ ਕੈ ਮਨ ਸਾਚਾ ਬਿਸ੍ਵਾਸ,
ਪੇਖ ਪੇਖ ਸੁਆਮੀ ਕੀ ਸੋਭਾ ਆਨੰਦ ਸਦਾ ਉਲਾਸ.

ਧਨਾਸਰੀ ਮਹਲਾ ੫

ਅਸਥਿਰ ਰਹਹੁ, ਡੋਲਹੁ ਮਤ ਕਬਹੂੰ, ਗੁਰੁ ਕੈ ਬਚਨ ਅਧਾਰ,
ਜੈਜੈਕਾਰ ਸਗਲ ਭੂਮੰਡਲ, ਮੁਖ ਊਜਲ ਦਰਬਾਰ.

ਰਾਮਕਲੀ ਮਹਲਾ ੩, ਅਸਟਪਦੀ

ਭਰਮ ਨ ਭੂਲਹੁ ਸਤਗੁਰੁ ਸੇਵਹੁ, ਮਨ ਰਾਖਹੁ ਇਕ ਠਾਈ.

ਸਾਰੰਗ ਮਹਲਾ ੫

ਕਹਿਤ ਸੁਨਤ ਕਛੁ ਸਾਂਤਿ ਨ ਉਪਜਤ, ਬਿਨ ਬਿਸਾਸ ਕਿਆ ਸੇਖਾ?[2]
ਪ੍ਰਭੂ ਤਿਆਗ ਆਨ ਜੋ ਚਾਹਤ ਤਾਂਕੈ ਮੁਖ ਲਾਗੈ ਕਾਲੇਖਾ.
ਜਾਂਕੈ ਰਾਸਿ ਸਰਬਸੁਖ ਸੁਆਮੀ ਆਨ ਨ ਮਾਨਤ ਭੇਖਾ,
ਨਾਨਕ ਦਰਸ ਮਗਨ ਮਨ ਮੋਹਿਓ ਪੂਰਨ ਅਰਥ ਬਿਸੇਖਾ.

---

੧ ਭਾਵੇਂ ਅਨੇਕ ਪਰਿਕ੍ਰਮਾ ਕਰੇ.
੨ ਵਿਸ਼੍ਵਾਸ ਤੋਂ ਬਿਨਾ ਕੀ ਫਲ ਪ੍ਰਾਪਤ ਹੋ ਸਕਦਾ ਹੈ? ਕਜਾ ਸਿੱਧਾਂਤ ਮਿਲ ਸਕਦਾ ਹੈ?

ਮਲਾਰ ਮਹਲਾ ੫

ਅੰਗੀਕਾਰ ਕੀਓ ਮੇਰੇ ਸੁਆਮੀ, ਭ੍ਰਮ ਭਉ ਮੇਟ ਸੁਖਾਇਓ,
ਮਹਾਂ ਅਨੰਦ ਕਰਹੁ ਦਾਸ ਹਰਿ ਕੇ, ਨਾਨਕ ਬਿਸ੍ਵਾਸ ਮਨ ਆਇਓ.

## (੮੧੫) ਵਿਚਾਰ

ਸਿਰੀਰਾਗ ਮਹਲਾ ੩

ਭਾਈ ਰੇ! ਗੁਰੁਮੁਖ ਬੂਝੈ ਕੋਇ,
ਬਿਨ ਬੂਝੈ ਕਰਮ ਕਮਾਵਣੇ ਜਨਮਪਦਾਰਥ ਖੋਇ.

ਮਹਲਾ ੧, ਵਾਰ ਮਾਝ

ਪੜਿਐ ਨਾਂਹੀ, ਭੇਦ ਬੁਝਿਐ ਪਾਵਣਾ[1],

ਆਸਾ, ਕਬੀਰ

ਪਢੇ ਗੁਨੇ ਨਾਹੀ ਕਛੁ, ਬਉਰੇ, ਜਉ ਦਿਲ ਮਹਿ ਖਬਰ ਨ ਹੋਈ.

ਭੈਰਉ ਮਹਲਾ ੩

ਅੰਤਰ ਲੋਭ ਹਲਕ ਦੁਖ ਭਾਰੀ ਬਿਨ ਬਿਬੇਕ ਭਰਮਾਇ.

ਕਲਿਆਨ ਮਹਲਾ ੪, ਅਸਟਪਦੀ

ਬਿਬੇਕਬੁਧਿ ਸਭ ਜਗ ਮਹਿ ਨਿਰਮਲ, ਬਿਚਰ ਬਿਚਰ[2] ਰਸ ਪੀਜੈ.

## (੮੧੬) ਵਿਦ੍ਯਾ—ਬੁੱਧੀ

ਮਾਝ ਮਹਲਾ ੫

ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ,
ਸਾ ਮਤਿ ਦੀਜੈ ਜਿਤੁ ਤੁਧ ਧਿਆਈ.

---

੧ ਕੇਵਲ ਪੜ੍ਹਨੇ ਕਰਕੇ ਨਹੀਂ, ਵਿਚਾਰ ਕਰਕੇ ਭੇਤ ਦੀ ਪ੍ਰਾਪਤੀ ਹੁੰਦੀ ਹੈ.

੨ ਵਿਚਾਰ ਕਰਕੇ.

ਮਹਲਾ ੧, ਵਾਰ ਮਾਝ

ਪੜਿਆ ਮੂਰਖ ਆਖੀਐ ਜਿਸ ਲਬ ਲੋਭ ਅਹੰਕਾਰ[੧].

(੮੧੭) ਮਹਲਾ ੨, ਵਾਰ ਮਾਝ

ਸਤੀਂ ਪਹਿਰੀ ਸਤ ਭਲਾ, ਬਹੀਐ ਪੜਿਆਂ ਪਾਸ[੨],
ਓਥੈ ਪਾਪ ਪੁੰਨ ਬੀਚਾਰੀਐ, ਕੂੜੈ ਘਟੈ ਰਾਸਿ.

ਗਉੜੀ ਮਹਲਾ ੫

ਸਾ ਮਤਿ ਨਿਰਮਲ ਕਹੀਅਤ ਧੀਰ[੩],
ਰਾਮਰਸਾਇਣ ਪੀਵਤ, ਬੀਰ.

ਗਉੜੀ, ਕਬੀਰ

ਮਨ ਸਮਝਾਵਨ ਕਾਰਨੈ ਕਛੂਅਕ[੪] ਪੜੀਐ ਗਿਆਨ.

ਗਉੜੀ, ਰਵਦਾਸ

ਕੂਪ ਭਰਿਓ ਜੈਸੇ ਦਾਦੁਰਾ ਕਛੁ ਦੇਸ ਬਿਦੇਸ ਨ ਬੂਝ,
ਤੈਸੇ ਮੇਰਾ ਮਨ ਬਿਖਿਆ ਬਿਮੋਹਿਆ ਕਛੁ ਆਰਾਪਾਰ ਨ ਸੂਝ[੫].

---

੧ ਵਿਦ੍ਯਾ ਨੂੰ ਪਾਕੇ ਜੋ ਲਾਲਚੀ ਹੈ (ਅਰਥਾਤ ਗੁਣ ਵੇਚਦਾ ਹੈ ਅਰ ਕਿਸੇ ਨੂੰ ਵਿਦ੍ਯਾ ਦੇਣੀ ਨਹੀਂ ਚਾਹੁੰਦਾ) ਔਰ ਅਹੰਕਾਰ ਕਰਦਾ ਹੈ (ਅਰਥਾਤ— ਆਪਣੇ ਜੇਹਾ ਹੋਰ ਕੋਈ ਵਿਦ੍ਵਾਨ ਨਹੀਂ ਸਮਝਦਾ)
ਓਹ ਪੜ੍ਹਿਆ ਹੋਯਾ ਮੂਰਖ (Educated fool) ਹੈ.

੨ ਸਮਾਂ ਵਿਦ੍ਵਾਨਾਂ ਦੀ ਸੰਗਤਿ ਵਿੱਚ ਵਿਤਾਉਣਾ ਚਾਹੀਏ.

੩ ਬੁੱਧੀ ਓਹ ਨਿਰਮਲ ਹੈ ਜੋ ਧੀਰਯ ਸਹਿਤ ਹੈ.

੪ ਵਿਦ੍ਯਾ ਦੀ ਅਵਧੀ ਨਾ ਹੋਣ ਕਰਕੇ ਬਹੁਤ ਵਿਦ੍ਯਾ ਹਾਸਿਲ ਕਰਣੀ ਭੀ ਤਨਿਕਮਾਤ੍ਰ ਹੀ ਹੈ.

੫ ਖੂਹ ਦੇ ਡੱਡੂ ਨੂੰ ਜੈਸੇ ਸਮੁਦ੍ਰ ਦਾ ਗ੍ਯਾਨ ਨਹੀਂ, ਤੈਸੇ ਅਲਪਸ਼੍ਰੋਤਾ ਅਰ ਅਲਪਗ੍ਯ ਆਦਮੀ, ਜਿਸਨੇ ਵਿਸ਼ਯ ਭੋਗ ਹੀ ਮਾਨੁਸ਼ ਜਨਮ ਦਾ ਲਾਭ ਸਮਝਲਯਾ ਹੈ, ਪਾਰਦਰਸ਼ੀ ਨਹੀਂ ਹੋ ਸਕਦਾ.

ਆਸਾ ਮਹਲਾ ੧

ਵਿਦਿਆ ਵੀਚਾਰੀ ਤਾਂ ਪਰਉਪਕਾਰੀ[1].

ਆਸਾ ਮਹਲਾ ੫

ਸੋਈ ਅਜਾਣ, ਕਹੈ—'ਮੈ ਜਾਨਾ—' ਜਾਨਣਹਾਰ ਨ ਛਾਨਾ ਰੇ[2].

ਮਹਲਾ ੧, ਵਾਰ ਆਸਾ

ਮੰਦਾ ਕਿਸੈ ਨ ਆਖੀਐ ਪੜ ਅਖਰ ਏਹੋ ਬੁਝੀਐ[3],
ਮੂਰਖੈ ਨਾਲ ਨ ਲੁਝੀਐ[4].

ਮਹਲਾ ੩, ਬਿਹਾਗੜੇ ਕੀ ਵਾਰ

ਗੁਰਮਤਿ ਮਤਿ ਅਚਲ ਹੈ, ਚਲਾਇ ਨ ਸਕੈ ਕੋਇ[5].

ਸੋਰਠ ਮਹਲਾ ੧

ਗੁਰੁਸਾਖੀ[6] ਅੰਤਰ ਜਾਗੀ, ਤਾਂ ਚੰਚਲਮਤਿ ਤਿਆਗੀ,
ਗੁਰੁਸਾਖੀ ਕਾ ਉਜੀਆਰਾ, ਤਾਂ ਮਿਟਿਆ ਸਗਲ ਅੰਧਿਆਰਾ.

---

੧ ਪੂਰਨ ਉਪਕਾਰ ਵਿਦ੍ਵਾਨ ਹੀ ਕਰ ਸਕਦਾ ਹੈ. ਮੂਰਖ ਉਪਕਾਰ ਦੀ ਇੱਛਾ ਰੱਖਣਪਰ ਭੀ ਜੁਗਤਿ ਅਰ ਸਾਮਗ੍ਰੀ ਹੀਨ ਹੋਣ ਕਰਕੇ ਲਾਭ ਨਹੀਂ ਪਹੁਚਾ ਸਕਦਾ.

੨ ਜੋ ਆਖਦਾ ਹੈ, ਮੈਂ ਸਭਕੁਝ ਜਾਣਦਾ ਹਾਂ, ਓਹ ਮੂਰਖ ਹੈ, ਕਯੋਂਕਿ ਵਿਦ੍ਯਾ ਦਾ ਅੰਤ ਨਹੀਂ, ਖੋਜਣ ਤੋਂ ਨਿੱਤ ਨਵੇਂ ਚਮਤਕਾਰ ਮਲੂਮ ਹੁੰਦੇ ਹਨ. ਅਰ ਜੋ ਵਾਸਤਵ ਵਿੱਚ ਵਿਦ੍ਵਾਨ ਹੈ, ਓਹ ਆਪਣੀ ਵਿਦ੍ਯਾ ਦੇ ਪ੍ਰਭਾਵ ਪ੍ਰਸਿੱਧੀ ਪਾਉਂਦਾ ਹੈ, ਉਸਨੂੰ, 'ਮੈਂ ਵਿਦ੍ਵਾਨ ਹਾਂ' ਆਖਣ ਦੀ ਲੋੜ ਨਹੀਂ.

੩ ਵਿਦ੍ਵਾਨ ਹੋਣ ਦਾ ਏਹ ਨਤੀਜਾ ਹੈ.

੪ ਝਗੜੀਏ ਨਾ. ਵਿਤੰਡਾਵਾਦ ਨਾ ਕਰੀਏ.

੫ ਗੁਰੁਮੁਖਾਂ ਦੀ ਬੁੱਧੀ ਨੇ ਅਚਲ ਵਿਸ਼੍ਵਾਸ ਨਾਲ ਗੁਰੁਮਤਿ ਧਾਰਣ ਕੀਤੀ ਹੈ, ਕਿਸੇ ਅਨ੍ਯਮਤੀਏ ਦੀ ਸੰਗਤਿ ਅਰੁ ਯੁਕਤੀ ਉਕਤੀ ਉਸਨੂੰ ਚਲਾਇ ਨ ਸਕੈ.

੬ ਸਿਖ੍ਯਾ.

ਧਨਾਸਰੀ ਮਹਲਾ ੧

ਪੜਿਆ ਬੂਝੈ ਸੋ ਪਰਵਾਣ.

ਟੋਡੀ ਮਹਲਾ ੪

ਬਿਬੇਕਬੁਧਿ ਸਤਗੁਰੁ ਤੇ ਪਾਈ, ਗੁਰੁਗਿਆਨ ਗੁਰੂਪ੍ਰਭੁ ਕੇਰਾ.

ਮਹਲਾ ੧, ਵਾਰ ਸੂਹੀ

ਅੰਧੇ ਅਕਲੀ ਬਾਹਰੇ, ਮੂਰਖ ਅੰਧਗਿਆਨ,

ਨਾਨਕ ਨਦਰੀ ਬਾਹਰੇ[1] ਕਬਹਿ ਨ ਪਾਵਹਿ ਮਾਨ.

ਮਾਰੂ ਕਬੀਰ

ਮਾਇਆ ਕਾਰਨ ਬਿਦਿਆ ਬੇਚਹੁ ਜਨਮ ਅਬਿਰਥਾ ਜਾਈ.

ਭੈਰਉ ਮਹਲਾ ੫

ਬਿਨ ਬਿਦਿਆ ਕਹਾਂ ਕੋਈ ਪੰਡਿਤ[2]?

ਸਾਰੰਗ ਮਹਲਾ ੫

ਪੋਥੀ ਪਰਮੇਸੁਰ ਕਾ ਥਾਨ[3].

(੮੧੮) ਵਿਦ੍ਯਾ ਪਾਕੇ ਕਈ ਤੇਜ਼ ਅਕਲ ਵਾਲੇ ਦੇਸ਼ਹਿਤ ਦੀ ਥਾਂ ਹਾਨੀਕਾਰਕ ਸਾਬਤ ਹੁੰਦੇ ਹਨ, ਐਸੇ ਕੁਲਘਾਤਕ ਸ਼ੈਤਾਨ ਵਿਦ੍ਵਾਨਾਂ ਨੂੰ, ਗੁਰੁ ਸਾਹਿਬ ਸ਼ਿਕਾਰੀ ਦਾ ਸਿਖਾਯਾ ਹੋਯਾ ਮ੍ਰਿਗ, ਪਾਲਤੂ ਬਾਜ਼ ਅਤੇ ਪੇਟ ਦਾਸੀਏ ਰਾਜ੍ਯ ਕਰਮਚਾਰੀ ਦਾ ਦ੍ਰਿਸ਼੍ਟਾਂਤ ਦਿੰਦੇ ਹਨ.

---

੧ ਦੂਰੰਦੇਸ਼ੀ ਤੋਂ ਖਾਲੀ.

੨ ਭਾਵ ਏਹ ਹੈ—ਜਨਮ ਜਾਤੀ ਕਰਕੇ ਪੰਡਿਤ ਗ੍ਯਾਨੀ ਮੰਨਣਾ ਭੁੱਲ ਹੈ, ਇਨ੍ਹਾਂ ਉਪਾਧੀਆਂ ਦਾ ਸੰਬੰਧ ਵਿਦ੍ਯਾ ਨਾਲ ਹੈ.

੩ ਭਾਵ ਏਹ ਹੈ ਕਿ ਪੁਸਤਕਾਂ ਦੇ ਵਿਚਾਰ ਨਾਲ ਹੀ ਵਾਹਗੁਰੂ ਦੀ ਮਹਿਮਾ ਜਾਣੀਦੀ ਹੈ.

ਮਹਲਾ ੧, ਵਾਰ ਸਾਰੰਗ

ਅਕਲ ਏਹ ਨ ਆਖੀਐ ਅਕਲ ਗਵਾਈਐ ਬਾਦ[1],
ਅਕਲੀ ਸਾਹਿਬ ਸੇਵੀਐ, ਅਕਲੀ ਪਾਈਐ ਮਾਨ,
ਅਕਲੀ ਪੜਕੈ ਬੁਝੀਐ, ਅਕਲੀ ਕੀਚੈ ਦਾਨ[2],
ਨਾਨਕ ਆਖੈ ਰਾਹੁ ਏਹੁ, ਹੋਰ ਗਲਾਂ ਸੈਤਾਨ.

ਵਾਰ ਮਲਾਰ, ਮਹਲਾ ੧

ਹਰਣਾ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ,
ਫਾਂਧੀ ਲਗੀ ਜਾਤਿ ਫਹਾਇਨ, ਅਗੈ ਨਾਹੀ ਥਾਉ[3].

ਪ੍ਰਭਾਤੀ ਮਹਲਾ ੧

ਗੁਰਪਰਸਾਦੀ ਵਿੱਦਿਆ ਵੀਚਾਰੈ[4] ਪੜ ਪੜ ਪਾਵੈ ਮਾਨ.

(੮੧੯) ਸਲੋਕ ਕਬੀਰ

ਜਿਨਹੁ ਕਛੂ ਜਾਨਿਆ ਨਹੀਂ ਤਿਨ ਸੁਖਨੀਂਦ ਬਿਹਾਇ,
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ[5].

---

੧ ਵ੍ਰਿਥਾ ਝਗੜਿਆਂ ਔਰ ਸ਼ਰਾਰਤਾਂ ਵਿੱਚ

੨ ਅਕਲਵਾਲਿਆਂ ਦਾ ਕੀਤਾਹੋਯਾ ਦਾਨ ਸਦਾ ਫਲ ਦਿੰਦਾ ਹੈ, ਔਰ ਮੂਰਖਾਂ ਦਾ ਦਾਨ ਮੁਫ਼ਤਖ਼ੋਰਿਆਂ ਨੂੰ ਛਿਣਭਰ ਆਨੰਦ ਦਾ ਕਾਰਣ ਹੁੰਦਾ ਹੈ, ਔਰ ਉਪਕਾਰ ਦੀ ਥਾਂ ਅਪਕਾਰ ਕਰਦਾ ਹੈ, ਕਯੋਂਕਿ ਪੁਸ਼ਤੈਨੀ ਮੰਗਤੇ ਬਣਾਦਿੰਦਾ ਹੈ.

੩ ਪੜ੍ਹਾਏ ਹੋਏ (ਅਰਥਾਤ ਸਿਖਾਏ ਹੋਏ) ਮ੍ਰਿਗ ਅਤੇ ਬਾਜ਼, ਤਥਾ ਸ੍ਵਾਰਥੀ ਕਰਮਚਾਰੀ ਦਾ ਨਾਮ ਭੀ ਪੜ੍ਹਿਆਂ ਵਿੱਚ ਹੈ, ਪਰ ਏਹ ਜਾਤਿਭਾਈਆਂ ਨੂੰ ਫਾਹੀ ਵਿਖੇ ਫਸਾਉਂਣ ਲਈ ਸਹਾਯਤਾ ਦਿੰਦੇ ਹਨ. ਐਸੇ ਪੜ੍ਹਿਆਂ ਨੂੰ 'ਅਗੈ ਨਾਹੀ ਥਾਉ.'

੪ ਵਿਦ੍ਯਾ ਦੇ ਸਿੱਧਾਂਤ ਨੂੰ ਵਿਚਾਰੇ.

੫ ਭਾਵ ਏਹ ਹੈ, ਵਿਦ੍ਵਾਨ ਦੀ ਜ਼ਿੰਮੇਵਾਰੀ ਬਹੁਤ ਵਧਜਾਂਦੀ ਹੈ, ਔਰ ਜੋ ਇਸ ਫ਼ਰਜ਼ ਨੂੰ ਨਹੀਂ ਨਿਬਾਹੁੰਦਾ ਓਹ ਵਿਦ੍ਯਾ ਦੇ ਸਿੱਧਾਂਤ ਤੋਂ ਅਗ੍ਯਾਤ ਹੈ.

ਮਨ ਜਾਨੈ ਸਭ ਬਾਤ, ਜਾਨਤਹੀ ਅਉਗੁਨ ਕਰੈ,
ਕਾਹੇਕੀ ਕੁਸਲਾਤ, ਹਾਥ ਦੀਪ ਕੂਏ ਪਰੈ[1]?

## (੮੨੦) ਵਿਧਵਾ

ਗਉੜੀ ਮਹਲਾ ੧, ਅਸਟਪਦੀ

ਜਿਉ ਤਨ ਬਿਧਵਾ ਪਰ ਕਉਦੇਈ,
ਕਾਮ ਦਾਮ ਚਿਤ ਪਰਵਸ ਸੇਈ.
ਬਿਨ ਪਿਰ ਤ੍ਰਿਪਤਿ ਨ ਕਬਹੂੰ ਹੋਈ[2].

---

੧ ਭਾਵ ਏਹ ਹੈ—ਜੋ ਵਿਦ੍ਵਾਨ ਹੋਕੇ ਕੁਕਰਮ ਕਰੇ ਓਹ ਮਹਾਂ ਨੀਚ ਹੈ. ਭਾਈ ਮਨੀ ਸਿੰਘ ਜੀ ਲਿਖਦੇ ਹਨ:—
"ਜਿਉ ਅੰਨਾ ਖੂਹ ਵਿੱਚ ਪਵੈ ਤਾਂ ਓਸ ਨੂੰ ਕੋਈ ਕੁਛ ਨਹੀਂ ਆਖਦਾ, ਪਰ ਜੇ ਸੁਜਾਖਾ ਹੱਥ ਵਿੱਚ ਦੀਪਕ ਲੈਕੇ ਖੂਹ ਵਿੱਚ ਪਉਂਦਾ ਹੈ ਤਾਂ ਉਸ ਨੂੰ ਭੰਡੀ ਹੋਂਦੀ ਹੈ, ਤੈਸੇ ਜੋ ਅਣਪੜ੍ਹਿਆ ਹੋਯਾ ਪਾਪ ਕਰਦਾ ਹੈ ਉਸਨੂੰ ਭੰਡੀ ਨਹੀਂ ਹੁੰਦੀ, ਜੋ ਪੜ੍ਹਿਆ ਹੋਯਾ ਪਾਪ ਕਰਦਾ ਹੈ ਤਾਂ ਉਸਨੂੰ ਸਾਰੇ ਜਗਤ ਦੀ ਭੰਡੀ ਹੋਂਦੀ ਹੈ ਤੇ ਵਾਹਗੁਰੂ ਦੇ ਦਰਬਾਰ ਭੀ ਮੂੰਹ ਨਹੀਂ ਦੇ ਸਕਦਾ."

*(ਭਗਤ ਰਤਨਾਵਲੀ)*

੨ ਜੋ ਵਿਧਵਾ ਕਾਮ ਦੇ ਵਸ਼ਿ ਹੋਕੇ, ਅਥਵਾ ਸੰਤਾਨ ਦੀ ਕਾਮਨਾ ਕਰਕੇ ਨਿੰਦਿਤ ਨਿਯੋਗ ਰੀਤਿ ਅਨੁਸਾਰ ਜਾਂ ਧਨ ਦੇ ਲਾਲਚ, ਪਰਪੁਰਸ਼ ਨਾਲ ਪਯਾਰ ਕਰਦੀ ਹੈ, ਉਸ ਦੀ ਤ੍ਰਿਸ਼ਨਾ ਕਦੇ ਭੀ ਸ਼ਾਂਤ ਨਹੀਂ ਹੁੰਦੀ. ਪਤੀ ਧਾਰਣ ਕਰਕੇ ਹੀ ਉਸਦੀ ਅਭਿਲਾਖਾ ਪੂਰਣ ਹੁੰਦੀ ਹੈ. ਸਿੱਧਾਂਤ ਏਹ ਹੈ ਕਿ ਵਿਧਵਾ ਨੂੰ ਧਰਮ ਪੂਰਵਕ ਪੁਨਰਵਿਵਾਹ ਕਰਣਾ ਚਾਹੀਯੇ, ਵਿਭਚਾਰ ਵਿੱਚ ਪ੍ਰਵਿਰਤਕੇ ਪ੍ਰਤਿਤ ਹੋਣਾ ਅਯੋਗਯ ਹੈ.

## (੯੨੧) ਵਿਰਲੇ ਉੱਤਮ ਹੈਨ

ਗਉੜੀ ਥਿਤੀ, ਮਹਲਾ ੫

ਭਾਉ ਭਗਤਿ ਭਗਵਾਨ ਸੰਗ, ਮਾਇਆ ਲਿਪਤ ਨ ਰੰਚ,
ਨਾਨਕ ਵਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ.

ਮਹਲਾ ੫, ਵਾਰ ਗੂਜਰੀ ੨

ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ.

ਸੋਰਠ ਮਹਲਾ ੫

ਕੋਟਿ ਮਧੇ ਜਨ ਪਾਈਐ, ਭਾਈ! ਵਿਰਲਾ ਕੋਈਕੋਇ,
ਨਾਨਕ ਰਤਾ ਸਚਨਾਮ, ਭਾਈ! ਸੁਣ ਮਨ ਤਨ ਨਿਰਮਲ ਹੋਇ.

ਮਾਰੂ ਮਹਲਾ ੧, ਸੋਲਹਾ

ਐਸੇ ਜਨ ਵਿਰਲੇ ਸੰਸਾਰੇ, ਗੁਰਸ਼ਬਦ ਵੀਚਾਰਹਿ ਰਹਹਿ ਨਿਰਾਰੇ,
ਆਪ ਤਰਹਿ ਸੰਗਤ ਕੁਲ ਤਾਰਹਿ, ਤਿਨ ਸਫਲਜਨਮ ਜਗ ਆਇਆ.

## (੯੨੨) ਵੇਸ਼ਯਾ

ਭੈਰਉ ਮਹਲਾ ੫

ਚਿਤਵਤ ਪਾਪ ਨ ਆਲਕ[1] ਆਵੈ,
ਬੇਸੁਆਭਜਤ[2] ਕਿਛੁ ਨਹਿ ਸਰਮਾਵੈ.

ਭੈਰਉ ਨਾਮਦੇਵ

ਜਿਉ ਬੇਸ੍ਵਾ ਕੇ ਪਰੈ ਅਖਾਰਾ, ਕਾਪਰ ਪਹਿਰ ਕਰਹਿ ਸੀਗਾਰਾ,
ਪੂਰੇ ਤਾਲ ਨਿਹਾਲੇ ਸਾਸ, ਵਾਂਕੇ ਗਲੇ ਜਮ ਕਾ ਹੈ ਫਾਸ[3].

---

੧ ਆਲਸ.

੨ ਭੋਗਦਾ ਹੋਯਾ.

੩ ਜੋ ਵੇਸ਼ਯਾ ਦੇ ਰੂਪ, ਲਿਬਾਸ, ਰਾਗ ਸੁਰ ਤਾਲ ਉੱਤੇ ਰੀਝਦਾ ਹੈ ਉਸ ਦੇ ਗਲੇ ਦੁੱਖ ਅਰ ਕਲੇਸ਼ਾਂ ਦੀ ਫਾਹੀ ਪੈਂਦੀ ਹੈ.

## (੮੨੩) ਵੇਦ ਸ਼ਾਸਤ੍ਰ-ਸਿਮ੍ਰਿਤਿ-ਕਤੇਬ[1]

ਵੇਦ ਸ਼ਾਸਤ੍ਰ ਸਿਮ੍ਰਿਤਿ ਕੁਰਾਨ ਆਦਿਕ ਪੁਸਤਕ ਵਿਦਯਾਵਿਚਾਰ ਵਾਸਤੇ ਪੜ੍ਹਨੇ ਸੁਣਨੇ ਉੱਤਮ ਹਨ, ਪਰ ਏਹ ਨਿਸਚਾ ਕਰਣਾ ਕਿ ਵਾਹਗੁਰੂ ਦੀ ਜ਼ੁਬਾਨ ਹਨ ਔਰ ਗੁਰੂ ਗ੍ਰੰਥਸਾਹਿਬ ਤੁੱਲ ਕਰਤਾਰ ਦਾ ਯਥਾਰਥ ਗਯਾਨ ਦੇਣਵਾਲੇ ਹਨ, ਭੁੱਲ ਹੈ.

ਹਿੰਦੂਮਤ ਦੇ ਪ੍ਰਧਾਨਪੁਸਤਕ ਰਿਗ ਸਾਮ ਯਜੁਰ ਤਿੰਨ ਵੇਦ ਹਨ[2], ਪਰ ਅਥਰਵ ਵੇਦ ਸਾਥ ਗਿਣਨ ਵਿੱਚ ਚਾਰ ਆਉਂਦੇ ਹਨ. ਹਿਤ ਦੀ ਸਿੱਖਯਾ ਦੇਣ ਵਾਲੇ ਪੁਸਤਕ ਦਾ ਨਾਂਉਂ ਸ਼ਾਸਤ੍ਰ ਹੈ, ਪਰ ਖ਼ਾਸ ਕਰਕੇ ਖਟ ਸ਼ਾਸਤ੍ਰਾਂ ਵਾਸਤੇ ਏਹ ਪਦ ਵਰਤਿਆ ਜਾਂਦਾ ਹੈ, ਖਟ ਸ਼ਾਸਤ੍ਰ ਏਹ ਹੈਨ:—

(੮੨੪) ਵੈਸ਼ੇਸ਼ਿਕ—ਇਸ ਸ਼ਾਸਤ੍ਰ ਦੇ ਕਰਤਾ ਕਣਾਦ ਮੁਨਿ ਹਨ, ਜਿਨਾਂ ਨੇ ਛੀ ਪਦਾਰਥ ਮੰਨੇ ਹਨ.

(ੳ) ਦ੍ਰਵ੍ਯ (ਪ੍ਰਿਥਵੀ, ਜਲ, ਅਗਨੀ, ਪਵਨ, ਆਕਾਸ਼, ਕਾਲ ਦਿਸ਼ਾ, ਆਤਮਾ)

---

੧ ਗੁਰੁਬਾਨੀ ਵਿੱਚ ਕਤੇਬ ਪਦ, ਤੌਰੇਤ ਜ਼ੱਬੂਰ ਅੰਜੀਲ ਅਰ ਕੁਰਾਨ ਇਨ੍ਹਾਂ ਚਾਰ ਕਿਤਾਬਾਂ ਵਾਸਤੇ ਖ਼ਾਸ ਕਰਕੇ, ਅਰ ਇਨ੍ਹਾਂ ਧਰਮਪੁਸਤਕਾਂ ਸੰਬੰਧੀ ਹੋਰ ਕਿਤਾਬਾਂ ਵਾਸਤੇ ਸਾਧਾਰਣ ਰੀਤੀ ਕਰਕੇ ਆਉਂਦਾ ਹੈ.

੨ ਇਸੇਤਰਾਂ ਸ਼ਾਸਤ੍ਰ ਭੀ ਤਿੰਨ ਹਨ, ਜਿਨ੍ਹਾਂ ਦੇ ਦੋ ਦੋ ਭੇਦ ਹੋਕੇ ਖਟਸ਼ਾਸਤ੍ਰ ਬਣਗਏ ਹਨ. ਇਨ੍ਹਾਂ ਹੀ ਤਿੰਨ ਵੇਦਾਂ ਅਰ ਦਰਸ਼ਨਾਂ ਵਿਸ਼ਯ ਗੁਰੂ ਸਾਹਿਬ ਕਥਨ ਕਰਦੇ ਹਨ:—

"ਸਾਖਾਤੀਨ ਨਿਵਾਰੀਆ ਏਕਸਬਦ ਲਿਵ ਲਾਇ."

*(ਸ੍ਰੀ ਰਾਗ ਅਸਟਪਦੀ ਮਹਲਾ ੩)*

(ਅ) ਗੁਣ (ਰੂਪ, ਰਸ, ਗੰਧਿ, ਸਪਰਸ, ਸੰਖ੍ਯਾ, ਪਰਿਮਾਣ, ਪ੍ਰਿਥਕਤ੍ਵ, ਸੰਯੋਗ, ਵਿਭਾਗ, ਪਰਤ੍ਵ, ਅਪਰਤ੍ਵ, ਗੁਰਤ੍ਵ, ਦ੍ਰਵਤ੍ਵ, ਸਨੇਹ, ਸ਼ਬਦ, ਬੁੱਧਿ, ਸੁਖ, ਦੁਖ, ਇੱਛਾ, ਦ੍ਵੇਸ਼, ਪ੍ਰਯਤਨ ਧਰਮ, ਅਧਰਮ ਸੰਸਕਾਰ)

(ੲ) ਕਰਮ, (ਸ) ਸਾਮਾਨ੍ਯ. (ਜਾਤਿ) (ਹ) ਵਿਸ਼ੇਸ਼.

(ਕ) ਸਮਵਾਯ (ਸੰਬੰਧ).

ਏਹ ਛੀ ਪਦਾਰਥ ਨਿਤ੍ਯ ਅਰ ਅਨਾਦੀ ਹਨ. ਪ੍ਰਿਥਵੀ ਜਲ ਅਗਨਿ ਅਰ ਪਵਨ ਪਰਮਾਣੂਰੂਪ ਨਿਤ੍ਯ ਔਰ ਸਥੂਲਰੂਪ ਕਰਕੇ ਅਨਿਤ੍ਯ ਹਨ. ਜੀਵਾਤਮਾ ਸਭ ਸਰੀਰਾਂ ਵਿੱਚ ਭਿੰਨ ਭਿੰਨ ਹੈਨ. ਪਰਮਾਤਮਾ ਜੀਵਾਤਮਾ ਤੋਂ ਜੁਦਾ ਹੈ. ਪਰਮਾਣੂਆਂ ਤੋਂ ਸੁਭਾਵਿਕਹੀ ਸ੍ਰਿਸ਼ਟੀ ਰਚਨਾ ਹੋਈ ਹੈ. ਛੀ ਪਦਾਰਥਾਂ ਦੇ ਪੂਰਣ ਗ੍ਯਾਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ. ਨਮੇਂ ਵੈਸ਼ੇਸ਼ਿਕ ਮਤ ਵਾਲਿਆਂ ਨੇ ਅਭਾਵ ਨੂੰ ਭੀ ਪਦਾਰਥ ਮੰਨਿਆ ਹੈ, ਇਸਤਰ੍ਹਾਂ ਵੈਸ਼ੇਸ਼ਿਕ ਮਤ ਦੇ ਸੱਤ ਪਦਾਰਥ ਹੁੰਦੇ ਹਨ.

(੮੨੫) ਨ੍ਯਾਯ—ਇਸ ਸ਼ਾਸਤ੍ਰ ਦੇ ਪ੍ਰਚਾਰਕ ਗੌਤਮਰਿਸ਼ੀ ਹਨ. ਨ੍ਯਾਯਮਤ ਵਿੱਚ ਸੋਲਾਂ ਪਦਾਰਥ ਮੰਨੇ ਹਨ:—

(ੳ) ਪ੍ਰਮਾਣ (ਪ੍ਰਤ੍ਯਖ, ਅਨੁਮਾਨ, ਉਪਮਾਨ, ਸ਼ਬਦ)

(ਅ) ਪ੍ਰਮੇਯ (ਆਤਮਾ, ਸ਼ਰੀਰ, ਇੰਦ੍ਰਯ, ਅਰਥ, ਬੁੱਧੀ, ਮਨ, ਪ੍ਰਵ੍ਰਿੱਤੀ, ਦੋਸ਼, ਪ੍ਰੇਤ੍ਯਭਾਵ, ਫਲ, ਦੁਖ, ਮੁਕਤਿ)

(ੲ) ਸੰਸ਼ਯ. (ਸ) ਪ੍ਰਯੋਜਨ. (ਹ) ਦ੍ਰਿਸ਼ਟਾਂਤ. (ਕ) ਸਿੱਧਾਂਤ. (ਖ) ਅਵਯਵ (ਪ੍ਰਤਿਗ੍ਯਾ, ਹੇਤੁ, ਉਦਾਹਰਣ, ਉਪਨਯ, ਨਿਗਮਨ)

(ਗ) ਤਰਕ (ਯੁਕਤਿ). (ਘ) ਨਿਰਣਯ (ਙ) ਵਾਦ (ਜਿੱਤ ਹਾਰ ਦਾ ਖ਼ਯਾਲ ਛੱਡਕੇ ਯਥਾਰਥਗ੍ਯਾਨ ਵਾਸਤੇ ਚਰਚਾ)

(ਚ) ਜਲਪ (ਜਿੱਤਣ ਦਾ ਖ਼ਯਾਲ ਰੱਖਕੇ ਚਰਚਾ)

(ਛ) ਵਿਤੰਡਾ (ਕੇਵਲ ਦੂਜੇ ਦੇ ਪੱਖ ਡੇਗਣ ਵਾਸਤੇ ਛਲ ਕਪਟ ਈਰਖਾ ਹਠ ਨਾਲ ਮਿਲੀ ਚਰਚਾ)

(ਜ) ਹੇਤ੍ਵਾਭਾਸ (ਸਬ੍ਯਭਿਚਾਰ, ਵਿਰੁੱਧ, ਪ੍ਰਕਰਣਸਮ, ਸਾਧ੍ਯਸਮ, ਕਾਲਾਤੀਤ)

(ਝ) ਛਲ (ਞ) ਜਾਤਿ. (ਟ) ਨਿਗ੍ਰਿਹਿਸਥਾਨ (ਅਰਥਾਤ—ਮਾਕੂਲ ਜਵਾਬ ਨਾ ਫੁਰਣਾ, ਜਾਂ ਉਲਟ ਫੁਰਣਾ, ਜਿਸਤੋਂ ਹਾਰ ਹੋ ਜਾਵੇ) ਇਨ੍ਹਾਂ ਸੋਲਾਂ ਪਦਾਰਥਾਂ ਦੇ ਯਥਾਕ੍ਰਮ ਤਤ੍ਵਗ੍ਯਾਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਜੋ ਦੁਖ ਦਾ ਅਤ੍ਯੰਤ ਨਾਸ਼ਰੂਪ ਹੈ. ਜੀਵਾਤਮਾ ਪਰਮਾਤਮਾ ਤੋਂ ਭਿੰਨ ਹੈ ਅਰ ਅਭੇਦਤਾ ਨੂੰ ਪ੍ਰਾਪਤ ਨਹੀਂ ਹੁੰਦਾ. ਪਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਹੈ.

(੮੨੬) ਸਾਂਖ੍ਯ—ਇਸ ਦਰਸ਼ਨ ਦਾ ਕਰਤਾ ਕਪਿਲਮੁਨਿ ਹੈ. ਸਾਂਖ੍ਯ ਮਤ ਅਨੁਸਾਰ ਪੱਚੀ ਤੱਤ੍ਵ ਹਨ:—

(ੳ) ਪ੍ਰਕ੍ਰਿਤਿ (ਕ੍ਰਿਯਾਸ਼ਕਤਿ, ਜਿਸ ਤੋਂ ਸਭ ਵਸਤੂਆਂ ਬਣੀਆਂ ਹਨ ਅਰ ਜੋ ਆਪ ਕਿਸੇ ਤੋਂ ਨਹੀਂ ਬਣੀ, ਅਰ ਜੋ ਸਤ ਰਜ ਤਮ ਤਿੰਨ ਗੁਣਾਂ ਦੀ ਸਮਅਵਸਥਾ ਰੂਪ ਹੈ)

(ਅ) ਮਹਤੱਤ (ਗੁਣਾਂ ਵਿੱਚ ਬਿਖਮਤਾ ਹੋਣ ਕਰਕੇ ਪ੍ਰਕ੍ਰਿਤਿ ਦੇ ਛੋਭ ਕਾਰਣ ਜੋ ਤੱਤ ਉਪਜਿਆ, ਅਰ ਜੋ ਸ਼ਰੀਰ ਵਿੱਚ ਬੁੱਧੀਰੂਪ ਕਰਕੇ ਇਸਥਿਤ ਹੈ)

(ੲ) ਅਹੰਕਾਰ (ਜਿਸ ਦਾ ਸਰੂਪ 'ਹੌਮੈ' ਹੈ)

(ਸ) ਪੰਜ ਤਨਮਾਤ੍ਰ (ਰੂਪ, ਰਸ, ਗੰਧਿ ਸਪਰਸ. ਸ਼ਬਦ)

(ਹ) ਗ੍ਯਾਰਾਂ ਇੰਦ੍ਰੀਆਂ (ਪੰਜ ਗ੍ਯਾਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਗ੍ਯਾਰਵਾਂ ਮਨ)

(ਕ) ਪੰਜ ਮਹਾਂਭੂਤ (ਪ੍ਰਿਥਵੀ, ਜਲ, ਅਗਨਿ, ਪਵਨ, ਆਕਾਸ਼)

(ਖ) ਪੁਰੁਸ਼ (ਚੈਤੰਨਸ਼ਕਤੀ)

ਸਾਂਖ੍ਯਮਤ ਅਨੁਸਾਰ ਜਗਤ ਨਿਤ੍ਯ ਹੈ ਔਰ ਪਰਿਣਾਮਰੂਪ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ.

ਪ੍ਰਕ੍ਰਿਤਿ ਨੂੰ ਪੁਰਸ਼ ਦੀ, ਪੁਰਸ਼ ਨੂੰ ਪ੍ਰਕ੍ਰਿਤਿ ਦੀ ਸਹਾਯਤਾ ਦੀ ਜ਼ਰੂਰਤ ਹੈ, ਇਕੱਲੇ ਦੋਵੇਂ ਨਿਸਫਲ ਹੈਨ.

ਜੀਵਾਤਮਾ ਪ੍ਰਤਿਸ਼ਰੀਰ ਭਿੰਨ ਭਿੰਨ ਹੈਨ.

ਬੁੱਧੀ, ਅਹੰਕਾਰ, ਗ੍ਯਾਰਾਂ ਇੰਦ੍ਰੀਆਂ ਪੰਜ ਤਨਮਾਤ੍ਰ, ਇਨ੍ਹਾਂ ਦਾ ਸਮੁਦਾਯ ਸੂਖਮ (ਲਿੰਗ) ਸ਼ਰੀਰ ਹੈ, ਜੋ ਕਰਮ ਅਰ ਗ੍ਯਾਨ ਦਾ ਆਧਾਰ ਰੂਪ ਹੈ. ਸਥੂਲ ਸ਼ਰੀਰ ਦੇ ਨਾਸ਼ ਹੋਣ ਤੋਂ ਇਸਦਾ ਨਾਸ਼ ਨਹੀਂ ਹੁੰਦਾ. ਸੂਖਮ ਸ਼ਰੀਰ ਕਰਮ ਅਰ ਗ੍ਯਾਨ ਵਾਸਨਾ ਕਰਕੇ ਪ੍ਰੇਰਿਆਹੋਯਾ ਇਕ ਸ਼ਰੀਰ ਤੋਂ ਵਿਛੁੜਕੇ ਦੂਜੀ ਦੇਹ ਵਿੱਚ ਪ੍ਰਵੇਸ਼ ਕਰਦਾ ਹੈ. ਲਿੰਗ ਸ਼ਰੀਰ ਦਾ ਪ੍ਰਲਯ ਪ੍ਰਯੰਤ ਨਾਸ਼ ਨਹੀਂ ਹੁੰਦਾ, ਪ੍ਰਲਯ ਅਵਸਥਾ ਸਮੇਂ ਪ੍ਰਕ੍ਰਿਤਿ ਵਿੱਚ ਲਯ ਹੋ ਜਾਂਦਾ ਹੈ. ਸ੍ਰਿਸ਼ਟੀ ਦੀ ਉਤਪੱਤੀ ਵੇਲੇ ਫੇਰ ਨਵੇਂ ਸਿਰੇ ਉਪਜਦਾ ਹੈ.

ਜਦ ਪੁਰਸ਼ ਵਿਬੇਕ ਨਾਲ ਆਪਣੇਆਪ ਨੂੰ ਬੁੱਧੀ ਤੋਂ ਭਿੰਨ ਦੇਖਦਾ ਹੈ, ਤਦ ਬੁੱਧੀ ਕਰਕੇ ਪ੍ਰਾਪਤਹੋਏ ਸੰਤਾਪਾਂ ਤੋਂ ਦੁਖੀ ਨਹੀਂ ਹੁੰਦਾ, ਇਸੇ ਭਿੰਨਤਾ ਦਾ ਨਾਂਉਂ ਮੁਕਤੀ ਹੈ.

(੮੨੭) ਪਾਤੰਜਲ ਅਥਵਾ ਯੋਗਦਰਸ਼ਨ—ਇਸਦਾ ਪ੍ਰਚਾਰ ਕਰਣ ਵਾਲੇ ਪਾਤੰਜਲਿ ਰਿਸ਼ੀ ਹੋਏ ਹੈਨ. ਸ਼ਾਸਤ੍ਰ ਦਾ ਸਿੱਧਾਂਤ ਏਹ ਹੈ ਕਿ ਦ੍ਰਸ਼ਟਾ ਔਰ ਦ੍ਰਿਸ਼੍ਯ ਦੋ ਪਦਾਰਥ ਹਨ. ਪੁਰੁਸ਼ ਦ੍ਰਿਸ਼ਟਾ ਹੈ ਔਰ ਬਾਕੀ ਪ੍ਰਕ੍ਰਿਤਿਰੂਪ ਵਿਸ਼੍ਵ ਸਭ ਦ੍ਰਿਸ਼੍ਯ ਹੈ.

ਪ੍ਰਕ੍ਰਿਤਿ ਜਗਤ ਦਾ ਉਪਾਦਾਨ[1] ਅਰ ਈਸ਼੍ਵਰ ਨਮਿੱਤ ਕਾਰਨ[2] ਹੈ. ਚਿੱਤ ਦੀਆਂ ਵ੍ਰਿੱਤੀਆਂ ਜਿਸ ਵੇਲੇ ਰੁਕਜਾਂਦੀਆਂ ਹਨ ਤਦ ਹੋਰ ਦ੍ਰਿਸ਼ਯ ਨਾ ਹੋਣਕਰਕੇ ਦ੍ਰਸ਼ਟਾ ਦੀ ਆਪਣੇ ਸਰੂਪ ਵਿੱਚ ਇਸਥਿਤਿ ਹੁੰਦੀ ਹੈ. ਚਿੱਤ ਵ੍ਰਿੱਤੀ ਦੇ ਰੋਕਣ ਦਾ ਸਾਧਨ ਵੈਰਾਗ ਅਰ ਅਭਯਾਸ ਹੈ, ਜਿਸ ਤੋਂ ਚਿੱਤ ਪੂਰਣ ਏਕਾਗ੍ਰਤਾ ਨੂੰ ਪ੍ਰਾਪਤ ਹੁੰਦਾ ਹੈ ਅਰ ਇਸੇ ਦਾ ਨਾਂਉਂ ਯੋਗ ਹੈ.

ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤ੍ਯਾਹਾਰ, ਧਾਰਣਾ, ਧ੍ਯਾਨ ਅਰ ਸਮਾਧਿ[3] ਕਰਕੇ ਅੰਤਹਿਕਰਣ ਦੀ ਮਲੀਨਤਾ ਮਿਟ ਜਾਂਦੀ ਹੈ, ਪ੍ਰਕ੍ਰਿਤਿ ਅਰ ਪੁਰਸ਼ ਨੂੰ ਭਿੰਨ ਭਿੰਨ ਜਾਣਕੇ ਗ੍ਯਾਨ ਦਾ ਪ੍ਰਕਾਸ਼ ਹੁੰਦਾ ਹੈ, ਅਰ ਆਤਮਾ ਪ੍ਰਕ੍ਰਿਤਿ ਦੇ ਬੰਧਨਾਂ ਤੋਂ ਮੁਕਤ ਹੋਕੇ ਆਪਣੇਆਪ ਨੂੰ ਪ੍ਰਕ੍ਰਿਤਿ ਤੋਂ ਭਿੰਨ ਜਾਣਦਾਹੋਯਾ ਮੁਕਤਿ ਨੂੰ ਪ੍ਰਾਪਤ ਹੋਂਦਾ ਹੈ.

(੮੨੮) ਮੀਮਾਂਸਾ ਜੈਮਿਨੀ ਰਿਸ਼ੀ ਇਸ ਦਰਸ਼ਨ ਦੇ ਚਲਾਉਣ ਵਾਲੇ ਹਨ, ਜੋ ਧਰਮ ਦਾ ਪੂਰਣ ਗ੍ਯਾਨ ਹੀ ਮੁਕਤਿ ਮੰਨਦੇ ਹਨ. ਯਗ੍ਯ ਆਦਿਕ ਵੇਦ ਦੇ ਦੱਸੇ ਹੋਏ ਕਰਮ ਕਰਣੇ ਹੀ ਧਰਮ ਹੈ. ਕਰਮਾਂ ਦੇ ਪ੍ਰਭਾਵ ਕਰਕੇ ਹੀ ਜੀਵ, ਦੇਵਤਾ ਅਵਤਾਰ ਆਦਿਕ ਉੱਚ ਪਦਵੀਆਂ ਲਭਦੇ ਹਨ, ਅਰ ਸ੍ਵਰਗ ਆਦਿਕ ਲੋਕਾਂ ਦੇ ਆਨੰਦ ਭੋਗਦੇ ਹਨ.

(੮੨੯) ਵੇਦਾਂਤ. ਇਸ ਦਰਸ਼ਨ ਦੇ ਪ੍ਰਚਾਰਕ ਵੇਦਵ੍ਯਾਸ ਜੀ ਹਨ. ਵੇਦਾਂਤ ਮਤ ਅਨੁਸਾਰ ਬ੍ਰਹਮ ਦੀ ਸੱਤਾ ਅਰ ਸ਼ਕਤੀ ਕਰਕੇ ਮਾਯਾ ਦ੍ਵਾਰਾ ਸਭਕੁਛ ਬ੍ਰਹਮ ਤੋਂ ਉਪਜਿਆ ਹੈ ਅਰ ਉਸੇ ਵਿੱਚ

---

੧ ਜੈਸੇ ਘੜੇ ਦਾ ਮਿੱਟੀ.
੨ ਜੈਸੇ ਘੜੇ ਦਾ ਚੱਕ ਕੁਮ੍ਹਾਰ ਅਤੇ ਡੰਡਾ ਆਦਿਕ.
੩ ਇਹ ਯੋਗ ਦੇ ਅੱਠ ਅੰਗ ਹੈਨ.

ਲਯ ਹੋਵੇਗਾ. ਸ਼ੁੱਧ ਮਾਯਾ ਵਿੱਚ ਬ੍ਰਹਮ ਦਾ ਪ੍ਰਤਿਬਿੰਬ ਈਸ਼੍ਵਰ ਅਰ ਮਲੀਨ ਮਾਯਾ ਵਿੱਚ ਪ੍ਰਤਿਬਿੰਬ ਜੀਵ ਹੈ. ਜੀਵ ਅਵਿਨਾਸ਼ੀ ਅਰ ਇੱਕ ਹੈ, ਪਰ ਉਪਾਧੀਭੇਦ ਕਰਕੇ ਭਿੰਨ ਭਿੰਨ ਭਾਸਦਾ ਹੈ. ਉਪਾਧੀਭੇਦ ਮਿਟਾਉਣ ਪਰ ਸ਼ੁੱਧਬ੍ਰਹਮ ਸਾਥ ਅਭੇਦਤਾ ਹੋਂਦੀ ਹੈ. ਬ੍ਰਹਮਗ੍ਯਾਨ ਦ੍ਵਾਰਾ ਭੇਦਭਾਵ ਮਿਟਕੇ ਆਤਮਾ ਦਾ ਸਾਖ੍ਯਾਤਕਾਰ ਹੋਂਦਾ ਹੈ, ਇਸੇ ਦਾ ਨਾਂਉਂ ਕੈਵਲ੍ਯਮੋਖ ਹੈ.

(੮੩੦) ਗਉੜੀ ਮਹਲਾ ੫, ਅਸਟਪਦੀ

ਸਾਸਤ੍ਰ ਸਿੰਮ੍ਰਿਤਿ[1] ਬਿਨਸਹਿਗੇ ਬੇਦਾ[2].

ਗਉੜੀ, ਕਬੀਰ

ਬੇਦ ਕੀ ਪੁਤ੍ਰੀ ਸਿੰਮ੍ਰਿਤਿ, ਭਾਈ! ਸਾਂਕਲ ਜੇਵਰੀ ਲੈ ਹੈ ਆਈ[3].

੮

---

੧ ਇਕੱਤੀ ਸਿੰਮ੍ਰਤੀਆਂ ਪ੍ਰਸਿੱਧ ਹਨ, ਜਿਨ੍ਹਾਂ ਦੇ ਵਿੱਚ ਹੀ ਅਠਾਰਾਂ ਅਰ ਅਠਾਈ ਆਜਾਂਦੀਆਂ ਹਨ:—ਮਨੁ ਸਿੰਮ੍ਰਤੀ, ਯਾਗ੍ਯਵਲਕ੍ਯ, ਲਘੁਅਤ੍ਰਿ, ਅਤ੍ਰੀ, ਵ੍ਰਿੱਧਅਤ੍ਰਿ, ਵਿਸ਼ਨੁ. ਲਘੁਹਾਰੀਤ, ਵ੍ਰਿੱਧਹਾਰੀਤ, ਔਸ਼ਨਸ, ਔਸ਼ਨਸ ਸਿੰਮ੍ਰਤਿ, ਆਂਗਿਰਸ, ਯਮ, ਆਪਸਤੰਬ, ਸੰਵਰਤ, ਕਾਤ੍ਯਾਯਨ, ਵ੍ਰਿਹਸਪਤਿ, ਪਾਰਾਸ਼ਰ, ਵ੍ਰਿਹਤਪਾਰਾਸ਼ਰੀ, ਵ੍ਯਾਸ, ਲਘੁਵ੍ਯਾਸ, ਸ਼ੰਖ, ਲਿਖਿਤ, ਦੱਖ, ਗੌਤਮ, ਵ੍ਰਿੱਧਗੌਤਮ, ਸ਼ਾਤਾਤਪ, ਵਿਸ਼ਿਸ਼ਟ. ਪੁਲਸਤ, ਬੁੱਧ, ਕਸ਼੍ਯਪ ਔਰ ਨਾਰਦ ਸਿੰਮ੍ਰਤੀ.

੨ ਭਾਵ ਏਹ ਹੈ ਕਿ ਅਨਾਦੀ ਔਰ ਨਿਤ੍ਯ ਨਹੀਂ.

੩ ਕਰਮਕਾਂਡ ਰੂਪ ਸੰਗਲ ਅਰ ਰੱਸੇ ਲੈਕੇ ਯੱਗ ਹੋਮ ਦੇ ਪ੍ਰੇਮੀਆਂ ਨੂੰ ਪਸ਼ੁਵਤ ਬੰਨ੍ਹਣ ਲਈ ਆਈ ਹੈ.

(੮੩੧) ਆਸਾ ਮਹਲਾ ੧

ਛਿਅ ਘਰ ਛਿਅ ਗੁਰੁ ਛਿਅ ਉਪਦੇਸ[1],
ਗੁਰੁਗੁਰੁ ਏਕੋ ਵੇਸ ਅਨੇਕ[2].
ਬਾਬਾ! ਜੈ ਘਰਿ ਕਰਤੇ ਕੀਰਤਿ ਹੋਇ[3],
ਸੋ ਘਰੁ ਰਾਖੁ ਵਡਾਈ ਤੋਇ[4].

ਆਸਾ ਮਹਲਾ ੧

ਅਸਟਦਸੀਂ ਚਹੁਂ ਭੇਦ ਨ ਪਾਇਆ[5],
ਨਾਨਕ ਸਤਗੁਰੁ ਬ੍ਰਹਮ ਦਿਖਾਇਆ.

---

੧ ਛੀ ਸ਼ਾਸਤ੍ਰ (ਦਰਸ਼ਨ) ਹਨ, ਛੀ ਉਨ੍ਹਾਂ ਦੇ ਕਰਤਾ ਰਿਸ਼ੀ ਹਨ ਅਰ ਛੀਆਂ ਸ਼ਾਸਤ੍ਰਾਂ ਦੇ ਭਿੰਨ ਭਿੰਨ ਛੀ ਉਪਦੇਸ਼ ਹਨ.

੨ ਗੁਰੂਆਂ ਦਾ ਗੁਰੂ ਕਰਤਾਰ ਇੱਕ ਹੈ ਲੋਕਾਂ ਦੇ ਕਲਪੇ ਹੋਏ ਮਤ ਅਰ ਭੇਖ ਅਨੇਕ ਹਨ.

੩ ਹੇ ਭਾਈ! ਜਿਸ ਦਰਸ਼ਨ (ਸ਼ਾਸਤ੍ਰ) ਵਿੱਚ ਕਰਤਾਰ ਦੀ ਮਹਿਮਾ ਹੋਵੇ.

੪ ਉਸ ਦਾ ਅਭ੍ਯਾਸ ਕਰੋ ਜਿਸਤੋਂ ਥੁਆਨੂੰ ਪਰਮਪਦ ਦੀ ਪ੍ਰਾਪਤੀ ਹੋਵੇ. ਭਾਵ ਏਹ ਹੈ, ਖਟਦਰਸ਼ਨਾਂ ਤੋਂ ਪਰਮ ਉੱਚ ਗੁਰਦਰਸ਼ਨ ਦਾ ਅਭ੍ਯਾਸ ਕਰੋ ਜਿਸ ਵਿਸ਼ਯ ਗੁਰੂ ਸਾਹਿਬ ਕਥਨ ਕਰਦੇ ਹਨ:—

"ਖਟਦਰਸਨ ਵਰਤੈ ਵਰਤਾਰਾ,
ਗੁਰੁਕਾ ਦਰਸਨ ਅਗਮ ਅਪਾਰਾ.
ਗੁਰੁਕੈ ਦਰਸਨ ਮੁਕਤਿਗਤਿ ਹੋਇ,
ਸਾਚਾ ਆਪ ਵਸੈ ਮਨ ਸੋਇ." *(ਆਸਾ ਮਹਲਾ ੩)*

੫ ਅਠਾਰਾਂ ਪੁਰਾਣ ਅਰ ਚਾਰ ਵੇਦਾਂ ਨੇ ਯਥਾਰਥ ਭੇਦ ਨਹੀਂ ਪਾਯਾ. *ਦੇਖੋ, ਇਸ ਪੁਸਤਕ ਦਾ ਅੰਗ ੬੯੪.*

ਆਸਾ ਮਹਲਾ ੫

ਬੇਦ ਕਤੇਬ ਸੰਸਾਰ ਹਭਾਹੂੰ[1] ਬਾਹਿਰਾ,
ਨਾਨਕ ਕਾ ਪਾਤਸਾਹ ਦਿਸੈ ਜਾਹਰਾ.

ਆਸਾ ਮਹਲਾ ੫, ਛੰਤ

ਗੁਣ ਗੂੜ ਗੁਪਤ ਅਪਾਰ ਕਰਤੇ, ਨਿਗਮ[2] ਅੰਤ ਨ ਪਾਵਹੇ.

ਸੋਰਠ ਮਹਲਾ ੧, ਅਸਟਪਦੀ

ਸਾਸਤ ਬੇਦ ਬਕੈਖੜੋ ਭਾਈ, "ਕਰਮ ਕਰਹੁ ਸੰਸਾਰੀ."
ਪਾਖੰਡ ਮੈਲ ਨ ਚੂਕਈ, ਭਾਈ, ਅੰਤਰ ਮੈਲ ਵਿਕਾਰੀ.

ਮਹਲਾ ੩, ਵਾਰ ਸੋਰਠ

ਪੰਡਿਤ, ਮੈਲ ਨ ਚੂਕਈ ਜੇ ਵੇਦ ਪੜੈ ਜੁਗ ਚਾਰ.

ਤਿਲੰਗ, ਕਬੀਰ

ਬੇਦ ਕਤੇਬ ਇਫਤਰਾ[3], ਭਾਈ! ਦਿਲ ਕਾ ਫਿਕਰ ਨ ਜਾਇ.

ਰਾਮਕਲੀ ਮਹਲਾ ੩ ਅਨੰਦ

ਸਿੰਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ[4] ਸਾਰ ਨ ਜਾਣੀ,
ਤਿਹੀ ਗੁਣੀ ਸੰਸਾਰ ਭ੍ਰਮ ਸੁਤਾ, ਸੁਤਿਆਂ ਰੈਣ ਵਿਹਾਣੀ,
ਗੁਰੁਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨ ਵਸਿਆ,
ਬੋਲਹਿ ਅੰਮ੍ਰਿਤਬਾਣੀ.

ਮਾਰੂ ਮਹਲਾ ੧, ਅਸਟਪਦੀ

ਜਗ ਚਤੁਰ ਸਿਆਣਾ ਭਰਮ ਭੁਲਾਣਾ ਨਾਉ ਪੰਡਿਤ ਪੜਹਿ ਗਵਾਰੀ.
ਨਾਉ ਵਿਸਾਰਹਿ, ਬੇਦ ਸਮਾਲਹਿ, ਬਿਖ ਭੂਲੇ ਲੇਖਾਰੀ.

---

੧ ਸਭ ਤੋਂ. ੨ ਵੇਦ.
੩ ਮੁਬਾਲਗਾ. ਅਤਸਯੋਕ੍ਤਿ. ੪ ਤਤ੍ਵ ਰੂਪ ਬ੍ਰਹਮ ਦੀ.

ਮਾਰੂ ਮਹਲਾ ੧, ਸੋਲਹਾ

ਬੇਦ ਕਤੇਬੀ ਭੇਦ ਨ ਜਾਤਾ, ਨਾ ਤਿਸ ਮਾਤ ਪਿਤਾ[੧] ਸੁਤ[੨] ਭ੍ਰਾਤਾ[੩].

ਮਾਰੂ ਮਹਲਾ ੩, ਸੋਲਹਾ

ਬੇਦਬਾਦ ਸਭ ਆਖ ਵਖਾਣਹਿ, ਨ ਅੰਤਰ ਭੀਜੈ, ਨ ਸਬਦ ਪਛਾਣਹਿ,
ਪੁੰਨ ਪਾਪ ਸਭ ਬੇਦ ਦ੍ਰਿੜਾਇਆ, ਗੁਰੁਮੁਖ ਅੰਮ੍ਰਿਤ ਪੀਜੈ ਹੇ.

ਮਾਰੂ ਮਹਲਾ ੩, ਸੋਲਹਾ

ਸਿੰਮ੍ਰਿਤਿ ਸਾਸਤ੍ਰ ਬਹੁਤ ਬਿਸਥਾਰਾ, ਮਾਇਆਮੋਹ ਪਸਰਿਆ ਪਾਸਾਰਾ.

ਮਲਾਰ ਮਹਲਾ ੩

ਤ੍ਰੈਗੁਣ ਬਾਣੀ ਬੇਦ ਬੀਚਾਰ[੪], ਬਿਖਿਆ ਮੈਲ ਬਿਖਿਆ ਵਾਪਾਰ.

## (੯੩੨) ਵੇਲਾ

ਸਮਾਂ ਅਮੋਲਕ ਵਸਤੁ ਹੈ, ਜੋ ਇਸ ਨੂੰ ਅਨਗਹਿਲੀ ਨਾਲ ਵ੍ਰਿਥਾ ਗਵਾਉਂਦੇ ਹਨ. ਓਹ ਮੂਰਖਰਾਜ ਹਨ.

ਸਲੋਕ ਮਃ ੧, ਵਾਰ ਸਿਰੀਰਾਗ

ਵਖਤ ਵੀਚਾਰੇ ਸੁ ਬੰਦਾ ਹੋਇ.

ਸਲੋਕ, ਕਬੀਰ

ਕਾਲ ਕਰੰਤਾ ਅਬਹਿ ਕਰ, ਅਬ ਕਰਤਾ ਸੁਇਤਾਲ[੫].

ਸਲੋਕ, ਫਰੀਦ

ਚਾਰ ਗਵਾਇਆ ਹੰਢਕੈ, ਚਾਰ ਗਵਾਇਆ ਸੰਮ,
ਲੇਖਾ ਰਬ ਮੰਗੇਸੀਆ, ਤੂੰ ਆਹੋ ਕੇਰੇ ਕੰਮ?

---

੧ ਜੈਸੇ ਹਿੰਦੂ, ਦੇਵਕੀ ਵਸੁਦੇਵ, ਕੌਸ਼ਲਯਾ ਦਸ਼ਰਥ ਆਦਿਕ ਮੰਨਦੇ ਹਨ.
੨ ਜੈਸੇ ਈਸਾਈ ਮਰੀਯਮ ਤੋਂ ਈਸਾ ਨੂੰ ਖ਼ੁਦਾ ਦਾ ਪੁੱਤ ਜਾਣਦੇ ਹਨ.
੩ ਜੈਸੇ ਪੁਰਾਣਾਂ ਵਿਖੇ ਨਰ ਨਾਰਾਯਣ ਲਿਖੇ ਹਨ.
੪ ਤ੍ਰੈ ਗੁਣਯ ਵਿਸ਼ਯਾ ਵੇਦਾ." ਗੀਤਾ, ਅਧਯਾਯ ੨.
੫ ਇਸੇ ਕਾਲ. ਤੁਰਤ.

ਸਲੋਕ, ਮਃ ੯

ਕਰਣੋਹੁਤੋ ਸੁ ਨਾ ਕੀਓ ਪਰਿਓ ਲੋਭ ਕੇ ਫੰਧ,
ਨਾਨਕ ਸਮਿਓ ਰਮਗਇਓ[1], ਅਬ ਕਿਉ ਰੋਵਤ ਅੰਧ[2]?

## (੯੩੩) ਵੈਸ਼ਨਵ

ਹਿੰਦੂਮਤ ਵਿੱਚ ਵੈਕੁੰਠ ਅਥਵਾ ਖੀਰਸਮੁਦ੍ਰ ਨਿਵਾਸੀ ਚਤੁਰਭੁਜ ਦੇਵਤਾ ਵਿਸ਼ਨੁ ਮੰਨਿਆ ਹੈ, ਜਿਸ ਦੇ ਉਪਾਸਕ ਵੈਸ਼ਨਵ ਸਦਾਉਂਦੇ ਹਨ, ਪਰ ਗੁਰੂ ਸਾਹਿਬ ਵਿਸ਼ ਧਾਤੂ ਤੋਂ ਬਣਿਆ ਹੋਯਾ ਵ੍ਯਾਪਕ ਅਰਥ ਰੱਖਣ ਵਾਲਾ ਵਿਸ਼ਨੁ ਨਾਮ ਵਾਹਗੁਰੂ ਦਾ ਕਥਨ ਕਰਦੇ ਹਨ ਅਰ ਉਸ ਦੇ ਉਪਾਸਕ ਨੂੰ ਵੈਸ਼ਨਵ ਲਿਖਦੇ ਹਨ.

ਗਉੜੀ ਮਹਲਾ ੫

ਸੋ ਕਿਛੁ ਕਰ, ਜਿਤੁ ਮੈਲ ਨ ਲਾਗੈ,
ਹਰਿਕੀਰਤਨ ਮਹਿ ਇਹੁ ਮਨ ਜਾਗੈ.
ਏਕੋ ਸਿਮਰ, ਨ ਦੂਜਾਭਾਉ, ਸੰਤ ਸੰਗ ਜਪ ਕੇਵਲਨਾਂਉ,
ਕਰਮ ਧਰਮ ਨੇਮ ਬ੍ਰਤ ਪੂਜਾ, ਪਾਰਬ੍ਰਹਮ ਬਿਨ ਜਾਨ ਨ ਦੂਜਾ.
ਸੋ ਬੈਸਨੋ ਹੈ ਅਪਰਅਪਾਰ, ਕਹੁ ਨਾਨਕ ਜਿਨ ਤਜੇ ਬਿਕਾਰ.

ਗਉੜੀ ਸੁਖਮਨੀ ਮਹਲਾ ੫

ਕਾਹੂੰ ਫਲ ਕੀ ਇਛਾ ਨਹੀਂ ਬਾਂਛੈ,
ਕੇਵਲ ਭਗਤਿ ਕੀਰਤਨ ਸੰਗ ਰਾਚੈ,
ਮਨ ਤਨ ਅੰਤਰ ਸਿਮਰਨ ਗੋਪਾਲ,
ਸਭ ਊਪਰ ਹੋਵਤ ਕਿਰਪਾਲੁ,
ਆਪ ਦ੍ਰਿੜੈ, ਅਵਰਹਿ ਨਾਮ ਜਪਾਵੈ,
ਨਾਨਕ ਓਹੁ ਬੈਸਨੋ ਪਰਮਗਤਿ ਪਾਵੈ.

---

੧ ਗੁਜ਼ਰਗਯਾ.
੨ ਸਮਾਂ ਬੀਤੇ ਤੋਂ ਪਛਤਾਉਣਾ ਮੂਰਖਾਂ ਦਾ ਕਰਮ ਹੈ.

ਭੈਰਉ ਮਹਲਾ ੫

ਪ੍ਰਥਮੇ ਛੋਡੀ ਪਰਾਈ ਨਿੰਦਾ, ਉਤਰਗਈ ਸਭ ਮਨ ਕੀ ਚਿੰਦਾ,
ਲੋਭ ਮੋਹ ਸਭ ਕੀਨੋ ਦੂਰ, ਪਰਮ ਬੈਸਨੋ ਪ੍ਰਭੁ ਪੇਖ ਹਜੂਰ.
ਅਹੰਬੁਧਿ ਕਾ ਛੋਡਿਆ ਸੰਗ, ਕਾਮ ਕ੍ਰੋਧ ਕਾ ਉਤਰਿਆ ਰੰਗ,
ਬੈਰੀ ਮੀਤ ਹੋਏ ਸੰਮਾਨ, ਸਰਬ ਮਾਹਿ ਪੂਰਨ ਭਗਵਾਨ,
ਮਨ ਪ੍ਰਗਾਸ ਗੁਰੁ ਤੇ ਮਤਿ ਲਈ, ਕਹੁ ਨਾਨਕ ਤਾਂਕੀ ਪੂਰੀਪਈ.

## (੯੩੪) ਵੈਕੁੰਠ

ਵਿਸ਼ਨੁ ਦੇਵਤਾ ਦੇ ਉਪਾਸਕ ਇੱਕ ਖ਼ਾਸ ਲੋਕ ਨੂੰ ਵੈਕੁੰਠ ਆਖਦੇ ਹਨ, ਗੁਰੁਮਤ ਵਿੱਚ ਨਿਰਵਾਣ ਅਤੇ ਸਤਸੰਗ ਦਾ ਨਾਂਉਂ ਵੈਕੁੰਠ ਹੈ.

ਧਨਾਸਰੀ ਮਹਲਾ ੫

ਮੁਕਤਿ ਬੈਕੁੰਠ[1] ਸਾਧੁ ਕੀ ਸੰਗਤਿ, ਜਨ ਪਾਇਓ ਹਰਿ ਕਾ ਧਾਮ.

ਸੂਹੀ ਮਹਲਾ ੫

ਬੈਕੁੰਠਨਗਰ ਜਹਾਂ ਸੰਤਵਾਸਾ,
ਪ੍ਰਭੁ ਚਰਣਕਮਲ ਰਿਦ ਮਾਂਹਿ ਨਿਵਾਸਾ.

ਭੈਰਉ ਕਬੀਰ

ਸਭਕੋਈ ਚਲਨ ਕਹਿਤ ਹੈ ਊਹਾਂ! ਨਾ ਜਾਨਉ ਬੈਕੁੰਠ ਹੈ ਕਹਾਂ!
ਆਪ ਆਪ ਕਾ ਮਰਮ ਨ ਜਾਨਾ! ਬਾਤਨਹੀ ਬੈਕੁੰਠ ਬਖਾਨਾ!
ਜਬਲਗ ਮਨ ਬੈਕੁੰਠ ਕੀ ਆਸ, ਤਬਲਗ ਨਾਹੀ ਚਰਨਨਿਵਾਸ.
ਕਹਿ ਕਬੀਰ, ਅਬ ਕਹੀਐ ਕਾਹਿ? ਸਾਧੁਸੰਗਤਿ ਬੈਕੁੰਠੈ ਆਹਿ.

## (੯੩੫) ਵੈਦ

ਰੋਗ ਦਾਰੂ ਦੋਵੇਂ ਬੁਝੈ ਤਾਂ ਵੈਦ ਸੁਜਾਣ.

ਗੂਜਰੀ ਮਹਲਾ ੧, ਅਸਟਪਦੀ

ਸੋ ਵੈਦ, ਜਿ ਜਾਣੈ ਰੋਗੀ.

---

੧ ਅਵਿਨਾਸ਼ੀ ਪਦ.

ਮਹਲਾ ੨, ਵਾਰ ਮਲਾਰ

ਵੈਦਾ, ਵੈਦ ਸੁਵੈਦ ਤੂੰ ਪਹਿਲਾਂ ਰੋਗ ਪਛਾਣ,
ਐਸਾ ਦਾਰੂ ਲੋੜ ਲਹੁ, ਜਿਤੁ ਵੰਞੈ ਰੋਗਾ ਘਾਣ[1].
ਜਿਤੁ ਦਾਰੂ ਰੋਗ ਉਠਿਅਹਿ ਤਨ ਸੁਖ ਵਸੈ ਆਇ,
ਰੋਗ ਗਵਾਇਹਿ ਆਪਣਾ, ਤ ਨਾਨਕ ਵੈਦ ਸਦਾਇ.

## (੮੩੬) ਵੈਰ ਵਿਰੋਧ

ਗਉੜੀ ਬਾਵਨ ਅਖਰੀ, ਮਹਲਾ ੫

ਵਾਵਾ ਵੈਰ ਨ ਕਰੀਐ ਕਾਹੂੰ, ਘਟ ਘਟ ਅੰਤਰ ਬ੍ਰਹਮ ਸਮਾਹੂ.
ਵੈਰ ਵਿਰੋਧ ਮਿਟੇ ਤਿਹ ਮਨ ਤੇ, ਹਰਿਕੀਰਤਨ ਗੁਰੁਮੁਖ ਜੋ ਸੁਨਤੇ.

ਗਉੜੀ ਸੁਖਮਨੀ ਮਹਲਾ ੫

ਮਿਟਗਏ ਬੈਰ, ਭਏ ਸਭ ਰੇਨ, ਅੰਮ੍ਰਿਤਨਾਮ ਸਾਧੁਸੰਗ ਲੇਨ.

ਰਾਮਕਲੀ ਮਹਲਾ ੧ ਸਿਧਗੋਸਟਿ

ਗੁਰੁਮੁਖ ਵੈਰ ਵਿਰੋਧ ਗਵਾਵੈ. ਗੁਰੁਮੁਖ ਸਗਲੀ ਗਣਿਤ[2] ਮਿਟਾਵੈ.

ਬਸੰਤ ਮਹਲਾ ੩

ਗੁਰੁਪ੍ਰਸਾਦਿ ਲਾਗੇ ਨਾਮ ਸੁਆਦ, ਕਾਹੇ ਜਨਮ ਗਵਾਵਹੁ ਵੈਰ ਵਾਦ?

## (੮੩੭) ਵੈਰਾਗ

ਅਗਯਾਨ ਕਰਕੇ ਉਤਪੰਨਹੋਏ ਮੋਹ ਦੀ ਨਿਵ੍ਰਿੱਤੀ ਯਥਾਰਥ ਵੈਰਾਗ ਦ੍ਵਾਰਾ ਹੁੰਦੀ ਹੈ.

---

੧ ਰੋਗਾਂ ਦਾ ਸਮੁਦਾਯ.

੨ ਵਿਰੋਧੀਆਂ ਦੇ ਅਪਕਾਰ ਮਨ ਵਿੱਚ ਨਹੀਂ ਗਿਣਦਾ. ਖੋਟੀ ਕਲਪਨਾ ਨਹੀਂ ਚਿਤਵਦਾ.

ਆਸਾ ਮਹਲਾ ੩, ਛੰਤ

ਕਰ ਬੈਰਾਗ ਤੂੰ ਛੋਡ ਪਾਖੰਡ, ਸੋ ਸਹੁ ਸਭਕਿਛੁ ਜਾਣਏ,
ਜਲ ਥਲ ਮਹੀਅਲ ਏਕੋ ਸੋਈ ਗੁਰੁਮੁਖ ਹੁਕਮ ਪਛਾਣਏ.
ਜਿਨ ਹੁਕਮ ਪਛਾਤਾ ਹਰੀ ਕੇਰਾ ਸੋਈ ਸਰਬਸੁਖ ਪਾਵਏ,
ਇਵ ਕਹੈ ਨਾਨਕ ਸੋ ਬੈਰਾਗੀ ਅਨਦਿਨ ਹਰਿਲਿਵ ਲਾਵਏ.

ਭੈਰਉ ਮਹਲਾ ੫

ਬੂਝ ਬੈਰਾਗ ਕਰੈ ਜੇ ਕੋਇ,
ਜਨਮ ਮਰਣ ਫਿਰ ਸੋਗ ਨ ਹੋਇ.

ਪ੍ਰਭਾਤੀ ਮਹਲਾ ੩

ਇੰਦ੍ਰੀ ਪੰਚ ਪੰਚੇ ਵਸਿ ਆਣੈ, ਖਿਮਾ ਸੰਤੋਖ ਗੁਰੁਮਤਿ ਪਾਵੈ,
ਸੋ ਧਨ ਧੰਨ ਹਰਿਜਨ ਵਡ ਪੂਰਾ, ਜੋ ਭੈ ਬੈਰਾਗ ਹਰਿਗੁਣ ਗਾਵੈ.

ਸਲੋਕ ਫਰੀਦ

ਜਿਨ ਲੋਇਣ ਜਗ ਮੋਹਿਆ ਸੇ ਲੋਇਣ ਮੈ ਡਿਠ,
ਕਜਲਰੇਖ ਨ ਸਹਿਦਿਆ ਸੇ ਪੰਖੀ ਸੂਇਬਹਿਠ.
ਮੈ ਭੋਲਾਵਾ ਪਗ ਦਾ ਮਤ ਮੈਲੀ ਹੋਇ ਜਾਇ,
ਗਹਿਲਾ[1] ਰੂਹ ਨ ਜਾਣਈ ਸਿਰ ਭੀ ਮਿਟੀ ਖਾਇ.
ਪਾਸ ਦਮਾਮੇ ਛਤ ਸਿਰ ਭੇਰੀ ਸਡੋਰਡ,
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ.[2]
ਕਿਥੇ ਤੈਂਡੇ ਮਾਪਿਆ ਜਿਨੀ ਤੂੰ ਜਣਿਓਹ?
ਤੈਂ ਪਾਸਹੁ ਓਇ ਲਦਗਏ! ਤੂੰ ਅਜੇ ਨ ਪਤੀਣੋਹ?

---

੧ ਭੁੱਲਿਆਹੋਯਾ. ਗਾਫਲ.

੨ ਜਿਨ੍ਹਾਂ ਪਾਸ ਨਗਾਰਿਆਂ ਦੀਆਂ ਧੁਨਾਂ ਹੁੰਦੀਆਂ, ਸਿਰ ਪਰ ਛਤ੍ਰ ਝੂਲਦੇ, ਨਫੀਰੀਆਂ ਵਜਦੀਆਂ ਅਰ ਕਵੀਜਨ ਯਸ ਦੇ ਕਬਿੱਤ ਪੜਦੇ ਸੇ, ਓਹ ਕਬਰਿਸਤਾਨ ਵਿੱਚ ਯਤੀਮਾਂ ਨਾਲ ਗੱਡੇ ਜਾਕਰ ਮਹਾਂਨਿੰਦ੍ਰਾ ਵਿੱਚ ਸੌਂ ਗਏ.

ਸਲੋਕ ਮਹਲਾ ੯

ਜਿਹ ਬਿਖਿਆ ਸਗਲੀ ਤਜੀ, ਲੀਓ ਭੇਖ ਬੈਰਾਗ,
ਕਹੁ ਨਾਨਕ ਸੁਨ ਰੇ ਮਨਾ! ਤਿਹ ਨਰ ਮਾਥੈ ਭਾਗ.
ਜਿਹ ਮਾਇਆ ਮਮਤਾ ਤਜੀ, ਸਭ ਤੇ ਭਇਓ ਉਦਾਸ,
ਕਹੁ ਨਾਨਕ ਸੁਨ ਰੇ ਮਨਾ! ਤਿਹ ਘਟ ਬ੍ਰਹਮ ਨਿਵਾਸ.

## (੮੩੮) ਵੈਰਾਗੀ

ਸਿਰੀਰਾਗ ਮਹਲਾ ੩

ਸੋ ਸਾਧੂ ਬੈਰਾਗੀ ਸੋਈ, ਹਿਰਦੈ ਨਾਮ ਵਸਾਏ,
ਅੰਤਰ ਲਾਗ ਨ ਤਾਮਸ[੧] ਮੂਲੇ, ਵਿਚਹੁ ਆਪ ਗਵਾਏ.

ਵਡਹੰਸ ਮਹਲਾ ੩, ਛੰਤ

ਜੋ ਮਨ ਮਾਰਹਿ[੨] ਆਪਣਾ ਸੇ ਪੁਰਖ ਬੈਰਾਗੀ ਰਾਮ.

ਭੈਰਉ ਮਹਲਾ ੫

ਬਿਨ ਬੈਰਾਗ[੩], ਕਹਾ ਬੈਰਾਗੀ?
ਬਿਨ ਹਉ ਤਿਆਗ, ਕਹਾਂ ਕੋਊ ਤਿਆਗੀ[੪]?

ਮਲਾਰ ਮਹਲਾ ੩

ਗੁਰੁਸਬਦ ਰਤੇ ਸਦਾ ਬੈਰਾਗੀ, ਹਰਿਦਰਗਹਿ ਸਾਚੀ ਪਾਵਹਿ ਮਾਨ.

---

੧ ਅਹੰਕਾਰ ਔਰ ਵਡਿਆਈ ਦੀ ਜਲਣ.

੨ ਜੋ ਖੋਟੇ ਸੰਕਲਪਾਂ ਨੂੰ ਮਾਰਦੇ ਹਨ. ਜੋ ਮਨ ਨੂੰ ਆਪਣੇ ਅਨੁਸਾਰ ਕਰ ਲੈਂਦੇ ਹਨ.

੩ ਰਾਗ ਰਹਿਤ ਹੋਏ ਬਿਨਾਂ.

੪ ਸਿੱਖਮਤ ਵਿੱਚ ਧਨ ਭੂਮਿ ਅਤੇ ਇਸਤ੍ਰੀ ਦਾ ਤ੍ਯਾਗ ਨਿਸ਼ੇਧ ਕੀਤਾਗਿਆ ਹੈ. ਜੋ ਵਿਕਾਰਾਂ ਦਾ ਤ੍ਯਾਗ ਕਰਦੇ ਹਨ ਓਹੀ ਤ੍ਯਾਗੀ ਹਨ. 'ਤਿਆਗਨਾ ਤਿਆਗਨ ਨੀਕਾ, ਕਾਮ ਕ੍ਰੋਧ ਲੋਭ ਤਿਆਗਨਾ."
(ਮਾਰੂ ਮਹਲਾ ੫)

## (੮੩੯) ਵ੍ਰਤ

ਅੰਨਤਯਾਗ ਅਰ ਹਠਨਿਯਮਾਂ ਦਾ ਨਿਸ਼ੇਧ ਕਰਦੇ ਹੋਏ ਗੁਰੂ ਸਾਹਿਬ ਉੱਤਮ ਵ੍ਰਤ ਦਾ ਉਪਦੇਸ਼ ਕਰਦੇ ਹਨ.

ਗਉੜੀ ਥਿਤੀ ਮਹਲਾ ੫

ਏਕਾਦਸੀ ਨਿਕਟ ਪੇਖਹੁ ਹਰਿਰਾਮ,
ਇੰਦ੍ਰੀ ਬਸਿਕਰ ਸੁਣਹੁ ਹਰਿਨਾਮ.
ਮਨ ਸੰਤੋਖ ਸਰਬਜੀਅ ਦਇਆ,
ਇਨਬਿਧਿ ਬਰਤ ਸੰਪੂਰਨ ਭਇਆ.

(੮੪੦) ਗੌਂਡ ਕਬੀਰ

ਛੋਡਹਿ ਅੰਨ ਕਰਹਿ ਪਾਖੰਡ, ਨਾ ਸੋਹਾਗਨਿ, ਨਾ ਓਹ ਰੰਡ[1].
ਜਗ ਮਹਿ ਬਕਤੇ ਦੂਧਾਧਾਰੀ, ਗੁਪਤੀ ਖਾਵਹਿ ਵਟਿਕਾ ਸਾਰੀ[2].
ਅੰਨੈ ਬਿਨਾ ਨ ਹੋਇ ਸੁਕਾਲ, ਤਜਿਐ ਅੰਨ ਨ ਮਿਲੈ ਗੁਪਾਲ.

ਰਾਮਕਲੀ ਮਹਲਾ ੧, ਅਸਟਪਦੀ

ਅੰਨ ਨ ਖਾਹਿ ਦੇਹੀ ਦੁਖ ਦੀਜੈ,
ਬਿਨ ਗੁਰੁ ਗਿਆਨ ਤ੍ਰਿਪਤਿ ਨਹੀ ਥੀਜੈ.

(੮੪੧) ਮਹਲਾ ੧, ਵਾਰ ਸਾਰੰਗ

ਸਚ ਵਰਤ, ਸੰਤੋਖ ਤੀਰਥ, ਗਿਆਨ ਧਿਆਨ ਇਸਨਾਨ,
ਦਇਆ ਦੇਵਤਾ, ਖਿਮਾ ਜਪਮਾਲੀ, ਤੇ ਮਾਣਸ ਪਰਧਾਨ.

(੮੪੨) ਮਹਲਾ ੩, ਵਾਰ ਸਾਰੰਗ

ਨਉਮੀ ਨੇਮ ਸਚ ਜੇ ਕਰੈ, ਕਾਮ ਕ੍ਰੋਧ ਤ੍ਰਿਸਨਾਉਚਰੈ,
ਦਸਮੀ ਦਸੇਦੁਆਰ ਜੇ ਠਾਕੈ, ਏਕਾਦਸੀ ਏਕਕਰ ਜਾਣੈ.
ਦੁਆਦਸੀ ਪੰਚ ਵਸਿਗਤ ਕਰ ਰਾਖੈ, ਤਉ ਨਾਨਕ ਮਨ ਮਾਨੈ.
ਐਸਾ ਵਰਤ ਰਹੀਜੈ, ਪਾਂਡੇ! ਹੋਰ ਬਹੁਤ ਸਿਖ ਕਿਆ ਦੀਜੈ?

---

੧ ਨਾ ਗ੍ਰਿਹਸਥੀ, ਨਾ ਅਵਧੂਤ. ੨ ਪੂਰੀ ਵੱਟੀ (ਪੰਜਸੇਰ)

(੮੪੩) ਸਲੋਕ, ਕਬੀਰ

ਹਰਿ ਕਾ ਸਿਮਰਨ ਛਾਡਕੈ ਅਹੋਈ ਰਾਖੈ ਨਾਰਿ[1],
ਗਦਹੀ ਹੁਇਕੈ ਅਉਤਰੈ[2], ਭਾਰ ਸਹੈ ਮਨ ਚਾਰ.

## ਇਤਿ

---

੧ ਜੋ ਇਸਤ੍ਰੀ ਅਹੋਈ (ਹੋਈ) ਦੇਵੀ ਦਾ ਵ੍ਰਤ ਰਖਦੀ ਹੈ. ਅਹੋਈ (ਸਾਂਝੀ) ਦੇਵੀ ਦਾ ਵ੍ਰਤ ਜਿਸ ਦਾ ਦੂਜਾ ਨਾਂਉਂ ਸੀਤਲਾ ਹੈ, ਕੱਤਕ ਬਦੀ ੮ ਨੂੰ ਇਸਤ੍ਰੀਆਂ, (ਖ਼ਾਸ ਕਰਕੇ ਕੁਆਰੀਆਂ) ਰਖਦੀਆਂ ਹਨ. ਕੰਧ ਉੱਪਰ ਗੋਹੇ ਦਾ ਪੋਚਾ ਪਾਕੇ ਮਿੱਟੀ ਦੀ ਮੂਰਤਿ ਬਣਾਉਂਦੀਆਂ, ਅਰ ਨਿਤ੍ਯਪੂਜਨ ਕਰਦੀਆਂ ਹਨ, ਦਿਵਾਲੀ ਤੋਂ ਅਗਲੇ ਦਿਣ ਮੂਰਤੀ ਨੂੰ ਜਲਪ੍ਰਵਾਹ ਕੀਤਾ ਜਾਂਦਾ ਹੈ. ਅਹੋਈ ਦੇਵੀ ਦਾ ਖਾਸ ਕਰਕੇ ਪੂਜਨ, ਰਾਧਾਕੁੰਡ ਉੱਤੇ, ਜੋ ਮਥੁਰਾ ਤੋਂ ਅੱਠਕੋਹ ਪਰ ਹੈ, ਕੱਤਕ ਬਦੀ ੮ ਨੂੰ ਹੁੰਦਾ ਹੈ. ਇਸ ਥਾਂ ਯਾਤ੍ਰੀ ਲੋਗ ਅੱਧੀ ਰਾਤ ਸਨਾਨ ਕਰਕੇ ਸੰਸਾਰ ਭਰ ਦੇ, ਤੀਰਥਾਂ ਦੇ ਸਨਾਨ ਦਾ ਫਲ ਪ੍ਰਾਪਤ ਹੋਯਾ ਮੰਨਦੇ ਹਨ (ਦੇਖੋ ਮਥੁਰਾ ਮਹਾਤਮ)

੨ ਸੀਤਲਾ ਵਿੱਚ ਭਗਤੀ ਹੋਣ ਕਰਕੇ ਉਸਦੀ ਸਵਾਰੀ (ਖੋਤੀ) ਹੋਕੇ ਜਨਮਦੀ ਹੈ.